ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ
*(1961 ਦੇ ਪੰਜਾਬ ਐਕਟ ਨੰ: 35 ਤਹਿਤ ਸਥਾਪਿਤ)*

**NANAK PARKASH PATRIKA** *(Punjabi)*
**Journal of Sikh Studies**

*Edited by*
**DR. SARBJINDER SINGH**



ISBN : 978-81-302-0180-1

2012
ਕਾਪੀਆਂ : 500
ਕੀਮਤ : 100.00

ਪੁਸਤਕ ਮੰਗਵਾਉਣ ਲਈ ਬਣਦੀ ਕੀਮਤ ਦਾ ਬੈਂਕ ਡਰਾਫਟ ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਨਾਂ ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਭੇਜਿਆ ਜਾਵੇ।

ਲੇਜ਼ਰ ਟਾਈਪ ਸੈਟਿੰਗ : ਵੈਸਟਰਨ ਪ੍ਰਿੰਟਰਜ਼, ਪਟਿਆਲਾ

ਡਾ. ਏ. ਐਸ. ਚਾਵਲਾ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ ਅਤੇ ਮੈਸਰਜ਼ ਵੈਸਟਰਨ ਪ੍ਰਿੰਟਰਜ਼ ਪਟਿਆਲਾ ਵਿਖੇ ਛਪੀ।

# ਦੋ ਸ਼ਬਦ

ਭਗਤ ਕਬੀਰ ਜੀ ਦੀ ਬਾਣੀ ਜਿਥੇ ਨਿਵੇਕਲੇ ਅਧਿਆਤਮਕ ਪ੍ਰਸੰਗ ਦੀ ਬਾਤ ਪਾਉਂਦੀ ਹੈ, ਉਥੇ ਇਹ ਬਾਣੀ ਜਨ-ਜੀਵਨ ਦੇ ਫਿਕਰ ਨਾਲ ਵੀ ਲਬਰੇਜ਼ ਹੈ। ਉਨ੍ਹਾਂ ਨੇ ਆਪਣੀ ਬਾਣੀ ਦੇ ਮਾਧਿਅਮ ਰਾਹੀਂ ਭਾਰਤੀ ਭੂ-ਮੰਡਲ 'ਤੇ ਵਰਣ ਅਤੇ ਜਾਤ ਦੇ ਸੌੜੇ ਬੰਧਨ ਦੂਰ ਕਰਕੇ ਸਮੂਹ ਮਾਨਵਤਾ ਦੀ ਏਕਤਾ ਦਾ ਪਾਠ ਪੜ੍ਹਾਇਆ। ਗਿਆਨ ਦੀ ਪੰਡਤਾਈ ਦੀ ਨਿਸਬਤ ਇਨ੍ਹਾਂ ਨੇ ਲੋਕਾਂ ਦਾ ਮਨ ਪਿਆਰ ਤੇ ਅਪਣੱਤ ਨਾਲ ਜਿੱਤਿਆ। ਇਸੇ ਕਰਕੇ ਹੀ ਭਗਤ ਕਬੀਰ ਜੀ ਦਾ ਆਗਮਨ ਇੱਕ ਨਿਵੇਕਲੇ ਸਮਾਜਿਕ ਸਭਿਆਚਾਰ ਦਾ ਜਨਮ ਪ੍ਰਵਾਨ ਕੀਤਾ ਜਾ ਸਕਦਾ ਹੈ। ਜੇ ਹੋਰ ਵੀ ਸੁਖੈਨ ਸ਼ਬਦਾਂ ਵਿੱਚ ਦੱਸਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦੀ ਬਾਣੀ ਸੋਸ਼ਿਤ ਤੋਂ ਸੁਤੰਤਰਤਾ ਦਾ ਪ੍ਰਸੰਗ ਸਥਾਪਿਤ ਕਰਦੀ ਹੈ। ਇਹੋ ਹੀ ਮੂਲ ਕਾਰਣ ਸੀ ਕਿ ਉਹ ਸਦੈਵ ਸਮਿਆਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹਿੱਸਾ ਹੋ ਗਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਾਗ ਵਲੋਂ ਪਿਛਲੇ ਕੁਝ ਸਮੇਂ ਵਿੱਚ ਜੋ ਫ਼ਖਰ ਯੋਗ ਪ੍ਰਾਪਤੀਆਂ ਕੀਤੀਆਂ ਹਨ, ਉਨ੍ਹਾਂ ਵਿੱਚੋਂ ਇਕ ਇਹ ਅੰਕ ਹੈ। ਮੈਂ ਇਹ ਅੰਕ ਇਸ ਖੇਤਰ ਵਿੱਚ ਕਾਰਜਸ਼ੀਲ ਵਿਦਵਾਨਾਂ, ਜਿਗਿਆਸੂਆਂ ਅਤੇ ਵਿਦਿਆਰਥੀਆਂ ਲਈ ਪੇਸ਼ ਕਰਕੇ ਖੁਸ਼ੀ ਮਹਿਸੂਸ ਕਰ ਰਿਹਾ ਹਾਂ।

**ਡਾ. ਜਸਪਾਲ ਸਿੰਘ**
ਵਾਈਸ-ਚਾਂਸਲਰ

ਪੰਜਾਬੀ ਯੂਨੀਵਰਸਿਟੀ
ਪਟਿਆਲਾ

# ਸੰਪਾਦਕੀ

ਭਗਤ ਕਬੀਰ ਜੀ ਨਾ ਕੇਵਲ ਮਧ-ਯੁਗ ਦੇ ਸਗੋਂ ਸਰਬ ਸਮਿਆਂ ਦੇ ਇੱਕ ਅਜਿਹੇ ਰਹਿਬਰ ਤੇ ਰਾਹ ਦਸੇਰਿਆਂ ਦਾ ਇੱਕ ਅਹਿਮ ਭਾਗ ਹਨ, ਜਿਨ੍ਹਾਂ ਦੇ ਪਾਏ ਪੂਰਨਿਆਂ ਅਤੇ ਦਿੱਤੇ ਰਾਹਾਂ ਉੱਤੇ ਮਨੁੱਖਤਾ ਚਿਰੰਕਾਲ ਤੱਕ, ਬਲਕਿ ਹਮੇਸ਼ਾਂ ਲਈ ਚੱਲਣ ਦਾ ਮਾਣ ਕਰਦੀ ਰਹੇਗੀ। ਗਿਆਨ ਦੀ ਦੁਨੀਆਂ ਵਿੱਚ ਭਾਰਤ ਦੇ ਹਵਾਲੇ ਨਾਲ ਭਗਤ ਕਬੀਰ ਸਾਹਿਬ ਇੱਕ ਅਜਿਹੇ ਯੁੱਗ ਪੁਰਸ਼ ਹਨ, ਜਿਨ੍ਹਾਂ ਬਾਰੇ ਸਭ ਤੋਂ ਵਧੇਰੇ ਪੜ੍ਹਿਆ ਗਿਆ ਹੈ, ਖੋਜ ਦੇ ਖੇਤਰ ਵਿੱਚ, ਬਾਣੀ ਵਿਆਖਿਆ ਦੇ ਖੇਤਰ ਵਿੱਚ ਤੇ ਹੋਰ ਅਨੇਕ ਭਾਂਤ ਦੇ ਖੇਤਰਾਂ ਵਿੱਚ ਵੀ।

ਭਗਤ ਜੀ ਨੇ ਆਪਣੇ ਜੀਵਨ-ਕਾਲ ਵਿੱਚ ਜਿਹੜੀ ਯੁਗ ਪਲਟਾਊ ਬਾਣੀ ਰਚੀ, ਉਸਦਾ ਪ੍ਰਮਾਣਿਕ ਸਰੂਪ ਉਹੀ ਸਾਡੇ ਪਾਸ ਸੁਰੱਖਿਅਤ ਰਹਿ ਗਿਆ ਹੈ, ਜਿਹੜਾ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੌਰਾਨ ਸਾਂਭ ਲਿਆ ਸੀ ਤੇ ਗੁਰੂ ਅਰਜਨ ਦੇਵ ਜੀ ਨੇ 'ਆਦਿ ਬੀੜ' ਦੀ ਸੰਪਾਦਨਾ ਸਮੇਂ ਸੰਕਲਨ ਕਰਕੇ ਹਮੇਸ਼ਾਂ ਲਈ ਸੁਰੱਖਿਅਤ ਕਰ ਦਿੱਤਾ। ਵਰਨਾ ਹਾਲਾਤ ਐਨੇ ਨਾ-ਸਾਜ਼ਗਾਰ ਸਨ ਕਿ ਅਜਿਹੇ ਮਹਾਂਪੁਰਸ਼ਾਂ ਦੇ ਪਵਿੱਤਰ 'ਕਲਾਮ' ਕਿਸੇ ਹਾਲਤ ਵਿੱਚ ਵੀ ਸੁਰੱਖਿਅਤ ਨਹੀਂ ਰਹਿ ਸਕਦੇ ਸਨ। ਇੱਕ ਪਾਸੇ ਜਿਥੇ ਕੁਦਰਤ ਦੇ ਆਪਣੇ ਨੇਮ (ਹੜ੍ਹ, ਸਮਾਂ, ਸਿਉਂਕ, ਸਿਲ੍ਹ) ਪੁਰਾਣੀਆਂ ਲਿਖਤਾਂ ਦੇ ਦੁਸ਼ਮਣ ਹਨ, ਉਥੇ ਉਹ ਧਿਰਾਂ ਵੀ ਕਦਾਚਿਤ ਅਜਿਹੇ ਪ੍ਰਵਚਨ ਪ੍ਰਵਾਨ ਨਹੀਂ ਕਰ ਸਕਦੀਆਂ ਸਨ, ਜਿਨ੍ਹਾਂ ਦੀ ਸਥਾਪਤੀ ਨੂੰ ਭਗਤ ਜੀ ਨੇ ਮੂੰਹ-ਪਰਨੇ ਕਰ ਦਿੱਤਾ ਸੀ। ਇਤਿਹਾਸ ਗਵਾਹ ਹੈ ਕਿ ਸਥਾਪਤੀ ਦੇ ਵਿਰੁੱਧ ਪੁਰਾਣੀਆਂ ਹਜ਼ਾਰਾਂ ਲਿਖਤਾਂ ਨਾ ਕੇਵਲ ਨਸ਼ਟ ਕੀਤੀਆਂ ਗਈਆਂ, ਬਲਕਿ ਗੁੰਮਰਾਹ ਵੀ ਕੀਤੀਆਂ ਗਈਆਂ। ਵਿਦਵਾਨਾਂ ਦੇ ਕੀਤੇ ਖੋਜ ਕਾਰਜਾਂ ਅਨੁਸਾਰ ਦੇਸ਼ ਦੇ ਕਈ ਹਿੱਸਿਆਂ ਵਿੱਚ ਭਗਤ ਜੀ ਦੇ ਨਾਂ ਥੱਲੇ ਅਜਿਹੀਆਂ ਸਤਹੀ ਲਿਖਤਾਂ ਵੀ ਪ੍ਰਚਲਿਤ ਕੀਤੀਆਂ ਗਈਆਂ, ਜਿਹੜੀਆਂ ਉਨ੍ਹਾਂ ਦੀ ਸ਼ਾਨ ਦੇ ਖਿਲਾਫ਼ ਸਨ। ਅਜਿਹਾ ਹੋਣਾ ਕੁਦਰਤੀ ਸੀ, ਕਿਉਂਕਿ ਭਗਤ ਕਬੀਰ ਜੀ ਜਿਸ ਸਥਾਪਤੀ ਦੇ ਵਿਰੁੱਧ ਲੜੇ, ਉਸ ਦੀਆਂ ਪਰੰਪਰਾਵਾਂ, ਰੀਤਾਂ, ਐਨੀਆਂ ਚੀੜ੍ਹੀਆਂ ਹਨ ਕਿ ਹਾਲੇ ਵੀ ਸਾਡੇ ਸਮਾਜ ਵਿੱਚੋਂ ਉਹ ਨਹੀਂ ਗਈਆਂ। ਇਨ੍ਹਾਂ ਵਿੱਚੋਂ ਇੱਕ ਦਲਿਤ ਸਮੱਸਿਆ ਸੀ ਤੇ ਹੈ। ਇਸੇ ਸੰਕਲਪ ਨੇ ਭਾਰਤੀ ਜਨ-ਸਮੂਹ ਦੇ ਮੱਥੇ ਤੇ ਗੁਲਾਮੀ ਦੇ ਚਿੰਨ੍ਹ ਉਕਰੇ, ਜਾਂ ਉਕਰਨ ਵਿੱਚ ਮੁੱਖ ਭੂਮਿਕਾ ਨਿਭਾਈ।

ਭਾਰਤ ਦੀ ਦਲਿਤ-ਸਮੱਸਿਆ ਦੀਆਂ ਜੜ੍ਹਾਂ ਵਰਣ-ਵੰਡ ਵਿੱਚ ਲੱਗੀਆਂ ਹੋਈਆਂ ਹਨ ਅਤੇ ਵਰਣ-ਵੰਡ ਦੇ ਮੁਦੱਈਆਂ ਨੂੰ ਸ਼ਕਤੀ ਧਰਮ ਤੋਂ ਮਿਲਦੀ ਰਹੀ ਹੈ। ਇਸ ਨਾਲ ਸਮਾਜ ਵਿੱਚ ਅਜਿਹਾ ਵਰਗ ਪੈਦਾ ਹੋ ਗਿਆ ਸੀ ਜਾਂ ਕਰ ਲਿਆ ਗਿਆ ਸੀ, ਜਿਸ ਨੂੰ ਧਰਮ, ਧਰਮ ਦੇ ਗ੍ਰੰਥਾਂ ਅਤੇ ਧਰਮ ਦੀ ਬੋਲੀ ਤੋਂ ਦੂਰ ਰੱਖਿਆ ਗਿਆ ਸੀ, ਇਸ ਨਾਲ ਲੋਕਾਂ ਦੀ ਬੋਲੀ ਤੇ ਧਰਮ ਦੀ ਬੋਲੀ ਵੱਖ-ਵੱਖ ਹੋ ਗਈ ਸੀ, ਇਨ੍ਹਾਂ ਤਿੰਨਾਂ ਤੱਕ ਪਹੁੰਚਣ ਦੇ ਰਸਤੇ ਬੰਦ ਕੀਤੇ ਗਏ ਅਤੇ ਇਸ ਦੇ ਜੋ ਨਤੀਜੇ ਸਾਹਮਣੇ ਆਏ, ਉਸ ਦਾ ਵਿਸਥਾਰਪੂਰਵਕ ਵਰਨਣ ਇੱਥੇ ਤੇ ਨਹੀਂ ਕੀਤਾ ਜਾ ਸਕਦਾ ਪਰ ਇਸ ਨਾਲ ਇਹ ਜ਼ਰੂਰ ਸਾਹਮਣੇ ਲਿਆਇਆ ਜਾ ਸਕਦਾ ਹੈ ਕਿ ਭਗਤੀ ਲਹਿਰ ਵਿੱਚ ਧਰਮ ਉੱਤੇ ਕਾਬਜ਼ ਸ਼੍ਰੇਣੀ ਨੂੰ ਲੈ ਕੇ ਅਤੇ ਧਰਮ ਤੋਂ ਦੂਰ ਰੱਖੀ ਸ਼੍ਰੇਣੀ ਨੇ ਜੋ ਮੁਹਿੰਮ ਛੇੜੀ ਸੀ, ਉਸੇ ਦੇ ਮੁਦੱਈਆਂ ਵਿੱਚੋਂ ਇੱਕ ਭਗਤ ਕਬੀਰ ਸਨ। ਭਗਤ ਕਬੀਰ ਜੀ ਖ਼ਾਨਦਾਨੀ ਧੰਦੇ ਦੀ ਥਾਂ ਤੇ ਧਰਮ ਦੇ ਮਾਰਗ 'ਤੇ ਤੁਰਦਿਆਂ, ਨੀਚ ਕੁਲ ਵਿੱਚ ਪੈਦਾ ਹੋਣ ਦੇ ਬਾਵਜੂਦ 'ਗੁਨੀਯ ਗਹੀਰਾ' ਹੋ ਗਏ ਸਨ। ਇਨ੍ਹਾਂ ਵਿੱਚ ਭਗਤ ਰਵਿਦਾਸ ਜੀ ਸ਼ਾਮਲ ਸਨ

ਜਿਨ੍ਹਾਂ ਨੇ ਮਰੇ ਹੋਏ ਜਾਨਵਰਾਂ ਦੀਆਂ ਖੱਲਾਂ ਲਾਹੁਣ ਵਾਲੇ ਮਾਪਿਆਂ ਦੇ ਘਰ ਪੈਦਾ ਹੋ ਕੇ ਵੀ, ਮਾਇਆ ਦੇ ਤਿਆਗ ਨਾਲ ਪਰਮਾਤਮਾ ਨਾਲ ਇਕਸੁਰਤਾ ਪ੍ਰਾਪਤ ਕਰ ਲਈ ਸੀ। ਸੈਨ ਭਗਤ ਵੀ ਕਥਿਤ ਨੀਚ ਕੁਲ ਵਿੱਚ ਪੈਦਾ ਹੋ ਕੇ ਸਤਿਕਾਰਤ ਭਗਤਾਂ ਵਿੱਚ ਗਿਣਿਆ ਗਿਆ। ਇਨ੍ਹਾਂ ਭਗਤਾਂ ਤੋਂ ਪ੍ਰੇਰਨਾ ਲੈ ਕੇ ਧੰਨਾ ਜੱਟ ਵੀ ਭਗਤੀ ਦੇ ਮਾਰਗ ਵੱਲ ਤੁਰ ਪਿਆ ਅਤੇ ਕਿਰਸਾਨੀ ਹਠ ਨਾਲ ਪ੍ਰਭੂ ਨੂੰ ਪ੍ਰਾਪਤ ਕੀਤਾ। ਇਹ ਸਾਰੇ ਭਗਤ ਆਪਣੇ ਆਪਣੇ ਸਮੇਂ ਵਿੱਚ ਆਮ ਲੋਕਾਂ ਦੀ ਪ੍ਰੇਰਨਾ ਵੀ ਬਣੇ ਅਤੇ ਰੋਲ ਮਾਡਲ ਵੀ। ਉਨ੍ਹਾਂ ਦੀ ਉਹ ਭੂਮਿਕਾ ਅੱਜ ਇਨ੍ਹਾਂ ਦੀ ਬਾਣੀ ਨਿਭਾ ਰਹੀ ਹੈ, ਜੋ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਭਾਰਤੀ ਇਤਿਹਾਸ ਵਿੱਚ ਮੱਧ-ਕਾਲ ਦਾ ਇਹ ਸਮਾਂ ਅਨੇਕ ਪੱਖਾਂ ਤੋਂ ਜਨ-ਜੀਵਨ ਦੇ ਉਠਣ-ਉਠਾਣ ਦਾ ਸਮਾਂ ਹੈ। ਇਸ ਸਮੇਂ ਅਨੇਕ ਕਿਸਮ ਦੀਆਂ ਤਬਦੀਲੀਆਂ ਅਸੀਂ ਭਾਰਤੀ ਸਮਾਜ ਵਿੱਚ ਵੇਖਦੇ ਹਾਂ। ਇਤਿਹਾਸ ਤੇ ਸਭਿਆਚਾਰ ਦੀ ਸਭ ਤੋਂ ਜ਼ਿਕਰਯੋਗ ਤਬਦੀਲੀ ਭਗਤੀ ਲਹਿਰ ਹੈ ਤੇ ਇਸ ਤਬਦੀਲੀ ਦਾ ਕੋਈ ਸੰਦਰਭ ਜੇਕਰ ਇਮਾਨ ਤੇ ਸੁਹਿਰਦਤਾ ਨਾਲ ਵੇਖਿਆ ਜਾਵੇ ਤਾਂ ਭਗਤ ਕਬੀਰ ਜੀ ਬਿਨ੍ਹਾਂ ਪੂਰਾ ਨਹੀਂ ਹੁੰਦਾ।

ਉਪਰੋਕਤ ਨੂੰ ਧਿਆਨ ਵਿੱਚ ਰੱਖਦੇ ਹੋਏ 'ਨਾਨਕ ਪ੍ਰਕਾਸ਼ ਪੱਤ੍ਰਿਕਾ' ਦਾ ਇਹ ਅੰਕ 'ਭਗਤ ਕਬੀਰ ਵਿਸ਼ੇਸ਼ ਅੰਕ' ਕੱਢਣ ਦਾ ਵਿਚਾਰ ਬਣਾਇਆ ਅਤੇ ਇਹ ਵੀ ਫੈਸਲਾ ਲਿਆ ਗਿਆ ਹੈ ਕਿ ਇਸ ਅੰਕ ਦੀ ਲਗਾਤਾਰਤਾ ਵਿੱਚ ਅੱਗੇ ਕ੍ਰਮਵਾਰ ਭਗਤ ਰਵਿਦਾਸ, ਭਗਤ ਨਾਮਦੇਵ ਅਤੇ ਬਾਬਾ ਫਰੀਦ ਉਪਰ ਵੀ ਵਿਸ਼ੇਸ਼ ਅੰਕ ਕੱਢੇ ਜਾਣ ਤਾਂ ਜੋ ਇਨ੍ਹਾਂ ਦੀ 'ਬਾਣੀ ਦੇ ਸੱਚ' ਨੂੰ ਸੁਖੈਨ ਢੰਗ ਨਾਲ ਜਨ-ਸਾਧਾਰਨ ਦੀ ਮਾਨਸਿਕਤਾ ਦਾ ਹਿੱਸਾ ਬਣਾਇਆ ਜਾ ਸਕੇ।

ਹਥਲਾ ਅੰਕ ਵਿਦਵਾਨ ਸੱਜਣਾਂ ਤੇ ਜਿਗਿਆਸੂਆਂ ਦੇ ਸਾਹਮਣੇ ਲਿਆਉਂਦੇ ਹੋਏ ਸਾਨੂੰ ਬੇਹੱਦ ਖੁਸ਼ੀ ਹੋ ਰਹੀ ਹੈ। ਵਿਦਵਾਨਾਂ ਨੇ ਆਪਣੇ ਬਹੁਮੁੱਲੇ ਪਰਚੇ ਭੇਜ ਕੇ ਨਿਵਾਜਿਆ ਹੈ। ਭਗਤ ਕਬੀਰ ਜੀ ਬਾਰੇ ਨਾਨਕ ਪ੍ਰਕਾਸ਼ ਪੱਤ੍ਰਿਕਾ ਦਾ ਇਹ ਵਿਸ਼ੇਸ਼ ਅੰਕ ਉਨ੍ਹਾਂ (ਭਗਤ ਕਬੀਰ ਜੀ) ਦੀ ਕਰਨੀ ਦੇ ਸਾਹਮਣੇ ਤੁੱਛ-ਮਾਤਰ ਚਰਨ-ਬੰਦਨਾ ਹੈ।

ਮੈਂ ਇਹ ਅੰਕ ਕਾਰਜਸ਼ੀਲ ਵਿਦਵਾਨਾਂ, ਜਿਗਿਆਸੂਆਂ ਅਤੇ ਵਿਦਿਆਰਥੀਆਂ ਦੇ ਸਨਮੁਖ ਪੇਸ਼ ਕਰਕੇ ਬੇਹੱਦ ਖੁਸ਼ੀ ਮਹਿਸੂਸ ਕਰਦਾ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਸਰਬਜਿੰਦਰ ਸਿੰਘ**
ਸੰਪਾਦਕ

# ਤਤਕਰਾ

# ਕਬੀਰ! ਰਾਮ ਕਹਨ ਮਹਿ ਭੇਦੁ ਹੈ....

ਗਿਆਨੀ ਜਗਤਾਰ ਸਿੰਘ ਜਾਚਕ*

ਮੂਲ-ਪਾਠ : ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥
ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥੧੯੦॥
ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥
ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ ॥੧੯੧॥

ਸਲੋਕ (ਭ. ਕਬੀਰ) ਗੁਰੂ ਗ੍ਰੰਥ ਸਾਹਿਬ - ਅੰਗ 1374

ਸੰਥਿਆ-ਪਾਠ : ਕਬੀਰ! ਰਾਮ ਕਹਨ ਮਹਿ ਭੇਦ ਹੈ; ਤਾ ਮਹਿਂ ਏਕ ਬਿਚਾਰ ॥
ਸੋਈ ਰਾਮ ਸਭੈ ਕਹਹਿਂ, ਸੋਈ ਕਉਤਕਹਾਰ ॥੧੯੦॥
ਕਬੀਰ! ਰਾਮੈ ਰਾਮ ਕਹੁ, ਕਹਿਬੇ ਮਾਹਿਂ ਬਿਬੇਕ ॥
ਏਕ ਅਨੇਕਹਿ ਮਿਲਿ ਗਇਆ; ਏਕ, ਸਮਾਨਾ ਏਕ ॥੧੯੧॥

## ਪ੍ਰਵੇਸ਼ਕਾ

ਪੌਰਾਣਿਕ ਯੁੱਗ ਵਿਚ ਭਾਰਤ ਦੇ ਦਾਰਸ਼ਨਿਕ ਸਾਹਿਤ ਵਿਚ ਅਜਿਹਾ ਸਮਾਂ ਵੀ ਆਇਆ, ਜਦੋਂ 'ਓਮ', 'ਓਅੰ' ਅਤੇ 'ਓਅੰਕਾਰ' ਵਰਗੇ ਪ੍ਰਮਾਣਿਕ ਸੰਕੇਤਕ ਪਦਾਂ ਵਿੱਚਲੀ ਵਿਆਪਕਤਾ ਗੁੰਮ ਹੋ ਗਈ ਅਤੇ ਇਨ੍ਹਾਂ ਨੂੰ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੇ ਵਿਅਕਤੀਗਤ ਤੇ ਸੰਕੀਰਨ ਅਰਥਾਂ ਵਿਚ ਵਰਤਿਆ ਜਾਣ ਲੱਗਾ। ਅਜਿਹੀ ਦੁਰਵਰਤੋਂ ਨੂੰ ਰੋਕਣ ਲਈ ਹੀ ਗੁਰੂ ਨਾਨਕ ਸਾਹਿਬ ਨੇ ਸਭ ਤੋਂ ਪਹਿਲਾਂ '੧ਓ' ਦੇ ਰੂਪ ਵਿਚ ਗੁਰਮੁਖੀ ਦਾ ਇਕ ਮੰਗਲਮਈ ਸੁਤੰਤਰ ਤੇ ਸੰਕੇਤਕ ਪਦ ਹੋਂਦ ਵਿਚ ਲਿਆਂਦਾ ਅਤੇ ਇਸ ਨੂੰ ਗੁਰਮਤਿ ਦੀ ਅਧਾਰਸ਼ਿਲਾ ਸਮਝੇ ਜਾਣ ਵਾਲੇ ਆਦਿ ਮੰਗਲਾਚਰਣ ਵਿਚ ਪਹਿਲਾ ਸਥਾਨ ਦਿੱਤਾ। ਕੁਝ ਇਹੀ ਹਾਲ ਸੀ ਬਹੁਤ ਸਾਰੇ ਹੋਰ ਵੀ ਸੰਗਿਅਕ ਵਿਸ਼ੇਸ਼ਣਾਂ ਦਾ, ਜੋ ਪਰਮਾਤਮਾ ਦੀ ਵਿਆਪਕ ਤੇ ਸੁਤੰਤਰ ਹਸਤੀ ਲਈ ਵਰਤੇ ਜਾਣ ਵਾਲੇ ਸਨ। ਇਹਨਾਂ ਵਿਚੋਂ ਵਧੇਰੇ ਪ੍ਰਚਲਿਤ ਸਨ 'ਰਾਮ', 'ਰਘੁਨਾਥ', 'ਸ੍ਰੀ ਗੋਪਾਲ', 'ਗੋਰਖ', 'ਨਾਰਾਇਣ' ਅਤੇ 'ਖ਼ੁਦਾ' ਆਦਿ।

'ਰਾਮਤਾਪਨੀਯੋਪਨਿਸ਼ਦ' ਵਿਚ 'ਰਾਮ' ਨਾਮ ਦੀ ਪਰਿਭਾਸ਼ਾ ਇਉਂ ਕੀਤੀ ਗਈ ਹੈ : 'ਉਹ ਪਾਰਬ੍ਰਹਮ, ਜੋ ਸਰਬ ਥਾਈਂ ਰਮਣ ਕਰ ਰਿਹਾ ਹੈ ਅਤੇ ਜਿਸ ਵਿਚ ਯੋਗੀ ਜਨ ਰਮਣ ਕਰਦੇ ਹਨ', ਭਾਵ ਜੋ ਸਰਬ ਵਿਆਪਕ ਹੈ। ਪਰ ਅਜਿਹੀ ਪਰਿਭਾਸ਼ਾ ਦੇ ਬਾਵਜੂਦ ਵੀ ਉਪਨਿਸ਼ਦ ਦੇ ਕਰਤਾ ਰਿਸ਼ੀ ਯਾਜੁਨਵਲਕਯ ਵੱਲੋਂ ਚੁਸਤੀ ਨਾਲ ਇਹ ਲਫ਼ਜ਼ ਅਯੁਧਿਆ ਪਤੀ ਸ੍ਰੀ ਰਾਮ ਚੰਦਰ ਦੀ ਸਿਫ਼ਤ ਲਈ ਵਰਤ ਲਿਆ ਗਿਆ। ਸਿੱਟਾ ਇਹ ਨਿਕਲਿਆ ਕਿ ਪੌਰਾਣਿਕ ਯੁੱਗ ਤੱਕ ਪਹੁੰਚਦਿਆਂ ਸਹਿਜੇ-ਸਹਿਜੇ ਇਹ ਨਾਂਵ, ਕੇਵਲ ਉਨ੍ਹਾਂ ਦੀ ਸਰੀਰਕ ਹਸਤੀ ਲਈ ਸੀਮਤ ਹੋ ਕੇ ਰਹਿ ਗਿਆ।

ਇਸੇ ਤਰ੍ਹਾਂ 'ਗੋਰਖ' ਪਦ ਦਾ ਮੂਲਿਕ ਅਰਥ ਹੈ : ਧਰਤੀ ਦਾ ਰਖਿਅਕ; ਭਾਵ, ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ। ਵੈਸ਼ਨਵਾਂ ਨੇ ਇਹ ਪਦ ਵਿਸ਼ਨੂੰ ਲਈ ਅਤੇ ਯੋਗੀਆਂ ਨੇ ਸ਼ਿਵ ਜੀ ਦੇ ਅਰਥਾਂ

---

* ਨਿਊਯਾਰਕ (ਅਮਰੀਕਾ)

ਵਿਚ ਵਰਤਿਆ; ਕਿਉਂਕਿ, ਉਹ ਇਨ੍ਹਾਂ ਨੂੰ ਆਪਣਾ ਆਪਣਾ ਇਸ਼ਟ ਮੰਨਦੇ ਸਨ। ਪਰ, ਫਿਰ ਸਮਾਂ ਪਾ ਕੇ ਇਹ ਨਾਂਵ ਵੀ ਸਿਰਫ਼ ਕੰਨ ਪਾਟੇ ਯੋਗੀਆਂ ਦੀ ਸੰਪਰਦਾ ਦੇ ਮੁਖੀ ਸ੍ਰੀ ਗੋਰਖ ਨਾਥ ਦੇ ਵਿਅਕਤੀਗਤ ਜਾਪ ਲਈ ਹੀ ਵਰਤਿਆ ਜਾਣ ਲੱਗਾ।

'ਖ਼ੁਦਾ' ਸ਼ਬਦ ਫ਼ਾਰਸੀ ਦੀ ਇਕ ਸੰਗਿਆ ਹੈ, ਜਿਸ ਦਾ ਮੂਲਿਕ ਅਰਥ ਹੈ : ਖ਼ੁਦ ਤੋਂ ਪੈਦਾ ਹੋਣ ਵਾਲਾ, ਸੁਯੰਭਵ (ਸੈਭੰ) ਕਰਤਾਰ। ਪਰ, ਇਸਲਾਮ ਵਿਚ ਇਸ ਨੂੰ ਸਤਵੇਂ ਆਕਾਸ਼ ਉਪਰ ਤਖ਼ਤ 'ਤੇ ਬੈਠੇ ਇੱਕ-ਦੇਸ਼ੀ ਰੱਬ ਲਈ ਕਲਪਦਿਆਂ ਕੇਵਲ ਮੁਸਲਮਾਨਾਂ ਲਈ ਹੀ ਮੰਨਿਆ ਜਾਣ ਲੱਗਾ।

ਲੰਮੀ ਨਦਰਿ ਨਿਹਾਲਣ ਵਾਲੇ ਮਾਨਵ-ਦਰਦੀ ਗੁਰੂ ਨਾਨਕ ਸਾਹਿਬ ਜੀ ਨੂੰ ਨਿਸ਼ਚੇ ਹੋ ਗਿਆ ਸੀ ਕਿ ਅਕਾਲ ਪੁਰਖ ਵਿਚ ਵਿਸ਼ਵਾਸ ਰੱਖਣ ਵਾਲੇ ਸਤਿਵਾਦੀ ਤੇ ਪਰਉਪਕਾਰੀ ਸਜਣਾਂ ਵੱਲੋਂ, ਉਸ ਦੀ ਹੋਂਦ ਨੂੰ ਪ੍ਰਗਟਾਉਣ ਹਿੱਤ ਵਰਤੀ ਗਈ ਨਾਮ-ਰੂਪ ਸ਼ਬਦਾਵਲੀ ਦੀ ਸੰਪਰਦਾਇਕ-ਹਉਮੈ, ਨਿਜੀ ਗ਼ਰਜ਼ਾਂ ਅਤੇ ਪੂਜਾ ਦੇ ਲਾਲਚ ਅਧੀਨ ਕੀਤੀ ਗ਼ਲਤ ਵਿਆਖਿਆ ਕਾਰਨ ਹੀ ਮਨੁੱਖੀ ਭਾਈਚਾਰੇ ਦਾ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਨਿਜ਼ਾਮ ਵਿਗੜਿਆ ਹੈ। ਸ੍ਰਿਸ਼ਟੀ ਦੀ ਸਿਰਜਨਹਾਰ ਤੇ ਸਰਬ ਵਿਆਪਕ ਨਿਰੰਕਾਰੀ-ਸੱਤਾ ਨੂੰ ਸੀਮਤ ਕਰਕੇ ਇੱਕ-ਦੇਸ਼ੀ ਪ੍ਰਚਾਰਣ ਅਤੇ ਉਸ ਦੀਆਂ ਵਿਅਕਤੀਗਤ ਹਸਤੀਆਂ ਕਲਪ ਕੇ ਅਵਤਾਰਾਂ ਤੇ ਦੇਵਤਿਆਂ ਦੇ ਰੂਪ ਵਿਚ ਵੱਖਰੇ-ਵੱਖਰੇ ਭਗਵਾਨ ਖੜ੍ਹੇ ਕਰਨ ਕਾਰਨ, ਮਾਨਵੀ ਸਮਾਜ ਅੰਦਰਲੀ ਕੇਵਲ ਇਸ਼ਟ ਏਕਤਾ ਹੀ ਭੰਗ ਨਹੀਂ ਹੋਈ; ਸਗੋਂ ਭਾਈਚਾਰਕ ਏਕਤਾ ਵੀ ਜਾਂਦੀ ਰਹੀ ਹੈ।

ਇਸ ਲਈ ਉਨ੍ਹਾਂ ਨਿਰਣਾ ਕਰ ਲਿਆ ਕਿ ਜਦੋਂ ਤੱਕ ਤਕ ਕੂੜ ਦੀ ਇਸ ਵਿਚਾਰਧਾਰਿਕ ਦੀਵਾਰ ਨੂੰ ਤੋੜਿਆ ਨਹੀਂ ਜਾਂਦਾ; ਤਦੋਂ ਤੱਕ ਇਨਸਾਨ ਨੂੰ ਭਗਵਾਨ ਨਾਲ ਤਾਂ ਕੀ, ਇਨਸਾਨ ਨੂੰ ਇਨਸਾਨ ਨਾਲ ਵੀ ਨਹੀਂ ਜੋੜਿਆ ਜਾ ਸਕਦਾ। ਭਾਵ, ਮਨੁੱਖ ਵੀ ਮਨੁੱਖ ਦੇ ਨੇੜੇ ਵੀ ਨਹੀਂ ਲਿਆਂਦਾ ਜਾ ਸਕਦਾ। ਜਦੋਂ ਉਹ ਇਸ ਨਿਸ਼ਾਨੇ ਦੀ ਪੂਰਤੀ ਲਈ ਪੰਜਾਬ ਦੀ ਧਰਤੀ ਸੁਲਤਾਨਪੁਰ ਤੋਂ ਜਾਗਰੂਕ ਹੋ ਚੁੱਕੇ ਗੁਰਮੁਖਾਂ ਦੀ ਭਾਲ ਵਿਚ ਨਿਕਲੇ; ਤਾਂ ਜਿਹੜੀ ਸਭ ਤੋਂ ਸਪੱਸ਼ਟ ਤੇ ਨਿਡਰ ਆਵਾਜ਼ ਉਨ੍ਹਾਂ ਦੀ ਕੰਨੀਂ ਪਈ, ਉਹ ਸੀ ਭਗਤ ਕਬੀਰ ਸਾਹਿਬ ਜੀ ਦੀ ਰਸਨਾ ਦੁਆਰਾ ਪ੍ਰਗਟ ਹੋਏ ਰੱਬੀ ਬੋਲ; ਜਿਨ੍ਹਾਂ ਦੁਆਰਾ ਉਹ ਕਹਿ ਰਹੇ ਸਨ ਕਿ ਜੋਗੀ ਸਾਰੀ ਸ੍ਰਿਸ਼ਟੀ ਦੇ ਪ੍ਰਤਿਪਾਲਕ ਪ੍ਰਭੂ ਨੂੰ ਵਿਸਾਰ ਕੇ ਗੋਰਖ-ਗੋਰਖ ਕਰਦਾ ਹੈ। ਹਿੰਦੂ ਸ੍ਰੀ ਰਾਮ ਚੰਦਰ ਜੀ ਦੀ ਮੂਰਤੀ ਵਿਚ ਮਿਥੇ ਹੋਏ ਰਾਮ ਦਾ ਨਾਮ ਉਚਾਰਦਾ ਹੈ। ਮੁਸਲਮਾਨ ਨੇ ਨਿਰਾ ਇਕ ਮੁਸਲਮਾਨਾਂ ਦਾ ਹੀ ਰੱਬ ਮੰਨ ਲਿਆ ਹੈ। ਪ੍ਰੰਤੂ, ਮੇਰਾ ਪ੍ਰਭੂ ਉਹ ਹੈ, ਜੋ ਸਭ ਵਿਚ ਵਿਆਪਕ, ਸਭ ਦਾ ਸਾਂਝਾ ਅਤੇ ਸਾਰਿਆਂ ਦਾ ਹੈ :

ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥<br>
ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1160)

ਗੁਰੂ ਨਾਨਕ ਸਾਹਿਬ ਇਹ ਸੁਣ ਕੇ ਬਾਗੋ-ਬਾਗ ਹੋਏ ਅਤੇ ਕਾਂਸ਼ੀ ਪਹੁੰਚ ਕੇ ਉਨ੍ਹਾਂ ਨੇ ਰੱਬ ਦੇ ਇਸ ਪਿਆਰੇ ਭਗਤ ਨੂੰ ਆਪਣੀ ਗਲਵਕੜੀ ਵਿਚ ਘੁੱਟ ਕੇ ਨਿਵਾਜਿਆ। ਸਤਿਗੁਰੂ ਜੀ ਨੇ ਭਗਤ ਜੀ ਰਾਹੀਂ ਪ੍ਰਗਟ ਹੋਈ ਧੁਰ ਕੀ ਬਾਣੀ ਨੂੰ ਵੀ ਆਪਣੀ ਬਗਲੇ ਪਾਈ ਪੋਥੀ 'ਤੇ ਚਾੜ੍ਹ ਲਿਆ। ਕਿਉਂਕਿ, ਇਸ਼ਟ ਇਕ ਸੀ ਤੇ ਨਿਸ਼ਾਨਾ ਵੀ ਇੱਕ। ਬਾਬੇ ਦੇ ਉਸ ਅਖੁੱਟ ਖ਼ਜ਼ਾਨੇ ਵਿਚੋਂ ਹੀ ਹਨ ਵੀਚਾਰ ਗੋਚਰੇ ਉਪਰੋਕਤ ਸਲੋਕ ਰੂਪ ੨ ਅਮੋਲਕ ਰਤਨ, ਜਿਨ੍ਹਾਂ ਦਾ ਪ੍ਰਕਾਸ਼ ਹਾਸਲ ਕਰਨ ਲਈ ਉਸ ਉਪਰਲੀਆਂ ਪਰਤਾਂ ਨੂੰ ਖੋਲ੍ਹਣ ਵਾਸਤੇ ਇਹ ਲੰਮੀ-ਚੌੜੀ ਭੂਮਿਕਾ ਬੰਨ੍ਹਣੀ ਪਈ ਹੈ।

ਲਓ! ਪੜ੍ਹੋ ਹੁਣ ਉਨ੍ਹਾਂ ਪਾਵਨ ਸਲੋਕਾਂ ਦਾ ਸ਼ਬਦਾਰਥ, ਭਾਵਾਰਥ ਤੇ ਸਿਧਾਂਤਕ ਵਿਆਖਿਆ, ਜਿਨ੍ਹਾਂ ਰਾਹੀਂ ਭਗਤ ਕਬੀਰ ਜੀ ਨੇ 'ਰਾਮ' ਨਾਮ ਪ੍ਰਤੀ ਆਪਣਾ ਨਜ਼ਰੀਆ ਸਪਸ਼ਟ ਕੀਤਾ ਹੈ; ਤਾਂ ਕਿ ਕੋਈ ਸੁਆਰਥੀ ਉਨ੍ਹਾਂ ਦੀ ਰਚਨਾ ਵਿਚ ਵਰਤੇ ਹੋਏ ਇਸ ਰੱਬੀ-ਨਾਮ ਦੀ ਭੁਲੇਖਾ ਪਾਊ ਦੁਰਵਰਤੋਂ

ਕਰਕੇ ਅਵਤਾਰਵਾਦੀ, ਸਮਾਜ-ਘਾਤੂ ਤੇ ਮਨੁੱਖ ਨੂੰ ਆਤਮਿਕ ਤੌਰ 'ਤੇ ਕਮਜ਼ੋਰ ਕਰਨ ਵਾਲਾ ਪ੍ਰਚਾਰ ਨਾ ਕਰ ਸਕੇ।

**ਸ਼ਬਦਾਰਥ, ਸ਼ੁੱਧ ਉਚਾਰਨ, ਭਾਸ਼ਾਈ ਤੇ ਵਿਆਕਰਣਿਕ ਰੂਪ (ਸਲੋਕ ਨੰ: ੧੯੦ ਤੋਂ ੧੯੨)**

ਭੇਦੁ (ਭੇਦ: ਸੰਸ, ਨਾ, ਪੁ) = ਭੇਤ, ਭਿੰਨਤਾ, ਅੰਤਰਾ, ਫ਼ਰਕ, ਰਾਜ਼, ਗੁਪਤ ਗੱਲ ਤੇ ਭਿੰਨਤਾ। ਪੰਜਾਬੀ ਵਿਚ ਭੇਦ ਲਫ਼ਜ਼ ਦੀ ਥਾਂ ਭੇਤ ਵਧੇਰੇ ਪ੍ਰਚਲਿਤ ਹੈ। ਗੁਰਬਾਣੀ ਵਿਚ ਦੋਵੇਂ ਰੂਪ ਮਿਲਦੇ ਹਨ। ਏਕੁ ਬਿਚਾਰ = ਇਕ ਖ਼ਾਸ ਸਮਝਣ ਵਾਲੀ ਗੱਲ। **ਸਭੈ** = ਸਾਰੇ ਜੀਵ। **ਸੋਈ** (ਪੜ) = ਉਹੀ ਰਾਮ, ਉਸੇ ਰਾਮ ਨੂੰ। ਕਉਤਕਹਾਰ (ਕੌਤਕਹਾਰ; ਵਿ) = **ਕੌਤੁਕੀ, ਕੌਤੁਕ ਕਰਨ ਵਾਲੇ,** ਰਾਸ-ਧਾਰੀਏ।੧੯੦।

ਰਾਮੈ ਰਾਮ ਕਹੁ = ਹਰ ਵੇਲੇ ਰਾਮ ਦਾ ਨਾਮ ਸਿਮਰ। ਬਿਬੇਕ (ਨਾਂ, ਪੁ) = ਪਰਖ, ਪਛਾਣ। ਸੰਸਕ੍ਰਿਤ ਦਾ ਮੂਲਿਕ ਲਫ਼ਜ਼ ਹੈ : ਵਿਵੇਕ, ਅਰਥ ਹੈ : ਵਸਤੂ ਦੇ ਠੀਕ-ਠੀਕ ਸਰੂਪ ਦਾ ਨਿਸ਼ਚੇ ਕਰਨਾ। ਕਹਿਬੇ ਮਾਹਿ (ਕਹਿਬੇ ਮਾਹਿੰ) = ਕਹਿਣ ਵਿਚ, ਸਿਮਰਨ ਵਿਚ। ਅਨੇਕਹਿ = ਅਨੇਕ ਜੀਵਾਂ ਵਿੱਚ। ਸਮਾਨਾ ਏਕ = ਸਿਰਫ਼ ਇਕ ਸਰੀਰ ਵਿਚ ਟਿਕਿਆ ਹੋਇਆ ਸੀ।੧੯੧।

**ਤੁਕ-ਅਰਥ, ਭਾਵਾਰਥ ਤੇ ਸਿਧਾਂਤਕ ਵਿਆਖਿਆ**

ਹੇ ਕਬੀਰ ! (ਜਨੇਊ ਦੇ ਕੇ ਬ੍ਰਾਹਮਣ ਰਾਮ ਦੀ ਪੂਜਾ-ਪਾਠ ਦਾ ਉਪਦੇਸ਼ ਭੀ ਕਰਦਾ ਹੈ; ਪਰ) ਰਾਮ ਰਾਮ ਆਖਣ ਵਿਚ ਭੀ ਫ਼ਰਕ ਪੈ ਜਾਂਦਾ ਹੈ, ਇਸ ਵਿਚ ਵੀ ਇਕ ਗੱਲ ਸਮਝਣ ਵਾਲੀ ਹੈ। ਇਕ ਰਾਮ ਤਾਂ ਉਹ ਹੈ ਜਿਸ ਨੂੰ ਹਰੇਕ ਜੀਵ ਸਿਮਰਦਾ ਹੈ (ਇਹ ਹੈ ਸਰਬ-ਵਿਆਪੀ ਰਾਮ, ਇਸ ਦਾ ਸਿਮਰਨ ਕਰਨਾ ਮਨੁੱਖ ਮਾਤ੍ਰ ਦਾ ਫ਼ਰਜ਼ ਹੈ)। ਪਰ ਇਹੀ ਰਾਮ ਨਾਮ ਰਾਸਧਾਰੀਏ ਭੀ (ਰਾਸਾਂ ਵਿਚ ਸਾਂਗ ਬਣਾ ਬਣਾ ਕੇ) ਲੈਂਦੇ ਹਨ (ਇਹ ਰਾਮ, ਅਵਤਾਰੀ ਰਾਮ ਹੈ ਤੇ ਰਾਜਾ ਦਸਰਥ ਦਾ ਪੁੱਤਰ ਹੈ, ਇਹੀ ਮੂਰਤੀ-ਪੂਜਾ ਵਿਅਰਥ ਹੈ)।੧੯੦।

ਹੇ ਕਬੀਰ ! ਸਦਾ ਰਾਮ ਦਾ ਨਾਮ ਜਪ, ਪਰ ਜਪਣ ਵੇਲੇ ਇਹ ਗੱਲ ਚੇਤੇ ਰੱਖਣੀ ਕਿ ਇਕ ਰਾਮ ਤਾਂ ਅਨੇਕਾਂ ਜੀਵਾਂ ਵਿਚ ਵਿਆਪਕ ਹੈ, ਜਿਸ ਦਾ ਨਾਮ ਜਪਣਾ ਹਰੇਕ ਮਨੁੱਖ ਦਾ ਧਰਮ ਹੈ; ਪਰ, ਇਕ ਰਾਮ ਸ੍ਰੀ ਦਸਰਥ ਦਾ ਪੁੱਤਰ ਹੈ, ਜਿਹੜਾ ਸਿਰਫ਼ ਇਕ ਸਰੀਰ ਵਿਚ ਹੀ ਆਇਆ। ਭਾਵ, ਅਵਤਾਰ ਬਣਿਆ; ਇਸ ਦਾ ਜਾਪ ਕੋਈ ਗੁਣ ਨਹੀਂ ਕਰ ਸਕਦਾ।੧੯੧। ਗੁਰੂ ਨਾਨਕ ਸਾਹਿਬ ਜੀ ਨੇ ਵੀ ਆਪਣੇ ਪੰਜਵੇਂ ਤੇ ਨੌਵੇਂ ਸਰੂਪ ਵਿਚ ਸਪੱਸ਼ਟ ਕੀਤਾ ਕਿ ਅਸੀਂ ਉਸ ਰਾਮ ਦੀ ਗੱਲ ਕਰ ਰਹੇ ਹਾਂ, ਜੋ ਸਾਰਿਆਂ ਵਿਚ ਰਮ ਰਿਹਾ ਹੈ, ਜੋ ਸਭ ਥਾਈਂ ਵਿਆਪਕ ਹੈ ਤੇ ਅਵਿਨਾਸ਼ੀ ਹੈ। ਤਰਤੀਬਵਾਰ ਗੁਰਵਾਕ ਹਨ :

— ਰਮਤ ਰਾਮੁ ਸਭ ਰਹਿਓ ਸਮਾਇ ॥ (ਗੁਰੂ ਗ੍ਰੰਥ ਸਾਹਿਬ, ਪੰਨਾ 865)

— ਸਾਧੋ ਇਹੁ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1186)

ਪਰਉਪਕਾਰੀ ਤੇ ਮਾਨਵ-ਹਿਤਕਾਰੀ ਗੁਰੂ ਸਾਹਿਬਾਨ ਅਤੇ ਭਗਤ-ਜਨ ਚਾਹੁੰਦੇ ਸਨ ਕਿ ਮਨੁੱਖ ਨਿਰਭਉ ਨਿਰਵੈਰ ਹੋ ਕੇ ਵਿਚਰੇ ਅਤੇ ਸਦਾ ਚੜ੍ਹਦੀ ਕਲਾ ਵਿਚ ਰਹੇ। ਪਰ, ਉਹ ਅਵਤਾਰ ਪੂਜਾ ਹੁੰਦੀ ਦੇਖ ਕੇ ਚਿੰਤਾਤੁਰ ਹੁੰਦੇ ਸਨ ਕਿ ਜਿਹੜੀ ਹਸਤੀ ਸੰਕਟ ਵੇਲੇ ਆਪ ਝੂਰਦੀ ਹੈ, ਅਸਮਰਥਾ ਪ੍ਰਗਟਾਉਂਦੀ ਹੈ, ਸਹਾਇਤਾ ਲਈ ਦੂਜੇ ਨੂੰ ਬੁਲਾਉਂਦੀ ਤੇ ਰੋਂਦੀ ਕੁਰਲਾਉਂਦੀ ਹੈ; ਉਸ ਦੀ ਉਪਾਸ਼ਨਾ, ਉਪਾਸ਼ਕ ਨੂੰ ਨਿਰਭੈਤਾ ਤੇ ਅਡੋਲਤਾ ਭਰਪੂਰ ਸਦੀਵੀ-ਵਿਗਾਸ ਵਾਲੀ ਪਰਮ ਅਵਸਥਾ ਕਿਵੇਂ ਪ੍ਰਦਾਨ ਕਰ ਸਕਦੀ ਹੈ ? ਅਜਿਹੀ ਕੋਈ ਸਰੀਰਕ ਹਸਤੀ ਵੇਪਰਵਾਹ ਅਕਾਲ ਪੁਰਖ ਦੀ ਬਰਾਬਰੀ ਕਿਵੇਂ ਕਰ

ਸਕਦੀ ਹੈ ? ਅਸਲ ਵਿਚ ਇਹੀ ਮੁਖ ਕਾਰਨ ਸੀ ਕਿ ਉਨ੍ਹਾਂ ਵੱਲੋਂ ਇਸ ਪੱਖ ਦੀ ਵਿਸ਼ੇਸ਼ ਵਿਆਖਿਆ ਕੀਤੀ ਗਈ। ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬਚਨ ਹਨ :

ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥
ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥
ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥
ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1412)

ਇਸ ਲਈ ਉਹ ਪਿਆਰ ਸਹਿਤ ਕੂਕ-ਕੂਕ ਸਮਝਾਉਂਦੇ ਰਹੇ ਕਿ ਭਰਾਵੋ ! ਉਸ ਰਾਮ ਨੂੰ ਸਿਮਰੋ, ਸਦਾ ਸਦਾ ਜਪੋ, ਜੋ ਸਰਬਕਲਾ ਸਮਰਥ, ਸਰਬ ਵਿਆਪਕ, ਸਰਬ-ਦੁੱਖ-ਨਾਸ਼ਕ ਤੇ ਪਤਿਤ-ਪਾਵਨ ਹੈ, ਤਾਂ ਜੋ ਤੁਹਾਡੇ ਅੰਦਰ ਵੀ ਉਸ ਵਰਗੇ ਦੈਵੀ-ਗੁਣ ਪ੍ਰਗਟ ਹੋ ਸਕਣ ਅਤੇ ਤੁਸੀਂ ਸਫਲ, ਸੰਤੁਲਿਤ ਤੇ ਸੁਖੀ ਜੀਵਨ ਜੀ ਸਕੋ। ਗੁਰਵਾਕ ਹੈ :

ਬੋਲਹੁ ਭਈਆ ਰਾਮ ਨਾਮੁ ਪਤਿਤ ਪਾਵਨੋ ॥
ਹਰਿ ਸੰਤ ਭਗਤ ਤਾਰਨੋ ॥ ਹਰਿ ਭਰਿਪੁਰੇ ਰਹਿਆ ॥
ਜਲਿ ਥਲੇ ਰਾਮ ਨਾਮੁ ॥ ਨਿਤ ਗਾਈਐ ਹਰਿ ਦੂਖ ਬਿਸਾਰਨੋ ॥

(ਗੁਰੂ ਗ੍ਰੰਥ ਸਾਹਿਬ, ਪੰਨਾ 801)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਰਾਮ-ਨਾਮ ਵੱਖ-ਵੱਖ ਕਾਵਿਕ ਤੇ ਵਿਆਕਰਣਿਕ ਸ਼ਬਦ ਜੋੜਾਂ ਵਿਚ ਸਭ ਤੋਂ ਵਧੇਰੇ ਵਰਤਿਆ ਗਿਆ ਹੈ। ਉਂਗਲਾਂ ਤੇ ਗਿਣੇ ਜਾਣ ਵਾਲੇ ਜੋਗੀਆਂ ਕੁਝ ਥਾਈਂ ਲੰਕਾ ਪਤੀ ਰਾਵਣ ਦੇ ਟਾਕਰੇ 'ਤੇ ਭਾਵੇਂ ਇਹ ਲਫ਼ਜ਼ ਨਿੱਜੀ ਨਾਂਵ ਵਜੋਂ ਸ੍ਰੀ ਰਾਮਚੰਦ ਜੀ ਲਈ ਵੀ ਵਰਤਿਆ ਮਿਲਦਾ ਹੈ। ਪਰ, 2000 ਤੋਂ ਵੱਧ ਥਾਵਾਂ ਤੇ ਰਾਮ-ਨਾਮ ਦੀ ਸਰਬ ਵਿਆਪਕ ਪ੍ਰਭੂ ਦੇ ਅਰਥਾਂ ਵਿਚ ਹੀ ਵਰਤੋਂ ਹੋਈ ਹੈ। 'ਰਾਮ' 1797 ਵਾਰ, 'ਰਾਮੁ' 253, 'ਰਾਮਿ' 7, 'ਰਾਮਾ' 29, 'ਰਾਮੈ' 19 ਅਤੇ 'ਰਾਮੋ' ਪਦ 13 ਵਾਰ। ਇਸ ਲਈ ਅਜੋਕੇ ਦੌਰ ਵਿਚ ਐਸੇ ਗੁੜ-ਭੇਦ ਨੂੰ ਸਮਝਣਾ ਤੇ ਸਮਝਾਉਣਾ ਹੋਰ ਵੀ ਲੋੜੀਂਦਾ ਹੈ; ਕਿਉਂਕਿ, ਕੁਝ ਧਾਰਮਿਕ ਤੇ ਰਾਜਨੀਤਿਕ ਸੁਆਰਥੀ ਆਗੂ ਭੋਲੇ-ਭਾਲੇ ਲੋਕਾਂ ਨੂੰ ਇਸ ਪੱਖੋਂ ਗੁੰਮਰਾਹ ਕਰਨ ਲਈ ਯਤਨਸ਼ੀਲ ਹਨ। ਆਸ ਹੈ ਕਿ 'ਨਾਨਕ ਪ੍ਰਕਾਸ਼' ਪੱਤ੍ਰਿਕਾ ਦਾ ਹੱਥਲਾ ਵਿਸ਼ੇਸ਼ ਅੰਕ ਇਸ ਪੱਖੋਂ ਵੀ ਇਕ ਮੀਲ-ਪੱਥਰ ਸਿੱਧ ਹੋਏਗਾ।

# ਮੈ ਨ ਮਰਉ ਮਰਿਬੋ ਸੰਸਾਰਾ

ਡਾ. ਗੁਲਜ਼ਾਰ ਸਿੰਘ ਕੰਗ*

"ਮੈ ਨ ਮਰਉ ਮਰਿਬੋ ਸੰਸਾਰਾ" ਸਿਰਲੇਖ ਅਧੀਨ ਕਬੀਰ ਜੀ ਦੇ ਮੌਤ ਬਾਰੇ ਪਰਮਾਰਥੀ ਵਿਚਾਰਾਂ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਗਉੜੀ ਰਾਗ ਵਿਚ ਅੰਕਿਤ ਆਪ ਜੀ ਦੇ ਇਹ ਬੋਲ ਜਿਸ ਰਹਾਉ ਵਾਲੀਆਂ ਤੁਕਾਂ ਵਿਚੋਂ ਲਏ ਗਏ ਹਨ, ਉਹ ਇਸ ਪ੍ਰਕਾਰ ਹਨ :

ਅਵਰ ਮੂਏ ਕਿਆ ਸੋਗੁ ਕਰੀਜੈ ॥ ਤਉ ਕੀਜੈ ਜਉ ਆਪਨ ਜੀਜੈ ॥
ਮੈ ਨ ਮਰਉ ਮਰਿਬੋ ਸੰਸਾਰਾ ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥[1]

ਸਧਾਰਨ ਰੂਪ ਵਿਚ ਜੇਕਰ ਇਹਨਾਂ ਤੁਕਾਂ ਨੂੰ ਵਿਚਾਰੀਏ ਤਾਂ ਕਬੀਰ ਜੀ ਇਹੀ ਕਹਿੰਦੇ ਨਜ਼ਰ ਆਉਂਦੇ ਹਨ ਕਿ ਹੋਰਨਾਂ ਦੇ ਮਰਨ 'ਤੇ ਕੀ ਸੋਗ ਕਰੀਏ, ਸੋਗ ਤਾਂ ਕਰੀਏ ਜੇ ਆਪ ਜੀਉਂਦੇ ਰਹਿਣਾ ਹੋਵੇ। ਮੈਨੂੰ ਕਿਉਂਕਿ ਹੁਣ ਜੀਵਨਦਾਤਾ (ਪਰਮਾਤਮਾ) ਮਿਲ ਗਿਆ ਹੈ, ਜਿਸ ਨਾਲ ਇਹ ਸੋਝੀ ਹੋ ਗਈ ਹੈ ਕਿ ਆਤਮਾ ਪਰਮਾਤਮਾ ਦੀ ਅੰਸ਼ ਹੋਣ ਕਰਕੇ ਅਮਰ ਹੈ। ਹੁਣ ਮੇਰੀ ਮੌਤ ਨਹੀਂ ਹੋਵੇਗੀ ਉਲਟਾ ਅਗਿਆਨ ਜਾਂ ਬੇਸਮਝੀ ਦੀ ਮੌਤ ਹੋਵੇਗੀ। ਜੇਕਰ ਸ਼ਬਦੀ ਅਰਥਾਂ ਤੋਂ ਪਾਰ ਹੋ ਕੇ ਇਹਨਾਂ ਬਚਨਾਂ ਨੂੰ ਵਿਚਾਰੀਏ ਤਾਂ 'ਜੀਵਨ ਤੇ ਮੌਤ' ਦੇ ਰਹੱਸ ਬਾਰੇ ਭਗਤ ਕਬੀਰ ਜੀ ਦੀ ਡੂੰਘੀ ਅਧਿਆਤਮਕ ਵਿਚਾਰਧਾਰਾ ਸਾਹਮਣੇ ਆਉਂਦੀ ਹੈ।

ਗੁਰਮਤਿ ਵਿਚਾਰਧਾਰਾ ਦੇ ਪ੍ਰਸੰਗ ਵਿਚ ਕਬੀਰ ਜੀ ਜੀਵ ਅਤੇ ਮੌਤ ਨੂੰ ਇਕ ਰਹੱਸ ਤਸਲੀਮ ਕਰਦੇ ਹਨ ਤੇ ਇਸ ਦੀਆਂ ਅਨੇਕਾਂ ਸੂਖਮ ਪਰਤਾਂ ਨੂੰ ਸਾਹਮਣੇ ਲਿਆਉਂਦੇ ਹਨ। ਪਹਿਲੀ ਗੱਲ ਤਾਂ ਇਹ ਕਿ ਜ਼ਿੰਦਗੀ ਦੀ ਮਾਇਆਵੀ ਖੇਡ ਤੇ ਧੰਦੇ ਧਾਵਣੀ ਵਿਚ ਉਲਝੇ ਮਨੁੱਖ ਨੂੰ ਇਹ ਹੀ ਸਮਝ ਨਹੀਂ ਆਉਂਦਾ ਕਿ ਜੀਵਨ ਕੀ ਹੈ ? ਅਤੇ ਮੌਤ ਇਸ ਜੀਵਨ ਦਾ ਅੰਤ ਕਿਵੇਂ ਹੈ ? ਇਹ ਵਿਸ਼ਾ ਕੇਵਲ ਜਗਿਆਸੂ ਜਾਂ ਪਰਮਾਰਥ ਦੇ ਪਾਂਧੀਆਂ ਨੂੰ ਸਮਝ ਆਉਂਦਾ ਹੈ। ਜਿਸ ਵਿਅਕਤੀ ਨੂੰ ਜੀਵਨ ਦਾ ਹੀ ਗਿਆਨ ਨਹੀਂ, ਉਸ ਨੂੰ ਮੌਤ ਦਾ ਰਹੱਸ ਕਿਵੇਂ ਸਮਝ ਆਵੇਗਾ ? ਲੋੜ ਹੈ ਪਹਿਲਾਂ ਜ਼ਿੰਦਗੀ ਦੀ ਅਸਲੀਅਤ ਨੂੰ ਸਮਝਣ ਦੀ। ਜਿਸ ਨੂੰ ਇਹ ਸੋਝੀ ਆ ਗਈ ਉਸ ਲਈ ਮੌਤ ਕੋਈ ਅਰਥ ਨਹੀਂ ਰੱਖਦੀ। ਜ਼ਿੰਦਗੀ ਦੀ ਅਗਿਆਨਤਾ ਹੀ ਮੌਤ ਦੀ ਘਟਨਾ ਬਣਦੀ ਹੈ। ਮੌਤ ਸਾਡੇ ਜੀਵਨ ਲਈ ਇਸ ਕਰਕੇ ਭੈਅ ਬਣੀ ਹੋਈ ਹੈ ਕਿਉਂਕਿ ਅਸੀਂ ਮੌਤ ਨੂੰ ਜਾਣਦੇ ਨਹੀਂ।

ਜ਼ਿੰਦਗੀ ਨਾ ਜਨਮ ਨਾਲ ਸ਼ੁਰੂ ਹੁੰਦੀ ਹੈ ਅਤੇ ਨਾ ਹੀ ਮੌਤ ਨਾਲ ਖ਼ਤਮ ਹੁੰਦੀ ਹੈ, ਇਹ ਤਾਂ ਆਪਣੀ ਅਨੰਤਤਾ ਵਿਚ ਫੈਲੀ ਹੋਈ ਹੈ। ਅਸੀਂ ਇਸ ਨੂੰ ਟੋਟਿਆਂ ਵਿਚ ਵੰਡ ਕੇ ਵੇਖ ਰਹੇ ਹਾਂ। ਕਬੀਰ ਜੀ ਕਹਿੰਦੇ ਹਨ ਜਿਸ ਨੂੰ ਜ਼ਿੰਦਗੀ ਦੀ ਸੋਝੀ ਹੋ ਗਈ ਭਾਵ ਜੀਆਵਨਹਾਰੇ ਨਾਲ ਮਿਲਾਪ ਹੋ ਗਿਆ, ਉਹ ਕਦੇ ਮਰਦਾ ਨਹੀਂ, ਨਾ ਕਦੇ ਮਰਿਆ ਹੈ ਤੇ ਨਾ ਹੀ ਕਦੇ ਮਰੇਗਾ। ਆਤਮ ਰੂਪ ਹੋ ਕੇ ਹੀ ਇਹ ਸੋਝੀ ਆਉਂਦੀ ਹੈ ਕਿ ਮਰਨਾ ਸਰੀਰ ਨੇ ਹੈ। ਸਰੀਰ ਇਕ ਚੋਲਾ ਹੈ ਜੋ ਇਥੋਂ ਹੀ ਮਿਲਿਆ ਹੈ ਅਤੇ ਇਥੇ ਹੀ ਰਹਿ ਜਾਣਾ ਹੈ। ਗੁਰਮਤਿ ਵਿਚ ਸਰੀਰ ਦੀਆਂ ਭੁੱਖਾਂ ਤੋਂ ਉਪਰ ਉਠ ਜਾਣਾ ਬਦੇਹ ਹੋ ਕੇ ਜਿਊਣਾ ਹੈ। ਮਦਜੀਵਨ ਦਾ ਸੰਦਰਭ ਵੀ ਇਹੀ ਹੈ। ਗੁਰਮਤਿ ਦੀ ਇਸ ਰਹਿਣੀ ਵਿਚ ਮੌਤ ਦਾ ਭੈਅ ਮਿਟ ਜਾਂਦਾ ਹੈ, ਭਾਵ ਜੀਵਨ ਦੀ ਖ਼ੁਮਾਰੀ ਉਜਾਗਰ ਹੋ ਜਾਂਦੀ ਹੈ। ਇਹੀ ਜੀਵਨ ਦਾ ਰਹੱਸ

---

* ਸ੍ਰੀ ਗੁਰੂ ਗ੍ਰੰਥ ਸਾਹਿਬ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਹੈ। ਜਿਸ ਨੂੰ ਇਹ ਰਹੱਮ ਸਮਝ ਨਹੀਂ ਆਇਆ, ਉਸ ਨੂੰ ਮੌਤ ਦਾ ਭੈਅ ਸਤਾਉਂਦਾ ਰਹਿੰਦਾ ਹੈ। ਗੁਰਮੁਖਾਂ ਲਈ ਸਭ ਕੁਝ ਜੀਵਨ ਹੈ ਪਰ ਮਨਮੁਖਾਂ ਲਈ ਸਭ ਕੁਝ ਮੌਤ ਹੈ। ਇਸੇ ਕਰਕੇ ਕਬੀਰ ਜੀ ਕਹਿੰਦੇ ਹਨ :-

— ਸਾਕਤ ਮਰਹਿ ਸੰਤ ਸਭਿ ਜੀਵਹਿ ॥
ਰਾਮ ਰਸਾਇਨੁ ਰਸਨਾ ਪੀਵਹਿ ॥[2]

— ਕਬੀਰ ਸੰਤ ਮੂਏ ਕਿਆ ਰੋਈਐ ਜੋ ਆਪੁਨੇ ਗ੍ਰਿਹਿ ਜਾਇ ॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥[3]

ਦੂਜੀ ਗੱਲ ਇਹ ਵੇਖਣ ਵਾਲੀ ਹੈ ਕਿ ਮੌਤ ਸਮੇਂ ਕੀ ਵਾਪਰਦਾ ਹੈ ? ਪ੍ਰਾਣ ਜੀਵਨ ਦਾ ਆਧਾਰ ਹਨ। ਪ੍ਰਾਣਾਂ ਦੀ ਊਰਜਾ ਜੋ ਗਿਆਨ ਇੰਦ੍ਰੀਆਂ ਰਾਹੀਂ ਸਕ੍ਰਿਆ ਹੋ ਕੇ ਨੌਂ ਦੁਆਰਿਆਂ ਰਾਹੀਂ ਸਾਰੀ ਰਚਨਾ ਵਿਚ ਫੈਲੀ ਹੋਈ ਹੈ, ਉਹ ਵਾਪਸ ਸੁੰਗੜਦੀ ਹੈ। ਇਸ ਨੂੰ 'ਉਦਕਰਖ' ਤੇ 'ਅਕਰਖਣ' ਕਿਹਾ ਜਾਂਦਾ ਹੈ। ਜਿਵੇਂ ਕਿਸੇ ਦੀਵੇ ਦੀ ਬੱਤੀ ਨੂੰ ਮੱਧਮ ਕਰਦੇ ਜਾਈਏ ਤਾਂ ਫੈਲਿਆ ਹੋਇਆ ਪ੍ਰਕਾਸ਼ ਸੁੰਗੜਦਾ ਜਾਂਦਾ ਹੈ। ਜੇਕਰ ਬੱਤੀ ਨੂੰ ਹੋਰ ਹੇਠਾਂ ਖਿੱਚੀ ਜਾਈਏ ਤਾਂ ਪ੍ਰਕਾਸ਼ ਹੋਰ ਮੱਧਮ ਹੋਰ ਮੱਧਮ ਹੁੰਦਾ ਜਾਵੇਗਾ ਅਤੇ ਅੰਤ ਇਕ ਅਣੂੰ ਬਣ ਕੇ ਸਿਮਟ ਜਾਵੇਗਾ ਤੇ ਹਨੇਰਾ ਸਭ ਕੁਝ ਨੂੰ ਘੇਰ ਲਵੇਗਾ। ਪ੍ਰਾਣਾਂ ਦੀ ਇਹ ਫੈਲੀ ਹੋਈ ਊਰਜਾ ਹੀ ਜੀਵਨ ਹੈ। ਜਦ ਸੁੰਗੜਦੀ ਹੈ ਤਾਂ ਨਵੇਂ ਸਫ਼ਰ ਨਾਲ ਫਿਰ ਨਵਾਂ ਬੀਜ ਬਣਦੀ ਹੈ। ਇਸੇ ਸੁੰਗੜਨ ਜਾਂ ਸੰਕੋਚਨ ਨੂੰ ਮੌਤ ਕਹਿੰਦੇ ਹਨ। ਜਿਸ ਨੂੰ ਪਹਿਲਾਂ ਜੀਵਨ ਕਿਹਾ ਜਾ ਰਿਹਾ ਸੀ, ਉਹ ਇਸ ਪ੍ਰਕ੍ਰਿਆ ਰਾਹੀਂ ਜਾਂ ਰਿਹਾ ਹੁੰਦਾ ਹੈ। ਸਭ ਕੁਝ ਵਿਛੜ ਰਿਹਾ ਹੁੰਦਾ ਹੈ, ਹੱਥ ਪੈਰ ਢਿੱਲੇ ਪੈ ਜਾਂਦੇ ਹਨ, ਸਾਹ ਗਵਾਚ ਜਾਂਦਾ ਹੈ, ਅੱਖਾਂ ਦੇਖਣਾ ਬੰਦ ਕਰ ਦਿੰਦੀਆਂ ਹਨ, ਕੰਨ ਸੁਣਨਾ ਬੰਦ ਕਰ ਦਿੰਦੇ ਹਨ। ਸਾਰੀਆਂ ਇੰਦ੍ਰੀਆਂ ਤੇ ਸਰੀਰ ਦੇ ਸਾਰੇ ਅੰਗ ਜੋ ਕਿਸੇ ਅਦਿੱਖ ਊਰਜਾ ਨਾਲ ਜੁੜੇ ਹੋਣ ਕਰਕੇ ਜਿੰਦਾ ਸਨ, ਉਸ ਊਰਜਾ ਦੇ ਵਾਪਸ ਪਰਤਣ ਨਾਲ ਮਰ ਜਾਂਦੇ ਹਨ। ਦੇਹ ਤਾਂ ਮਿੱਟੀ ਦਾ ਲੋਥੜਾ ਹੈ ਜੋ ਪ੍ਰਾਣਾਂ ਕਰਕੇ ਜਿੰਦਾ ਹੈ। ਮੌਤ ਦੇ ਇਹ ਛਿੰਨ ਹਨ ਜਦੋਂ ਘਰ ਦਾ ਮਾਲਕ ਘਰ ਛੱਡਣ ਦੀ ਤਿਆਰੀ ਕਰਨ ਲੱਗਿਆ ਹੈ, ਘਰ ਉਦਾਸ ਹੋ ਗਿਆ ਹੈ, ਸੁੰਨਾ ਹੋ ਗਿਆ ਹੈ। ਵਾਪਰ ਰਹੇ ਇਸ ਵਰਤਾਰੇ ਨੂੰ ਆਮ ਮਨੁੱਖ ਵੇਖ ਨਹੀਂ ਸਕਦਾ ਕਿਉਂਕਿ ਉਦਾਸੀ, ਘਬਰਾਹਟ, ਚਿੰਤਾ ਤੇ ਮਾਇਆ ਦਾ ਮੋਹ ਘੇਰ ਲੈਂਦਾ ਹੈ ਕਿ ਜਿਸ ਸਭ ਕਾਸੇ ਨੂੰ ਸਾਰੀ ਜ਼ਿੰਦਗੀ ਇਕੱਠਾ ਕਰਦਾ ਰਿਹਾ, ਉਹ ਖੁਸ ਰਿਹਾ ਹੈ। ਮੌਤ ਦੇ ਵਾਪਰਨ ਨੂੰ ਅਨੁਭਵ ਕਰਨ ਲਈ ਸ਼ਾਂਤੀ ਤੇ ਸਹਿਜ ਚਾਹੀਦਾ ਹੈ। ਸਹਿਜ ਤੇ ਸ਼ਾਂਤੀ ਦੀ ਪੂੰਜੀ ਸਿਰਫ਼ ਉਨ੍ਹਾਂ ਪਾਸ ਹੁੰਦੀ ਹੈ ਜੋ ਜੀਵਨ ਨੂੰ ਬਦੇਹ ਹੋ ਕੇ ਜਿਊਂਦੇ ਹਨ। ਉਹ ਇਸ ਨੂੰ ਸਫ਼ਰ ਸਮਝਦੇ ਹਨ, ਵੇਲਾ ਆਇਆ ਤਾਂ ਅਗਲੇ ਸਫ਼ਰ 'ਤੇ ਤੁਰ ਪਏ। ਇਨ੍ਹਾਂ ਲਈ ਮਰਨਾ ਵੀ ਖੁਸ਼ੀ ਦਾ ਉਤਸਵ ਹੈ।[4]

ਤੀਜੀ ਗੱਲ ਇਹ ਕਿ ਅਸੀਂ ਅਨੰਤ ਵਾਰ ਮਰ ਚੁੱਕੇ ਹਾਂ ਪਰ ਮੌਤ ਨੂੰ ਨਾ ਜਾਣ ਸਕੇ ਹਾਂ, ਨਾ ਪਹਿਚਾਣ ਸਕੇ ਹਾਂ ਹਰ ਵਾਰ ਜਦ ਮਰਨ ਦੀ ਘੜੀ ਆਉਂਦੀ ਹੈ ਤਾਂ ਏਨੀ ਬੇਚੈਨੀ ਪ੍ਰੇਸ਼ਾਨੀ ਤੇ ਉਦਾਸੀ ਆ ਜਾਂਦੀ ਹੈ ਕਿ ਮੌਤ ਦੇ ਵਾਪਰਨ ਨੂੰ ਵੇਖ ਨਹੀਂ ਸਕੇ। ਅਸਲ ਵਿਚ ਮੌਤ ਨੂੰ ਮਰਨ ਦੀਆਂ ਘੜੀਆਂ ਵਿਚ ਜਾਣਿਆ ਨਹੀਂ ਜਾ ਸਕਦਾ। ਇਸ ਨੂੰ ਸਿਰਫ਼ ਜਗਿਆਸੂ, ਗੁਰਮੁਖ ਜਾਂ ਸੰਤ ਲੋਕ ਹੀ ਜਾਣ ਸਕੇ ਕਿਉਂਕਿ ਉਹ ਇਸ ਪ੍ਰਕ੍ਰਿਆ ਨੂੰ ਜਿਊਂਦੇ-ਜੀਅ ਕਈ ਵਾਰ ਹੰਢਾ ਚੁੱਕੇ ਹੁੰਦੇ ਹਨ, ਇਸ ਨੂੰ ਕਬੀਰ ਜੀ 'ਜੀਂਦੇ-ਜੀਅ ਮਰਨਾ', 'ਮਰਨ ਤੋਂ ਪਹਿਲੋਂ ਮਰ ਜਾਣਾ' ਅਤੇ 'ਮਰ ਕੇ ਫਿਰ ਜ਼ਿੰਦਾ ਹੋ ਜਾਣਾ' ਕਹਿੰਦੇ ਹਨ।[5]

ਮੌਤ ਸਮੇਂ ਪ੍ਰਾਣਾਂ ਦੀ ਊਰਜਾ (ਆਤਮਾ) ਸਰੀਰ ਦੀਆਂ ਗਿਆਨ ਇੰਦ੍ਰੀਆਂ ਤੇ ਨੌਂ ਦੁਆਰਿਆਂ ਨੂੰ ਛੱਡ ਕੇ ਅੱਖਾਂ ਪਿੱਛੇ ਸਿਮਟ ਜਾਂਦੀ ਹੈ ਤੇ ਫਿਰ ਸਰੀਰ ਨੂੰ ਛੱਡ ਕੇ ਲਾਂਭੇ ਹੋ ਜਾਂਦੀ ਹੈ। ਇਸ ਨਾਲ ਸਰੀਰ ਦੀ ਮੌਤ ਹੋ ਜਾਂਦੀ ਹੈ। ਨਾਮ-ਸਿਮਰਨ ਦੇ ਅਭਿਆਸੀ ਸੰਤ ਲੋਕ ਸਿਮਰਨ ਦੇ ਜ਼ਰੀਏ ਆਪਣੀ

ਸੁਰਤਿ ਨੂੰ ਨੌਂ ਦੁਆਰਿਆਂ ਵਿਚੋਂ ਕੱਢ ਕੇ 'ਦਸਮ ਦੁਆਰ' ਵਿਚ ਕੇਂਦਰਿਤ ਕਰਦੇ ਹਨ ਤੇ ਇਥੋਂ ਰੂਹਾਨੀ ਮੰਡਲ ਵਿਚ ਪਹੁੰਚ ਜਾਂਦੇ ਹਨ। ਇਸ ਨੂੰ 'ਜਿਊਂਦੇ ਜੀਅ ਮਰਨਾ' ਕਿਹਾ ਹੈ। ਵਿਦਵਾਨ ਲੋਕ ਭਾਵੇਂ ਇਹ ਸਮਝਦੇ ਹਨ ਕਿ ਗੁਰੂ ਸਾਹਿਬਾਨ ਜਾਂ ਭਗਤਾਂ ਨੇ ਇਹ ਸ਼ਬਦ ਆਪਣੀ ਬਾਣੀ ਵਿਚ ਅਲੰਕਾਰਕ ਰੂਪ ਵਿਚ ਵਰਤੇ ਹਨ। ਉਹ 'ਜਿਊਂਦੇ ਜੀਅ ਮਰਨ' ਨੂੰ ਭਾਵੇਂ ਸੰਸਾਰ ਤੋਂ ਉਦਾਸੀਨ ਹੋਣਾ ਜਾਂ ਮਾਇਆ ਮੋਹ ਤੋਂ ਨਿਰਲੇਪ ਹੋਣਾ ਸਮਝਦੇ ਹਨ। ਪਰ ਇਹ ਬਾਹਰਮੁਖੀ ਵੈਰਾਗ ਨਹੀਂ ਸਗੋਂ ਰੂਹਾਨੀ ਅਸਲੀਅਤ ਹੈ। ਮੌਤ ਸਮੇਂ ਆਤਮਾ ਸਰੀਰ ਦੇ ਅੰਗਾਂ ਵਿਚੋਂ ਸਿਮਟ ਕੇ ਇਸ ਨੂੰ ਛੱਡ ਜਾਂਦੀ ਹੈ ਪਰ ਨਾਮ-ਸਿਮਰਨ ਦੀ ਸਮਾਧੀ ਵਿਚ ਇਹ ਰੂਹਾਨੀ ਮੰਡਲਾਂ ਦਾ ਸਫ਼ਰ ਕਰਦੀ ਹੈ। ਚੇਤਨਾ ਦੀ ਸੂਖਮ ਤਾਰ ਰਾਹੀਂ ਇਸ ਦਾ ਸੰਬੰਧ ਸਰੀਰ ਨਾਲ ਵੀ ਜੁੜਿਆ ਰਹਿੰਦਾ ਹੈ। ਕਬੀਰ ਜੀ ਕਹਿੰਦੇ ਹਨ 'ਜਿਊਂਦੇ ਜੀਅ ਮਰਨ' ਦੀ ਰੂਹਾਨੀ ਅਵਸਥਾ ਪਰਮਾਤਮਾ ਦੀ ਪ੍ਰਾਪਤੀ ਅਤੇ ਜੰਮਣ-ਮਰਨ ਦੇ ਬੰਧਨਾਂ ਤੋਂ ਮੁਕਤ ਹੋਣ ਦਾ ਸਾਧਨ ਹੈ

ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮ ਨ ਹੋਈ ॥
ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ ॥[6]

ਚੌਥੀ ਗੱਲ, ਜਿਹੜਾ ਜਗਿਆਸੂ ਜੀਵ ਨਾਮ ਅਭਿਆਸ ਵਿਚ ਜੁੜ ਕੇ ਰੂਹਾਨੀਅਤ ਦਾ ਭੇਦ ਪਾ ਲੈਂਦਾ ਹੈ, ਉਹ ਜਨਮ-ਮਰਨ ਦੇ ਬੰਧਨ ਤੋਂ ਛੁੱਟ ਜਾਂਦਾ ਹੈ। ਇਹੀ 'ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ' ਦੀ ਸਹਿਜ ਅਵਸਥਾ ਹੈ। ਕਬੀਰ ਜੀ ਇਸੇ ਨੂੰ ਅਨੰਦ ਭਇਆ ਤੇ ਪਰਮਾਨੰਦ ਦੀ ਅਵਸਥਾ ਕਹਿੰਦੇ ਹਨ। ਗਉੜੀ ਰਾਗ ਦਾ ਇਹ ਸ਼ਬਦ ਇਸ ਅਨੁਭੂਤੀ ਦੀਆਂ ਕਈ ਪਰਤਾਂ ਖੋਲ੍ਹਦਾ ਹੈ :

ਜਿਹ ਮਰਨੈ ਸਭੁ ਜਗਤੁ ਤਰਾਸਿਆ ॥
ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥
ਅਬ ਕੈਸੇ ਮਰਉ ਮਰਨਿ ਮਨੁ ਮਾਨਿਆ ॥
ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ ॥ ਰਹਾਉ ॥
ਮਰਨੋ ਮਰਨੁ ਕਹੈ ਸਭੁ ਕੋਈ ॥
ਸਹਜੇ ਮਰੈ ਅਮਰੁ ਹੋਇ ਸੋਈ ॥
ਕਹੁ ਕਬੀਰ ਮਨਿ ਭਇਆ ਅਨੰਦਾ ॥
ਗਇਆ ਭਰਮੁ ਰਹਿਆ ਪਰਮਾਨੰਦਾ ॥[7]

ਸਰੀਰ ਪੱਧਰ 'ਤੇ ਜੋ ਘੜਿਆ ਗਿਆ ਹੈ, ਉਸਨੇ ਭੱਜਣਾ ਹੈ, ਜੋ ਜਨਮ ਲੈਂਦਾ ਹੈ ਉਸਨੇ ਮਰਨਾ ਵੀ ਹੈ। ਜ਼ਿੰਦਗੀ ਵਿਚ ਹਾਜ਼ਰ ਹੋਏ ਜੀਵਾਂ ਨੂੰ ਇਹ ਸੰਸਾ ਲੱਗਾ ਰਹਿੰਦਾ ਹੈ ਕਿ ਮੌਤ ਤੋਂ ਬਾਅਦ ਕੀ ਹੋਵੇਗਾ ? ਗੁਰਮੁਖ ਲੋਕ ਗੁਰੂ ਦੇ ਉਪਦੇਸ਼ 'ਤੇ ਚਲਦੇ ਹੋਏ ਮੌਤ ਤੇ ਜੀਵਨ ਦੋਹਾਂ ਨੂੰ ਜਿੱਤ ਲੈਂਦੇ ਹਨ। ਜੋ ਰੋਜ਼ ਮੌਤ ਦੇ ਖੂਹੇ ਵਿਚੋਂ ਲੰਘ ਕੇ ਰੂਹਾਨੀ-ਮੰਡਲ ਦੀਆਂ ਸੈਰਾਂ ਕਰਦੇ ਹਨ, ਉਨ੍ਹਾਂ ਲਈ ਮੌਤ ਇਕ ਉਤਸਵ ਬਣ ਜਾਂਦੀ ਹੈ। ਇਸੇ ਕਰਕੇ ਕਬੀਰ ਜੀ ਮੌਤ ਦਾ ਚਾਅ ਸਾਂਝਾ ਕਰਦੇ ਕਹਿੰਦੇ ਹਨ :-

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥[8]

ਪੰਜਵੀਂ ਗੱਲ ਮੌਤ ਅਨੰਦ ਦੀ ਘੜੀ ਕਿਉਂ ਤੇ ਕਿਵੇਂ ਹੈ। ਕਬੀਰ ਜੀ ਸਪੱਸ਼ਟ ਕਰਦੇ ਹਨ ਕਿ ਸਰੀਰ ਦੀਆਂ ਭੁੱਖਾਂ ਲਈ ਜਿਊਣਾ ਹਰ ਰੋਜ਼ ਮਰਨਾ ਹੈ। ਜੋ ਜੀਵ ਗੁਰੂ ਦੀ ਕਿਰਪਾ ਰਾਹੀਂ ਜਿਊਂਦੇ ਜੀਅ ਮਰਨ ਦੀ ਜੁਗਤਿ ਸਿੱਖ ਲੈਂਦੇ ਹਨ, ਉਹ ਰਾਮ ਨਾਮ ਵਿਚ ਜਜ਼ਬ ਹੋ ਕੇ ਸਦ ਜੀਵਤ ਹੋ ਜਾਂਦੇ ਹਨ। ਸਰੀਰ ਜੜ੍ਹ ਹੈ, ਆਤਮਾ ਚੇਤਨਾ ਹੈ। ਮਰਨਾ ਸਰੀਰ ਨੇ ਹੈ, ਆਤਮਾ ਅਮਰ ਹੈ। ਭਾਵੇਂ ਆਤਮਾ

ਵੀ ਸਰੀਰ ਅੰਦਰ ਨਿਵਾਸ ਕਰਦੀ ਹੈ ਪਰ ਜਗਿਆਸੂ ਆਪਣਾ ਨਾਤਾ ਸਰੀਰ ਨਾਲੋਂ ਤੋੜ ਕੇ ਆਤਮਾ ਨਾਲ ਗੰਢ ਲੈਂਦਾ ਹੈ। ਆਤਮਾ ਨਾਲ ਜੁੜਨ ਦਾ ਅਰਥ ਹੈ ਪਰਮਾਤਮਕ ਗੁਣ ਧਾਰਨ ਕਰਨੇ ਕਿਉਂਕਿ ਆਤਮਾ ਪਰਮਾਤਮਾ ਦੀ ਅੰਸ਼ ਹੈ। ਅਜਿਹੇ ਜੀਵਾਂ ਨੂੰ ਹਰ ਪਾਸੇ ਪਰਮਾਤਮਾ ਨਜ਼ਰ ਆਉਂਦਾ ਹੈ :

ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ ॥
ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ ॥[9]

ਛੇਵੀਂ ਗੱਲ ਜੋ ਕਬੀਰ ਜੀ ਮੌਤ ਬਾਰੇ ਕਰਦੇ ਹਨ, ਉਹ ਜੀਵਨ-ਮੁਕਤ ਦੀ ਕਰਦੇ ਹਨ। ਜੀਵਨ-ਮੁਕਤ ਉਹ ਹੁੰਦਾ ਹੈ ਜੋ ਮਨ ਦੀਆਂ ਇੱਛਾਵਾਂ ਤੋਂ ਮੁਕਤ ਹੋ ਗਿਆ ਹੈ। ਆਮ ਜ਼ਿੰਦਗੀ ਵਿਚ ਬੰਦਾ ਇੱਛਾਵਾਂ ਦੀ ਤਾਣੀ ਤਣਦਾ ਰਹਿੰਦਾ ਹੈ ਜੋ ਹਮੇਸ਼ਾਂ ਪੂਰੀਆਂ ਨਹੀਂ ਹੁੰਦੀਆਂ। ਇਕ ਇੱਛਾ ਪੂਰੀ ਹੁੰਦੀ ਹੈ ਦਸ ਹੋਰ ਖੜੀਆਂ ਹੋ ਜਾਂਦੀਆਂ ਹਨ। ਇਵੇਂ ਇੱਛਾਵਾਂ ਦਾ ਜਾਲ ਹਮੇਸ਼ਾ ਤਣਿਆ ਹੀ ਰਹਿੰਦਾ ਹੈ। ਜਦ ਮੌਤ ਆਉਂਦੀ ਹੈ ਤਾਂ ਬੰਦਾ ਜਿਵੇਂ ਕਿਸੇ ਪਰਦੇ ਉਹਲੇ ਚਲਾ ਜਾਂਦਾ ਹੈ ਤੇ ਚੋਲਾ ਬਦਲ ਕੇ ਜ਼ਿੰਦਗੀ ਦੇ ਕਿਸੇ ਹੋਰ ਦ੍ਰਿਸ਼ ਵਿਚ ਜਾ ਵਿਚਰਦਾ ਹੈ ਤਾਂ ਜੋ ਨਵੀਆਂ ਇੱਛਾਵਾਂ ਜਗਾਵੇ ਤੇ ਉਹਨਾਂ ਨੂੰ ਪੂਰਿਆ ਕਰਨ ਦੇ ਯਤਨਾਂ ਵਿਚ ਜੁੱਟ ਜਾਵੇ। ਇਹ ਸਭ ਕੁਝ ਬਾਰ ਬਾਰ ਹੋਈ ਜਾਂਦਾ ਹੈ। ਪਰਮਾਰਥ ਦੇ ਰਸਤੇ 'ਤੇ ਤੁਰੇ ਜਗਿਆਸੂਆਂ ਨੂੰ ਜ਼ਿੰਦਗੀ ਤੇ ਮੌਤ ਦੋਹਾਂ ਦੀ ਅਸਲੀਅਤ ਸਮਝ ਆ ਜਾਂਦੀ ਹੈ। ਫਿਰ ਇਹ ਦੋਵਾਂ ਨੂੰ ਹਕੀਕਤ ਸਮਝਣ ਦੀ ਬਜਾਇ ਮਾਇਆਵੀ ਸੰਸਾਰ ਦਾ ਵਰਤਾਰਾ ਸਮਝਦੇ ਹਨ। ਪਰਮਾਰਥ ਦੇ ਇਹ ਰਾਹੀ 'ਜਨਮ ਮਰਨ ਦੁਹਹੂ ਮਹਿ ਨਾਹਿ ਜਨ ਪਰਉਪਕਾਰੀ ਆਏ' ਦੇ ਰੂਪ ਵਿਚ ਵਿਚਰਦੇ ਹਨ। ਇਨ੍ਹਾਂ ਦੀਆਂ ਇੱਛਾਵਾਂ ਸੁਤੇ ਸਿਧ ਹੀ ਮਿਟ ਜਾਂਦੀਆਂ ਹਨ ਤੇ ਜਨਮ ਮਰਨ ਦੇ ਅੰਦੇਸ਼ੇ ਵੀ ਨਹੀਂ ਰਹਿੰਦੇ। ਇਨ੍ਹਾਂ ਦਾ ਜੀਵਨ ਤੇ ਮੌਤ ਦੋਵੇਂ ਮੁਬਾਰਕ ਹੁੰਦੇ ਹਨ।[10]

ਅੰਤਿਮ ਗੱਲ ਜੋ ਕਬੀਰ ਜੀ ਮੌਤ ਬਾਰੇ ਕਰਦੇ ਹਨ ਉਹ ਇਹ ਹੈ ਕਿ ਆਪ ਨੇ ਭਾਰਤੀ ਚਿੰਤਨ ਦੀਆਂ ਮੌਤ ਬਾਰੇ ਪੈਦਾ ਕੀਤੀਆਂ ਭ੍ਰਮਮੂਲਕ ਮਿੱਥਾਂ ਨੂੰ ਤੋੜਿਆ ਹੈ। ਬ੍ਰਾਹਮਣੀ ਪੁਜਾਰੀ ਵਰਗ ਵੱਲੋਂ ਇਹ ਭਰਮ ਪੈਦਾ ਕੀਤਾ ਗਿਆ ਸੀ ਕਿ ਜੋ ਲੋਕ ਬਨਾਰਸ ਵਿਚ ਮਰਦੇ ਹਨ ਉਹ ਸਵਰਗਾਂ ਦੇ ਅਧਿਕਾਰੀ ਹੁੰਦੇ ਹਨ ਤੇ ਜੋ ਲੋਕ ਮਗਹਰ ਮਰਦੇ ਹਨ, ਉਹ ਖੋਤੇ ਦੀ ਜੂਨ ਪੈਂਦੇ ਹਨ। ਕਬੀਰ ਜੀ ਇਸ ਮਿੱਥ ਨੂੰ ਤੋੜਨ ਲਈ ਅੰਤਿਮ ਸਮੇਂ ਕਾਂਸ਼ੀ ਨੂੰ ਛੱਡ ਕੇ ਮਗਹਰ ਜਾ ਵੱਸੇ ਸਨ। ਆਪ ਸਪੱਸ਼ਟ ਕਰਦੇ ਹਨ :

ਸਗਲ ਜਨਮੁ ਸਿਵ ਪੁਰੀ ਗਵਾਇਆ ॥ ਮਰਤੀ ਬਾਰ ਮਗਹਰਿ ਉਠਿ ਆਇਆ ॥
ਬਹੁਤੁ ਬਰਸ ਤਪੁ ਕੀਆ ਕਾਸੀ ॥ ਮਰਨੁ ਭਇਆ ਮਗਹਰ ਕੀ ਬਾਸੀ ॥
ਕਾਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ ॥
ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥ ਮੁਆ ਕਬੀਰੁ ਰਮਤ ਸ੍ਰੀ ਰਾਮੈ ॥[11]

ਸਮੁੱਚੇ ਰੂਪ ਵਿਚ ਵੇਖਿਆ ਜਾਵੇ ਤਾਂ ਕਬੀਰ ਜੀ ਨੇ ਮੌਤ ਬਾਰੇ ਜੋ ਵਿਚਾਰ ਪੇਸ਼ ਕੀਤੇ ਹਨ, ਉਹ ਜਿਥੇ ਗੁਰਮਤਿ ਅਨੁਸਾਰ ਹਨ ਉਥੇ ਭਾਰਤੀ ਚਿੰਤਨ ਦੀਆਂ ਅਨੇਕਾਂ ਭ੍ਰਾਂਤੀਆਂ ਨੂੰ ਖ਼ਤਮ ਕਰਦੇ ਹਨ। ਆਪ ਦੇ ਵਿਚਾਰਾਂ ਨੂੰ ਜਾਣ ਕੇ ਬੰਦੇ ਅੰਦਰੋਂ ਮੌਤ ਦਾ ਡਰਾਉਣਾ ਬਿੰਬ ਖ਼ਤਮ ਹੁੰਦਾ ਹੈ ਅਤੇ ਇਸ ਨੂੰ ਸਵੀਕਾਰ ਦੀ ਜੀਵਨ-ਜੁਗਤ ਪ੍ਰਾਪਤ ਹੁੰਦੀ ਹੈ।

## ਹਵਾਲੇ ਅਤੇ ਟਿੱਪਣੀਆਂ

1. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਰਾਗ ਗਉੜੀ ਕਬੀਰ ਜੀਂ, ਪੰਨਾ 325.
2. ਉਹੀ, ਪੰਨਾ 326.
3. ਉਹੀ, ਸਲੋਕ ਭਗਤ ਕਬੀਰ ਜੀਉ ਕੇ, ਪੰਨਾ 1365.
4. 'ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥
   ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ ॥
   (ਉਹੀ, ਵਾਰ ਬਿਹਾਗੜਾ, ਪੰਨਾ 555)

5. (ੳ) ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ ॥
(ਗਉੜੀ ਬੈਰਾਗਣਿ ਕਬੀਰ ਜੀ, ਪੰਨਾ 332)
(ਅ) ਸਦ ਜੀਵਨੁ ਭਲੋ ਕਹਾਂਹੀ ॥
ਮੂਏ ਬਿਨੁ ਜੀਵਨੁ ਨਾਹੀ ॥ (ਸੋਰਠ ਕਬੀਰ ਜੀ, ਪੰਨਾ 655)
(ੲ) ਜੋ ਜੀਵਨ ਮਰਨਾ ਜਾਨੈ ॥
ਸੋ ਪੰਚ ਸੈਲ ਸੁਖ ਮਾਨੈ ॥ (ਸੋਰਠ ਕਬੀਰ ਜੀ, ਪੰਨਾ 655)
6. ਉਹੀ, ਰਾਗ ਮਾਰੂ ਬਾਣੀ ਕਬੀਰ ਜੀਉ ਕੀ, ਪੰਨਾ 1104.
7. ਉਹੀ, ਗਉੜੀ ਕਬੀਰ ਜੀ, ਪੰਨਾ 327.
8. ਉਹੀ, ਸਲੋਕ ਭਗਤ ਕਬੀਰ ਜੀਉ ਕੇ, ਪੰਨਾ 1365.
9. ਉਹੀ, ਪੰਨਾ 1364.
10. ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥
(ਉਹੀ, ਸਲੋਕ ਭਗਤ ਕਬੀਰ ਜੀਉ ਕੇ, ਪੰਨਾ 1366)
11. ਉਹੀ, ਗਉੜੀ ਕਬੀਰ ਜੀ, ਪੰਨਾ 326.

# ਕਬੀਰ

**ਡਾ. ਹਜਾਰੀ ਪ੍ਰਸਾਦ ਦ੍ਵਿਵੇਦੀ**

ਸਾਡੇ ਦੇਸ਼ ਦੇ ਜਿਨ੍ਹਾਂ ਸੰਤਾਂ ਨੇ ਜਾਤੀ ਧਰਮ ਤੇ ਈਸ਼ਵਰੀ ਪਰਮ ਸੱਤਯ ਦਾ ਪ੍ਰਗਟਾ ਕੀਤਾ ਹੈ ਅਤੇ ਆਪਣੀਆਂ ਅਨੁਭਵ-ਪੂਰਣ ਬਾਣੀਆਂ ਨਾਲ ਉਸ ਨੂੰ ਲੋਕਾਂ ਦੇ ਸਾਹਮਣੇ ਪਰਤੱਖ ਦਰਸਾਉਣ ਦਾ ਯਤਨ ਕੀਤਾ ਹੈ, ਉਹਨਾਂ ਵਿਚੋਂ ਕਬੀਰ ਦਾ ਸਥਾਨ ਬਹੁਤ ਹੀ ਮਹੱਤਵ-ਭਰਿਆ ਹੈ। ਰਵਾਯਤ ਅਨੁਸਾਰ ਕਬੀਰਦਾਸ ਦਾ ਜਨਮ ਸਿਕੰਦਰ ਲੋਧੀ ਦੇ ਸਮੇਂ ਵਿਚ ਹੋਇਆ ਸੀ ਤੇ ਉਹਨਾਂ ਨੇ ਸੁਆਮੀ ਰਾਮਾਨੰਦ ਕੋਲੋਂ ਬਚਪਨ ਵਿਚ ਦੀਖਿਆ ਲਈ ਸੀ ਅਤੇ ਮਰਨ ਸਮੇਂ ਕਾਂਸ਼ੀ ਛੱਡ ਕੇ ਮਗਹਰ ਚਲੇ ਗਏ ਸਨ। ਉਹਨਾਂ ਦੇ ਜੀਵਨ ਦਾ ਬਹੁਤਾ ਹਿੱਸਾ ਕਾਂਸ਼ੀ ਵਿਚ ਹੀ ਬੀਤਿਆ। ਸੰਪ੍ਰਦਾਇਕ ਰਵਾਇਤਾਂ ਅਨੁਸਾਰ ਉਹ ਕਿਸੇ ਬ੍ਰਾਹਮਣ ਵਿਧਵਾ ਦੇ ਪੁੱਤਰ ਸਨ। ਸਮਾਜਕ ਔਕੜਾਂ ਕਰਕੇ ਮਾਤਾ ਨੇ ਨਵਜੰਮੇ ਬਾਲਕ ਨੂੰ ਲਹਿਰਤਾਰਾ ਤਲਾ ਕੋਲ ਸੁੱਟ ਦਿੱਤਾ ਸੀ। ਸੰਜੋਗ ਨਾਲ ਨੀਰੂ ਨਾਂ ਦਾ ਇਕ ਜੁਲਾਹਾ ਉਸੇ ਰਾਹੋਂ ਲੰਘ ਰਿਹਾ ਸੀ। ਸਜਾਏ ਬਾਲਕ ਨੂੰ ਦੇਖ ਕੇ ਉਸ ਦਿਆਲੂ ਦੇ ਹਿਰਦੇ ਵਿਚ ਤਰਸ ਆ ਗਿਆ ਅਤੇ ਉਸਨੇ ਆਪਣੇ ਘਰ ਲਿਆ ਕੇ ਉਹਦੀ ਪਾਲਣਾ ਕੀਤੀ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਕਾਂਸ਼ੀ ਵਿਚ ਮਰਨ ਵਾਲਿਆਂ ਨੂੰ ਆਪੇ ਹੀ ਮੁਕਤੀ ਮਿਲ ਜਾਂਦੀ ਹੈ। ਕਬੀਰ ਦਾਸ ਅਜਿਹੇ ਵਿਸ਼ਵਾਸਾਂ ਦੇ ਗੇੜ ਵਿਚ ਆਉਣ ਵਾਲੇ ਨਹੀਂ ਸਨ। ਇਸੇ ਲਈ ਉਹ ਮਰਦੀ ਵਾਰੀ ਮਗਹਰ ਚਲੇ ਗਏ ਸਨ। ਉਨ੍ਹਾਂ ਦੇ ਸੁਰਗਵਾਸ ਹੋਣ ਦਾ ਸਮਾਂ ਸੰਮਤ 1575 ਦੀ ਮੱਘਰ ਸੁਦੀ ਏਕਾਦਸੀ ਕਿਹਾ ਜਾਂਦਾ ਹੈ। ਮਨੌਤ ਅਨੁਸਾਰ ਉਹਨਾਂ ਨੇ ਬੜੀ ਲੰਮੀ ਉਮਰ ਭੋਗੀ ਸੀ। ਲਗ-ਪਗ ਉਹਨਾਂ ਦਾ ਜਨਮ ਸੰਮਤ 1455 (ਸੰਨ 1398) ਵਿਚ ਹੋਇਆ ਸੀ, ਜਿਹਾ ਕਿ ਉਹਨਾਂ ਦੀ ਸੰਪ੍ਰਦਾਇ ਵਿਚ ਪ੍ਰਸਿੱਧ ਹੈ। ਇਸ ਤਰ੍ਹਾਂ ਸੰਨ ਈਸਵੀ ਦੀ ਪੂਰੀ ਪੰਦਰਵੀਂ ਸ਼ਤਾਬਦੀ ਅਤੇ ਉਹਨਾਂ ਤੋਂ ਕੁਝ ਮਗਰ ਤੱਕ ਉਹ ਜੀਉਂਦੇ ਰਹੇ। ਇਹ ਕਾਲ ਭਾਰਤੀ ਇਤਿਹਾਸ ਵਿਚ ਧਾਰਮਿਕ ਉੱਥਲ-ਪੁੱਥਲ ਅਤੇ ਆਦਾਨ-ਪ੍ਰਦਾਨ ਦਾ ਕਾਲ ਹੈ। ਇਸ ਤੋਂ ਕੁਝ ਸੌ ਵਰ੍ਹੇ ਪਹਿਲਾਂ ਭਾਰਤ ਵਿਚ ਇਸਲਾਮ ਜਿਹੇ ਸੁਸੰਗਠਿਤ ਮਜ਼੍ਹਬ ਦਾ ਆਗਮਨ ਹੋਇਆ ਸੀ। ਇਸਲਾਮ ਦਾ ਸਮਾਜਿਕ ਸੰਗਠਨ ਭਾਰਤ ਵਿਚ ਦੀਰਘ ਕਾਲ ਤੋਂ ਚਲੀ ਆਉਂਦੀ ਅਤੇ ਨਾ ਬਦਲੀ ਜਾਣ ਵਾਲੀ ਸਮਝੀ ਜਾਂਦੀ ਜਾਤ-ਪਾਤ ਦੀ ਕੱਟੜ ਵਿਵਸਥਾ ਲਈ ਇਕ ਜ਼ਬਰਦਸਤ ਚੁਨੌਤੀ ਸੀ। ਪਹਿਲੀ ਭਾਰਤ ਭਾਰਤ ਵਰਸ਼ ਨੂੰ ਇਕ ਨਵੀਂ ਧਰਮ-ਵਿਵਸਥਾ ਅਤੇ ਸਮਾਜ-ਵਿਵਸਥਾ ਦਾ, ਜੋ ਉਹਦੀ ਆਪਣੀ ਵਿਵਸਥਾ ਤੋਂ ਉੱਕਾ ਹੀ ਭਿੰਨ ਸੀ, ਟਾਕਰਾ ਕਰਨਾ ਪਿਆ। ਇਹ ਗੱਲ ਨਹੀਂ ਸੀ ਕਿ ਭਾਰਤ ਵਰਸ਼ ਵਿਚ ਉਸ ਤੋਂ ਪਹਿਲਾਂ ਹੋਰ ਜਾਤੀਆਂ ਆਈਆਂ ਹੀ ਨਹੀਂ ਸਨ। ਵਾਸਤਵ ਵਿਚ, ਜਿਹਾ ਕਿ ਪਰਮ ਕਵੀ ਰਾਬਿੰਦਰਾ ਨਾਥ ਠਾਕੁਰ ਨੇ ਕਿਹਾ ਹੈ, ਭਾਰਤ ਵਰਸ਼ ਅਨੇਕਾਂ ਮਾਨਵ ਜਾਤੀਆਂ ਦਾ ਮਹਾਂ ਸਾਗਰ ਹੈ। ਇਥੇ ਜਿਹੜੀ ਧਰਮ-ਵਿਵਸਥਾ ਪ੍ਰਚਲਤ ਸੀ, ਉਸ ਵਿਚ ਅਨੇਕਾਂ ਜਾਤੀਆਂ ਦਾ ਮੇਲ ਸੀ। ਇਕ ਜਾਤੀ ਦਾ ਇਕ ਵਿਅਕਤੀ ਦੂਜੀ ਜਾਤੀ ਵਿਚ ਨਹੀਂ ਬਦਲ ਸਕਦਾ ਸੀ, ਪਰ ਜੋ ਨਵੀਂ ਸਮਾਜ ਵਿਵਸਥਾ ਆਈ, ਉਹ ਇਸ ਨਾਲੋਂ ਠੀਕ ਉਲਟੀ ਸੀ। ਭਾਰਤੀ ਧਰਮ-ਸਾਧਨਾ ਵਿਚ ਇਕ ਜਾਤੀ ਦੇ ਅੱਡੋ ਅੱਡ ਵਿਅਕਤੀ ਅੱਡੋ ਅੱਡ ਵਿਸ਼ਵਾਸਾਂ ਉੱਤੇ ਚੱਲਦੇ ਹੋਏ ਵੀ ਉਸ ਜਾਤੀ ਦੇ ਹੀ ਅੰਗ ਰਹਿੰਦੇ ਸਨ। ਉਸ ਦਾ 'ਵਿਅਕਤਿਤ੍ਵ' ਅਲੱਗ ਹਸਤੀ ਰੱਖਦਾ ਸੀ, ਪਰ ਅਲੱਗ ਹੋ ਨਹੀਂ ਸਕਦਾ ਸੀ, ਪਰ ਅਲੱਗ ਸੱਤਾ ਨਹੀਂ ਰੱਖਦਾ ਸੀ। ਪਹਿਲੀ ਸਮਾਜ-ਵਿਵਸਥਾ ਵਿਚ ਜਾਤੀਗਤ ਵਿਸ਼ੇਸ਼ਤਾ ਬਚਾ ਕੇ ਵਿਅਕਤੀਗਤ ਧਰਮ-

ਸਾਧਨਾ ਚਲ ਸਕਦੀ ਸੀ, ਪਰ ਨਵੀਂ ਵਿਵਸਥਾ ਵਿਚ ਜਾਤੀਗਤ ਵਿਸ਼ੇਸ਼ਤਾ ਸਮਾਪਤ ਹੋ ਜਾਂਦੀ ਸੀ ਅਤੇ ਸਮੂਹਗਤ ਧਰਮ-ਸਾਧਨਾ ਹੋ ਸਕਦੀ ਸੀ। ਸੁਭਾਵਕ ਹੀ ਇਸ ਦੇ ਪ੍ਰਿਥਮ ਪ੍ਰਕਾਸ਼ ਦੇ ਸਮੇਂ ਸਮਾਜ ਅਤੇ ਧਰਮ ਦੇ ਖੇਤਰ ਵਿਚ ਇਕ ਪ੍ਰਕਾਰ ਦੀ ਗੱਡ-ਮੱਡ ਅਤੇ ਬੇਚੈਨੀ ਦਾ ਭਾਵ ਅਨੁਭਵ ਕੀਤਾ ਗਿਆ। ਕੁਝ ਸਮੇਂ ਲਈ ਇਉਂ ਜਾਪਿਆ ਕਿ ਭਾਰਤ ਵਰਸ਼ ਹੁਣ ਤੱਕ ਜਿਸ ਚਰਿਤ੍ਰ-ਸ਼ੁੱਧੀ ਅਤੇ ਜਾਤੀ-ਧਰਮ ਦੇ ਈਸ਼ਵਰੀ ਸਚ ਨੂੰ ਅਨਾਦਿ ਕਾਲ ਤੋਂ ਮਹੱਤਤਾ ਦਿੰਦਾ ਆ ਰਿਹਾ ਹੈ, ਉਹ ਧੁੰਦਲਾ ਪੈ ਜਾਵੇਗਾ। ਏਸੇ ਹੀ ਸਮੇਂ ਵਿਚ ਕਬੀਰ ਦਾਸ ਦਾ ਆਗਮਨ ਹੋਇਆ। ਉਹਨਾਂ ਨੇ ਉਤਲੀ ਪੱਧਰ ਦੇ ਸਮਾਜਿਕ ਵਿਕਾਰਾਂ ਨੂੰ ਦੇਖਿਆ ਤੇ ਸਮਝਿਆ, ਅਤੇ ਉਸ ਮੂਲ ਤੱਤ ਵੱਲ ਜਨਤਾ ਦਾ ਧਿਆਨ ਖਿੱਚਿਆ, ਜੋ ਦੋਹਾਂ ਸਮਾਜ-ਵਿਵਸਥਾਵਾਂ ਦੇ ਮੰਨਣ ਵਾਲੇ ਸਵੀਕਾਰ ਕਰਦੇ ਸਨ। ਪਰ ਬਾਹਰ ਦੇ ਆਚਾਰ ਉੱਤੇ ਜ਼ੋਰ ਦੇਣ ਦੇ ਕਾਰਨ ਉਹਨਾਂ ਦੀ ਦ੍ਰਿਸ਼ਟੀ ਅਸਪਸ਼ਟ ਅਤੇ ਧੁੰਦਲੀ ਹੋ ਗਈ ਸੀ। ਉਹਨਾਂ ਨੇ ਡਟ ਕੇ ਸਾਫ਼ ਸ਼ਬਦਾਂ ਵਿਚ ਆਖਿਆ ਕਿ 'ਅਰੇ ਇਨ ਦੋਊਨ ਰਾਹ ਨਾ ਪਾਈ' ਤੇ ਫਿਰ ਇਹ ਵੀ ਕਿਹਾ :

ਹਮਰੇ ਰਾਮ ਰਹੀਮ ਕਰੀਮਾ, ਕੇਸੌ ਅਲਹ ਰਾਮ ਸਤਿ ਸੋਈ,
ਬਿਸਮਿਲ ਮੇਟ ਬਿਸੰਭਰ ਏਕੈ, ਔਰ ਨ ਦੂਜਾ ਕੋਈ।

ਕਬੀਰ ਦਾਸ ਜਿਸ ਜੁਲਾਹੇ ਟੱਬਰ ਵਿਚ ਪਲੇ ਸਨ ਉਸ ਵਿਚ ਇਕ ਪਾਸੇ ਤਾਂ ਨਾਥ ਪੰਥੀ ਜੋਗੀਆਂ ਦੇ ਸੰਸਕਾਰ ਸਨ ਅਤੇ ਦੂਜੇ ਬੰਨੇ ਉਹ ਇਸਲਾਮ ਦੇ ਪ੍ਰਭਾਵ ਵਿਚ ਵੀ ਆਏ ਸਨ। ਮੈਂ ਆਪਣੀ 'ਕਬੀਰ' ਨਾਮੀ ਪੁਸਤਕ ਵਿਚ ਇਸ ਜੁਲਾਹਾ ਜਾਤੀ ਦੀ ਸਮਾਜਿਕ ਸਥਿਤੀ ਦਾ ਵਿਸਥਾਰ ਨਾਲ ਅਧਿਐਨ ਕਰਨ ਦਾ ਯਤਨ ਕੀਤਾ ਹੈ। ਇਥੇ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ। ਸੰਖੇਪ ਇਹ ਸਮਝਿਆ ਜਾ ਸਕਦਾ ਹੈ ਕਿ ਭਾਰਤ ਵਿਚ ਬੁਣਨ ਦਾ ਕਿੱਤਾ ਕਰਨ ਵਾਲੀਆਂ ਜਾਤੀਆਂ ਇਸਲਾਮ ਦੇ ਆਉਣ ਤੋਂ ਪਹਿਲਾਂ ਨਿਰਗੁਣਵਾਦੀ ਨਾਥ ਪੰਥੀ ਜੋਗੀਆਂ ਦੇ ਪ੍ਰਭਾਵ ਥੱਲੇ ਸਨ। ਇਸਲਾਮ ਨਾਲ ਵਾਕਫ਼ੀ ਤੋਂ ਉਹਨਾਂ ਨੂੰ ਇਕ ਨਵੇਂ ਸੰਗਠਿਤ ਧਰਮ-ਸੰਪ੍ਰਦਾਇ ਦੇ ਪ੍ਰਭਾਵ ਥਲੇ ਪਿੱਛੋਂ ਤੱਕ ਚਲਦੀਆਂ ਰਹੀਆਂ। ਕਾਂਸ਼ੀ ਦੇ ਜਿਸ ਜੁਲਾਹਾ ਬੰਸ ਵਿਚ ਕਬੀਰ ਦਾਸ ਦੀ ਪਾਲਣਾ ਹੋਈ ਸੀ, ਉਹ ਮੁਸਲਮਾਨ ਹੋ ਚੁੱਕਿਆ ਸੀ, ਪਰ ਉਸ ਵਿਚ ਨਾਥ ਪੰਥੀ ਜੋਗੀਆਂ ਦਾ ਪ੍ਰਭਾਵ ਅਜੇ ਵੀ ਬਾਕੀ ਸੀ। ਕਬੀਰ ਦਾਸ ਨੂੰ ਨਿਰਗੁਣ ਮਾਰਗ ਦੀ ਯੋਗ ਸਾਧਨਾ ਦੀ ਪਰਤੱਖ ਪਛਾਣ ਬਾਲਪੁਣੇ ਤੋਂ ਹੀ ਹੋ ਗਈ ਸੀ। ਮੁਸਲਮਾਨ ਵਰਗੇ ਸੰਗਠਿਤ ਅਤੇ ਦ੍ਰਿੜ੍ਹ ਮਤ ਦਾ ਵੀ ਉਹਨਾਂ ਉੱਤੇ ਪ੍ਰਭਾਵ ਪਿਆ, ਜਿਸਨੇ ਉਹਨਾਂ ਦੇ ਵਿਅਕਤਿੱਤਵ ਵਿਚ ਅਪੂਰਵ ਸਾਹਸ ਅਤੇ ਆਤਮ-ਵਿਸ਼ਵਾਸ ਦਾ ਸੰਚਾਰ ਕੀਤਾ। ਆਚਾਰਯ ਰਾਮਾਨੰਦ ਦੀ ਛੁਹ ਮਗਰੋਂ ਜੋਗ ਮਾਰਗ ਦੀ ਨੀਰਸਤਾ ਅਤੇ ਭਗਤੀ ਮਾਰਗ ਦੀ ਸਰਸਤਾ ਦਾ ਉਹਨਾਂ ਨੂੰ ਅਨੁਭਵ ਹੋਇਆ।

ਉਹਨਾਂ ਦੀ ਬਾਣੀ ਦੀ ਇਕ ਅਜਿਹੀ ਵੇਲ ਨਾਲ ਤੁਲਨਾ ਦਿੱਤੀ ਜਾ ਸਕਦੀ ਹੈ ਜੋ ਜੋਗ ਦੇ ਖੇਤਰ ਵਿਚ ਭਗਤੀ ਦਾ ਬੀਜ ਪੈਣ ਨਾਲ ਪੁੰਗਰ ਪਈ ਸੀ। ਉਹਨੀਂ ਦਿਨੀਂ ਉੱਤਰ ਦੇ ਹਠ-ਜੋਗੀਆਂ ਅਤੇ ਦੱਖਣ ਦੇ ਭਗਤਾਂ ਵਿਚ ਮੌਲਕ ਅੰਤਰ ਸੀ। ਇਕ ਟੁੱਟ ਜਾਂਦਾ ਸੀ, ਪਰ ਝੁਕਦਾ ਨਹੀਂ ਸੀ, ਦੂਜਾ ਝੁਕ ਜਾਂਦਾ ਸੀ ਪਰ ਟੁੱਟਦਾ ਨਹੀਂ ਸੀ। ਇਕ ਲਈ ਸਮਾਜ ਦੀ ਊਚ-ਨੀਚ ਦੀ ਭਾਵਨਾ ਵਿਅੰਗ ਤੇ ਚੋਟ ਕਰਨ ਦਾ ਵਿਸ਼ਾ ਸੀ, ਦੂਜੇ ਲਈ ਮਰਿਆਦਾ ਅਤੇ ਬੰਧੇਜ ਦਾ। ਇਸ ਉੱਤੇ ਵੀ ਦੋਹਾਂ ਵਿਚ ਵਿਰੋਧ ਇਹ ਕਿ ਇਕ ਜਿਥੇ ਸਮਾਜਿਕ ਵਿਤਕਰਿਆਂ ਨੂੰ ਅਨਿਆਂ ਸਮਝ ਕੇ ਵੀ ਵਿਅਕਤੀ ਨੂੰ ਸਭ ਤੋਂ ਉੱਪਰ ਰੱਖਦਾ ਸੀ, ਉਥੇ ਦੂਜਾ ਸਮਾਜਿਕ ਉੱਚਤਾ ਦਾ ਅਧਿਕਾਰੀ ਹੋ ਕੇ ਵੀ ਆਪਣੇ ਆਪ ਨੂੰ 'ਤ੍ਰਿਣਾਦਪਿ ਸੁਨੀ ਚੇਨ' (ਤ੍ਰਿਣ ਤੋਂ ਵੀ ਗਿਆ ਗੁਜ਼ਰਿਆ) ਸਮਝਣ ਵਿਚ ਗੌਰਵ ਅਨੁਭਵ ਕਰਦਾ ਸੀ। ਜੋਗੀ ਡਟ ਕੇ ਜਾਤੀ ਭੇਦ ਉੱਤੇ ਸੱਟ ਮਾਰਦਾ ਸੀ, ਬਾਹਰਲੇ ਦਿਖਾਵੇ ਅਤੇ ਸਰੀਰਕ ਸ੍ਰੇਸ਼ਟਤਾ ਨੂੰ ਫਿਟਕਾਰ ਪਾਉਂਦਾ ਸੀ, ਪਰ ਅੰਦਰ ਅਤੇ ਬਾਹਰ ਜੋਗ ਮਾਰਗ ਦਾ ਹਰ ਇਕ ਧਾਰਨੀ ਸਮਾਜ ਦੇ ਹੋਰਨਾਂ ਜੀਵਾਂ ਨਾਲੋਂ ਆਪਣੇ ਆਪ ਨੂੰ ਉੱਤਮ ਗਿਣਦਾ ਸੀ, ਦੂਜਿਆਂ ਦੀ ਬਾਹਰਮੁਖੀ ਬਿਰਤੀ ਉੱਤੇ ਤਰਸ ਖਾਂਦਾ

ਸੀ, ਕਈ ਤਰ੍ਹਾਂ ਦੀਆਂ ਗੁੰਝਲਦਾਰ ਗੱਲਾਂ ਨਾਲ ਉਹਦਾ ਮਖ਼ੌਲ ਉਡਾਉਂਦਾ ਸੀ ਤੇ ਆਸ ਕਰਦਾ ਸੀ ਕਿ ਲੋਕ ਉਸਦੇ ਅਚਰਜ ਕ੍ਰਿਸ਼ਮੇ ਦੇਖ ਕੇ ਦੰਦਾਂ ਵਿਚ ਉਂਗਲੀ ਲੈ ਲੈਣਗੇ। ਭਗਤ, ਜਾਤੀ-ਭੇਦ, ਵਰਣਾਸ਼੍ਰਮ ਵਿਵਸਥਾ ਅਤੇ ਉੱਚੀ ਮਰਿਯਾਦਾ ਨੂੰ ਸਿਰ-ਮੱਥੇ ਸਵੀਕਾਰ ਕਰ ਲੈਂਦਾ ਸੀ, ਆਪਣੇ ਆਪ ਨੂੰ ਭਵ-ਸਾਗਰ ਵਿਚ ਭਟਕਦਾ ਹੋਇਆ ਭੁੱਲੜ ਪ੍ਰਾਣੀ ਮੰਨਦਾ ਸੀ, ਆਪਣੀ ਪੁਰਾਣੀ ਪਾਪ-ਭਾਵਨਾ ਲਈ ਵਾਰ-ਵਾਰ ਪਸ਼ਚਾਤਾਪ ਕਰਦਾ ਸੀ ਅਤੇ ਆਸ਼ਾ ਕਰਦਾ ਸੀ ਕਿ ਅੰਤਰਜਾਮੀ ਭਗਵਾਨ ਉਸਦੀ ਹਰ ਇਕ ਪੁਕਾਰ ਨੂੰ ਜ਼ਰੂਰ ਸੁਣ ਲੈਣਗੇ ਤੇ ਉਹਨੂੰ ਭਵ-ਬੰਧਨ ਤੋਂ ਜ਼ਰੂਰ ਮੁਕਤ ਕਰ ਦੇਣਗੇ। ਇਕ ਨੂੰ ਆਪਦੇ ਗਿਆਨ ਦਾ ਗਰਬ ਸੀ, ਦੂਜੇ ਨੂੰ ਆਪਣੇ ਅਗਿਆਨ ਦਾ ਭਰੋਸਾ; ਇਕ ਲਈ ਪਿੰਡ ਹੀ ਬ੍ਰਹਮੰਡ ਸੀ ਅਤੇ ਦੂਜੇ ਲਈ ਸਾਰਾ ਬ੍ਰਹਮੰਡ ਵੀ ਪਿੰਡ। ਇਕ ਦਾ ਭਰੋਸਾ ਆਪਣੇ ਉੱਤੇ ਸੀ, ਦੂਜੇ ਦਾ ਰਾਮ ਉੱਤੇ; ਇਕ ਪ੍ਰੇਮ ਨੂੰ ਦੁਰਬਲ ਸਮਝਦਾ ਸੀ, ਦੂਜਾ ਗਿਆਨ ਨੂੰ ਕਠੋਰ; ਇਕ ਜੋਗੀ ਸੀ, ਦੂਜਾ ਭਗਤ।

ਸਧਾਰਨ ਜਨਤਾ ਵਿਚ ਇਹਨਾਂ ਦੋਹਾਂ ਤੋਂ ਦੋ ਤਰ੍ਹਾਂ ਦਾ ਪ੍ਰਤਿਕਰਮ ਹੋਇਆ। ਇਕ ਨੇ ਸ਼ਰਧਾਲੂ ਗ੍ਰਿਹਸਥੀ ਦੇ ਚਿਤ ਵਿਚ ਸ਼ੰਕਾ ਦਾ ਭਾਵ ਪੈਦਾ ਕਰ ਦਿੱਤਾ। ਉਹ ਸੋਚਣ ਲਗਿਆ ਕਿ ਮਾਇਆ ਵਿਕਰਾਲ ਹੈ, ਇਸ ਤੋਂ ਛੁਟਕਾਰਾ ਪਾਉਣਾ ਕਠਨ ਹੈ, ਸਿਧੀ ਦਾ ਮਾਰਗ ਬਿਖੜਾ ਹੈ, ਜੋਗ-ਕਿਰਿਆ ਹੀਣ ਵਿਅਕਤੀ ਦੀ ਨਾ ਜਾਣੀਏ ਕੀ ਦੁਰਗਤੀ ਹੋਵੇਗੀ, ਚੌਰਾਸੀ ਲੱਖ ਜੂਨਾਂ ਵਿਚ ਪਤਾ ਨਹੀਂ ਕਦ ਤਕ ਉਹ ਭਟਕਦਾ ਫਿਰੇਗਾ। ਭਵਜਲ ਵਿਕਟ ਹੈ, ਮਾਇਆ-ਚੱਕਰ ਅਨੰਤ ਹੈ, ਸਾਧਨਾ ਮਾਰਗ ਦੁਰਗੰਮ ਹੈ, ਵਿਘਨਾਂ ਦੀ ਸੈਨਾ ਰਾਹ ਰੋਕੀ ਖੜ੍ਹੀ ਹੈ ਅਤੇ ਗ੍ਰਿਹਸਥ ਬੇਵਸ ਹੈ। ਦੂਜੇ (ਭਗਤ) ਨੇ ਉਹਨਾਂ ਨੂੰ ਅਵੇਸਲਾ ਬਣਾ ਦਿੱਤਾ। ਭੁਲ ਕੇ ਵੀ ਜਿਸਨੇ ਹਰੀ ਦਾ ਨਾਮ ਲੈ ਲਿਆ, ਉਹਨੂੰ ਕੁਝ ਹੋਰ ਕਰਨ ਦੀ ਲੋੜ ਨਹੀਂ ਹੈ, ਵਿਸ਼ਨੂੰ ਦਾ ਤਿਲਕ ਕਿਸੇ ਤਰ੍ਹਾਂ ਜੇ ਮੱਥੇ ਉੱਤੇ ਲਗ ਗਿਐ ਤਾਂ ਬੈਕੁੰਠ ਦਾ ਬੂਹਾ ਖੁਲ੍ਹਾ ਹੈ, ਤੁਲਸੀ ਦੀ ਮਾਲਾ ਜੇ ਕਿਸੇ ਤਰ੍ਹਾਂ ਮਿਲ ਗਈ ਤਾਂ ਗੋਲੋਕ ਵਿਚ ਸਥਾਨ ਨਿਸ਼ਚਿਤ ਹੈ ਅਤੇ ਕਲਜੁਗ ਸਾਰੇ ਜੁਗਾਂ ਤੋਂ ਚੰਗਾ ਹੈ ਕਿਉਂਕਿ ਇਸ ਵਿਚ ਮਾਣਸ-ਪਾਪ ਦਾ ਕੁਝ ਵੀ ਫਲ ਨਹੀਂ ਹੁੰਦਾ, ਹਾਂ, ਮਾਣਸ-ਪੁੰਨ ਦਾ ਪੂਰਾ ਫਲ ਮਿਲਦਾ ਹੈ। ਰਾਮ ਦਾ ਨਾਮ ਰਾਮ ਤੋਂ ਵੀ ਵੱਡਾ ਹੈ, ਭੈ ਦੀ ਕੋਈ ਲੋੜ ਨਹੀਂ। ਜੋਗ ਨੇ ਗ੍ਰਿਹਸਤ ਨੂੰ ਲੋੜ ਤੋਂ ਵੱਧ ਸ਼ੰਕਿਆਂ-ਭਰਿਆ ਬਣਾ ਦਿੱਤਾ, ਭਗਤੀ ਨੇ ਪੂਰਾ ਆਸ਼ਾਵਾਦੀ। ਇਕ ਨੇ ਮੁਕਤੀ ਨੂੰ ਮਹਿੰਗਾ ਸੌਦਾ ਬਣਾ ਦਿੱਤਾ, ਦੂਜੇ ਨੇ ਬਹੁਤ ਸਸਤਾ। ਜੋਗ ਵਿਚ ਨਿਰੀ ਭਾਵੁਕਤਾ ਨੂੰ ਕੋਈ ਥਾਂ ਨਹੀਂ। ਜਿਹੜੀ ਭਗਤੀ ਪੈਰ ਪੈਰ ਉੱਤੇ ਭਗਤ ਨੂੰ ਬੇ-ਵਸ, ਨਿਤਾਣਾ ਅਤੇ ਭੌਰ ਭੌਰ ਹੋ ਜਾਣ ਦੀ ਅਵਸਥਾ ਵਿਚ ਲੈ ਆਉਂਦੀ ਹੈ, ਉਹ ਇਸ ਖੇਤਰ ਵਿਚ ਅਣਜਾਣੀ ਸੀ, ਅਤੇ ਜੇ ਸਚਮੁਚ ਹੀ ਭਾਗ ਅਤੇ ਬੇਭਾਗ ਕਲਪਤ ਹਨ, ਕਲਪ-ਵਿਕਲਪ ਵਾਧੂ ਹਨ, ਸੰਸਾਰ ਮ੍ਰਿਗਜਲੀ ਹੈ, ਪਰਮ ਤੱਤ੍ਵ ਵਿਭਾਗ ਅਤੇ ਅਵਿਭਾਗ ਤੋਂ ਪਰੇ ਹੈ, ਸੂਖਮ ਤੇ ਸਥੂਲ ਤੋਂ ਰਹਿਤ ਹੈ, ਜੋ ਉਹ ਇਕ-ਰਸ ਹੈ, ਸਮ-ਰਸ ਹੈ, ਤਾਂ ਫਿਰ ਰੋਣ ਤੋਂ ਕੀ ਬਣਦਾ ਹੈ ? ਅਖੰਡ-ਚੈਤੰਨਯ-ਸਰੂਪ ਮਾਇਆ ਰਹਿਤ ਪਰਮ-ਪੁਰਖ ਦੇ ਸਾਹਮਣੇ ਇਹ ਵਿਰਲਾਪ ਕਿਉਂ ? ਉਸ ਗੁਣਹੀਣ, ਵਿਕਾਰ-ਹੀਣ, ਦਇਆ-ਮਾਇਆ-ਹੀਣ ਦੀ ਪੂਜਾ ਕੀ, ਅਤੇ ਉਸਤਤੀ ਕੀ ? (ਅਵਧੂਤ ਗੀਤਾ)। ਨਿਰਮਮਤਾ ਅਤੇ ਅਮਾਇਕਤਾ ਜੋਗ ਦੀ ਪਹਿਲੀ ਸ਼ਰਤ ਹੈ। ਇਸੇ ਲਈ ਉਹ ਆਪਣੇ ਪੈਰੋਕਾਰ ਨੂੰ ਅੱਖੜ ਬਣਾ ਦਿੰਦਾ ਹੈ। ਕਬੀਰ ਦਾਸ ਨੇ ਵੀ ਇਹ ਅੱਖੜਤਾ ਜੋਗੀਆਂ ਤੋਂ ਵਿਰਸੇ ਵਿਚ ਲਈ ਸੀ। ਸੰਸਾਰ ਵਿਚ ਭਟਕਦੇ ਹੋਏ ਜੀਵਾਂ ਨੂੰ ਦੇਖ ਕੇ ਕਰੁਣਾ ਦੇ ਭਾਵ ਨਾਲ ਉਹ ਸਹਿਮ ਨਹੀਂ ਸਨ ਜਾਂਦੇ, ਸਗੋਂ ਹੋਰ ਵੀ ਕਠੋਰ ਹੋ ਕੇ ਉਹਨੂੰ ਫਿਟਕਾਰ ਪਾਉਂਦੇ ਸਨ। ਪਰ ਅੱਖੜਤਾ ਕਬੀਰ ਦਾਸ ਦਾ ਸਰਬ ਪ੍ਰਧਾਨ ਗੁਣ ਨਹੀਂ ਹੈ। ਜਦ ਉਹ ਅਵਧੂ ਜਾਂ ਜੋਗੀ ਨੂੰ ਸੰਬੋਧਨ ਕਰਦੇ ਹਨ ਤਦ ਉਹਨਾਂ ਦੀ ਅੱਖੜਤਾ ਪੂਰੇ ਚੜ੍ਹਾਅ ਉੱਤੇ ਹੁੰਦੀ ਹੈ। ਉਹ ਜੋਗ ਦੇ ਕਠਨ ਮਾਰਗਾਂ ਦਾ ਬਿਆਨ ਕਰਦੇ ਹਨ, ਗਗਨ ਅਤੇ ਪਵਨ ਦੀ ਬੁਝਾਰਤ ਸਮਝਾਉਂਦੇ ਹਨ, 'ਸੁੰਨ' ਅਤੇ 'ਸਹਿਜ' ਦਾ ਰਹੱਸ ਪੁੱਛਦੇ ਹਨ, ਦ੍ਵੈਤ ਅਤੇ ਅਦ੍ਵੈਤ ਦੇ ਤੱਤ ਦੀ ਚਰਚਾ ਕਰਦੇ

ਹਨ ਅਤੇ ਅਵਧੂ ਦੀ ਅਗਿਆਨਤਾ ਉੱਤੇ ਕੁਟਿਲ ਹਾਸੀ ਹੱਸਦੇ ਹਨ।

ਪਰ ਉਹ ਸੁਭਾਉ ਦੇ ਫੱਕਰ ਸਨ। ਚੰਗਾ ਹੋਵੇ ਜਾਂ ਮੰਦਾ, ਖਰਾ ਹੋਵੇ ਜਾਂ ਖੋਟਾ, ਜਿਸ ਨਾਲ ਇਕ ਵਾਰੀ ਚੰਬੜ ਗਏ, ਜ਼ਿੰਦਗੀ ਭਰ ਚੰਬੜੇ ਰਹੇ, ਇਹ ਸਿਧਾਂਤ ਉਹਨਾਂ ਨੂੰ ਪਸੰਦ ਨਹੀਂ ਸੀ। ਉਹ ਸੱਚ ਦੇ ਜਗਿਆਸੂ ਸਨ ਅਤੇ ਕੋਈ ਮੋਹ-ਮਮਤਾ ਉਹਨਾਂ ਨੂੰ ਆਪਣੇ ਰਾਹੋਂ ਥਿੜਕਾ ਨਹੀਂ ਸਕਦੀ ਸੀ। ਉਹ ਆਪਣਾ ਘਰ ਫੂਕ ਕੇ ਹੱਥ ਵਿਚ ਚੁਆਤੀ ਲੈ ਕੇ ਨਿਕਲ ਤੁਰੇ ਸਨ ਤੇ ਕੇਵਲ ਉਸੇ ਨੂੰ ਸਾਥੀ ਬਣਾਉਣ ਲਈ ਤਿਆਰ ਸਨ, ਜੋ ਉਹਨਾਂ ਹੱਥੀਂ ਆਪਣਾ ਘਰ ਵੀ ਫੂਕਵਾ ਸਕੇ।

ਹਮ ਘਰ ਜਾਰਾ ਆਪਨਾ, ਲਿਯਾ ਮੁਰਾੜਾ ਹਾਥ।
ਅਬ ਘਰ ਜਾਰੋਂ ਤਾਸੁ ਕਾ, ਜੋ ਚਲੈ ਹਮਾਰੇ ਸਾਥ।

ਉਹ ਸਿਰ ਤੋਂ ਪੈਰਾਂ ਤੱਕ ਮਸਤ-ਮੌਲਾ ਸਨ। ਮਸਤ ਜੋ ਬੀਤੇ ਅਮਲਾਂ ਦਾ ਹਿਸਾਬ ਨਹੀਂ ਰੱਖਦਾ, ਵਰਤਮਾਨ ਕਰਮਾਂ ਨੂੰ ਸਭ ਕੁਝ ਨਹੀਂ ਸਮਝਦਾ ਅਤੇ ਭਵਿੱਖ ਵਿਚ ਸਭ ਕੁਝ ਝਾੜ ਕੇ ਨਿਕਲ ਜਾਂਦਾ ਹੈ। ਜੋ ਦੁਨੀਆਂਦਾਰ ਕੀਤੇ ਕਤਾਏ ਦਾ ਲੇਖਾ ਜੋਖਾ ਨਹੀਂ ਰੱਖਦਾ ਹੈ ਉਹ ਮਸਤ ਨਹੀਂ ਹੋ ਸਕਦਾ। ਜੋ ਲੰਘੇ ਬੀਤੇ ਦਾ ਚਿੱਠਾ ਖੋਲ੍ਹੀ ਰੱਖਦਾ ਹੈ, ਉਹ ਭਵਿੱਖ ਦਾ ਪ੍ਰੇਮੀ ਨਹੀਂ ਹੋ ਸਕਦਾ। ਜੋ ਇਸ਼ਕ ਦਾ ਮਤਵਾਲਾ ਹੈ ਉਹ ਦੁਨੀਆਂ ਦੇ ਮਾਪਾਂ ਜੋਖਾਂ ਨਾਲ ਆਪਣੀ ਸਫ਼ਲਤਾ ਦਾ ਹਿਸਾਬ ਨਹੀਂ ਕਰਦਾ। ਕਬੀਰ ਵਰਗੇ ਫੱਕਰ ਨੂੰ ਦੁਨੀਆਂ ਦੀ ਹੁਸ਼ਿਆਰੀ ਨਾਲ ਕੀ ਵਾਸਤਾ ਹੈ?

ਹਮਨ ਹੈਂ ਇਸ਼ਕ ਮਸਤਾਨਾ, ਹਮਨ ਕੋ ਹੋਸ਼ਿਆਰੀ ਕਯਾ।
ਰਹੈਂ ਆਜ਼ਾਦ ਯਾ ਜਗ ਸੇ, ਹਮਨ ਦੁਨਿਯਾ ਮੇਂ ਯਾਰੀ ਕਯਾ।

ਕਬੀਰ ਦਾਸ ਭਗਤ ਅਤੇ ਪਤੀਬ੍ਰਤਾ ਨੂੰ ਇੱਕੋ ਲੜੀ ਵਿਚ ਰੱਖਦੇ ਸਨ। ਦੋਹਾਂ ਦਾ ਧਰਮ ਕਠੋਰ ਹੈ, ਦੋਹਾਂ ਦੀ ਬਿਰਤੀ ਕੋਮਲ ਹੈ। ਦੋਹਾਂ ਦੇ ਸਾਹਮਣੇ ਲੋਭ-ਲਾਲਚ ਵਿਚ ਪੈਣਾ ਜੰਜਾਲ ਹੈ, ਦੋਵੇਂ ਹੀ ਕੰਚਨ ਦੀ ਨਿਆਈ ਹਨ—ਬਾਹਰੋਂ ਕੋਮਲ, ਵਿਚੋਂ ਕਠੋਰ, ਬਾਹਰੋਂ ਨਾਜ਼ੁਕ ਤੇ ਵਿਚੋਂ ਸਖ਼ਤ; ਸਭ ਦੀ ਸੇਵਾ ਵਿਚ ਨਿਵਣਾ ਪਰ ਆਰਾਧਨਾ ਇਕੋ ਦੀ ਹੈ। ਪਤੀਬ੍ਰਤਾ ਨੂੰ ਹੀ ਭਗਤ ਨਾਲ ਤੁਲਨਾ ਦਿੱਤੀ ਜਾ ਸਕਦੀ ਹੈ। ਸੰਧੂਰ ਦੀ ਥਾਂ ਸੁਹਾਗਣ ਨੂੰ ਕੱਜਲ ਨਹੀਂ ਦਿੱਤਾ ਜਾ ਸਕਦਾ ਅਤੇ ਕਬੀਰ ਦੇ ਨੈਣਾਂ ਵਿਚ ਹੀ ਰਾਮ ਰਮ ਗਿਆ ਹੋਵੇ ਤਾਂ ਦੂਜਾ ਨਹੀਂ ਰਮ ਸਕਦਾ:

ਕਬੀਰ ਰੇਖ ਸਿੰਦੂਰ ਕੀ ਕਾਜਲ ਦਿਯਾ ਨ ਜਾਈ।
ਨੈਨੁ ਰਮਈਯਾ ਰਮਿ ਰਹਾ, ਦੂਜਾ ਕਹਾਂ ਸਮਾਈ॥

ਭਗਤ ਦੀ ਇਹ ਪ੍ਰਾਰਥਨਾ ਕੇਵਲ ਸਤੀ ਨੂੰ ਹੀ ਸੋਭ ਸਕਦੀ ਹੈ:

ਨੈਨਾ ਅੰਤਰ ਆਵ ਤੂੰ, ਜਯੋਂ ਹੀ ਨੈਨ ਝੇਪਉਂ।
ਨਾ ਹੌਂ ਦੇਖੂੰ ਔਰ ਕੂੰ, ਨਾ ਤੁਮਹ ਦੇਖਨ ਦੇਉਂ॥
ਮੇਰਾ ਮੁਝ ਮੇਂ ਕੁਛ ਨਹੀਂ, ਜੋ ਕੁਝ ਹੈ ਸੋ ਤੇਰਾ।
ਤੇਰਾ ਤੁਝ ਕੋ ਸੌਂਪਨਾ, ਕਯਾ ਲਗੈ ਹੈ ਮੇਰਾ॥

ਉਹਨਾਂ ਵਿਚ ਇਹ ਜੋ ਆਪਣੇ ਵਲ ਤੇ ਆਪਣੇ ਪ੍ਰਿਯ ਵਲ ਇਕ ਅਖੰਡ, ਅਡੋਲ ਵਿਸ਼ਵਾਸ ਸੀ, ਉਸੇ ਨੇ ਉਹਨਾਂ ਦੀ ਕਵਿਤਾ ਵਿਚ ਅਸਾਧਾਰਨ ਸ਼ਕਤੀ ਭਰ ਦਿੱਤੀ ਹੈ। ਉਹਨਾਂ ਦੇ ਭਾਵ ਸਧੇ ਹਿਰਦੇ ਵਿਚੋਂ ਨਿਕਲੇ ਤੇ ਸਿਧੇ ਸਰੋਤੇ ਉੱਤੇ ਅਸਰ ਕਰਦੇ ਹਨ।

ਦੂਜਿਆਂ ਦੇ ਅੰਧ-ਵਿਸ਼ਵਾਸ ਉੱਤੇ ਕੱਸ ਕੇ ਸੱਟ ਮਾਰਨ ਵਾਲੇ ਕਬੀਰ ਪ੍ਰੇਮ ਦੇ ਪ੍ਰਸੰਗ ਵਿਚ ਅਧੀਰ ਹੋ ਉਠਦੇ ਹਨ। ਪ੍ਰਿਯ ਵਿਚ ਨਿਸਚਾ ਤਾਂ ਹੈ ਪਰ ਮਨ ਨੂੰ ਪਰਤੀਤ ਨਹੀਂ ਹੁੰਦੀ ਕਿ ਇਹ ਪ੍ਰੇਮ-ਰਸ ਦੀ ਪ੍ਰਾਪਤੀ ਹੈ। ਕੀ ਪਤਾ ਉਸ ਪ੍ਰੀਤਮ ਨੂੰ ਕਿਹੜਾ ਢੰਗ ਪਸੰਦ ਹੈ, ਉਹ ਕਿਹੜੇ ਵੇਸਾਂ ਵਲ ਰੁਚੀ ਰੱਖਦਾ ਹੈ। ਹਾਏ, ਉਸ ਅਜਬ ਮਸਤਾਨੇ ਪ੍ਰਿਯ ਦਾ ਮਿਲਾਪ, ਕਿਹੋ ਜਿਹਾ ਹੁੰਦਾ ਹੋਵੇਗਾ।

ਮਨ ਪਰਤੀਤਿ ਨ ਪ੍ਰੇਮ-ਰਸ, ਨਾ ਇਸ ਤਨ ਮੇਂ ਢੰਗ।
ਕਯਾ ਜਾਣੋਂ ਉਸ ਪੀਵ ਸੂੰ, ਕੈਸੀ ਰਹਸੀ ਰੰਗ।

(ਕਬੀਰ ਗ੍ਰੰਥਾਵਲੀ, ਪੰ. 20)

ਇਸ ਉਕਤੀ ਨੂੰ ਆਪਣੇ ਸੰਬੰਧੀ ਅਵਿਸ਼ਵਾਸ ਸਮਝਣਾ ਗ਼ਲਤੀ ਹੋਵੇਗੀ। ਇਸ ਵਿਚ ਕੇਵਲ ਪ੍ਰੇਮ ਦੀ ਤੀਖਣਤਾ ਪ੍ਰਗਟ ਹੋਈ ਹੈ। ਭਗਤ ਨੂੰ ਆਪਣੇ ਉੱਤੇ ਪੂਰਨ ਵਿਸ਼ਵਾਸ ਹੈ, ਪਰ ਪ੍ਰਿਯ ਦੀ ਉੱਚਤਾ ਤੇ ਮਹਿਮਾ ਸੰਬੰਧੀ ਉਹਦਾ ਵਿਸ਼ਵਾਸ ਹੋਰ ਵੀ ਵੱਧ ਹੈ। ਅਵਿਚਲ ਪ੍ਰੇਮੀ ਇਹ ਸੋਚਦਾ ਹੈ ਕਿ ਉਸਦਾ ਪ੍ਰੇਮੀ ਅਤ੍ਰਿਪਤ ਨਾ ਮੁੜ ਜਾਵੇ। ਆਪਣੀ ਅਪੂਰਣਤਾ ਇਸ ਉਤਸੁਕਤਾ ਅਤੇ ਸੰਦੇਹ ਦੇ ਕਾਰਨ ਹੁੰਦੀ ਹੈ, ਆਪਣੇ ਸਬੰਧੀ ਅਵੱਗਿਆ ਨਹੀਂ।

ਕਬੀਰ ਇਕ ਪਾਸੇ ਜਿਥੇ ਅਵਧੂ ਜਾਂ ਸਿਧ ਜੋਗੀ ਉੱਤੇ ਕੱਸ ਕੇ ਵਾਰ ਕਰਦੇ ਹਨ ਅਤੇ ਉਸਦੇ ਛੁੱਚ ਗਿਆਨ ਨੂੰ ਹਾਸੋ-ਹੀਣਾ ਸਮਝਦੇ ਹਨ, ਉਥੇ ਦੂਜੇ ਪਾਸੇ ਉਹ ਪੰਡਿਤ, ਸ਼ੇਖ਼ ਅਤੇ ਕਾਜ਼ੀ ਉੱਤੇ ਵੀ ਕਰਾਰੀ ਚੋਟ ਕਰਦੇ ਹਨ, ਪਰ ਜਦ 'ਸ਼ੇਖ਼' ਜਾਂ 'ਪੰਡਿਤ' ਉੱਤੇ ਵਾਰ ਕਰਨ ਲਈ ਤਿਆਰ ਹੁੰਦੇ ਹਨ ਤਾਂ ਉਨੇ ਸਾਵਧਾਨ ਨਹੀਂ ਹੁੰਦੇ, ਜਿੰਨੇ ਅਵਧੂਤ ਜਾਂ ਜੋਗੀ ਉੱਤੇ ਵਾਰ ਕਰਨ ਸਮੇਂ। ਕਾਰਨ ਇਹ ਹੈ ਕਿ 'ਪੰਡਿਤ' ਅਤੇ 'ਸ਼ੇਖ਼' ਦੇ ਗਿਆਨ-ਭੰਡਾਰ ਨੂੰ ਉਹਨਾਂ ਨੇ ਉਨੀ ਸੂਖਮਤਾ ਨਾਲ ਨਹੀਂ ਦੇਖਿਆ ਸੀ, ਜਿੰਨੀ ਬਰੀਕੀ ਨਾਲ ਅਵਧੂਤ ਦੀ ਸਾਧਨਾ ਵੇਖੀ ਸੀ। ਇਸੇ ਲਈ ਉਹ ਵਾਰ ਏਨਾ ਕਾਰੀ ਨਹੀਂ ਹੁੰਦਾ। ਉਹ ਪੰਡਿਤ ਅਤੇ ਸ਼ੇਖ਼ ਨੂੰ ਇਸ ਤਰ੍ਹਾਂ ਪੁਕਾਰਦੇ ਹਨ, ਜਿਵੇਂ ਉਹ ਉੱਕਾ ਨੰਗ ਜਿਹੇ ਜੀਵ ਹੋਣ, ਕੇਵਲ ਬਾਹਰੀ ਦਿਖਾਵਿਆਂ ਵਾਲੇ ਕੁਸਸਕਾਰਾਂ ਦੇ ਪੁਤਲੇ। ਸਾਧਾਰਣ ਹਿੰਦੂ ਗ੍ਰਹਿਸਤੀ ਉੱਤੇ ਵਾਰ ਕਰਦਿਆਂ ਉਹ ਲਾ-ਪਰਵਾਹ ਹੁੰਦੇ ਹਨ, ਇਸੇ ਲਈ ਲਾ-ਪ੍ਰਵਾਹੀ ਭਰੀ ਇਕ ਹਾਸੀ ਉਹਨਾਂ ਦੇ ਬੁੱਲ੍ਹਾਂ ਉੱਤੇ ਖੇਡਦੀ ਰਹਿੰਦੀ ਹੈ, ਮਾਨੋ ਉਹ ਇਹਨਾਂ ਆਪਣੇ ਆਦਮੀਆਂ ਨੂੰ ਇਸ ਯੋਗ ਵੀ ਨਾ ਸਮਝਦੇ ਹੋਣ, ਜਿਨ੍ਹਾਂ ਉੱਤੇ ਵਾਰ ਕੀਤਾ ਜਾ ਸਕੇ, ਪਰ ਉਸ ਲਾ-ਪ੍ਰਵਾਹੀ ਦੇ ਕਾਰਨ ਹੀ ਇਹਨਾਂ ਵਾਰਾਂ ਵਿਚ ਇਸ ਸਹਿਜ ਸਹਿਜ ਭਾਵ ਅਤੇ ਇਕ ਜੀਵੰਤ ਕਾਵਿ ਮੂਰਤੀਮਾਨ ਹੋ ਉਠਿਆ ਹੈ। ਇਹ ਲਾ-ਪ੍ਰਵਾਹੀ ਕਬੀਰ ਦੇ ਵਿਅੰਗਾਂ ਦੀ ਜਾਨ ਹੈ। ਸੱਚ ਪੁਛਿਆ ਜਾਵੇ ਤਾਂ ਅੱਜ ਤੱਕ ਅਜਿਹਾ ਵਿਅੰਗਕਾਰ ਪੈਦਾ ਹੀ ਨਹੀਂ ਹੋਇਆ। ਉਹਨਾਂ ਦੀ ਸਾਫ਼ ਚੋਟ ਕਰਨ ਵਾਲੀ ਬੋਲੀ, ਬਿਨਾਂ ਕਹੇ ਵੀ ਸਭ ਕੁਝ ਕਹਿ ਦੇਣ ਵਾਲੀ ਸ਼ੈਲੀ ਅਤੇ ਅਤਿ ਸਾਦੀ, ਪਰ ਅਤਿ ਤੇਜ਼ ਬਿਆਨ-ਸ਼ਕਤੀ ਬੜੀ ਸਾਧਾਰਨ ਹੈ। ਸਰੀਰਕ ਦਿਖਾਵਿਆਂ ਉੱਤੇ ਕਟਾਖ ਕਰਨ ਵਾਲੇ ਪੁਰਾਣੇ ਸੰਤਾਂ ਅਤੇ ਜੋਗੀਆਂ ਦੀ ਇਸ ਦੇਸ਼ ਵਿਚ ਘਾਟ ਨਹੀਂ ਹੈ, ਪਰ ਇਸ ਪ੍ਰਕਾਰ ਸਹਿਜ ਅਤੇ ਸਰਲ ਢੰਗ ਨਾਲ ਚਕਨਾਚੂਰ ਕਰਨ ਵਾਲੀ ਭਾਸ਼ਾ ਕਬੀਰ ਤੋਂ ਪਹਿਲਾਂ ਬਹੁਤ ਘੱਟ ਦਿਖਾਈ ਦਿੰਦੀ ਹੈ। ਵਿਅੰਗ ਉਹ ਹੈ ਜਿਥੇ ਕਹਿਣ ਵਾਲਾ ਬੁੱਲ੍ਹਾਂ ਵਿਚ ਹਸ ਰਿਹਾ ਹੋਵੇ ਤੇ ਸੁਣਨ ਵਾਲਾ ਤਿਲਮਿਲਾ ਉਠੇ ਅਤੇ ਫਿਰ ਵੀ ਕਹਿਣ ਵਾਲੇ ਦਾ ਜਵਾਬ ਦੇਣਾ ਆਪਣੇ ਆਪ ਨੂੰ ਹੋਰ ਵੀ ਔਖਣ ਵਿਚ ਪਾ ਲੈਣਾ ਹੋਵੇ। ਕਬੀਰ ਇਸੇ ਤਰ੍ਹਾਂ ਦੇ ਵਿਅੰਗ-ਕਰਤਾ ਸਨ :

ਨਾ ਜਾਨੇ ਤੇਰਾ ਸਾਹਬ ਕੈਸਾ ਹੈ।
ਮਸਜਿਦ ਭੀਤਰ ਮੁੱਲਾ ਪੁਕਾਰੇ, ਕਯਾ ਸਾਹਬ ਤੇਰਾ ਬਹਿਰਾ ਹੈ ?
ਚਿਊਂਟੀ ਕੇ ਪਗ ਨੇਵਰ ਬਾਜੈ, ਸੋ ਭੀ ਸਾਹਬ ਸੁਨਤਾ ਹੈ ?
ਪੰਡਿਤ ਹਾਯ ਕੇ ਆਸਨ ਮਾਰੇ, ਲੰਬੀ ਮਾਲਾ ਜਪਤਾ ਹੈ।
ਅੰਤਰ ਤੇਰੇ ਕਪਟ-ਕਤਰਨੀ, ਸੋ ਭੀ ਸਾਹਬ ਲਖਤਾ ਹੈ॥
ਊਚਾ ਨੀਚਾ ਮਹਲ ਬਨਾਯਾ, ਗਹਰੀ ਨੇਂਵ ਜਮਾਤਾ ਹੈ।
ਚਲਨੇ ਕਾ ਮਨਸੂਬਾ ਨਾਹੀਂ ਰਹਨੇ ਕਾ ਮਨ ਕਰਤਾ ਹੈ।
ਕੌੜੀ ਕੌੜੀ ਮਾਯਾ ਜੋੜੀ, ਗਾਡਿ ਜਮੀ ਮੇਂ ਧਰਤਾ ਹੈ।
ਜੇਹਿ ਲਹਨਾ ਹੈ ਸੋ ਲੇ ਜਈ ਹੈ, ਪਾਪੀ ਵਹਿ ਵਹਿ ਮਰਤਾ ਹੈ।

ਸਤਵੰਤੀ ਕੋ ਗਜੀ ਮਿਲੈ ਨਹਿੰ, ਵੇਸ਼ਯਾ ਪਹਿਰੈ ਖਾਸਾ ਹੈ।
ਜੇਹਿ ਘਰ ਸਾਧੂ ਭੀਖ ਨ ਪਾਵ, ਭੰਡੂਆ ਖਾਤ ਬਤਾਸਾ ਹੈ।
ਹੀਰਾ ਪਾਯ ਪਰਖ ਨਹਿੰ ਜਾਨੈ ਕੌੜੀ ਪਰਖਾ ਕਰਤਾ ਹੈ।
ਕਹਤ ਕਬੀਰ ਸੁਨੋ ਭਾਈ ਸਾਧੋ, ਹਰਿ ਜੈਸੇ ਕੋ ਤੈਸਾ ਹੈ।

(ਕ.ਵ. ਪੰ. 154)

ਇਹ ਭਾਸ਼ਾ ਝੰਜੋੜ ਦੇਣ ਵਾਲੀ ਹੈ, ਜਿੰਨੀ ਸਾਦੀ ਉਨੀ ਹੀ ਤੇਜ਼। ਪੜ੍ਹਨ ਵੇਲੇ ਸਾਫ਼ ਲੱਗਦਾ ਹੈ ਕਿ ਕਹਿਣ ਵਾਲਾ ਆਪਣੀ ਵਲੋਂ ਇਕ ਦਮ ਨਿਸਚਿੰਤ ਹੈ। ਜੇ ਉਹ ਆਪਣੀ ਵੱਲੋਂ ਏਨਾ ਨਿਸਚਿੰਤ ਨਹੀਂ ਹੁੰਦਾ ਤਾਂ ਇਸ ਤਰ੍ਹਾਂ ਦਾ ਕਰਾਰਾ ਵਿਅੰਗ ਨਹੀਂ ਕਸ ਸਕਦਾ।

ਕਬੀਰ ਦਾਸ ਲਈ ਰੱਬੀ ਪ੍ਰੇਮ ਹੀ ਸਭ ਕੁਝ ਹੈ; ਵੇਦ ਨਹੀਂ, ਸ਼ਾਸਤ੍ਰ ਨਹੀਂ, ਕੁਰਾਨ ਨਹੀਂ, ਜਪ ਨਹੀਂ, ਮਾਲਾ ਨਹੀਂ, ਤਸਬੀ ਨਹੀਂ, ਮੰਦਰ ਨਹੀਂ, ਮਸਜਿਦ ਨਹੀਂ, ਅਵਤਾਰ ਨਹੀਂ, ਨਬੀ ਨਹੀਂ, ਪੀਰ ਨਹੀਂ, ਪੈਗੰਬਰ ਨਹੀਂ। ਇਹ ਪ੍ਰੇਮ ਨਿਰੇ ਬਾਹਰੀ ਦਿਖਾਵਿਆਂ ਦੀ ਪਹੁੰਚ ਤੋਂ ਉੱਤੇ ਹੈ ਅਤੇ ਕੁਲ ਸੰਸਕਾਰਾਂ ਦੀ ਵਡਿੱਤਣ ਤੋਂ ਕਿਤੇ ਸ੍ਰੇਸ਼ਠ ਹੈ। ਜੋ ਕੁਝ ਵੀ ਇਹਦੇ ਰਾਹ ਵਿਚ ਖਲੋਂਦਾ ਹੈ, ਉਹ ਹੇਚ ਹੈ।

ਉਹਨਾਂ ਨੇ ਬਰਤਾਂ, ਉਪਵਾਸਾਂ ਅਤੇ ਤੀਰਥਾਂ ਸਭ ਨੂੰ ਅਸਵੀਕਾਰ ਕੀਤਾ। ਇਹਨਾਂ ਦੀ ਸੰਗਤਿ ਲਾ ਕੇ ਅਤੇ ਅਧਿਕਾਰੀ ਭੇਦ ਦੀ ਕਲਪਨਾ ਕਰਕੇ ਇਹਨਾਂ ਲਈ ਵੀ ਦੁਨੀਆਂ ਦੇ ਮਾਨ ਸਨਮਾਨ ਦੀ ਵਿਵਸਥਾ ਵਿਚ ਪੈ ਜਾਣ ਨੂੰ ਉਹਨਾਂ ਨੇ ਵਾਧੂ ਖੇਚਲ ਸਮਝਿਆ। ਉਹਨਾਂ ਨੇ ਇਕ ਅੱਲਾਹ ਨਿਰੰਜਨ ਨਿਰਲੇਪ ਦੇ ਵਲ ਲੱਗਣ ਨੂੰ ਹੀ ਆਪਣਾ ਲਕਸ਼ ਦੱਸਿਆ। ਇਸ ਲਗਨ ਜਾਂ ਪ੍ਰੇਮ ਦਾ ਸਾਧਨ ਇਹ ਪ੍ਰੇਮ ਹੀ ਹੈ ਅਤੇ ਕੋਈ ਵੀ ਵਿਚਕਾਰਲਾ ਸਾਧਨ ਉਹਨਾਂ ਨੇ ਸਵੀਕਾਰ ਨਹੀਂ ਕੀਤਾ। ਪ੍ਰੇਮ ਹੀ ਸਾਧਕ ਹੈ, ਪਰੇਮ ਹੀ ਸਾਧਨ, —ਬਰਤ ਵੀ ਨਹੀਂ, ਮੁਹੱਰਮ ਵੀ ਨਹੀਂ, ਪੂਜਾ ਵੀ ਨਹੀਂ, ਹੱਜ ਵੀ ਨਹੀਂ, ਤੀਰਥ ਵੀ ਨਹੀਂ।

ਏਕ ਨਿਰੰਜਨ ਅਲਹੁ ਮੇਰਾ, ਹਿੰਦੂ ਤੁਰਕ ਦੁਹੂੰ ਨਹਿ ਨੇਰਾ।
ਰਾਖੂੰ ਬ੍ਰਤ ਨ ਮਹਰਮ ਜਾਨਾ, ਤਿਸ ਹੀ ਸੁਮਿਰੂੰ ਜੋ ਰਹੈ ਨਿਦਾਨਾ॥
ਪੂਜਾ ਕਰੂੰ ਨ ਨਿਮਾਜ ਗੁਜਾਰੂੰ, ਇਕ ਨਿਰਾਕਾਰ ਹਿਰਦੇ ਨਾਮ ਸਕਾਰੂੰ।
ਨਾ ਹਜ ਜਾਉਂ ਨ ਤੀਰਥ ਪੂਜਾ, ਇਕ ਪਛਨਿਯਾ ਤੌਂ ਕਯਾ ਦੂਜਾ॥
ਕਹੈ ਕਬੀਰ ਮਰਮ ਸਭ ਭਾਗਾ, ਇਕ ਨਿਰੰਜਨ ਸੂੰ ਮਨ ਲਾਗਾ॥

(ਕ.ਗ੍ਰੰ. ਪ. 338)

ਉਹਨਾਂ ਦੇ ਨੇੜੇ ਇਹ ਜੋ ਪੀਰ ਪੈਗੰਬਰ, ਕਾਜ਼ੀ ਮੁੱਲਾਂ, ਰੋਜ਼ਾ ਨਿਮਾਜ਼ ਅਤੇ ਛਪੱਮ ਦੀਆਂ ਭਗਤੀਆਂ ਹਨ, ਇਹ ਸਭ ਗ਼ਲਤ ਹਨ, ਅਤੇ ਉਹ ਜੋ ਦੇਵ ਅਤੇ ਦ੍ਵਿਜ, ਏਕਾਦਸੀ ਅਤੇ ਦੀਵਾਲੀ, ਪੂਰਬ ਦਿਸ਼ਾ ਦੀਆਂ ਭਗਤੀਆਂ ਹਨ ਉਹ ਵੀ ਗ਼ਲਤ ਹਨ। ਭਲਾ ਹਿੰਦੂਆਂ ਦੇ ਭਗਵਾਨ ਤਾਂ ਮੰਦਰ ਵਿਚ ਰਹਿੰਦੇ ਹਨ ਅਤੇ ਮੁਸਲਮਾਨਾਂ ਦੇ ਖ਼ੁਦਾ ਮਸੀਤ ਵਿਚ, ਪਰ ਜਿਥੇ ਮੰਦਰ ਵੀ ਨਹੀਂ ਤੇ ਮਸਜਿਦ ਵੀ ਨਹੀਂ ਹਨ, ਉਥੇ ਕਿਸ ਦੀ ਠਕੁਰਾਈ ਕੰਮ ਕਰ ਰਹੀ ਹੈ? ਕਬੀਰ ਦਾਸ ਨੇ ਇਸੇ ਲਈ ਇਹਨਾਂ ਨੂੰ ਅਸਵੀਕਾਰ ਕਰ ਦਿੱਤਾ ਅਤੇ ਉਹਨਾਂ ਲੋਕਾਂ ਨੂੰ ਵੀ ਅਸਵੀਕਾਰ ਕਰ ਦਿੱਤਾ ਜੋ ਅੱਖਾਂ ਮੁੰਦ ਕੇ ਹੀ ਤੁਰਨਾ ਪਸੰਦ ਕਰਦੇ ਹਨ। ਉਹ ਆਪਣੇ ਆਤਮਾ ਰਾਮ ਨੂੰ ਹੀ ਸੰਗੀ ਬਣਾ ਕੇ ਨਿਕਲ ਤੁਰੇ। ਬੋਲੇ, ਓ ਫ਼ਕੀਰ, ਤੂੰ ਆਪਣੇ ਰਾਹ ਚਲ। ਮੰਦਰ ਵੀ ਨਾ ਜਾਹ ਤੇ ਮਸਜਿਦ ਵਲ ਵੀ ਮੂੰਹ ਨਾ ਕਰ। ਕਾਹਨੂੰ ਟੰਟੇ ਵਿਚ ਪੈਂਦਾ ਹੈਂ। ਤੇਰੇ ਰਾਮ-ਰਹੀਮਾ, ਕੇਸੌ-ਕਰੀਮਾ ਵਿਚ ਤਾਂ ਕੋਈ ਭੇਦ ਨਹੀਂ ਹੈ, ਤੇਰੇ ਲਈ ਤਾਂ ਦੋਵੇਂ ਇਕ ਹਨ:

ਹਮਰੇ ਰਾਮ-ਰਹੀਮ ਕਰੀਮਾ, ਕੇਸੌ-ਅਲਹੁ-ਰਾਮ ਸਤਿ ਸੋਈ ।
ਬਿਸਿਮਲ ਮੇਟਿ ਬਿਸੰਭਰ ਏਕੈ, ਔਰ ਨ ਦੂਜਾ ਕੋਈ ॥
ਇਨਕੇ ਕਾਜੀ ਮੁੱਲਾ ਪੀਰ ਪੈਗ਼ੰਬਰ, ਰੋਜਾ ਪਛਿਮ ਨਿਵਾਜਾ ।
ਇਨਕੇ ਪੂਰਬ-ਦਿਸਾ ਦੇਵ-ਦਿਜ-ਪੂਜਾ, ਗਾਰਿਸਿ-ਗਾਗ-ਦਿਵਾਜਾ ॥
ਤੁਰਕ ਮਸੀਤਿ ਦੇਹੁਰੇ ਹਿੰਦੂ, ਦਹੂੰਠਾ ਰਾਮ ਖੁਦਾਈ ।
ਜਹਾਂ ਮਸੀਤਿ ਦੇਹੁਰਾ ਨਾਹੀਂ, ਤਹਾਂ ਕਾਕੀ ਠਕੁਰਾਈ ॥
ਹਿੰਦੂ ਤੁਰਕ ਦੋਊ ਰਹ ਤੂਟੀ, ਫੂਟੀ ਅਰੁ ਕਨਰਾਈ ।
ਅਰਧ ਉਰਧ ਦਸਹੂੰ ਦਿਸ ਜਿਤ ਤਿਤ, ਪੂਰਿ ਰਹਯਾ ਰਾਮ-ਰਾਈ ॥
ਕਹੈ ਕਬੀਰਾ ਦਾਸ ਫਕੀਰਾ, ਅਪਨੀ ਰਾਹਿ ਚਲਿ ਭਾਈ ।
ਹਿੰਦੂ ਤੁਰਕ ਕਾ ਕਰਤਾ ਏਕੈ, ਤਾ ਗਤਿ ਲਖੀ ਨ ਜਾਈ ॥

(ਕ.ਗ੍ਰੰ. ਪੰ. 58)

ਪਰ ਕਬੀਰ ਇਥੇ ਹੀ ਨਹੀਂ ਰੁਕੇ । ਜੇ 'ਅੱਲ੍ਹਾ' ਸ਼ਬਦ ਮੁਸਲਿਮ ਮਜ਼੍ਹਬ ਦੀ ਪ੍ਰਤਿਨਿਧਤਾ ਕਰਦਾ ਹੈ ਅਤੇ 'ਰਾਮ' ਸ਼ਬਦ ਹਿੰਦੂ ਸੰਸਕ੍ਰਿਤੀ ਦੀ ਤਾਂ ਇਨ੍ਹਾਂ ਦੋਹਾਂ ਨੂੰ ਹੀ ਸਲਾਮ ਕਰ ਦੇਣ ਲਈ ਉਹ ਤਿਆਰ ਹਨ । ਆਖ਼ਿਰ ਕੋਈ ਨਾ ਕੋਈ ਸ਼ਬਦ ਤਾਂ ਵਰਤਣਾ ਹੀ ਪਵੇਗਾ । ਪਰ ਜੇ ਅਰਬੀ-ਫ਼ਾਰਸੀ ਦੇ ਸ਼ਬਦ ਮੁਸਲਿਮ ਸੰਸਕ੍ਰਿਤੀ ਦੀ ਅਤੇ ਸੰਸਕ੍ਰਿਤ-ਹਿੰਦੀ ਦੇ ਸ਼ਬਦ ਹਿੰਦੂ ਸੰਸਕ੍ਰਿਤੀ ਦੀ ਯਾਦ ਦੁਆਉਂਦੇ ਹਨ ਤਾਂ ਕਬੀਰ ਦਾਸ ਇਸ ਬੁੱਧੀ ਭੇਦ ਨੂੰ ਵੀ ਵਧਣ ਨਹੀਂ ਦਿੰਦੇ । ਉਹ ਵੇਦ ਤੇ ਕੁਰਾਨ ਤੋਂ ਵੀ ਅੱਗੇ ਵਧ ਕੇ ਕਹਿੰਦੇ ਹਨ :

ਗਗਨ ਗਰਜੇ ਤਹਾਂ ਸਦਾ ਪਾਵਸ ਝਰੈ,
ਹੋਤ ਝਨਕਾਰ ਨਿਤ ਬਜਤ ਤੂਰਾ ।
ਵੇਦ ਕਤੇਬ ਕੀ ਗੰਮਿ ਨਾਹੀਂ ਤਹਾਂ,
ਕਹੈ ਕਬੀਰ ਕੋਈ ਰਮੈ ਸੂਰਾ ॥

(ਸ਼ਬਦ ਪੰ. 104)

ਇਸ ਤਰ੍ਹਾਂ ਸਾਰੇ ਬਾਹਰੀ ਧਰਮਚਾਰਾਂ ਨੂੰ ਅਪ੍ਰਵਾਨ ਕਰਨ ਦਾ ਅਪਾਰ ਸਾਹਸ ਲੈ ਕੇ ਕਬੀਰ ਦਾਸ ਸਾਧਨਾ ਦੇ ਖੇਤਰ ਵਿਚ ਪ੍ਰਵੇਸ਼ ਹੋਏ । ਕੇਵਲ ਅਪ੍ਰਵਾਨ ਕਰਨਾ ਕੋਈ ਮਹੱਤਵ ਦੀ ਗੱਲ ਨਹੀਂ ਹੈ । ਹਰ ਕੋਈ ਹਰ ਕਿਸੇ ਨੂੰ ਅਪ੍ਰਵਾਨ ਕਰ ਸਕਦਾ ਹੈ । ਪਰ ਕਿਸੇ ਵੱਡੇ ਆਸ਼ੇ ਲਈ ਰਵਾਇਤੀ ਬੰਧਨਾਂ ਨੂੰ ਅਪ੍ਰਵਾਨ ਕਰਨਾ ਸੱਚਮੁਚ ਸਾਹਸ ਦਾ ਕੰਮ ਹੈ । ਬਿਨਾਂ ਉਦੇਸ਼ ਤੋਂ ਵਿਦ੍ਰੋਹ ਵਿਨਾਸ਼ਕ ਹੈ, ਇਹ ਸਾਧੂ ਉਦੇਸ਼ ਤੋਂ ਪ੍ਰੇਰਤ ਵਿਦ੍ਰੋਹ ਸੂਰਮੇ ਦਾ ਧਰਮ ਹੈ । ਉਨ੍ਹਾਂ ਨੇ ਅਟਲ ਵਿਸ਼ਵਾਸ ਨਾਲ ਆਪਣੇ ਪ੍ਰੇਮ-ਮਾਰਗ ਨੂੰ ਅਪਣਾਇਆ । ਰੂੜ੍ਹੀਆਂ ਅਤੇ ਕੁਸੰਸਕਾਰਾਂ ਦੀ ਵਿਸ਼ਾਲ ਸੈਨਾ ਨਾਲ ਉਹ ਜੀਵਨ ਭਰ ਜੂਝਦੇ ਰਹੇ । ਲੋਭ ਅਤੇ ਕੁਬੁੱਧ, ਕਾਮ ਅਤੇ ਕ੍ਰੋਧ ਵੀ ਉਨ੍ਹਾਂ ਦੇ ਰਾਹ ਵਿਚ ਜ਼ਰੂਰ ਖੜੇ ਹੋਏ ਹੋਣਗੇ, ਆਪ ਨੇ ਉਨ੍ਹਾਂ ਨੂੰ ਪੂਰੇ ਸਾਹਸ ਨਾਲ ਜਿੱਤਿਆ । ਗਿਆਨ ਦੀ ਤਲਵਾਰ ਉਨ੍ਹਾਂ ਦਾ ਇਕੋ ਇਕ ਸਾਧਨ ਸੀ, ਇਸ ਅਦਭੁਤ ਸ਼ਮਸ਼ੀਰ ਨੂੰ ਉਨ੍ਹਾਂ ਨੇ ਛਿਨ ਭਰ ਵੀ ਰੁਕਣ ਨਹੀਂ ਦਿੱਤਾ । ਉਹ ਨਿਝੱਕ ਇਕਸਾਰ ਚਲਦੀ ਰਹੀ, ਪਰ ਸ਼ੀਲ ਦੇ ਸਨੇਹ ਨੂੰ ਵੀ ਉਨ੍ਹਾਂ ਨੇ ਨਹੀਂ ਛੱਡਿਆ, ਇਹ ਉਨ੍ਹਾਂ ਦੀ ਸੰਜੋਅ ਸੀ । ਉਹਨਾਂ ਕੁਸੰਸਕਾਰਾਂ, ਰੂੜ੍ਹੀਆਂ ਅਤੇ ਦਿਖਾਵੇ ਦੀਆਂ ਜੰਜਾਲਾਂ ਨੂੰ ਉਨ੍ਹਾਂ ਨੇ ਬੇ-ਦਰਦੀ ਨਾਲ ਕੱਟਿਆ । ਉਹ ਤਲੀ ਉੱਤੇ ਸੀਸ ਰਖ ਕੇ ਹੀ ਆਪਣੇ ਭਾਗਾਂ ਦਾ ਟਾਕਰਾ ਕਰਨ ਨਿਕਲੇ ਸਨ । ਛਿਨ ਭਰ ਲਈ ਵੀ ਉਨ੍ਹਾਂ ਦੀਆਂ ਭਵਾਂ ਤਣੀਆਂ ਨਹੀਂ, ਮੱਥੇ ਉੱਤੇ ਵਲ ਨਹੀਂ ਪਿਆ । ਉਹ ਸੱਚੇ ਸੂਰਮੇ ਦੀ ਨਿਆਈਂ ਜੂਝਦੇ ਹੀ ਰਹੇ ।

ਏਕ ਸਮਸੇਰ ਇਕਸਾਰ ਬਜਤੀ ਰਹੈ,
ਖੇਲ ਕੋਈ ਸੂਰਮਾ ਸੰਤ ਝੇਲੈ ।
ਕਾਮ-ਦਲ ਜੀਤਿ ਕਰਿ ਕ੍ਰੋਧ ਪੈਮਾਲ ਕਰਿ,
ਪਰਮ ਸੁਖ ਧਾਮ ਤਹਿੰ ਸੁਰਤਿ ਮੇਲੈ ॥
ਸੀਲ ਸੇ ਨੇਹ ਕਰਿ, ਗਯਾਨ ਕੇ ਖੜਗ ਲੈ,
ਆਪ ਚੌਗਾਨ ਮੈਂ ਖੇਲ ਖੇਲੈ ॥
ਕਹੈਂ ਕਬੀਰ ਸੋਈ ਸੰਤ ਜਨ ਸੂਰਮਾ ।
ਸੀਸ ਕੌ ਸੌਂਪ ਕਰਿ ਕਰਮ ਠੇਲੈ ॥

(ਸ਼ਬਦ ਪੰ. 106)

ਅਜਿਹੇ ਸਨ ਕਬੀਰ । ਸਿਰ ਤੋਂ ਪੈਰ ਤਕ ਮਸਤ ਮੌਲਾ, ਸੁਭਾਉ ਤੋਂ ਫੱਕੜ, ਆਦਤ ਤੋਂ ਅੱਖੜ, ਭਗਤ ਦੇ ਸਾਹਮਣੇ ਨੀਵੇਂ, ਭੇਖੀ ਦੇ ਅੱਗੇ ਪ੍ਰਚੰਡ, ਦਿਲ ਦੇ ਸਾਫ਼, ਦਿਮਾਗ਼ ਦੇ ਦਰੁਸਤ, ਅੰਦਰੋਂ ਕੋਮਲ, ਬਾਹਰੋਂ ਕਠੋਰ, ਜਨਮ ਤੋਂ ਅਛੂਤ, ਕਰਮ ਤੋਂ ਪੂਜਯ । ਉਹ ਜੋ ਕੁਝ ਕਹਿੰਦੇ ਸਨ, ਅਨੁਭਵ ਦੇ ਆਧਾਰ ਉੱਤੇ ਕਹਿੰਦੇ ਸਨ, ਇਸੇ ਲਈ ਉਨ੍ਹਾਂ ਦੀਆਂ ਉਕਤੀਆਂ ਵਿੰਨ੍ਹਣ ਵਾਲੀਆਂ ਅਤੇ ਵਿਅੰਗੀ ਚੋਟ ਕਰਨ ਵਾਲੀਆਂ ਹੁੰਦੀਆਂ ਸਨ । ਉਨ੍ਹਾਂ ਤੋਂ ਪਹਿਲੇ ਭੇਖ ਦਿਆਂ ਵਿਰੋਧੀਆਂ ਨੇ ਖ਼ੁਦ ਆਪਣੇ ਲਈ ਇਕ ਤਰ੍ਹਾਂ ਦੇ ਭੇਖ ਦਾ ਅਡੰਬਰ ਬਣਾ ਰੱਖਿਆ ਸੀ । ਇਸ ਲਈ ਉਨ੍ਹਾਂ ਵਿਚ ਉਹ ਮਸਤੀ ਭਰੀ ਲਾ-ਪ੍ਰਵਾਹੀ ਨਹੀਂ ਸੀ ਜਿਸਨੇ ਕਬੀਰ ਨੂੰ ਏਨਾ ਖਿੱਚ-ਭਰਿਆ ਬਣਾਇਆ ਹੋਇਆ ਹੈ । ਫੇਰ ਉਨ੍ਹਾਂ ਤੋਂ ਪਹਿਲੇ ਸਹਿਜਵਰਤੀ ਬੁਧੀਵਾਨ ਅਤੇ ਜੋਗੀ ਲੋਕ ਕਿੰਨੀ ਵੀ ਪੋਥੀ ਦੀ ਨਿੰਦਿਆ ਕਿਉਂ ਨਾ ਕਰਨ, ਪੋਥੀ ਉਨ੍ਹਾਂ ਦੀ ਪੜ੍ਹੀ ਹੁੰਦੀ ਸੀ ਤੇ ਅੰਦਰ ਹੀ ਅੰਦਰ ਉਹ ਪੋਥੀ ਦੀ ਮਹਿਮਾ ਤੇ ਅਸਚਰਜ ਹੁੰਦੇ ਹਨ । ਕਬੀਰ ਵਾਂਗ ਦ੍ਰਿੜ੍ਹ ਆਤਮ-ਵਿਸ਼ਵਾਸ ਨਾਲ ਉਹ ਕਦੇ ਵੀ ਨਹੀਂ ਕਹਿ ਸਕੇ ਕਿ :

ਮੇਰਾ ਤੇਰਾ ਮਨੂਆ ਕੈਸੇ ਏਕ ਹੋਇ ਰੇ ।
ਮੈਂ ਕਹਿਤਾ ਹੌਂ ਆਖਨ ਦੇਖੀ
ਤੂ ਕਹਤਾ ਕਾਗਦ ਕੀ ਲੇਖੀ
ਮੈਂ ਕਹਤਾ ਸੁਰਝਾਵਨਹਾਰੀ
ਤੂ ਰਾਖਯੋ ਉਰਝਾਈ ਰੇ ॥

ਅਖੰਡ ਆਤਮ-ਵਿਸ਼ਵਾਸ ਅਤੇ ਭਗਤੀ ਬਿਨਾਂ ਏਨੀ ਸਫ਼ਾਈ ਨਾਲ ਕੋਈ ਨਹੀਂ ਕਹਿ ਸਕਦਾ ਕਿ 'ਤੂੰ ਰਾਖਯੋ ਉਰਝਾਈ ਰੇ' । ਕੀ ਸਹਿਜ ਗੱਲ ਨੂੰ ਸਹਿਜ ਹੀ ਨਾ ਕਹਿ ਕੇ ਵਿਅਰਥ ਦਲੀਲ-ਬਾਜ਼ੀ ਕਰਨਾ ਹੀ ਬਹੁਤ ਕਰਕੇ 'ਕਾਗਦ ਕੀ ਲੇਖੀ' ਦਾ ਕੰਮ ਨਹੀਂ ਹੈ ?

ਭਗਤੀ ਦੀ ਬਹੁਲਤਾ ਵਿਚ ਉਹਨਾਂ ਨੇ ਕਦੇ ਵੀ ਆਪਣੇ ਆਪ ਨੂੰ ਪਤਿਤ ਨਹੀਂ ਸਮਝਿਆ । ਕਿਉਂਕਿ ਉਹਨਾਂ ਦੀ ਦੀਨਤਾ ਵਿਚ ਵੀ ਉਹਨਾਂ ਦਾ ਆਤਮ-ਵਿਸ਼ਵਾਸ ਸਾਥ ਨਹੀਂ ਸੀ ਛੱਡਦਾ । ਉਹ ਗਿਆਨ ਦੇ ਗੁੜ ਨਾਲ ਤਿਆਰ ਕੀਤੀ ਗਈ ਸੀ, ਇਸ ਲਈ ਅੰਨ੍ਹੀ ਸ਼ਰਧਾ, ਭਾਵੁਕਤਾ ਅਤੇ ਝੱਲੇ ਪ੍ਰੇਮਾਨੰਦ ਦਾ ਉਹਨਾਂ ਵਿਚ ਬਿਲਕੁਲ ਅਭਾਵ ਸੀ । ਯੁਗਾਵਤਾਰ ਦੀ ਸ਼ਕਤੀ ਅਤੇ ਵਿਸ਼ਵਾਸ ਲੈ ਕੇ ਉਹ ਪੈਦਾ ਹੋਏ ਸਨ ਅਤੇ ਯੁਗ-ਪ੍ਰਵਰਤਕ ਦੀ ਦ੍ਰਿੜ੍ਹਤਾ ਉਹਨਾਂ ਵਿਚ ਵਰਤਮਾਨ ਸੀ, ਇਸੇ ਲਈ ਉਹ ਯੁਗ ਪਰਿਵਰਤਨ ਕਰ ਸਕੇ ਸਨ । ਇਕ ਵਾਕ ਵਿਚ ਉਹਨਾਂ ਦੇ ਵਿਅਕਤਿੱਤਵ ਨੂੰ ਦੱਸਿਆ ਜਾ ਸਕਦਾ ਹੈ; ਉਹ ਸਿਰ ਤੋਂ ਪੈਰਾਂ ਤਕ ਮਸਤ ਮੌਲਾ ਸਨ—ਬੇ-ਪ੍ਰਵਾਹ, ਦ੍ਰਿੜ੍ਹ, ਸਾਹਸੀ । ਇਹਨਾਂ ਅਦਭੁਤ ਗੁਣਾਂ ਦੇ ਕਾਰਨ ਉਹ ਮੱਧਕਾਲ ਦੇ ਭਾਰਤੀ ਹਿਰਦੇ ਨੂੰ ਜਿੱਤਣ ਵਿਚ ਸਫਲ ਹੋਏ । ਮਗਰੋਂ ਉਹਨਾਂ ਦੁਆਰਾ ਪ੍ਰਵਰਤਿਤ ਨਿਰਗੁਣ ਸਾਧਨਾ ਨੇ ਭਗਤੀ ਮਾਰਗ ਨੂੰ ਖ਼ੂਬ ਪ੍ਰਭਾਵਿਤ ਕੀਤਾ ।

ਕਬੀਰ ਦੀਆਂ ਰਚਨਾਵਾਂ ਅਨੇਕਾਂ ਰੂਪਾਂ ਵਿਚ ਮਿਲਦੀਆਂ ਹਨ । ਉਹ ਆਪ ਪੜ੍ਹੇ ਲਿਖੇ ਨਹੀਂ

ਸਨ। ਉਹਨਾਂ ਦੀਆਂ ਰਚਨਾਵਾਂ ਬਹੁਤ ਕਰਕੇ ਭਗਤ ਜਨਾਂ ਦੇ ਕੰਠ ਵਿਚ ਹੀ ਸੋਭਾ ਪਾਉਂਦੀਆਂ ਰਹੀਆਂ। ਸਮਾਂ ਪੈ ਕੇ ਉਹਨਾਂ ਬਾਣੀਆਂ ਵਿਚ ਥੋੜ੍ਹਾ ਬਹੁਤ ਫ਼ਰਕ ਵੀ ਪਿਆ ਹੋਵੇਗਾ। ਉਹਨਾਂ ਦੇ ਨਾਂ ਉੱਤੇ ਚੱਲਣ ਵਾਲੇ ਗ੍ਰੰਥਾਂ ਦੀ ਗਿਣਤੀ ਕਈ ਦਰਜਨਾਂ ਤੱਕ ਪੁੱਜਦੀ ਹੈ, ਪਰ ਉਹ ਸਾਰੀਆਂ ਪ੍ਰਮਾਣਿਕ ਰਚਨਾਵਾਂ ਨਹੀਂ ਹਨ। ਜਦ ਤੋਂ ਆਧੁਨਿਕ ਢੰਗ ਦਾ ਖੋਜ ਕਾਰਜ ਸ਼ੁਰੂ ਹੋਇਆ ਹੈ, ਤਦ ਤੋਂ ਕਬੀਰ ਦਾਸ ਦੇ ਮੂਲ ਬਚਨਾਂ ਨੂੰ ਲੱਭਣ ਦਾ ਬਹੁਤ ਯਤਨ ਹੋਇਆ ਹੈ। ਸਵਰਗਵਾਸੀ ਡਾ: ਸ਼ਿਆਮ ਸੁੰਦਰ ਦਾਸ ਜੀ ਨੂੰ ਇਕ ਹੱਥ-ਲਿਖਤ ਅਜਿਹੀ ਮਿਲੀ ਸੀ ਜਿਸ ਉੱਤੇ ਲਿਖਣ ਕਾਲ ਸੰਮਤ 1561 (ਸੰਨ 1504) ਦਿੱਤਾ ਹੋਇਆ ਸੀ। ਜੇ ਇਹ ਲਿਖਣ ਕਾਲ ਠੀਕ ਹੁੰਦਾ ਤਾਂ ਪੁਸਤਕ ਕਬੀਰ ਦਾਸ ਦੇ ਜੀਵਨ ਕਾਲ ਵਿਚ ਲਿਖੀ ਹੋਈ ਮੰਨੀ ਜਾ ਸਕਦੀ, ਪਰ ਵਿਦਵਾਨਾਂ ਨੇ ਉਸ ਲਿਖਣ ਕਾਲ ਨੂੰ ਗ਼ਲਤ ਸਮਝਿਆ ਹੈ। ਉਸ ਖਰੜੇ ਦੇ ਆਧਾਰ ਉੱਤੇ ਸਵਰਗਵਾਸੀ ਡਾਕਟਰ ਸਾਹਿਬ ਨੇ 'ਕਬੀਰ ਗ੍ਰੰਥਾਵਲੀ' ਨਾਂ ਨਾਲ ਇਕ ਪੁਸਤਕ ਨਾਗਰੀ ਪ੍ਰਚਾਰਨੀ ਸਭਾ ਵੱਲੋਂ ਪ੍ਰਕਾਸ਼ਿਤ ਕਰਵਾਈ ਸੀ। ਭਾਵੇਂ ਹੁਣ ਇਹ ਮੰਨਿਆ ਜਾਣ ਲੱਗ ਪਿਆ ਹੈ ਕਿ ਇਹ ਪੱਤਰੀ ਏਨੀ ਪੁਰਾਣੀ ਨਹੀਂ ਹੈ ਜਿੰਨੀ ਸਮਝੀ ਗਈ ਸੀ, ਪਰ ਫਿਰ ਵੀ ਇਹ ਅੱਜ ਤੋਂ ਦੋ ਜਾਂ ਢਾਈ ਸੌ ਵਰ੍ਹੇ ਪਹਿਲਾਂ ਦਾ ਸੰਗ੍ਰਹਿ ਜ਼ਰੂਰ ਹੈ। ਸਿੱਖਾਂ ਦੇ ਗੁਰੂ ਗ੍ਰੰਥ ਸਾਹਿਬ ਵਿਚ ਵੀ ਕਬੀਰ ਦੀਆਂ ਬਾਣੀਆਂ ਸੰਗ੍ਰਹਿਤ ਹੋਈਆਂ ਹਨ, ਪਰ ਉਹ ਵੀ ਕਬੀਰ ਦਾਸ ਦੀ ਮ੍ਰਿਤੂ ਤੋਂ ਬਹੁਤ ਮਗਰੋਂ ਸੰਗ੍ਰਹਿਤ ਹੋਈਆਂ ਸਨ। ਇਲਾਹਾਬਾਦ ਵਿਸ਼ਵ ਵਿਦਿਆਲਯ ਦੇ ਡਾ: ਰਾਮ ਕੁਮਾਰ ਵਰਮਾ ਨੇ ਉਹਨਾਂ ਬਾਣੀਆਂ ਦਾ ਵੱਖਰਾ ਸੰਪਾਦਨ ਕੀਤਾ ਹੈ। ਕਬੀਰ ਸੰਪ੍ਰਦਾਇ ਵਿਚ 'ਬੀਜਕ' ਨਾਂ ਦਾ ਗ੍ਰੰਥ ਬਹੁਤ ਪ੍ਰਮਾਣਿਤ ਹੈ। ਇਸ ਉੱਤੇ ਕਈ ਟੀਕੇ ਅਤੇ ਆਲੋਚਨਾਤਮਕ ਗ੍ਰੰਥ ਲਿਖੇ ਗਏ ਹਨ। ਇਸ (ਬੀਜਕ) ਗ੍ਰੰਥ ਵਿਚ ਸੰਗ੍ਰਹਿਤ ਬਾਣੀਆਂ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਬੜਾ ਅੰਤਰ ਹੈ। ਕਬੀਰ ਗ੍ਰੰਥਾਵਲੀ ਵਿਚ ਸੰਗ੍ਰਹਿਤ ਬਾਣੀਆਂ ਇਸ ਤੋਂ ਬਹੁਤ ਭਿੰਨ ਹਨ। ਇਹਨਾਂ ਤਿੰਨ ਪ੍ਰਸਿੱਧ ਗ੍ਰੰਥਾਂ ਦੇ ਬਿਨਾਂ ਕਬੀਰ ਦਾਸ ਦੇ ਨਾਂ ਉੱਤੇ ਚੱਲਣ ਵਾਲੇ ਪਦਾਂ ਅਤੇ ਸਾਖੀਆਂ ਦੀ ਗਿਣਤੀ ਵੀ ਬਹੁਤ ਹੈ। ਪੰ: ਅਯੋਧਿਆ ਸਿੰਘ ਉਪਾਧਯਾਯ ਹਰਿਔਧ ਨੇ ਸਭੇ ਪ੍ਰਕਾਰ ਦੀਆਂ ਬਾਣੀਆਂ ਵਿਚੋਂ 'ਕਬੀਰ ਵਚਨਾਵਲੀ' ਦਾ ਸੰਗ੍ਰਹਿ ਕੀਤਾ ਸੀ। ਭਾਵੇਂ ਵਿਦਿਆ ਪੁੰਜ ਖੋਜ-ਪ੍ਰੇਮੀ ਵਿਦਵਾਨ ਇਸਦੀ ਕਿਸੇ ਵੀ ਇਕ ਬਾਣੀ ਨੂੰ ਪ੍ਰਮਾਣਿਕ ਨਹੀਂ ਸਮਝਣਗੇ, ਤਦ ਵੀ ਇਸ ਵਿਚ ਕੋਈ ਸੰਦੇਹ ਨਹੀਂ ਕਿ ਅਨੇਕ ਸੰਪ੍ਰਦਾਵਾਂ ਅਤੇ ਗ੍ਰੰਥਾਂ ਵਿਚ ਖਿਲਰੀਆਂ ਬਾਣੀਆਂ ਦਾ ਇਹ ਸਭ ਤੋਂ ਉੱਤਮ ਸੰਗ੍ਰਹਿ ਹੈ। ਇਸ ਤੋਂ ਕਬੀਰ ਦੀ ਭਾਸ਼ਾ ਸਮਝਣ ਵਿਚ ਚਾਹੇ ਮਦਦ ਨਾ ਮਿਲੇ, ਪਰ ਉਹਨਾਂ ਦੇ ਸਿਧਾਂਤਾਂ, ਨਿਸ਼ਚਿਆਂ ਅਤੇ ਵਿਸ਼ੇਸਤਾਈਆਂ ਨੂੰ ਸਮਝਣ ਲਈ ਇਹ ਪੁਸਤਕ ਬਹੁਤ ਲਾਭਦਾਇਕ ਹੈ। ਕਬੀਰ ਦਾਸ ਦੇ ਭਜਨਾਂ ਵਿਚ ਸਾਰੇ ਸੰਸਾਰ ਦਾ ਗਿਆਨ ਸਮੋਇਆ ਹੋਇਆ ਹੈ। ਉਹਨਾਂ ਦੇ ਜਾਤੀ-ਧਰਮ ਦੇ ਸਦੀਵੀ ਸੱਚ ਨਾਲ ਧੜਕਦੇ ਬਚਨਾਂ ਨੇ ਸੰਸਾਰ ਨੂੰ ਨਵਾਂ ਪ੍ਰਕਾਸ਼ ਦਿੱਤਾ ਹੈ। ਇਸ ਸੰਗ੍ਰਹਿ ਦੀਆਂ ਬਾਣੀਆਂ ਨਿਰਸੰਦੇਹ ਅਜਿਹੇ ਸੁਹਿਰਦ ਸੱਜਣਾਂ ਦੀ ਪ੍ਰੀਤੀ ਦਾ ਵਿਸ਼ਾ ਬਣਨਗੀਆਂ, ਜੋ ਮਨੁੱਖ ਦੇ ਸੱਚੇ ਧਰਮ ਦੀ ਖੋਜ ਵਿਚ ਹਨ।

# ਕਬੀਰ ਜੀ ਤੇ ਹਠ ਯੋਗ

ਡਾ: ਭਾਈ ਜੋਧ ਸਿੰਘ*

ਕਬੀਰ ਸਾਹਿਬ ਦੀ ਬਾਣੀ ਵਿਚ ਹਠ ਯੋਗ ਸੰਬੰਧੀ ਕਈ ਸ਼ਬਦ ਵਰਤੇ ਗਏ ਹਨ। ਉਨ੍ਹਾਂ ਪਦਾਂ ਨੂੰ ਜਿਨ੍ਹਾਂ ਵਿਚ ਇਹ ਸ਼ਬਦ ਆਉਂਦੇ ਹਨ, ਠੀਕ ਠੀਕ ਸਮਝਣ ਲਈ ਪਾਠਕ ਦਾ ਹਠ ਯੋਗ ਦੇ ਸੰਕੇਤਕ ਸ਼ਬਦਾਂ ਤੋਂ ਜਾਣੂ ਹੋਣਾ ਅਵੱਸ਼ਕ ਹੈ। ਇਸ ਲਈ 'ਹਠ ਯੋਗ ਪ੍ਰਦੀਪਕਾ' ਅਤੇ 'ਸ਼ਿਵ ਸੰਘਤਾ' ਦੇ ਆਧਾਰ ਪੁਰ ਉਨ੍ਹਾਂ ਦਾ ਅਰਥ ਸਪੱਸ਼ਟ ਕੀਤਾ ਜਾਂਦਾ ਹੈ।

ਹਠ ਯੋਗੀ ਮੰਨਦੇ ਹਨ ਕਿ ਸਰੀਰ ਵਿਚ ਬਹੱਤਰ ਹਜ਼ਾਰ ਨਾੜੀਆਂ ਹਨ। ਪਰੰਤੂ ਉਨ੍ਹਾਂ ਵਿਚੋਂ ਅਧਿਕ ਮਹੱਤਤਾ ਦਸਾਂ ਦੀ ਹੈ। ਇੜਾ, ਪਿੰਗਲਾ, ਸੁਖਮਨਾ, ਗੰਧਾਰੀ, ਹਸਤਜਿਹਵਾ, ਪੂਸ਼ਪ, ਯਸ਼ਸ੍ਵਿਨੀ, ਅਲਮਬੁਸ਼, ਕੁਹੂ ਅਤੇ ਸ਼ੰਖਨੀ।** ਇਨ੍ਹਾਂ ਵਿਚੋਂ ਅਗੇ ਤਿੰਨ ਮੁਖ ਹਨ : ਇੜਾ, ਪਿੰਗਲਾ ਅਤੇ ਸੁਖਮਨਾ। ਕਬੀਰ ਜੀ ਨੇ ਅਨਪ੍ਰਸਾ ਲਈ ਇੜਾ ਪਿੰਗਲਾ ਨੂੰ ਇੰਗਲਾ-ਪਿੰਗਲਾ ਬਣਾ ਦਿੱਤਾ ਹੈ। ਸੁਖਮਨਾ ਦੇ ਅੰਦਰ ਵੀ ਕਈ ਨਾੜੀਆਂ ਮੰਨੀਆਂ ਜਾਂਦੀਆਂ ਹਨ। ਸੁਖਮਨਾ ਦੇ ਭੀਤਰ ਵਜਾ, ਉਸਦੇ ਅੰਦਰ ਚਿਤ੍ਰਿਣੀ ਅਤੇ ਉਸਦੇ ਅੰਦਰ ਬ੍ਰਹਮ ਨਾੜੀ ਹੈ ਜਿਸ ਰਾਹੀਂ ਕੁੰਡਲਨੀ ਸ਼ਕਤੀ ਉੱਪਰ ਉਠਦੀ ਹੈ। ਇੜਾ ਦਾ ਨਾਂ 'ਗੰਗਾ' ਅਤੇ 'ਸੂਰਜ ਦੀ ਨਾੜੀ' ਵੀ ਆਖਦੇ ਹਨ। ਇਸ ਦੇ ਆਧਾਰ ਪੁਰ ਸੱਜੀ ਸੁਰ ਚਲਦੀ ਹੈ। ਸੁਖਮਨਾ ਦਾ ਨਾਂ ਸਰੱਸਵਤੀ ਵੀ ਹੈ। ਜਿਥੇ ਇਹ ਤਿੰਨੇ ਬ੍ਰਹਮਾਰੰਧਰ ਵਿਚ ਮਿਲਦੀਆਂ ਹਨ, ਉਸਨੂੰ 'ਤ੍ਰਿਬੇਣੀ' ਆਖਦੇ ਹਨ। ਬ੍ਰਹਮਾਰੰਧਰ ਨੂੰ 'ਦਸਮ ਦੁਆਰ' 'ਗਗਨ ਮੰਡਲ' ਅਤੇ 'ਕੈਲਾਸ਼' ਵੀ ਕਹਿੰਦੇ ਹਨ।

ਯੋਗੀ ਮੰਨਦੇ ਹਨ ਕਿ ਮਹਾਂ ਕੁੰਡਲਿਨੀ ਨਾਮ ਇਕ ਸਕਤੀ ਹੈ ਜੋ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੈ। ਵਿਅਕਤੀਗਤ ਰੂਪ ਵਿਚ ਇਸ ਸ਼ਕਤੀ ਦਾ ਨਾਂ ਕੁੰਡਲਿਨੀ ਹੈ। ਸਾਰੇ ਜੀਵ ਸਾਧਾਰਨ ਤੌਰ ਪੁਰ ਤਿੰਨਾਂ ਅਵਸਥਾਵਾਂ ਵਿਚ ਰਹਿੰਦੇ ਹਨ : ਜਾਗ੍ਰਿਤ ਸੁਪਨ ਅਤੇ ਸੁਖੋਪਤ, ਅਰਥਾਤ ਜਾਗਦੇ, ਸੁਪਨਾ ਲੈਂਦੇ ਜਾਂ ਗੂੜ੍ਹੀ ਨੀਂਦ ਵਿਚ ਮਸਤ। ਇਨ੍ਹਾਂ ਤਿੰਨਾਂ ਅਵਸਥਾਵਾਂ ਵਿਚ ਕੁੰਡਲਿਨੀ ਸੁੱਤੀ ਰਹਿੰਦੀ ਹੈ। ਯੋਗੀ ਖ਼ਾਸ ਕ੍ਰਿਆਵਾਂ ਦੁਆਰਾ ਇਸ ਨੂੰ ਜਗਾ ਕੇ ਪ੍ਰਾਣਾਂ ਸਣੇ ਸੁਖਮਨਾ ਵਿਚ ਲੈ ਜਾਂਦੇ ਹਨ।

ਕੰਗਰੋੜ ਦੀ ਹੱਡੀ ਅਰਥਾਤ ਮੇਰੂਡੰਡ ਜਿਥੇ ਮੁਕਦੀ ਹੈ, ਉਥੇ ਗੁਦਾ ਅਤੇ ਲਿੰਗ ਦੇ ਵਿਚਕਾਰ ਇਕ ਸੁਯੰਭੂ ਲਿੰਗ ਹੈ, ਜਿਹੜਾ ਇਕ ਤਿਕੋਣ ਵਿਚ ਸਥਿਤ ਹੈ। ਇਸ ਤਿਕੋਣ ਜਾਂ ਅਗਨੀ ਚੱਕਰ ਵਿਚ ਅਸਥਿਤ ਸੁਯੰਭੂ ਲਿੰਗ ਨੂੰ ਸਾਢੇ ਤਿੰਨ ਵੇਹੜਾਂ ਵਿਚ ਲਈ ਸੱਪਣੀ ਦੀ ਸ਼ਕਲ ਵਾਂਗ ਕੁੰਡਲਿਨੀ ਪਈ ਹੈ ਜਿਸਨੇ ਆਪਣੀ ਪੂਛ ਨੂੰ ਮੂੰਹ ਨਾਲ ਦਬਾਇਆ ਹੋਇਆ ਹੈ। ਇਸ ਦੇ ਉਪਰ ਮੂਲਾਧਾਰ ਚੱਕਰ ਹੈ ਜੋ ਚਾਰ ਦਲਾਂ ਦੇ ਕੰਵਲ ਸਮਾਨ ਹੈ। ਇਸ ਦਾ ਰੰਗ ਪੀਲਾ ਹੈ। ਇਹ ਗਣੇਸ਼ ਜੀ ਦੀ ਅਰਾਧਨਾ ਦਾ ਅਸਥਾਨ ਹੈ। ਇਸ ਦੇ ਸੰਕੇਤ ਅੱਖਰ ਹਨ ਵ, ਸ਼, (ਥ) ਅਤੇ ਸ। ਲਿੰਗ ਮੂਲ ਵਿਚ ਮੂਲਾਧਾਰ ਦੇ ਉਪਰ ਇਕ ਹੋਰ ਅੱਖਰ ਅਸਥਿਤ ਹੈ ਜਿਸ ਦਾ ਨਾਮ ਸੁਾਧਿਸ਼ਠਾਨ ਹੈ। ਇਸ ਦਾ ਰੰਗ ਲਾਲ ਹੈ। ਇਹ ਛੇ ਦਲ ਕਮਲ ਸਮਾਨ ਹੈ। ਇਸ ਦੇ ਸੰਕੇਤ ਅੱਖਰ ਬ, ਭ, ਮ, ਯ, ਰ, ਲ ਹਨ। ਫਿਰ ਧੁੰਨੀ

---

* ਸਾਬਕਾ ਵਾਈਸ-ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ

** 'ਕਬੀਰ ਦਾ ਰਹੱਸਵਾਦ' ਕ੍ਰਿਤ ਡਾ: ਰਾਮ ਕੁਮਾਰ ਵਰਮਾ ਅਤੇ 'ਕਬੀਰ' ਕ੍ਰਿਤ ਡਾ: ਹਜ਼ਾਰੀ ਪ੍ਰਸਾਦ ਦ੍ਵਿਵੇਦੀ ਇਸ ਦੀਆਂ ਸਹਾਇਕ ਪੁਸਤਕਾਂ ਹਨ।

ਦੇ ਕੋਲ ਮਣਿਪੂਰਕ ਚੱਕਰ ਹੈ। ਇਸਦਾ ਰੰਗ ਸੁਨਹਿਲਾ ਹੈ। ਇਸ ਦੇ ਦਲ ਦਸ ਹਨ। ਇਸ ਦੇ ਸੰਕੇਤ ਅੱਖਰ ਡ, ਢ, ਣ, ਤ, ਥ, ਦ, ਧ, ਨ, ਪ, ਫ ਹਨ। ਇਸ ਤੋਂ ਉਪਰ ਬਾਰਾਂ ਦਲ ਦੇ ਕਮਲ ਸਮਾਨ ਹਿਰਦੇ ਅਸਥਾਨ ਵਿਚ ਅਨਹਦ ਚੱਕਰ ਹੈ। ਇਸ ਦਾ ਰੰਗ ਲਾਲ ਹੈ ਅਤੇ ਇਸ ਦੇ ਸੰਕੇਤ ਅੱਖਰ ਕ, ਖ, ਗ, ਘ, ਙ, ਚ, ਛ, ਜ, ਝ, ਞ, ਟ, ਠ ਹਨ।

ਅਨਹਤ ਚੱਕਰ ਤੋਂ ਉਪਰ ਗਲੇ ਵਿਚ ਚਮਕਦੇ ਸੋਨੇ ਦੇ ਰੰਗ ਵਾਲਾ ਸੋਲ੍ਹਾਂ ਦਲਾਂ ਵਾਲੇ ਕੰਵਲ ਸਮਾਨ ਵਿਸ਼ੁੱਧੀ ਨਾਂ ਦਾ ਚੱਕਰ ਹੈ। ਇਥੋਂ ਸੁਰਾਂ ਦੀ ਧੁਨੀ ਨਿਕਲਦੀ ਹੈ। ਇਸਦੇ ਸੰਕੇਤ ਅੱਖਰ ਅ, ਆ, ਇ, ਈ, ਉ, ਊ, ਰਿ, ਰੀ, ਲ੍ਰਿ, ਲ੍ਰੀ, ਏ, ਅਈ, ਓ, ਆਉ, ਅੰ, ਅ: ਹਨ। ਇਸ ਤੋਂ ਉਪਰ ਚਿੱਟੇ ਭਰਵੱਟਿਆਂ ਦੇ ਵਿਚਕਾਰ ਮਸਤਕ ਵਿਚ ਚਿੱਟੇ ਰੰਗ ਦਾ ਦੋ ਦਲ ਕਮਲ ਸਮਾਨ ਆਗਿਆ ਚੱਕਰ ਹੈ। ਇਸ ਦੇ ਦੋਵੇਂ ਪਾਸੇ ਇੜਾ ਅਤੇ ਪਿੰਗਲਾ ਹਨ ਜਿਨ੍ਹਾਂ ਨੂੰ ਵਰਣਾ ਅਤੇ ਅਸੀ ਵੀ ਆਖਦੇ ਹਨ। ਇਹੋ ਅਸਥਾਨ ਵਾਰਾਣਸੀ (ਬਨਾਰਸ) ਹੈ।

ਸੁਖਮਨਾ ਦੇ ਇਨ੍ਹਾਂ ਛੇ ਚੱਕ੍ਰਾਂ ਵਿਚੋਂ ਪ੍ਰਾਣ, ਸਣੇ ਕੁੰਡਲਿਨੀ ਨੂੰ ਜਗਾਇਆ ਜਾਂਦਾ ਹੈ। ਇਸ ਨੂੰ ਸਮਝਣ ਲਈ ਪਹਿਲੋਂ ਇਹ ਦੱਸਣਾ ਜ਼ਰੂਰੀ ਹੈ ਕਿ ਯੋਗੀ ਸਰੀਰ ਵਿਚ ਦਸ ਪ੍ਰਾਣ ਮੰਨਦੇ ਹਨ। ਇਨ੍ਹਾਂ ਨੂੰ 'ਵਾਯੂ' ਵੀ ਆਖਿਆ ਜਾਂਦਾ ਹੈ। ਇਨ੍ਹਾਂ ਦੇ ਨਾਂ ਹਨ : ਉਦਾਨ, ਪ੍ਰਾਨ, ਅਪਾਨ, ਸਮਾਨ, ਵਯਾਨ, ਨਾਗ, ਕੂਰਮ, ਕ੍ਰਿਕਰ, ਦੇਵਦੱਤ ਅਤੇ ਧਨੰਜਯੇ। ਇਨ੍ਹਾਂ ਵਿਚੋਂ ਪੰਜ ਪਹਿਲੇ ਮੁਖ ਹਨ। ਉਦਾਨ ਵਾਯੂ ਕੰਠ ਵਿਚ ਹੈ, ਪ੍ਰਾਨ ਵਾਯੂ ਰਿੰਦੇ ਦੇਸ਼ ਵਿਚ ਕੰਮ ਕਰਦੀ ਹੈ। ਸਮਾਨ ਧੁੰਨੀ ਦੇ ਭਾਗ ਵਿਚ ਹੈ। ਅਪਾਨ ਧੁੰਨੀ ਦੇ ਹੇਠਲੇ ਭਾਗ ਵਿਚ ਵਿਆਪਦੀ ਹੈ ਅਤੇ ਵਯਾਨ ਦਾ ਪਰਵਾਹ ਸਾਰੇ ਸਰੀਰ ਵਿਚ ਹੈ।

ਪ੍ਰਾਣਾਯਾਮ ਕਈ ਪ੍ਰਕਾਰ ਦਾ ਹੈ, ਪਰੰਤੂ ਸਭ ਵਿਚ ਇਹੋ ਹੀ ਕੀਤਾ ਜਾਂਦਾ ਹੈ। ਇਕ ਸੁਰ ਦੁਆਰਾ ਸਾਹ ਅੰਦਰ ਖਿੱਚਣਾ, ਫਿਰ ਅੰਦਰ ਰੁਕਣਾ, ਫਿਰ ਦੂਜੀ ਸੁਰ ਦੁਆਰਾ ਬਾਹਰ ਕੱਢਣਾ। ਇਨ੍ਹਾਂ ਤਿੰਨਾਂ ਅਭਿਆਸਾਂ ਦਾ ਨਾਂ ਪੂਰਕ, ਕੁੰਭਕ ਅਤੇ ਰੇਚਕ ਹੈ। ਫਿਰ ਜਿਸ ਸੁਰ ਤੋਂ ਸਾਹ ਕੱਢਿਆ ਸੀ ਉਸ ਦੁਆਰਾ ਅੰਦਰ ਖਿੱਚਣਾ, ਫਿਰ ਅੰਦਰ ਰੋਕਣਾ ਅਤੇ ਦੂਜੀ ਸੁਰ ਤੋਂ ਬਾਹਰ ਕੱਢਣਾ ਹੈ। ਕਈ ਲੋਕ ਅੰਦਰ ਸਾਹ ਰੋਕਣ ਦੀ ਥਾਂ ਬਾਹਰ ਰੋਕਦੇ ਹਨ, ਅਰਥਾਤ ਸਾਹ ਬਾਹਰ ਕੱਢ ਕੇ ਫਿਰ ਕਿਤਨਾ ਚਿਰ ਸਾਹ ਨਹੀਂ ਲੈਂਦੇ।

ਹੁਣ ਸੁਖਮਨਾ ਦਾ ਮੂੰਹ ਖੋਲ੍ਹ ਕੇ ਉਸ ਵਿਚ ਪ੍ਰਾਣ ਲੈ ਜਾਣ ਦਾ ਤਰੀਕਾ ਇਹ ਹੈ : ਗੁਦਾ ਨੂੰ ਗਿੱਟੇ ਨਾਲ ਘੁੱਟ ਲਵੋ ਅਤੇ ਅਪਾਨ ਵਾਯੂ ਨੂੰ ਉਪਰ ਵੱਲ ਖਿੱਚੋ। ਇਸ ਦਾ ਨਾਂ ਮੂਲ-ਬੰਧ ਹੈ।

ਉਪਰਲੇ ਪਾਸੇ ਖੇਚਰੀ ਮੁਦ੍ਰਾ ਦੁਆਰਾ ਪ੍ਰਾਣ ਰੋਕੋ। ਖੇਚਰੀ ਮੁਦ੍ਰਾ ਇਕੁਰ ਸਾਧੀਦੀ ਹੈ : ਜੀਭ ਨੂੰ ਉਲਟਾ ਕੇ ਸੰਘ ਵਿਚ ਦੀ ਜੋ ਉਪਰੋਂ ਆਉਂਦੀ ਮੋਰੀ ਹੈ, ਉਸਨੂੰ ਬੰਦ ਕਰੋ ਤੇ ਧਿਆਨ ਭਰਵੱਟਿਆਂ ਦੇ ਵਿਚਕਾਰ ਰੱਖੋ। ਇਕੁਰ ਪ੍ਰਾਨ ਤੇ ਅਪਾਨ ਵਾਯੂ ਮਿਲ ਜਾਣਗੀਆਂ ਤੇ ਸਰੀਰ ਵਿਚ ਗਰਮੀ ਪੈਦਾ ਹੋਵੇਗੀ, ਜਿਸ ਨਾਲ ਕੁੰਡਲਿਨੀ ਸੁਲਗ ਜਾਏਗੀ, ਅਰਥਾਤ ਉਸ ਦਾ ਮੂੰਹ ਖੁਲ੍ਹ ਜਾਵੇਗਾ, ਪੂਛ ਉਸ ਦੇ ਮੂੰਹ ਵਿਚੋਂ ਨਿਕਲ ਜਾਵੇਗੀ ਅਤੇ ਪ੍ਰਾਣ ਸੁਖਮਨਾ ਵਿਚ ਚਲੇ ਜਾਣਗੇ। ਇਹ ਸੰਘ ਦੀ ਮੋਰੀ ਹੀ ਇੜਾ, ਪਿੰਗਲਾ ਤੇ ਸੁਖਮਨਾ ਦੇ ਸੰਗਮ ਦਾ ਅਸਥਾਨ ਹੈ। ਸੁਖਮਨਾ ਦਾ ਪੱਛਮ ਦੁਆਰ ਇੱਥੇ ਹੀ ਹੈ।

ਉਪਰ ਲਿਖਿਆ ਜਾ ਚੁੱਕਿਆ ਹੈ ਕਿ ਸਹੰਸ੍ਰਦਲ ਕੰਵਲ ਦੇ ਵਿਚਲੇ ਚੰਦ੍ਰਮਾ ਵਿਚੋਂ ਅੰਮ੍ਰਿਤ ਸਿੰਮਦਾ ਹੈ। ਜਦੋਂ ਜੋਗੀ ਜੀਭ ਉਲਟਾ ਕੇ ਸੰਘ ਦੀ ਮੋਰੀ ਬੰਦ ਕਰ ਦਿੰਦਾ ਹੈ, ਉਹ ਅੰਮ੍ਰਿਤ ਫਿਰ ਮੂਲਾਧਾਰ ਵਿਚ ਅਸਥਿਤ ਸੂਰਜ ਤੀਕ ਪੁਜ ਕੇ ਦਗਧ ਨਹੀਂ ਹੁੰਦਾ। ਜੋਗੀ ਉਸ ਨੂੰ ਪਾਨ ਕਰਦਾ ਹੈ ਅਤੇ ਉਸ ਦਾ ਸਰੀਰ ਪੁਸ਼ਟ ਹੁੰਦਾ ਹੈ।

ਕੁੰਡਲਿਨੀ ਸ਼ਕਤੀ ਜਦੋਂ ਜਾਗ ਕੇ ਉਪਰ ਉਠਦੀ ਹੈ ਤਾਂ ਇਕ ਆਵਾਜ਼ ਪੈਦਾ ਹੁੰਦੀ ਹੈ ਜਿਸ ਨੂੰ 'ਨਾਦ' ਕਹਿੰਦੇ ਹਨ। 'ਨਾਦ' ਤੋਂ ਪ੍ਰਕਾਸ਼ ਹੁੰਦਾ ਹੈ, ਜਿਸ ਨੂੰ 'ਵਿੰਦੂ' ਕਹਿੰਦੇ ਹਨ। ਪ੍ਰਾਣਾਯਾਮ

ਨਾਲ ਕੇਵਲ ਗਿਆਨ ਇੰਦ੍ਰੀਆਂ ਦੁਆਰਾ ਜੋ ਬਾਹਰੋਂ ਵਿਖੇਪ ਪੈਂਦਾ ਹੈ, ਉਹ ਰੁਕਦਾ ਹੈ ਪਰ ਮਨ ਦੇ ਆਪਣੇ ਫੁਰਨੇ ਕਿੱਕਰ ਰੁਕਣ। ਉਸ ਲਈ 'ਨਾਦ ਲਯ' ਨਾਮੀ ਸਾਧਨਾ ਜੋਗੀ ਦੱਸਦੇ ਹਨ। ਇਸ ਦੇ ਚਾਰ ਦਰਜੇ ਹਨ :

1. ਅਰੰਭ, 2. ਘਟ, 3. ਪਰਿਚਯ, 4. ਨਿਸ਼ਪੱਤੀ।

ਜਦੋਂ ਪ੍ਰਾਣਾਯਾਮ ਦੁਆਰਾ ਜੋਗੀ ਪ੍ਰਾਣ ਉਪਰ ਚੜ੍ਹਾਂਦੇ ਅਨਾਹਤ ਚੱਕ੍ਰ ਤੀਕ ਪੁਜਦੇ ਹਨ ਤੇ ਉਥੇ ਹੁੰਦੀ ਬ੍ਰਹਮ ਗ੍ਰੰਥੀ ਨੂੰ ਚੀਰ ਕੇ ਅਗਾਂਹ ਤੁਰਦੇ ਹਨ ਤਾਂ ਨਾਦ ਦਾ ਆਰੰਭ ਹੁੰਦਾ ਹੈ। ਇਹ ਪਹਿਲਾ ਦਰਜਾ ਹੈ। ਇੱਥੇ ਗਹਿਣਿਆਂ ਦੀ ਮਿੱਠੀ-ਮਿੱਠੀ ਛਣਕਾਰ ਦੀ ਆਵਾਜ਼ ਸੁਣੀਂਦੀ ਹੈ। ਜਦੋਂ ਜੋਗੀ 'ਵਿਸੁਧੀ ਚੱਕ੍ਰ' ਵਿਚ ਪੁਜ ਵਿਸ਼ਨੂ ਗ੍ਰੰਥੀ ਨੂੰ ਚੀਰ ਅਗਾਂਹ ਤੁਰਦਾ ਹੈ ਤਾਂ ਦੂਜਾ ਦਰਜਾ 'ਘਟ' ਦਾ ਪ੍ਰਾਪਤ ਹੁੰਦਾ ਹੈ। ਇਹ ਅਸਥਾਨ ਮਾਇਆ ਰਹਿਤ ਹੈ, ਜਿੱਥੇ ਆਤਮਾ ਮਾਇਆ ਰਹਿਤ ਹੋ ਜਾਂਦੀ ਹੈ ਤੇ ਭੇਰੀ ਦੀ ਆਵਾਜ਼ ਸੁਣਾਈ ਦਿੰਦੀ ਹੈ।

ਜਦੋਂ ਜੋਗੀ ਆਗਿਆ ਚੱਕ੍ਰ ਵਿਚ ਪੁੱਜਦਾ ਹੈ ਤਾਂ ਤੀਜਾ ਦਰਜਾ ਹਾਸਲ ਹੁੰਦਾ ਹੈ ਅਤੇ ਉਥੇ ਮਰਦਲ ਦੀ ਆਵਾਜ਼ ਸੁਣੀਂਦੀ ਹੈ।

ਫਿਰ ਜਦੋਂ ਪ੍ਰਾਣ ਆਗਿਆ ਚੱਕ੍ਰ ਵਿਚ ਦੀ ਰੁਦ-ਗ੍ਰੰਥੀ ਨੂੰ ਚੀਰ ਕੇ ਅਗਾਂਹ ਬ੍ਰਹਮਰੰਧਰ ਵਿਚ ਪੁਜਦੇ ਹਨ ਤਾਂ ਚੌਥਾ ਦਰਜਾ ਪ੍ਰਾਪਤ ਹੋ ਜਾਂਦਾ ਹੈ। ਇਥੇ ਵੀਣਾ ਦੀ ਆਵਾਜ਼ ਸੁਣੀਂਦੀ ਹੈ। ਇਹ ਨਾਦ ਕੇਵਲ ਮਨ ਰੂਪੀ ਹਿਰਨ ਨੂੰ ਪਕੜਨ ਲਈ ਹੈ। ਤੱਤ ਵਿਚ ਲੀਨ ਹੋਣ ਵੇਲੇ ਨਾਦ ਮੁੱਕ ਜਾਂਦਾ ਹੈ ਤੇ ਆਤਮਾ ਪਰਮ ਪਦ ਪ੍ਰਾਪਤ ਕਰ ਲੈਂਦੀ ਹੈ। ਕਈ ਮਹਾਤਮਾ ਦੱਸਦੇ ਹਨ ਕਿ ਬੱਦਲ ਦੇ ਗੱਜਣ ਤੇ ਘੰਟੇ ਆਦਿ ਵੱਜਣ ਦੀਆਂ ਅਵਾਜ਼ਾਂ ਸਮੇਂ-ਸਮੇਂ ਸੁਣਾਈ ਦਿੰਦੀਆਂ ਹਨ।

ਜੋਗੀ ਖੇਚਰੀ ਮੁਦ੍ਰਾ ਦੁਆਰਾ ਜੀਭ (ਗੋ) ਨੂੰ ਉਲਟਾ ਕੇ ਸੰਘ ਦੀ ਮੋਰੀ ਵਿਚ ਟਿਕਾ ਦੇਣ ਨੂੰ 'ਗੋਮਾਂਸ ਭੱਛਨ' ਆਖਦੇ ਹਨ ਤੇ ਬ੍ਰਹਮਰੰਧਰ ਦੇ ਚੰਦ੍ਰਮਾ ਵਿਚੋਂ ਸਿੰਮਦੇ ਅੰਮ੍ਰਿਤ ਨੂੰ 'ਅਮਰ ਵਾਰਿਨੀ'। ਕਬੀਰ ਜੀ ਦੀ ਬਾਣੀ ਵਿਚ ਵੀ ਇਹ ਸ਼ਬਦ ਵਰਤੇ ਗਏ ਹਨ।

## ਸੰਸਾਰ ਦੀ ਉਤਪਤੀ

'ਕਬੀਰ ਵਚਨਾਵਲੀ' ਵਿਚ ਸੰਸਾਰ ਦੀ ਉਤਪਤੀ ਦੀ ਕਥਾ ਵੀ ਆਮ ਕਥਾਵਾਂ ਨਾਲੋਂ ਵੱਖਰੀ ਹੈ। 'ਸਤ ਪੁਰਖ' ਸਾਰੇ ਜਗਤ ਦਾ ਸਿਰਜਣਹਾਰ ਹੈ। ਉਹ ਕਦੀ ਗਰਭ ਵਿਚ ਨਹੀਂ ਆਉਂਦਾ। ਸਭ ਤੋਂ ਅਤੀਤ ਅਤੇ ਸਭ ਤੋਂ ਪਰੇ ਹੈ। ਸਤ ਪੁਰਖ ਨੇ ਸ੍ਰਿਸ਼ਟੀ ਰਚਨਾ ਲਈ ਛੇ ਪੁਤ੍ਰ ਪੈਦਾ ਕੀਤੇ :

1. ਸਹਜ, 2. ਅੰਕੁਰ, 3. ਇੱਛਾ, 4. ਮੁਹੰਗ, 5. ਅਚਿੰਤ, 6. ਅਕਸਰ। ਇਹ ਛੇ ਹੀ ਬੜੇ ਤੇਜਸਵੀ ਅਤੇ ਤਪੱਸਵੀ ਸਨ। ਸਾਰਾ ਜਗਤ ਉਸ ਸਮੇਂ ਜਲ ਨਾਲ ਭਰਪੂਰ ਸੀ। ਉਸ ਜਲ ਵਿਚ ਸਤ ਪੁਰਖ ਨੇ ਆਪਣੀ ਸੱਤਵੀਂ ਸੰਤਾਨ ਇਕ ਅੰਡੇ ਨੂੰ ਛੱਡ ਦਿੱਤਾ। ਇਹ ਅੰਡਾ ਅਕਸ਼ਰ ਕੋਲ, ਜਿਹੜਾ ਉਸ ਸਮੇਂ ਤਪ ਵਿਚ ਮਗਨ ਸੀ, ਆ ਕੇ ਫੁਟਿਆ। ਉਸ ਵਿਚੋਂ ਕਾਲ ਪੁਰਸ਼ ਨਿਰੰਜਨ ਪੈਦਾ ਹੋਇਆ। ਪਿਤਾ ਦੀ ਆਗਿਆ ਨਾਲ ਇਥੇ ਨਿਰੰਜਨ ਨੇ ਸ੍ਰਿਸ਼ਟੀ ਦਾ ਜਾਲ ਖਿਲਾਰਿਆ। ਇਹ ਸੰਸਾਰ ਦੇ ਰਚੇ ਜਾਣ ਦਾ ਮਸਾਲਾ ਇਕ ਕੂਰਮ (ਕੱਛੂ) ਦੇ ਪੇਟ ਵਿਚ ਸੰਭਾਲ ਕੇ ਰੱਖਿਆ ਹੋਇਆ ਸੀ। ਕਾਲ ਪੁਰਖ ਨਿਰੰਜਨ ਨੇ ਲੜ ਕੇ ਇਹ ਮਸਾਲਾ ਕੂਰਮ ਦੇ ਪੇਟ ਵਿਚੋਂ ਕੱਢ ਲਿਆ। ਹੁਣ ਕਾਲ ਪੁਰਖ ਨੇ ਮਾਇਆ ਉਤਪੰਨ ਕੀਤੀ ਅਤੇ ਉਸ ਦੇ ਸੰਜੋਗ ਨਾਲ ਤਿੰਨ ਪੁੱਤ੍ਰ ਪੈਦਾ ਹੋਏ। ਸਤੋ ਗੁਣ ਪ੍ਰਧਾਨ ਬ੍ਰਹਮਾ, ਰਜੋ ਗੁਣ ਪ੍ਰਧਾਨ ਵਿਸ਼ਨੂੰ ਅਤੇ ਤਮੋ ਗੁਣ ਪ੍ਰਧਾਨ ਸ਼ਿਵ। ਜਦੋਂ ਹੀ ਇਹ ਦੇਵਤੇ ਪੈਦਾ ਹੋਏ, ਉਹ ਨਿਰੰਜਨ ਅੰਤਰ-ਧਿਆਨ ਹੋ ਕੇ ਆਪਣੇ ਲੋਕ ਵਿਚ ਚਲਿਆ ਗਿਆ ਅਤੇ ਜਾਂਦੀ ਵੇਰ ਮਾਯਾ ਨੂੰ ਆਖ ਗਿਆ "ਇਨ੍ਹਾਂ ਪੁਤ੍ਰਾਂ ਨੂੰ ਮੇਰਾ ਪਤਾ ਨਾ ਦੱਸੀਂ"। ਮਾਯਾ ਨੇ ਇਵੇਂ ਹੀ ਕੀਤਾ ਅਤੇ ਪੁਤਰਾਂ ਨੂੰ ਆਖਿਆ, "ਮੈਂ ਹੀ ਤੁਹਾਡਾ ਪਿਤਾ, ਮੈਂ ਹੀ ਤੁਹਾਡੀ ਮਾਤਾ ਅਤੇ ਮੈਂ ਹੀ ਤੁਹਾਡੀ ਨਾਰੀ ਹਾਂ।"

ਨਿਰੰਜਨ ਨੇ ਜੋਹੜੇ ਲੋਕ ਪੈਦਾ ਕੀਤੇ ਉਨ੍ਹਾਂ ਦੇ ਨਾਮ ਕਬੀਰ ਪੰਥੀਆਂ, ਹਿੰਦੂ ਮੱਤ ਅਤੇ ਮੁਸਲਮਾਨੀ ਮੱਤ ਅਨੁਸਾਰ ਇਸ ਪ੍ਰਕਾਰ ਹਨ :

| | ਕਬੀਰ ਮੱਤ ਅਨੁਸਾਰ | ਹਿੰਦੂ ਨਾਮ | ਮੁਸਲਮਾਨੀ ਨਾਮ |
|---|---|---|---|
| 1. | ਸੱਤ ਲੋਕ | ਗੋ ਲੋਕ | — |
| 2. | ਸਹਜ ਦੀਪ | (ਦੂਜਾ) ਸਤ ਲੋਕ | ਆਹੂਤ |
| 3. | ਅੰਕੁਰ-ਦੀਪ | ਵਿਸ਼ਨੂੰ ਲੋਕ | ਰਾਹੂਤ |
| 4. | ਇੱਛਾ ਦੀਪ | ਸ਼ਿਵ ਲੋਕ | ਸਾਹੂਤ |
| 5. | ਸੋਹੰ ਦੀਪ | ਸ਼ਕਤੀ ਲੋਕ | ਬਾਹੂਤ |
| 6. | ਅਚਿੰਤ ਦੀਪ | ਕਉਮਾਰ ਲੋਕ | ਆਹੂਤ |
| 7. | ਅਰਣਯ ਦੀਪ | (ਪਹਿਲਾ) ਸਤ ਲੋਕ | ਲਾਹੂਤ |
| 8. | ਝਾਂਜਰੀ ਦੀਪ | ਤਪ ਲੋਕ | ਜਬਰਤ |
| 9. | ਬੈਕੁੰਠ | ਜਮ ਲੋਕ | ਮਲਕੂਤ |
| 10. | ਦਹਯਾਂਸ਼ | ਭੁਵ ਲੋਕ | ਨਾਸੂਤ |
| | ਪ੍ਰਿਥਵੀ | ਭੂ ਲੋਕ | ਆਲਮੇ ਫ਼ਾਨੀ |

ਸੂਫੀ ਮੱਤ ਦੀਆਂ ਚਾਰ ਦਸ਼ਾਵਾਂ ਦਾ ਵੀ ਜ਼ਿਕਰ ਕੀਤਾ ਗਿਆ ਹੈ :

1. ਸ਼ਰੀਅਤ : ਜਦੋਂ ਮਨੁੱਖ ਸ਼ਰਅ ਅਨੁਸਾਰ ਤੁਰਦਾ ਹੈ ।

2. ਤਰੀਕਤ : ਜਦੋਂ ਮਨੁੱਖ ਮੁਰਸ਼ਦ ਅਥਵਾ ਗੁਰੂ ਦੇ ਦੱਸੇ ਰਾਹ ਉੱਤੇ ਚਲੇ ।

3. ਮਾਰਫ਼ਤ : ਜਦੋਂ ਗਿਆਨ ਪ੍ਰਾਪਤ ਹੁੰਦਾ ਹੈ ।

4. ਹਕੀਕਤ : ਜਦੋਂ ਮਨੁੱਖ 'ਅਹੰ' ਦਾ ਨਾਸ਼ ਕਰ ਕੇ ਸੱਤ ਨੂੰ ਲਭ ਲੈਂਦਾ ਹੈ ਅਤੇ ਉਸੇ ਦਾ ਰੂਪ ਹੋ ਕੇ ਸਦੀਵੀ ਜੀਵਨ (ਧਕਾ) ਪ੍ਰਾਪਤ ਕਰ ਲੈਂਦਾ ਹੈ ।

# ਯੁਗਤ ਪ੍ਰਧਾਨ ਪੁਰਸ਼ ਭਗਤ ਕਬੀਰ ਸਾਹਿਬ ਜੀ

## ਗਿਆਨਹਿ ਕੀ ਬਢਨੀ ਮਨ ਹਾਥ ਲੈ ਕਾਤਰਤਾ ਕੁਰਵਾਰ ਬੁਹਾਰੈ

ਗਿਆਨੀ ਬਲਵੰਤ ਸਿੰਘ ਕੋਠਾ ਗੁਰੂ*

ਸੁਆਦ ਸਨਾਹ ਟੋਪੁ ਮਮਤਾ ਕੇ ਕੁਬੁਧਿ ਕਮਾਨ ਚਢਾਈ ॥
ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ ॥
ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥
ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੋਇ ਦਰਵਾਜਾ ॥
ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ ॥
ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਤੈ ਫਾਸੀ ॥
ਦਾਸੁ ਕਮੀਰ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥

( ਗੁਰੂ ਗ੍ਰੰਥ ਸਾਹਿਬ, ਪੰਨਾ 1161-1162)

ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀਵਾਨ ਵਿਚ ਬੈਠੇ ਹੋਏ ਸੰਗਤ ਨੂੰ ਉਪਦੇਸ਼ ਦੇ ਰਹੇ ਸਨ ਅਤੇ ਦਸ ਰਹੇ ਸਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਵਿਚ ਨਾਮ, ਸਿਮਰਨ, ਸੇਵਾ ਅਮੋਲਕ ਪਦਾਰਥ ਹਨ। ਗੁਰੂ ਜੀ ਨੇ ਉਪਦੇਸ਼ ਦਿੰਦੇ ਹੋਏ ਸਾਧ ਸੰਗਤ 'ਤੇ ਪ੍ਰਸ਼ਨ ਕਰ ਦਿੱਤਾ ਕਿ ਸਾਧ ਸੰਗਤ ਜੀ ਕਬੀਰ ਸਾਹਿਬ ਜੀ ਦਾ ਸਮਕਾਲੀ ਬਾਦਸ਼ਾਹ ਕੌਣ ਸੀ ?

ਸੰਗਤ ਚੁੱਪ ਰਹੀ।

ਗੁਰੂ ਜੀ ਨੇ ਮੁੜ ਪੁਛਿਆ, 'ਗੁਰਮੁਖੋ ! ਜੇ ਕਿਸੇ ਨੂੰ ਪਤਾ ਹੈ ਤਾਂ ਦਸੋ ?' ਪਰ ਸੰਗਤ ਮੋਨ ਸੀ।

ਗੁਰੂ ਕਲਗੀਧਰ ਪਾਤਸ਼ਾਹ ਮੁੜ ਬੋਲੇ, 'ਵੇਖੋ ਕਬੀਰ ਸਾਹਿਬ ਜੀ ਦਾ ਨਾਮ ਵਿਸ਼ਵ ਵਿਆਖਿਆਤ ਹੈ; ਪਰ ਕਬੀਰ ਸਾਹਿਬ ਦੇ ਸਮਕਾਲੀ ਬਾਦਸ਼ਾਹ ਦਾ ਨਾਮ ਕੋਈ ਨਹੀਂ ਜਾਣਦਾ ਹੈ। ਕਬੀਰ ਜੀ ਦੀ ਪ੍ਰਸਿੱਧੀ ਕਿਉਂ ਹੈ ? ਇਹ ਨਾਮ ਦਾ ਪ੍ਰਤਾਪ ਹੈ, ਸਿਮਰਨ ਦੀ ਮਹਿਮਾ ਹੈ; ਨਾਮ ਸਿਮਰਨ ਨਾਲ ਕਬੀਰ ਜੀ ਨੇ ਅਟੱਲ ਪਦਵੀ ਪਾਈ ਹੈ। ਚਹੁੰ ਕੁੰਟਾ ਵਿਚ ਜੈ ਜੈ ਕਾਰ ਹੋ ਰਹੀ ਹੈ।'

— ਜਿਸੁ ਨੀਚ ਕਉ ਕੋਈ ਨ ਜਾਨੈ ॥
ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 386)

— ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ੍ ਕਉ ਪਰਜਾ ਪੂਜਣ ਆਈ ॥
ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 514)

ਮਧ ਜੁੱਗ ਦੇ ਭਗਤਾਂ ਵਿਚ ਕਬੀਰ ਜੀ ਦਾ ਸਰਵੋਪਰੀ ਸਥਾਨ ਹੈ। ਆਪ ਜੀ ਪ੍ਰਤਿਭਾਸ਼ਾਲੀ ਵਿਅਕਤੀਤਵ ਦੇ ਸੁਆਮੀ ਸਨ। ਪ੍ਰਚੰਡ ਸ਼ਕਤੀ ਵਾਲੇ, ਉਜ ਪੂਰਨ ਬਾਣੀ ਵਾਲੇ ਵਿਵੇਕ ਬੁਧੀ ਵਾਲੇ ਸਨ। ਸ੍ਵੈ ਆਤਮ ਵਿਸ਼ਵਾਸ ਵਾਲੇ, ਸਿੰਘ ਦੀ ਤਰ੍ਹਾਂ ਦਹਾੜਨ ਵਾਲੇ ਸਨ। ਸਪੱਸ਼ਟ ਵਾਦੀ, ਸੱਚ ਦੀ

* ਪਿੰਡ ਕੋਠਾ ਗੁਰੂ, ਬਠਿੰਡਾ

ਬਾਣੀ ਬੋਲ ਕੇ ਸੱਚ ਦਾ ਚਾਨਣ ਕਰਨ ਵਾਲੇ ਸਨ। ਅਨੁਭਵੀ ਗਿਆਨ ਦੇ ਸੁਆਮੀ, ਬ੍ਰਹਮ ਨਾਲ ਅਭੇਦ ਬ੍ਰਹਮ ਗਿਆਨੀ ਸਨ।

ਆਪ ਜੀ ਦੇ ਜਨਮ ਅਤੇ ਮ੍ਰਿਤੂਯ ਦੀ ਵਿਸ਼ਵਾਸ ਨਾਲ ਕੋਈ ਪੱਕੀ ਨਿਸ਼ਚਿਤ ਤਾਰੀਖ ਨਹੀਂ ਮਿਲਦੀ। ਇਸ ਦੇ ਵਿਪਰੀਤ ਜਨਮ ਅਤੇ ਮ੍ਰਿਤੂਯ ਦੇ ਭਿੰਨ-ਭਿੰਨ ਸੰਨ ਅਤੇ ਤਾਰੀਖਾਂ ਦੀ ਭਰਮਾਰ ਹੈ। ਪਰ ਆਪ ਜੀ ਸੰਨ ਤਾਰੀਖਾਂ ਤੋਂ ਉਪਰ ਹਨ। ਅਵਸ਼ਯਕਤਾ ਤਾਂ ਉਨ੍ਹਾਂ ਦੇ ਕਥਨ/ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਦੀ ਹੈ। ਜਨਮ-ਮ੍ਰਿਤਯੂ ਕੋਈ ਵੀ ਹੋਵੇ ਕਬੀਰ ਸਾਹਿਬ ਜੀ ਅੱਜ ਵੀ ਹਾਜ਼ਿਰ ਨਾਜ਼ਿਰ ਹਨ। ਸਾਡੀ ਸਰਬਪੱਖੀ ਅਗਵਾਈ ਕਰ ਰਹੇ ਹਨ। ਕਬੀਰ ਸਾਹਿਬ ਜੀ ਦਾ ਸਪੱਸ਼ਟ ਕਥਨ ਹੈ :

ਮੈ ਨ ਮਰਉ ਮਰਿਬੋ ਸੰਸਾਰਾ ॥
ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 329)

ਫਿਰ ਵੀ ਵਿਦਵਾਨਾਂ ਨੇ ਕਬੀਰ ਜੀ ਦਾ ਸਮਾਂ ੧੫ਵੀਂ ਸਦੀ ਦੇ ਆਰੰਭ ਵਿਚ ਮੰਨਿਆ ਹੈ। ਕਬੀਰ ਸਾਹਿਬ ਬਾਰੇ ਪ੍ਰਸਿੱਧ ਹੈ ਕਿ ਜਾਤੀ ਦੇ ਜੁਲਾਹੇ, ਮੁਸਲਮਾਨ ਸਨ। ਇਹ ਠੀਕ ਹੈ ਕਬੀਰ ਜੀ ਦੀ ਜਾਤੀ ਜੁਲਾਹਾ ਸੀ। ਆਪਣੀ ਜਾਤੀ ਬਾਰੇ ਕਬੀਰ ਜੀ ਨੇ ਵੇਰਵੇ ਸਹਿਤ ਕਈ ਵਾਰ ਵਰਨਣ ਕੀਤਾ ਹੈ :

— ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥
ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 1364)

— ਤੂੰ ਬਾਮ੍ਹਨੁ ਮੈ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ ॥
ਤੁਮ ਤਉ ਜਾਚੇ ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ ॥
ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ ॥
ਕਬੀਰ ਰਮਈਆ ਕੰਠਿ ਮਿਲੁ ਚੂਕਹਿ ਸਰਬ ਜੰਜਾਲ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 1368)

— ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ ॥
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥
(ਗੁਰੂ ਗ੍ਰੰਥ ਸਾਹਿਬ, ਪੰਨਾ 662)

— ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥
ਏ ਬਾਰਿਕ ਕੈਸੇ ਜੀਵਹਿ ਰਘੁਰਾਈ ॥
ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥
ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥੧॥ ਰਹਾਉ ॥

— ਜਬ ਲਗੁ ਤਾਗਾ ਬਾਹਉ ਬੇਹੀ ॥ ਤਬ ਲਗੁ ਬਿਸਰੈ ਰਾਮੁ ਸਨੇਹੀ ॥੨॥
ਓਛੀ ਮਤਿ ਮੇਰੀ ਜਾਤਿ ਜੁਲਾਹਾ ॥ ਹਰਿ ਕਾ ਨਾਮੁ ਲਹਿਓ ਮੈ ਲਾਹਾ ॥੩॥
(ਗੁਰੂ ਗ੍ਰੰਥ ਸਾਹਿਬ, ਪੰਨਾ 524)

— ਜਿਹ ਮੁਖਿ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨੁ ਬਿਸਰੁ ਕਰੈ ॥
ਜਾ ਕੈ ਪਾਇ ਜਗਤੁ ਸਭੁ ਲਾਗੈ ਸੋ ਕਿਉ ਪੰਡਿਤੁ ਹਰਿ ਨ ਕਹੈ ॥੧॥
ਕਾਹੇ ਮੇਰੇ ਬਾਮ੍ਹਨ ਹਰਿ ਨ ਕਹਹਿ ॥
ਰਾਮੁ ਨ ਬੋਲਹਿ ਦੋਜਕੁ ਭਰਹਿ ॥੧॥ ਰਹਾਉ ॥
ਆਪ ਨ ਊਚ ਨੀਚ ਘਰਿ ਭੋਜਨੁ ਹਠੇ ਕਰਮ ਕਰਿ ਉਦਰੁ ਭਰਹਿ ॥
ਚਉਦਸ ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪਿ ਪਰਹਿ ॥੨॥

ਤੂੰ ਬ੍ਰਹਮਨੁ ਮੈ ਕਾਸੀ ਕਾ ਜੁਲਹਾ ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ ॥
ਹਮਰੇ ਰਾਮ ਨਾਮ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 670)

ਕਬੀਰ ਜੀ ਈਸ਼ਵਰ ਨੂੰ ਹੀ ਜੁਲਾਹਾ ਵਰਨਣ ਕਰਦੇ ਹੋਏ ਲਿਖਦੇ ਹਨ :

ਕੋਰੀ ਕੋ ਕਾਹੂ ਮਰਮੁ ਨ ਜਾਨਾ ॥
ਸਭੁ ਜਗੁ ਆਨਿ ਤਨਾਇਓ ਤਾਨਾਂ ॥੧॥ ਰਹਾਉ ॥
ਜਬ ਤੁਮ ਸੁਨਿ ਲੇ ਬੇਦ ਪੁਰਾਨਾ ॥
ਤਬ ਹਮ ਇਤਨਕੁ ਪਸਰਿਓ ਤਾਨਾਂ ॥੧॥ ਰਹਾਉ ॥
ਧਰਨਿ ਅਕਾਸ ਕੀ ਕਰਗਹ ਬਨਾਈ ॥
ਚੰਦੁ ਸੂਰਜੁ ਦੁਇ ਸਾਥ ਚਲਾਈ ॥੨॥
ਪਾਈ ਜੋਰਿ ਬਾਤ ਇਕ ਕੀਨੀ ਤਹ ਤਾਂਤੀ ਮਨੁ ਮਾਨਾਂ ॥
ਜੋਲਾਹੇ ਘਰੁ ਅਪਨਾ ਚੀਨਾ ਘਟ ਹੀ ਰਾਮੁ ਪਛਾਨਾ ॥੩॥
ਕਹਤ ਕਬੀਰ ਕਰਗਹ ਤੋਰੀ ॥
ਸੂਤੈ ਸੂਤ ਮਿਲਾਏ ਕੋਰੀ ॥੪॥ (ਗੁਰੂ ਗ੍ਰੰਥ ਸਾਹਿਬ, ਪੰਨਾ 424)

ਕਬੀਰ ਸਾਹਿਬ ਜੀ ਨੇ ਆਪਣੇ ਆਪ ਨੂੰ ਜੁਲਾਹਾ ਤਾਂ ਵਾਰ ਵਾਰ ਆਖਿਆ ਹੈ ਪਰ ਮੁਸਲਮਾਨ ਹੋਣ ਦਾ ਕਿਤੇ ਸੰਕੇਤ ਨਹੀਂ ਕੀਤਾ। ਵਿਦਵਾਨਾਂ ਦਾ ਮੱਤ ਹੈ ਕਿ ਮੁਸਲਮਾਨਾਂ ਦੇ ਭਾਰਤ ਵਿਚ ਆਉਣ ਤੋਂ ਪਹਿਲਾਂ ਵੀ ਕੋਈ ਅਜਿਹੀ ਜਾਤੀ ਸੀ ਜੋ ਹਿੰਦੂ ਧਰਮ ਦੇ ਸੰਸਕਾਰਾਂ ਵਿਚ ਵਿਸ਼ਵਾਸ ਨਹੀਂ ਰੱਖਦੀ ਸੀ। ਨਾਥ ਜੋਗੀ ਵੀ ਅਜਿਹੀ ਸ਼੍ਰੇਣੀ ਵਿਚੋਂ ਸਨ ਜੋ ਹਿੰਦੂਆਂ ਦੇ ਕਰਮ-ਧਰਮ (ਕਰਮ-ਕਾਂਡ) ਵਿਚ ਸ਼ਰਧਾ ਨਹੀਂ ਰੱਖਦੇ ਸਨ ਅਤੇ ਕਬੀਰ ਜੀ ਦਾ ਵੰਸ ਵੀ ਇਸੇ ਸ਼੍ਰੇਣੀ ਵਿਚੋਂ ਸੀ। ਆਪਣੀ ਬਾਣੀ ਵਿਚ ਕਬੀਰ ਜੀ ਨੇ ਹਿੰਦੂ ਮੁਸਲਮਾਨ, ਜੋਗੀਆਂ ਨੂੰ ਵੱਖ-ਵੱਖ ਮੰਨਿਆ ਹੈ :

ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥
ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1160)

੧੪ਵੀਂ ੧੫ਵੀਂ ਸ਼ਤਾਬਦੀ ਵਿਚ ਜੋਗੀ ਘਰ ਬਾਰੀ (ਗ੍ਰਹਿਸਥੀ) ਵੀ ਸਨ। ਇਹ ਸੂਤ ਕੱਤਣ ਅਤੇ ਕੱਪੜਾ ਬੁਨਣ ਦਾ ਕੰਮ ਕਰਦੇ ਸਨ। ਪੁਰਾਤਨ ਗ੍ਰੰਥਾਂ ਤੋਂ ਇਹ ਵੀ ਸਿੱਧ ਹੁੰਦਾ ਹੈ ਇਸ ਮੱਤ ਵਿਚ ਮਿਰਤਕ ਦਾ ਦਾਹ ਸੰਸਕਾਰ ਕਰਨ ਦੀ ਬਿਜਾਏ ਧਰਤੀ ਵਿਚ ਸਮਾਧੀ ਦਿੱਤੀ ਜਾਂਦੀ ਸੀ। ਬੰਗਾਲ ਦੇ ਤ੍ਰਿਪੁਰਾ ਜ਼ਿਲੇ ਵਿਚ ਪਹਿਲੇ ਅਗਨ ਦਾਹ ਕਰਕੇ ਫਿਰ ਧਰਤੀ ਵਿਚ ਸਮਾਧੀ ਦਿੰਦੇ ਹਨ।

ਜੋਗੀ ਬ੍ਰਾਹਮਣ ਦੀ ਸ੍ਰੇਸ਼ਟਤਾ ਨੂੰ ਨਹੀਂ ਮੰਨਦੇ, ਨਾ ਹੀ ਹਿੰਦੂ ਅਵਤਾਰਾਂ ਅਤੇ ਵੇਦਾਂ ਸ਼ਾਸਤ੍ਰਾਂ ਸਿਮ੍ਰਿਤੀਆਂ ਪੁਰਾਨਾਂ ਵਿਚ ਵਿਸ਼ਵਾਸ਼ ਰੱਖਦੇ ਹਨ, ਪਰ ਸ਼ਿਵ ਜੀ ਦੇ ਉਪਾਸ਼ਕ ਹਨ। ਹਿੰਦੂ ਧਰਮ ਵਿਚ ਇਨ੍ਹਾਂ ਲੋਕਾਂ ਨੂੰ ਨੀਵੀਂ ਜਾਤੀ ਮੰਨਿਆ ਜਾਂਦਾ ਹੈ। ਮੁਸਲਮਾਨਾਂ ਦੇ ਆਉਣ ਤੇ ਇਸ ਜਾਤੀ ਦੇ ਬਹੁਤੇ ਲੋਕ ਮੁਸਲਮਾਨ ਵੀ ਬਣ ਗਏ। ਬਹੁਤੇ ਹਿੰਦੂ ਹੁੰਦੇ ਹੋਏ ਵੀ ਜੋਗੀਆਂ ਅਤੇ ਮੁਸਲਮਾਨਾਂ ਦੇ ਸੰਸਕਾਰ ਵੀ ਮੰਨਦੇ ਰਹੇ। ਜੋਗੀ ਸ਼ਿਵ ਦੇ ਉਪਾਸ਼ਕ ਸਨ। ਰਾਮ ਅਤੇ ਕ੍ਰਿਸ਼ਨ ਵਿਚ ਕੋਈ ਸ਼ਰਧਾ ਨਹੀਂ ਰੱਖਦੇ ਸਨ। ਕਬੀਰ ਜੀ ਦਾ ਜਨਮ ਵੀ ਅਜਿਹੇ ਜੋਗੀ ਵੰਸ਼ ਵਿਚ ਹੋਇਆ ਸੀ, ਜੋ ਹਿੰਦੂਆਂ, ਮੁਸਲਮਾਨਾਂ ਜੋਗੀਆਂ ਦੀਆਂ ਰਸਮਾਂ ਰੀਤਾਂ ਨੂੰ ਮੰਨਦਾ ਸੀ, ਪਰ ਸਪੱਸ਼ਟ ਮੁਸਲਮਾਨ ਨਹੀਂ ਸੀ। ਕਬੀਰ ਜੀ ਦੀ ਮੌਤ ਸਮੇਂ ਵੀ ਦਾਹ ਸੰਸਕਾਰ ਅਤੇ ਸਮਾਧੀ ਦੀ ਰਸਮ ਕੀਤੀ ਗਈ ਹੋਵੇਗੀ ਜਿਸ ਨੂੰ ਮਗਰੋਂ ਇਸਲਾਮੀ ਪ੍ਰਭਾਵ ਕਰਕੇ ਕਬਰ ਦਾ ਰੂਪ ਦਿੱਤਾ ਗਿਆ।

ਸੋ ਸਪੱਸ਼ਟ ਹੈ ਕਿ ਕਬੀਰ ਸਾਹਿਬ ਨੇ ਕਿਤੇ ਵੀ ਆਪਣੇ ਆਪ ਨੂੰ ਮੁਸਲਮਾਨ ਨਹੀਂ ਦੱਸਿਆ।

ਜਿਵੇਂ ਵਾਰ ਵਾਰ ਆਪਣੇ ਆਪ ਨੂੰ ਜੁਲਾਹਾ ਹੋਣਾ ਦਸ ਰਹੇ ਹਨ। ਨਾਲ ਹੀ ਸਿੰਘ ਘੋਸ਼ਣਾ ਵਿਚ ਇਹ ਸਪੱਸ਼ਟ ਕਰ ਰਹੇ ਹਨ ਕਿ ਮੇਰਾ ਹਿੰਦੂ ਅਤੇ ਮੁਸਲਮਾਨਾਂ ਨਾਲ ਕੋਈ ਸੰਪਰਕ ਨਹੀਂ ਹੈ।

ਹਮਰਾ ਝਗਰਾ ਰਹਾ ਨ ਕੋਊ ॥
ਪੰਡਿਤ ਮੁਲਾਂ ਛਾਡੇ ਦੋਊ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1158)

ਭਗਤੀ ਦਖਣ ਵਿਚ ਪੈਦਾ ਹੋਈ, ਦਖਣੀ ਭਗਤਾਂ ਵਿਚ ਪ੍ਰੇਮ ਸ਼ਰਧਾ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ। ਭਗਤ ਦਖਣੀ ਭਾਰਤ (ਵਿਸ਼ੇਸ਼ ਕਰਕੇ ਤਾਮਲ ਪ੍ਰਾਂਤ) ਦੀਆਂ ਅਖਾਉਤੀ ਛੋਟੀਆਂ ਜਾਤੀਆਂ ਵਿਚੋਂ ਸਨ। ਬ੍ਰਾਹਮਣ ਇਨ੍ਹਾਂ ਛੋਟੀਆਂ ਜਾਤੀਆਂ ਦੇ ਭਗਤਾਂ ਨੂੰ ਕਰਮ, ਧਰਮ, ਸੇਵਾ, ਸਿਮਰਨ, ਭਜਨ ਪਾਠ ਦੀ ਆਗਿਆ ਨਹੀਂ ਦਿੰਦਾ ਸੀ। ਇਨ੍ਹਾਂ ਭਗਤਾਂ ਨੂੰ ਅੜਵਾਰ ਜਾਂ ਅਲਵਾਰ (ਭਾਵ ਅਧਿਆਤਮ ਸਮੁੰਦਰ ਦੇ ਗੋਤਾ ਖੋਰ ਮਰਜੀਵੜੇ ਪਰਮ ਤੱਤ ਨੂੰ ਸਮਝਣ ਵਾਲੇ) ਆਖਿਆ ਜਾਂਦਾ ਸੀ। ਇਨ੍ਹਾਂ ਛੋਟੀ ਜਾਤੀ ਦੇ ਭਗਤਾਂ ਨੇ ਪ੍ਰਭੂ-ਪ੍ਰੇਮ ਵਿਚ ਭਜਨ ਗੀਤ ਗਾ ਕੇ ਭਗਤੀ ਦਾ ਨਵਾਂ ਮਾਰਗ ਖੋਲ੍ਹ ਦਿੱਤਾ।

ਇਕ ਲੋਕੋਕਤੀ ਅਨੁਸਾਰ ਭਗਤੀ ਦਖਣ ਵਿਚ ਪੈਦਾ ਹੋ ਕੇ ਕਰਨਾਟਕ ਵਲ ਵੱਸਣ ਲੱਗੀ ਮਹਾਂਰਾਸ਼ਟਰ-ਗੁਜਰਾਤ ਤੱਕ ਆਉਂਦੀ ਆਉਂਦੀ ਕਮਜ਼ੋਰ ਹੋ ਕੇ ਬੁੱਢੀ ਹੋ ਗਈ। ਪਰ ਉੱਤਰੀ ਭਾਰਤ ਵਿਚ ਆ ਕੇ ਮੁਟਿਆਰ ਹੋ ਗਈ ਭਗਤੀ ਦੀ ਇਸ ਸਥਿਤੀ ਬਾਰੇ ਪ੍ਰਚਲਤ ਪਦ ਪੜ੍ਹਨ ਜੋਗ ਹੈ :

ਉਤਪੰਨਾ ਦ੍ਰਾਵੜੇ ਸਾਹਿੰਦ੍ਰਿਸ਼ੀ ਕਰਨਾਟਕੇ ਮਤ:।
ਕਵਚਿਤ ਕਵਚਿਤ ਮਹਾਂਰਾਸ਼ਟ੍ਰੇ ਜੀਰਣਤਾ ਮਤ:।

ਸਾਧੂ ਸਮਾਜ ਵਿਚ ਇਕ ਹੋਰ ਦੋਹਰਾ ਬਹੁਤ ਪ੍ਰਸਿੱਧ ਹੈ ਕਿ ਦਖਣ ਤੋਂ ਭਗਤੀ ਨੂੰ ਸੁਆਮੀ ਰਾਮਾਨੰਦ ਜੀ ਲੈ ਕੇ ਆਏ ਅਤੇ ਕਬੀਰ ਸਾਹਿਬ ਨੇ ਭਗਤੀ ਨੂੰ ਇਤਨੀ ਪ੍ਰਸਿੱਧੀ ਦਿੱਤੀ ਇਹ ਵਿਸ਼ਵ ਵਿਆਖਿਆਤ ਹੋ ਗਈ।

ਭਕਤੀ ਦ੍ਰਾਵਿੜ ਉਪਜੀ ਲਾਯੇ ਰਾਮਾਨੰਦ।
ਪਰਗਟ ਕਿਆ ਕਬੀਰ ਨੇ ਸਪਤ ਦੀਪ ਨਵ ਖੰਡ।

ਕਬੀਰ ਜੀ ਦੇ ਪੂਰਵ ਨਾਦੀ ਮਹਾਂ ਪੁਰਖਾਂ ਦੀ ਸਿੰਪਲਾ ਸੁਆਮੀ ਰਾਮਾਨੰਦ (੧੨੭ ਈ. ਤਾਮਿਲ ਪ੍ਰਦੇਸ਼) ਨਾਲ ਜਾ ਮਿਲਦੀ ਹੈ। ਰਾਮਾਨੁਜਾਚਾਰਯ ਨੇ ਸ਼ੰਕਰ ਤੋਂ ਬਾਅਦ 'ਬ੍ਰਹਮਸੂਤ੍ਰ' ਦਾ ਭਾਸ਼ਯ ਕਰਕੇ 'ਵਿਸ਼ਸ਼ਟ ਅਦ੍ਵੈਤ ਵਾਦ' ਦੀ ਸਥਾਪਨਾ ਕੀਤੀ ਅਤੇ ਭਗਤੀ ਨੂੰ ਪ੍ਰਚਲਤ ਕੀਤਾ। ਸ੍ਰੀ ਰਾਮ ਚੰਦਰ ਜੀ ਨੂੰ ਵਿਸ਼ਨੂੰ ਦਾ ਅਵਤਾਰ ਮੰਨ ਕੇ ਪੂਜਾ ਆਰੰਭ ਕੀਤੀ। ਰਾਮਾਨੁਜ ਦੀ ਸਥਾਪਤ ਕੀਤੀ ਭਗਤੀ ਦਾ ਦਖਣੀ ਭਾਰਤ ਵਿਚ ਅਕਹਿ ਪ੍ਰਚਾਰ ਹੋਇਆ। ਰਾਮਾਨੁਜ ਤੋਂ ਬਾਅਦ ਕ੍ਰਮਵਾਰ ਹੇਠ ਲਿਖੇ ਮਹਾਂਪੁਰਖ ਉਤਰਾਧਿਕਾਰੀ ਹੋਏ।

ਦੇਵਾ ਨੰਦ, ਹਰੀਆ ਨੰਦ, ਰਘੁਰਾ ਨੰਦ, ਰਾਮਾ ਨੰਦ, ਕਬੀਰ ਸਾਹਿਬ।

ਸੁਆਮੀ ਰਾਮਾਨੰਦ ਜੀ ਨੇ ਦਖਣ 'ਚੋਂ ਕਾਸ਼ੀ ਜੀ ਉੱਤਰੀ ਭਾਰਤ ਵਿਖ ਆ ਕੇ ਭਗਤੀ ਦਾ ਪ੍ਰਚਾਰ ਕੀਤਾ। ਇਕ ਗੱਲ ਧਿਆਨ ਦੇਣ ਯੋਗ ਹੈ ਰਾਮਾਨੁਜ ਨੇ ਰਾਮ ਭਗਤੀ ਦੀ ਸਥਾਪਨਾ ਕੀਤੀ ਸੀ। ਪਰ ਸੁਆਮੀ ਰਾਮਾਨੰਦ ਜੀ ਨੇ ਸਰਗੁਣ ਭਗਤੀ ਨੂੰ ਨਿਰਗੁਣ ਰੂਪ ਦੇ ਦਿੱਤਾ। ਨਿਰਗੁਣ ਭਗਤੀ ਨੂੰ ਕਬੀਰ ਜੀ ਨੇ ਆਪਣੇ ਪ੍ਰਭਾਵ, ਤਪਤੇਜ਼, ਪ੍ਰਤਾਪ ਨਾਲ ਜਨਹਿਤ ਸੇਵਾ, ਮਨੁੱਖਤਾ ਨਾਲ ਮਹਾਨੁਭੂਤੀ, ਪਰਉਪਕਾਰ ਵਰਗੇ ਅਪੂਰਣ ਗੁਣ ਸਥਾਪਤ ਕਰਕੇ ਵਿਸ਼ਵ ਵਿਆਖਿਆਤ ਕਰ ਦਿੱਤਾ।

ਕਬੀਰ ਜੀ ਕ੍ਰਾਂਤੀਕਾਰੀ ਪ੍ਰਤਿਭਾਸ਼ਾਲੀ ਪ੍ਰਚੰਡ ਪੁਰਸ਼ ਸਨ। ਦ੍ਰਿੜ੍ਹ ਇਰਾਦੇ ਵਾਲੇ ਯਥਾਰਥਵਾਦੀ ਸੱਚ ਦਾ ਕਥਨ ਕਰਨ ਵਾਲੇ ਸਨ। ਸਮਾਜ ਵਿਚ ਪਈਆਂ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਕੁਰੀਤੀਆਂ ਨੂੰ ਕਬੀਰ ਜੀ ਨੇ ਖਤਮ ਕਰਨ ਦਾ ਹਰ ਸੰਭਵ ਯਤਨ ਕੀਤਾ। ਇਸ ਸਮੇਂ ਧਰਮ ਦੇ ਪਰਦੇ

ਹੇਠ ਬ੍ਰਾਹਮਣ, ਮੁਲਾਂ, ਜੋਗੀ, ਜਨਸਾਧਾਰਨ ਨੂੰ ਪੂਰੀ ਤਰ੍ਹਾਂ ਲੁਟ ਰਹੇ ਸਨ। ਸਰਕਾਰੀ ਕਰਮਚਾਰੀ ਵੀ ਪ੍ਰਜਾ ਤੇ ਅਤਿਆਚਾਰ ਕਰ ਰਹੇ ਸਨ। ਕਬੀਰ ਜੀ ਨਿਰਭੈਤਾ ਨਾਲ ਨਿਤਾਣੇ ਗਰੀਬਾਂ ਦੀ ਸਹਾਇਤਾ ਵਾਸਤੇ ਮੈਦਾਨ ਵਿਚ ਉਤਰ ਆਏ। ਹਾਕਮ ਜਮਾਤ ਦੇ ਅਤਿਆਚਾਰ ਬ੍ਰਾਹਮਣਾਂ, ਮੁਲਾਂ, ਜੋਗੀਆਂ ਦੀ ਲੁਟ ਵੇਖ ਕੇ ਕਬੀਰ ਜੀ ਕਰੋਧ ਨਾਲ ਭਰ ਗਏ। ਜਦੋਂ ਵੀ ਸਮਾਜ ਵਿਚ ਕੋਈ ਬੁਰਾਈ ਵੇਖਦੇ ਸਨ, ਅਨਿਆਏ ਵੇਖਦੇ ਸਨ, ਜਦੋਂ ਵੀ ਸਕਤਾ ਅਤਿਆਚਾਰ ਕਰਦਾ ਸੀ ਆਪ ਸੱਚ ਤੇ ਜੂਝਣ ਲਈ ਢਾਲ ਬਣ ਜਾਂਦੇ ਸਨ। ਜਦੋਂ ਵੀ ਰਾਜਕੀਯ ਅਤਿਆਚਾਰੀ, ਧਾਰਮਿਕ ਪਖੰਡੀ ਜਨਤਾ ਦੀ ਅਗਿਆਨਤਾ ਦਾ ਲਾਭ ਉਠਾ ਕੇ ਗੁਮਰਾਹ ਕਰਦਾ ਸੀ। ਕਬੀਰ ਜੀ ਉਸ ਦੇ ਦੰਭ ਦਾ ਪਰਦਾ ਪਾੜ ਦਿੰਦੇ ਸਨ। ਲੋਕ-ਹਿਤ ਵਾਸਤੇ 'ਗਗਨ ਦਮਾਮਾ' ਵਜਾਉਂਦੇ ਹੋਏ ਨਿਸ਼ਾਨੇ ਨੂੰ ਸੰਧਦੇ ਹੋਏ 'ਦੀਨ ਕੇ ਹੇਤ' ਸਿੰਘ ਘੋਸ਼ਨਾ ਨਾਲ ਉਚ ਸੁਰ ਵਿਚ ਆਪਣੇ ਨਿਸ਼ਚੈ ਦੁਹਰਾਉਂਦੇ ਹੋਏ ਕਥਨ ਕਰਦੇ ਹਨ :

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1105)

ਧਰਮ ਦੇ ਮੈਦਾਨ ਵਿਚ ਸਦਾ ਹੀ ਜਿੱਤ ਪ੍ਰਾਪਤ ਕਰਦੇ ਰਹੇ। ਭਾਵੇਂ ਬ੍ਰਾਹਮਣ ਦੇ ਕਹਿਰ ਦਾ ਨਿਸ਼ਾਨਾ ਬਣੇ। ਭਾਵੇਂ ਰਾਜਕੀਯ ਆਦੇਸ਼ ਅਨੁਸਾਰ ਗੰਗਾ ਵਿਚ ਡੋਬਣ ਦੇ ਅਤੇ ਹਾਥੀਆਂ ਦੇ ਪੈਰਾਂ ਹੇਠ ਕੁਚਲ ਦੇਣ ਦੇ ਯਤਨ ਹੋਏ। ਪਰ ਕਬੀਰ ਸਾਹਿਬ ਜੀ ਹਿਮਾਲੀਏ ਦੀ ਤਰ੍ਹਾਂ ਅਡੋਲ ਰਹੇ। ਆਪਣੇ ਲਕਸ਼ ਵਾਸਤੇ ਅੰਤਿਮ ਸਵਾਸਾਂ ਤੱਕ ਦ੍ਰਿੜ੍ਹ ਰਹੇ। ਗੰਗਾ ਵਿਚ ਡੋਬਣ ਵਾਲਿਆਂ ਅਤੇ ਹਾਥੀਆਂ ਹੇਠ ਲਤਾੜਨ ਵਾਲਿਆਂ ਦੇ ਯਤਨ ਨਿਰਾਰਥਕ ਸਿੱਧ ਹੋਏ।

ਕਬੀਰ ਜੀ ਨੇ ਹਿੰਦੂ/ਬ੍ਰਾਹਮਣ ਦੇ ਨਿਰਾਰਥਕ ਕਰਮਕਾਂਡ ਨੂੰ ਕੋਈ ਵਿਸ਼ੇਸ਼ਤਾ ਨਹੀਂ ਦਿੱਤੀ, ਕਬੀਰ ਜੀ ਦੀ ਦ੍ਰਿਸ਼ਟੀ ਵਿਚ ਇਕ ਕਰਮ ਧਰਮ ਜਨ ਜਗਾਤੀ ਦੇ ਵਸ ਪਾਉਣ ਵਾਲੇ ਹਨ। ਵੇਦਾਂ ਸਾਸਤ੍ਰਾਂ ਪੁਰਾਣਾ, ਸਿਮ੍ਰਤੀਆਂ ਦੇ ਸੰਗਲ ਹਨ। ਕਬੀਰ ਜੀ ਇਨ੍ਹਾਂ ਸੰਗਲਾਂ ਨੂੰ ਤੋੜ ਕੇ ਸਤਯ ਨਾਲ ਜੋੜ ਕੇ ਨਿਰਾਕਾਰ ਪਾਰਬ੍ਰਹਮ ਪਰਮੇਸ਼ੁਰ ਦਾ ਉਪਦੇਸ਼ ਦਿੰਦੇ ਸਨ। ਪੁਰਾਣਾਂ ਸਿਮ੍ਰਿਤੀਆਂ ਦੇ ਕਲਪੇ ਕਰਮਕਾਂਡ ਦਾ ਦ੍ਰਿੜ੍ਹਤਾ ਨਾਲ ਖੰਡਨ ਕਰਦੇ ਰਹੇ ਅਤੇ ਨਿਜ ਸਰੀਰ ਨੂੰ ਕਸ਼ਟ ਦੇ ਕੇ ਵੀ ਮਨੁੱਖਤਾ ਦੇ ਹਿਰਦੇ ਵਿਚ ਗਿਆਨ ਦੀ ਜੋਤਿ ਜਗਾਉਂਦੇ ਰਹੇ।

ਕਬੀਰ ਜੀ ਨੇ ਸਿਮਰਨ ਦੀ ਅਕਹਿ ਘਾਲਣਾ ਘਾਲੀ ਅਤੇ ਨਿਰੰਕਾਰ ਨਾਲ ਅਭੇਦ ਹੋ ਗਏ। ਇਸ ਅਭੇਦਤਾ ਦਾ ਕਬੀਰ ਜੀ ਨੇ ਮੁਖੰ ਵੀ ਜ਼ਿਕਰ ਕੀਤਾ ਹੈ।

— ਜੋ ਜਨੁ ਭਾਉ ਭਗਤ ਕਛੁ ਜਾਨੈ ਤਾ ਕਉ ਅਚਰਜ ਕਾਹੋ ॥
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥

(ਗੁਰੂ ਗ੍ਰੰਥ ਸਾਹਿਬ, ਪੰਨਾ 692)

— ਸੰਤਹਿ ਸੰਗਿ ਕਬੀਰਾ ਬਿਗਰਿਓ ॥
ਸੋ ਕਬੀਰ ਰਾਮੈ ਹੋਇ ਨਿਬਰਿਓ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1158)

ਨਿਰੰਕਾਰ ਨਾਲ ਏਕ ਮੇਕ ਹੋਏ ਵੀ ਮਨੁੱਖਤਾ ਦੀ ਸਰਬਪੱਖੀ ਸੇਵਾ ਲਈ ਯਤਨਸ਼ੀਲ ਰਹਿੰਦੇ ਸਨ। ਹਿਰਦੇ ਵਿਚ ਪਰਮੇਸ਼ੁਰ-ਭਗਤੀ ਵਾਹਰ ਸੇਵਾ ਉਪਕਾਰ ਆਪ ਜੀ ਦੇ ਲਕਸ਼ ਸਨ। ਰੂੜ੍ਹੀਵਾਦੀ ਭਗਤਾਂ ਦੀ ਤਰ੍ਹਾਂ ਅੱਖਾਂ ਮੀਚ ਰਾਤ ਦਿਨ ਅੰਦਰ ਬੈਠ ਕੇ ਭਗਤੀ ਕਰਨ ਵਾਲੇ ਨਹੀਂ ਸਨ। ਆਪ ਜੀ ਤਾਂ ਕਾਸ਼ੀ ਦੀਆਂ ਗਲੀਆਂ ਵਿਚ ਸਿੰਘ ਦੀ ਤਰ੍ਹਾਂ ਸਿੰਘਾਂ ਵਿਲੋਕਨ ਬ੍ਰਿਤੀ ਨਾਲ ਭ੍ਰਮਣ ਕਰਦੇ ਸਨ। ਰੂੜ੍ਹੀਵਾਦੀ ਜਮਾਤਾਂ ਆਪ ਜੀ ਤੋਂ ਕੰਨ ਵਲੇਟ ਕੇ ਪਾਸਾ ਵੱਟ ਕੇ ਜਾਂਦੀਆਂ ਸਨ। ਕਬੀਰ ਜੀ

ਆਪਣੇ ਸਮੇਂ ਦੇ ਸੂਰਮੇ ਸਨ। ਗੁਰੂ ਜੀ ਨੇ ਗੁਰਬਾਣੀ ਵਿਚ ਸਿਮਰਨ ਕਰਨ ਵਾਲਿਆਂ ਨੂੰ ਸੂਰਮੇ ਕਿਹਾ ਹੈ :

ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥
ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 678)

ਆਪ ਜੀ ਦੀ ਸਹਾਨੁਭੂਤੀ ਨੇ ਸਰਬੱਤ ਨੂੰ ਸਾਂਤਵਨਾ ਦਿੱਤੀ, ਆਪ ਜੀ ਤੋਂ ਰਾਹਤ ਪ੍ਰਾਪਤ ਕਰਕੇ ਮਨੁੱਖਤਾ ਉਜਲ ਭਵਿਸ਼ਯ ਦੀ ਕਾਮਨਾ ਕਰਦੀ ਹੋਈ ਆਪ ਜੀ ਦੇ ਚਰਨਾਂ ਵਿਚ ਆਪ ਜੀ ਦੀ ਸਰਣ ਦਾ ਆਸਰਾ ਲੈਣ ਲੱਗੀ। ਘਰ ਘਰ ਨਿਰਗੁਣ ਭਗਤੀ ਨੂੰ ਅਪਣਾਇਆ ਜਾਣ ਲੱਗਾ, ਜਿਸ ਕਰਕੇ ਉਪਰੋਕਤ ਦੋਹਰੇ ਦੇ ਕਥਨ ਅਨੁਸਾਰ ਭਗਤੀ 'ਸਪਤਦੀਪ ਨਵ ਖੰਡ' ਵਿਚ ਵਿਸ਼ਵ ਵਿਆਖਿਆਤ ਹੋ ਗਈ।

ਕਬੀਰ ਜੀ ਦੇ ਉਪਦੇਸ਼ ਨੂੰ ਸਮਝਣ ਵਾਸਤੇ ਘਰ ਘਰ ਕਬੀਰ-ਬਾਣੀ ਦਾ ਪਾਠ ਹੋਣ ਲੱਗਾ। ਕਬੀਰ ਬਾਣੀ ਜਨ-ਸਾਧਾਰਣ ਨੂੰ ਵਰਦਾਨ ਦੇ ਰੂਪ ਵਿਚ ਪ੍ਰਾਪਤ ਹੋਈ। ਉਤਰ-ਵਰਤੀ ਸਰਬ ਸੰਤ-ਮੱਤ ਇਸ ਵਰਦਾਨ ਦਾ ਰਿਣੀ ਹੈ। ਸੰਤ ਮੱਤ ਭਾਵੇਂ ਅਨੇਕ ਸੰਪ੍ਰਦਾਵਾਂ ਵਿਚ ਵਿਭਾਜਿਤ ਹੈ, ਪਰ ਕਬੀਰ ਬਾਣੀ ਸਰਬ ਸੰਪ੍ਰਦਾਵਾਂ ਵਿਚ ਸਮਰੂਪ ਵਿਚ ਪ੍ਰਮਾਣਤ ਹੈ। ਕਬੀਰ ਬਾਣੀ ਨੇ ਅਨੇਕ ਵਿਅਕਤੀਆਂ ਦੇ ਅਗਿਆਨ ਦੀ ਨਿਵ੍ਰਿਤੀ ਕੀਤੀ ਹੈ। ਸਰਬ ਸਾਧਾਰਣ ਨੂੰ ਗਾਡੀ-ਰਾਹ ਪਾਇਆ ਹੈ। ਕਬੀਰ ਬਾਣੀ ਨੇ ਰੂੜੀਵਾਦੀ ਬੰਧਨਾਂ ਨੂੰ ਖ਼ਤਮ ਕਰਕੇ ਮਨੁੱਖਤਾ ਨੂੰ ਮਾਨਵ ਧਰਮ ਨਾਲ ਜੋੜਿਆ ਸਰਬੱਤ ਨੂੰ ਅਗਿਆਨ ਦੇ ਬੰਦੀ ਗ੍ਰਹਿ 'ਚੋਂ ਕੱਢ ਕੇ ਧਰਾਤਲ ਪਰ ਸਮਰੂਪ ਵਿਚ ਖੜਾ ਕੀਤਾ ਹੈ। ਰਾਜਾ-ਰੰਕ, ਬ੍ਰਾਹਮਣ-ਸੂਦ੍ਰ, ਹਿੰਦੂ-ਮੁਸਲਮਾਨ ਦੀ ਦ੍ਵੈਤ/ਏਕਤਾ ਦੇ ਸੂਤ੍ਰ ਵਿਚ ਬੰਨਣ ਦਾ ਯਤਨ ਕੀਤਾ।

ਕਬੀਰ ਜੀ ਸਿਮਰਨ ਨੂੰ ਸਰਵੋਪਰੀ ਮੰਨਦੇ ਸਨ। ਆਪ ਨਾਮ ਜਪਦੇ ਹੋਏ ਸਰਬੱਤ ਨੂੰ ਨਾਮ ਜਪਣ, ਸੇਵਾ, ਪਰਉਪਕਾਰ ਦਾ ਉਪਦੇਸ਼ ਦਿੰਦੇ ਸਨ। ਨਾਮ ਸਿਮਰਨ ਬਾਰੇ ਆਪਣਾ ਨਿਰਣੇ ਕਥਨ ਕਰਦੇ ਹੋਏ ਲਿਖਦੇ ਹਨ :

ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥੧॥
ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥ ਰਹਾਉ ॥
ਜਬ ਲਗੁ ਜਰਾ ਰੋਗੁ ਨਹੀ ਆਇਆ ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥
ਜਬ ਲਗੁ ਬਿਕਲ ਭਈ ਨਹੀ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗਪਾਨੀ ॥
ਅਬ ਨ ਭਜਸਿ ਭਜਸਿ ਕਬ ਭਾਈ ॥ ਆਵੈ ਅੰਤੁ ਨ ਭਜਿਆ ਜਾਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1159)

ਵਿਦਵਾਨਾਂ ਵਿਚ ਧਾਰਨਾ ਬਣੀ ਹੋਈ ਹੈ ਕਿ ਕਬੀਰ ਸਾਹਿਬ ਜੀ ਅਨਪੜ੍ਹ ਸਨ। ਉਹ ਨਿਰਅਖਸ਼ਰ ਸਨ, ਪਤਾ ਨਹੀਂ ਇਹ ਧਾਰਨਾ ਕਿਉਂ ਬਣ ਗਈ, ਬਾਵਨ ਅੱਖਰੀ ਬਾਣੀ ਲਿਖਣ ਵਾਲਾ ਨਿਰਅਖਸ਼ਰ ਕਿਵੇਂ ਹੋ ਸਕਦਾ ਹੈ, ਅਪੂਰਵ ਦਾਰਸ਼ਨਿਕ ਸ਼ਬਦਾਂ ਦੀ ਰਚਨਾ ਕਰਨ ਵਾਲਾ ਨਿਰਅਖਸ਼ਰ ਕਿਵੇਂ ਹੋ ਸਕਦਾ ਹੈ। ਕਬੀਰ ਜੀ ਰਾਗ ਕਾਵਯ ਸਾਹਿਤਯ ਦੇ ਮਹਾਨ ਗਿਆਤਾ ਸਨ। ਕਬੀਰ ਜੀ ਦੀ ਬਾਣੀ ਛੰਦ ਸਾਸਤ੍ਰ ਦੇ ਅਨੁਸਾਰ ਹੈ। ਨਵਾਂ ਰਸਾਂ ਵਿਚ ਭਰਪੂਰ ਹੈ, ਅਲੰਕਾਰਾਂ ਸੰਯੁਕਤ ਹੈ। ਕਾਵਯ ਦੇ ਸਾਰੇ ਰੂਪ ਕਬੀਰ ਜੀ ਦੀ ਬਾਣੀ ਵਿਚ ਮਿਲਦੇ ਹਨ। ਰਾਗਾਂ ਦੀ ਯਥਾ ਸਥਾਨ 'ਤੇ ਵਰਤੋਂ ਕੀਤੀ ਹੈ। ਸਾਹਿਤਯਕ ਭਾਸ਼ਾ, ਸਾਸਤ੍ਰੀਯ ਸ਼ੈਲੀ ਦੀ ਵਰਤੋਂ ਕੀਤੀ ਹੈ। ਇਤਿਹਾਸ-ਮਿਥਿਹਾਸ ਦੇ ਯਥਾ ਯੋਗ ਪ੍ਰਮਾਣ ਦਿੱਤੇ ਹਨ। ਕਬੀਰ ਬਾਣੀ ਵਿਚ ਨਯਾਯ ਵੇਦਾਂਤ ਯੋਗ ਦੀ ਉੱਚ ਪੱਧਰੀ ਸ਼ਬਦਾਵਲੀ ਵਰਤੀ ਹੈ। ਬਾਣੀ ਓਜ ਪੂਰਨ ਸ਼ਬਦਾਵਲੀ ਵਿਚ ਭਰਪੂਰ ਹੈ। ਕਬੀਰ ਜੀ ਕਿਸ ਕਸਵੱਟੀ ਅਧੀਨ ਅਨਪੜ੍ਹ

ਸਿੱਧ ਹੁੰਦਾ ਹੈ। ਇਹ ਵਰਤਮਾਨ ਆਲੋਚਿਕ/ਬੁਧੀਜੀਵੀ ਜਾਣਦੇ ਹੋਣਗੇ। ਪਰ ਮੇਰੀ ਤੁਛ ਬੁੱਧੀ ਅਨੁਸਾਰ ਕਾਵਯ ਦਾ ਗਿਆਤਾ, ਰਾਗਾਂ ਵਿਚ ਪ੍ਰਵੀਨ, ਰਸਾਂ, ਅਲੰਕਾਰਾਂ ਸੰਯੁਕਤ ਕਾਵਯ ਦੀ ਰਚਨਾ ਕਰਨ ਵਾਲਾ ਸਰਬਪੱਖੀ ਵਿਦਵਾਨ ਪ੍ਰਤੀਤ ਹੁੰਦਾ ਹੈ। ਇਸ ਤੋਂ ਉਪਰ ਈਸ਼ਵਰੀਯ ਗਿਆਨ ਦੀ ਦਾਤ ਵੰਡਣ ਵਾਲਾ ਬ੍ਰਹਮ ਨਾਲ ਅਭੇਦ, ਬ੍ਰਹਮ ਗਿਆਨ ਨੂੰ ਅਨਪੜ੍ਹ ਕਹਿ ਕੇ ਆਧੁਨਿਕ ਬੁੱਧੀਜੀਵੀ ਕੇਵਲ ਆਪਣੀ ਅਗਿਆਨਤਾ ਹੀ ਸਿੱਧ ਕਰ ਰਹੇ ਹਨ। ਆਓ, ਕਬੀਰ ਜੀ ਦੇ ਸਾਹਿਤਯ/ਬਾਣੀ ਦੁਆਰਾ ਪਰਖ ਕਰੀਏ ਕੀ ਉਹ ਅਨਪੜ੍ਹ ਸਨ ? ਪਾਠਕ ਇਕ ਗੱਲ ਯਾਦ ਰੱਖਣ ਕਬੀਰ ਜੀ ਹਿੰਦੂਆਂ ਮੁਸਲਮਾਨਾਂ ਦੇ ਸਰਬੱਤ ਕਰਮ-ਕਾਂਡਾਂ ਦਾ ਖੰਡਨ ਕਰਕੇ ਮਾਨਵ ਨੂੰ ਇਕ ਨਿਰੰਕਾਰ ਨਾਲ ਜੋੜਦੇ ਸਨ।

### 1. ਤੀਰਥ ਯਾਤ੍ਰਾ

ਬ੍ਰਾਹਮਣਵਾਦ ਨੇ ਤੀਰਥ ਯਾਤ੍ਰਾ ਇਸ਼ਨਾਨ ਨੂੰ ਬਹੁਤ ਉੱਚਾ ਸਥਾਨ ਦਿੱਤਾ ਹੈ ਅੱਠ-ਸਠ (੬੮) ਤੀਰਥ ਵਿਸ਼ੇਸ਼ ਮੰਨੇ ਹਨ। ਹਰ ਤੀਰਥ ਦਾ ਮਹਾਤਮ ਇਕ ਦੂਸਰੇ ਤੋਂ ਵੱਧ ਚੜ੍ਹ ਕੇ ਵਰਨਨ ਕੀਤਾ ਗਿਆ ਹੈ। ਸਾਧੂ ਸੰਤ ਅਤੇ ਤੀਰਥਾਂ ਵਿਚ ਸ਼ਰਧਾ ਰੱਖਣ ਵਾਲੇ ਲੋਕ ਅਨੇਕ ਬਿਖੜੇ ਰਸਤਿਆਂ, ਜੰਗਲਾਂ, ਪਹਾੜਾਂ, ਬਰਫਾਂ ਵਿਚ ਦੀ ਕਸ਼ਟ ਸਹਿ ਕੇ ਵੀ ਤੀਰਥ ਯਾਤ੍ਰਾ ਕਰਨੀ ਉੱਤਮ ਸਮਝਦੇ ਹਨ। ਪਰ ਕਬੀਰ ਜੀ ਨੇ ਤੀਰਥ ਯਾਤ੍ਰਾ ਅਤੇ ਇਸ਼ਨਾਨ ਕਰਨ ਵਾਲਿਆਂ ਨੂੰ ਮੇਂਡਕ ਨਾਲੋਂ ਬਹੁਤਾ ਅੰਤਰ ਨਹੀਂ ਦਿੱਤਾ। ਕਬੀਰ ਜੀ ਦੇ ਵਿਚਾਰ ਅਨੁਸਾਰ ਮੇਂਡਕ ਨਿੱਤ ਪਾਣੀ ਵਿਚ ਰਹਿੰਦਾ ਹੈ, ਇਸ ਵਾਸਤੇ ਉਹ ਤਾਂ ਅਥਾਹ ਪੁੰਨ ਦਾ ਅਧਿਕਾਰੀ ਹੋਣਾ ਚਾਹੀਦਾ ਹੈ। ਕਬੀਰ ਸਾਹਿਬ ਜੀ ਫੁਰਮਾਉਂਦੇ ਹਨ :

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾ ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥੧॥
ਪੂਜਹੁ ਰਾਮੁ ਏਕੁ ਹੀ ਦੇਵਾ ॥
ਸਾਚਾ ਨਾਵਣੁ ਗੁਰ ਕੀ ਸੇਵਾ ॥੧॥ ਰਹਾਉ ॥
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 484)

### 2. ਮੂਰਤੀ ਪੂਜਾ

ਕਬੀਰ ਜੀ ਈਸ਼ਵਰ ਨੂੰ ਸਰਬ ਵਿਆਪਕ ਮੰਨਦੇ ਸਨ; ਇਸ ਦੇ ਵਿਪਰੀਤ ਬ੍ਰਾਹਮਣ ਵਾਦ ਮਨੁੱਖ ਦੀ ਮੂਰਤੀ ਦੇ ਰੂਪ ਵਿਚ ਭਗਵਾਨ ਨੂੰ ਏਕ ਦੇਸ਼ੀ ਵੇਖਦਾ ਸੀ। ਇਸ ਤਰ੍ਹਾਂ ਬ੍ਰਾਹਮਣ ਵਾਦ ਨੇ ਸਰਬ ਵਿਆਪਕ ਨਿਰਾਕਾਰ ਪਰਮੇਸ਼ਵਰ ਨੂੰ ਸੀਮਤ ਸੀਮਾ ਤਕ ਸੀਮਤ ਕਰ ਦਿੱਤਾ। ਮਨੁੱਖ ਦੀ ਆਪ ਬਣਾਈ ਪੱਥਰ ਦੀ ਮੂਰਤੀ ਦੀ ਪੂਜਾ ਦਾ ਖੰਡਨ ਕਰਕੇ ਸਦੀਆਂ ਦਾ ਭ੍ਰਮ ਤੋੜਿਆ।

— ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥
ਭੂਲੀ ਮਾਲਨੀ ਹੈ ਏਉ ॥
ਸਤਿਗੁਰੁ ਜਾਗਤਾ ਹੈ ਦੇਉ ॥੧॥ ਰਹਾਉ ॥
ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ ॥
ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥੨॥
ਪਾਖਾਨ ਗਢਿ ਕੈ ਮੂਰਤਿ ਕੀਨੀ ਦੇ ਕੈ ਛਾਤੀ ਪਾਉ ॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥੩॥

ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ॥
ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥੪॥
ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥
ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ ॥੫॥

(ਗੁਰੂ ਗ੍ਰੰਥ ਸਾਹਿਬ, ਪੰਨਾ 479)

— ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠਿ ਤੀਰਥ ਜਾਹਿ ॥
ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1371)

— ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥
ਠਾਕੁਰੁ ਹਮਰਾ ਸਦ ਬੋਲੰਤਾ ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1160)

### 3. ਦੇਵ ਪੂਜਾ ਅਵਤਾਰ ਪੂਜਾ

ਦੇਵ ਪੂਜਾ ਅਤੇ ਅਵਤਾਰ ਪੂਜਾ ਨੂੰ ਵੀ ਕਬੀਰ ਸਾਹਿਬ ਨੇ ਮਾਨਤਾ ਨਹੀਂ ਦਿੱਤੀ :

ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ ॥
ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥੧॥
ਤੁਮ੍ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ ॥
ਧਰਨਿ ਆਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥
ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 338)

### 4. ਸਰਾਧ

ਸਰਾਧਾਂ ਬਾਰੇ ਕਬੀਰ ਸਾਹਿਬ ਜੀ ਦਾ ਨਿਰਣੇ :

ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥

(ਗੁਰੂ ਗ੍ਰੰਥ ਸਾਹਿਬ, ਪੰਨਾ 332)

### 5. ਸੂਤਕ-ਪਾਤਕ

ਹਿੰਦੂ ਮੱਤ ਵਿਚ ਸੂਤਕ-ਪਾਤਕ ਨੂੰ ਬਹੁਤ ਮੰਨਿਆ ਜਾਂਦਾ ਹੈ । ਇਸ ਭ੍ਰਮ ਦੀ ਨਿਵ੍ਰਿਤੀ ਕਰਦੇ ਹੋਏ ਕਬੀਰ ਸਾਹਿਬ ਜੀ ਲਿਖਦੇ ਹਨ :

ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ ॥
ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ ॥੧॥
ਕਹੁ ਰੇ ਪੰਡੀਆ ਕਉਨ ਪਵੀਤਾ ॥
ਐਸਾ ਗਿਆਨੁ ਜਪਹੁ ਮੇਰੇ ਮੀਤਾ ॥੧॥ ਰਹਾਉ ॥
ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ ਸ੍ਰਵਨੀ ਹੋਈ ॥
ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ ॥੨॥

ਫਾਸਨ ਕੀ ਬਿਧਿ ਸਭ ਕੋਊ ਜਾਨੈ ਛੂਟਨ ਕੀ ਇਕੁ ਕੋਈ ॥
ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 331)

## 6. ਸਿਮ੍ਰਿਤੀਆਂ ਅਤੇ ਕਰਮ ਕਾਂਡ

ਬ੍ਰਾਹਮਣਵਾਦ ਵਿਚ ਜਾਤ-ਪਾਤ ਅਤੇ ਅਨੇਕ ਤਰ੍ਹਾਂ ਦੇ ਕਰਮ ਕਾਂਡ ਦੀ ਸਿਰਜਣਾ ਸਿਮ੍ਰਿਤੀਆਂ ਨੇ ਕੀਤੀ ਹੈ। ਸਿਮ੍ਰਿਤੀਆਂ ਦੇ ਸਥਾਪਤ ਕੀਤੇ ਕਰਮ ਕਾਂਡ ਨੂੰ ਮਨੁੱਖ ਦੇ ਗਲ ਵਿਚ ਸੰਗਲ ਦੀ ਉਪਮਾ ਦਿੱਤੀ ਹੈ :

ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥
ਸਾਂਕਲ ਜੇਵਰੀ ਲੈ ਹੈ ਆਈ ॥੧॥
ਆਪਨ ਨਗਰੁ ਆਪ ਤੇ ਬਾਂਧਿਆ ॥
ਮੋਹ ਕੈ ਫਾਧਿ ਕਾਲ ਸਰੁ ਸਾਂਧਿਆ ॥੧॥ (ਗੁਰੂ ਗ੍ਰੰਥ ਸਾਹਿਬ, ਪੰਨਾ 329)

## 7. ਜਨੇਊ

ਬ੍ਰਾਹਮਣ ਇਕ ਦਿਨ ਸ਼ਾਸਤ੍ਰਾਂ ਦੀ ਮਰਯਾਦਾ ਅਨੁਸਾਰ ਜਨੇਊ ਦੀ ਮਹਿਮਾ ਉਪਰ ਬੋਲ ਰਿਹਾ ਸੀ। ਨਾਲ ਹੀ ਕਸ਼ਤ੍ਰੀਆਂ, ਵੈਸਾਂ ਦੇ ਜਨੇਊ ਬਾਰੇ ਦਸ ਰਿਹਾ ਸੀ, ਇਹ ਵੀ ਦਸ ਰਿਹਾ ਸੀ ਕਿ ਨੀਚ ਜਾਤੀ ਨੂੰ ਜਨੇਊ ਦਾ ਅਧਿਕਾਰ ਨਹੀਂ ਹੈ। ਕਬੀਰ ਜੀ ਬ੍ਰਾਹਮਣ ਦਾ ਵਿਆਖਿਆਨ ਸੁਣ ਰਹੇ ਸਨ। ਕਬੀਰ ਜੀ ਨੇ ਬ੍ਰਾਹਮਣ ਨੂੰ ਆਖਿਆ ਤੂੰ ਜਿਸ ਜਨੇਊ ਦੀ ਉਪਮਾ ਕਰਦਾ ਹੈ, ਅਜਿਹੇ ਤਾਗਿਆਂ ਨਾਲ ਤਾਂ ਸਾਡਾ ਘਰ ਭਰਿਆ ਪਿਆ ਹੈ :

ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥
ਤੁਮ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦ ਰਿਦੈ ਹਮਾਰੇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 482)

## 8. ਸੰਤ ਅਤੇ ਅਸੰਤ

ਕਬੀਰ ਜੀ ਸੰਤਾਂ ਦੇ ਪਰਮ ਸ਼ਰਧਾਲੂ ਸਨ ਸੰਤਾਂ ਦੇ ਸਤਿ ਸੰਗ ਨੂੰ ਬੈਕੁੰਠ ਮੰਨਦੇ ਸਨ। ਸੰਤ ਸਰਣ ਨੂੰ ਸ੍ਰੇਸਟ ਮੰਨਦੇ, ਸੰਤਾਂ ਨਾਲ ਵਾਰਤਾਲਾਪ ਕਰਨ ਵਾਲਿਆਂ ਨੂੰ ਪਰਉਪਕਾਰੀ ਕਹਿੰਦੇ ਸਨ। ਠੱਗਾਂ ਪਖੰਡੀਆਂ/ਦੰਭੀਆਂ ਮਿਲਾਪ ਨੂੰ 'ਝੱਖ ਮਾਰਨਾ' ਸਮਝਦੇ ਸਨ :

— ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ ॥
ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1371)

— ॥ ਆਸਾ ॥
ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥

(ਗੁਰੂ ਗ੍ਰੰਥ ਸਾਹਿਬ, ਪੰਨਾ 476)

## 9. ਜੋਗੀ ਨੂੰ ਸੰਬੋਧਨ

ਜੋਗੀ ਨੂੰ ਸੰਬੋਧਨ ਕਰਦੇ ਹੋਏ ਕਬੀਰ ਜੀ ਨੇ ਆਖਿਆ ਸਿਰ ਮੰਨਾਉਣ ਨਾਲ, ਨੰਗੇ ਰਹਿਣ

ਨਾਲ, ਬਿੰਦ ਰਖਣ ਨਾਲ ਅਤੇ ਜੰਗਲ ਵਿਚ ਰਹਿਣ ਨਾਲ, ਕੋਈ ਆਤਮਿਕ, ਪਰਮਾਰਥਿਕ ਪ੍ਰਾਪਤੀ ਨਹੀਂ ਕਰ ਸਕਦਾ। ਇਸ ਤਰ੍ਹਾਂ ਤਾਂ ਭੇਡਾਂ ਨੂੰ ਛੇ ਮਹੀਨਿਆਂ ਤੋਂ ਮੁੰਨਿਆਂ ਜਾਂਦਾ ਹੈ। ਮਿਰਗ ਆਦਿਕ ਜਾਨਵਰ ਜੰਗਲਾਂ ਵਿਚ ਰਹਿੰਦੇ ਹਨ। ਖੁਸਰੇ/ਨਿਪੁੰਸਕ ਬਿੰਦ (ਵੀਰਜ) ਤੋਂ ਰਹਿਤ ਹਨ। ਇਹ ਸਾਰੇ ਮੁਕਤਿ ਦੇ ਅਧਿਕਾਰੀ ਹੋਣੇ ਚਾਹੀਦੇ ਸੀ :

ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥
ਮੂਡ ਮੁੰਡਾਏ ਜੌ ਸਿਧਿ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥੨॥
ਬਿੰਦੁ ਰਾਖਿ ਜੌ ਤਰੀਐ ਭਾਈ ॥ ਖੁਸਰੈ ਕਿਉ ਨ ਪਰਮ ਗਤਿ ਪਾਈ ॥੩॥
(ਗੁਰੂ ਗ੍ਰੰਥ ਸਾਹਿਬ, ਪੰਨਾ 328)

## 10. ਸਭ ਮਨੁੱਖ ਇਕ ਸਮਾਨ ਹਨ

ਪੌਰਾਣਿਕ ਗ੍ਰੰਥਾਂ ਦੀਆਂ ਕਥਾਵਾਂ ਅਨੁਸਾਰ ਬ੍ਰਾਹਮਣ ਆਪਣਾ ਜਨਮ ਬ੍ਰਹਮਾ ਦੇ ਮੁੱਖ ਵਿਚੋਂ ਮੰਨਦਾ ਹੈ। ਬਾਕੀ ਮਨੁੱਖਤਾ (ਕਸ਼ਤ੍ਰੀਆਂ, ਵੈਸ਼ਾਂ, ਸ਼ੂਦਰਾਂ, ਅਛੂਤਾਂ) ਨੂੰ ਨੀਵੇਂ ਨੀਚ ਮੰਨਦਾ ਹੈ। ਇਸੇ ਵਿਸ਼ਵਾਸ ਅਧੀਨ ਬ੍ਰਾਹਮਣ ਨੇ ਕਬੀਰ ਸਾਹਿਬ ਨਾਲ ਬਹਿਸ (ਸ਼ਾਸਤ੍ਰਾਰਥ) ਕਰਦੇ ਹੋਏ ਆਖਿਆ, ਬ੍ਰਾਹਮਣ ਸਰਬ ਸ੍ਰੇਸ਼ਟ ਹਨ। ਜੁਲਾਹਿਆਂ ਨੂੰ ਸ਼ਾਸਤ੍ਰ ਨੇ ਅਸਪਰਸ਼ (ਅਛੂਤ) ਅਤੇ ਨੀਚ ਆਖਿਆ ਹੈ। ਕਬੀਰ ਜੀ ਨੇ ਅਨੁਭਵੀ ਗਿਆਨ ਨਾਲ ਉਤਰ ਦਿੰਦੇ ਹੋਏ ਆਖਿਆ ਕਿ 'ਸੰਸਾਰ ਦੇ ਸਭ ਮਨੁੱਖ ਈਸ਼ਵਰ ਦੀ ਅੰਸ਼ ਹਨ, ਸਭ ਦੇ ਪੰਜ ਤੱਤ (ਪਵਨ, ਪਾਣੀ, ਅਗਨੀ, ਧਰਤੀ, ਆਕਾਸ਼) ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਇਕੋ ਹਨ। ਸਭ ਸਰੀਰਾਂ ਦੀ ਕ੍ਰਿਆ ਇਕੋ ਜੇਹੀ ਹੈ। ਬ੍ਰਾਹਮਣ ਅਤੇ ਸ਼ੂਦ੍ਰ ਅਛੂਤ ਦਾ ਇਕੋ ਜੇਹਾ ਖੂਨ (ਲਹੂ) ਹੈ ਬ੍ਰਾਹਮਣ ਦੀ ਵਿਸ਼ੇਸ਼ਤਾ ਤਦ ਮੰਨੀ ਜਾਂਦੀ ਜੇਕਰ ਬ੍ਰਾਹਮਣ ਦੇ ਸਰੀਰ ਵਿਚ ਖੂਨ ਦੀ ਬਿਜਾਏ ਦੁੱਧ ਹੁੰਦਾ। ਜਿਸ ਤਰ੍ਹਾਂ ਸ਼ੂਦ੍ਰਾਂ ਅਛੂਤਾਂ ਦਾ ਜਨਮ ਹੁੰਦਾ ਹੈ, ਉਸੀ ਤਰ੍ਹਾਂ ਬ੍ਰਾਹਮਣ ਦਾ ਜਨਮ ਹੁੰਦਾ ਹੈ। ਕਬੀਰ ਜੀ ਨੇ ਪ੍ਰਮਾਣਿਕ ਵਿਗਿਆਨਕ ਸ਼ਬਦਾਂ ਦੁਆਰਾ ਦੱਸਿਆ ਕਿ ਮਨ ਬਾਣੀ ਕਰਮ ਕਰਕੇ ਜੋ ਬ੍ਰਹਮ ਦਾ ਚਿੰਤਨ ਕਰਦਾ ਹੈ ਉਹ ਬ੍ਰਾਹਮਣ ਹੈ। ਜੇ ਤੂੰ ਬ੍ਰਹਮਾ ਦੇ ਮੁਖ ਵਿਚੋਂ ਪੈਦਾ ਹੋਣ ਵਾਲਾ ਭ੍ਰਮ ਪਾਲ ਰਿਹਾ ਹੈ ਤਾਂ ਮੈਂ ਪੁਛਦਾ ਹਾਂ :

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥ ਰਹਾਉ ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥

ਵੈਦਿਕ ਧਰਮ ਦੇ ਕੇਂਦ੍ਰੀਯ ਗੜ੍ਹ ਕਾਸ਼ੀ ਵਿਚ ਨਿਰਭੈਤਾ ਨਾਲ ਜਿਵੇਂ ਬ੍ਰਾਹਮਣ ਵਾਦ ਨਾਲ ਸ਼ਾਸਤ੍ਰਾਰਥ/ਗਿਆਨ ਗੋਸ਼ਟ ਕਰਕੇ ਆਪਣੇ ਸਿਧਾਂਤ ਨੂੰ ਨਿਰੂਪਨ ਕਰਦੇ ਰਹੇ। ਇਸੀ ਤਰ੍ਹਾਂ ਇਸਲਾਮ ਦੀ ਹਾਕਮ ਜਮਾਤ ਦੇ ਮੁਲਾਂ ਮੁਲਾਣਿਆਂ ਕਾਜ਼ੀ ਨਾਲ ਬਹਸ ਮੁਬਾਸੇ/ਧਾਰਮਿਕ ਚਰਚਾ ਕਰਕੇ ਉਨ੍ਹਾਂ ਨੂੰ ਲਾਜਵਾਬ ਕਰਦੇ ਰਹੇ।

### 11. ਕਾਜ਼ੀਆਂ ਮੁਲਾਂ ਨੂੰ ਸਮਦ੍ਰਿਸ਼ਟੀ ਏਕਤਾ ਦਾ ਉਪਦੇਸ਼

ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥
ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥੧॥
ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ॥
ਖਬਰਿ ਨ ਕਰਹਿ ਦੀਨ ਕੇ ਬਉਰੇ ਤਾਤੇ ਜਨਮੁ ਅਲੇਖੈ ॥੧॥ ਰਹਾਉ ॥
ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ ॥
ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ ॥੨॥
ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ ॥
ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 484)

### 12. ਸੁੰਨਤ

ਸੁੰਨਤ ਬਾਰੇ ਕਬੀਰ ਜੀ ਦੇ ਵਿਚਾਰ :

ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥
ਜਉਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥
ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥
ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥

(ਗੁਰੂ ਗ੍ਰੰਥ ਸਾਹਿਬ, ਪੰਨਾ 477)

### 13. ਬਾਂਗ

ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥
ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥੧੮੪॥

(ਗੁਰੂ ਗ੍ਰੰਥ ਸਾਹਿਬ, ਪੰਨਾ 1374)

### 14. ਹੱਜ ਕਰਨ ਬਾਰੇ ਵਿਚਾਰ

ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ ॥
ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1375)

### 15. ਰੋਜ਼ਿਆਂ ਬਾਰੇ ਫ਼ੁਰਮਾਉਂਦੇ ਹਨ

ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1349)

### 16. ਪ੍ਰਲੋਕ ਬਾਰੇ ਨਿਰਣੈ

ਪ੍ਰਾਚੀਨ ਕਾਲ ਤੋਂ ਸਾਰੇ ਧਰਮਾਂ (ਮਜ਼ਹਬਾਂ) ਨੇ ਪ੍ਰਲੋਕ ਵਿਚ ਸੁਰਗ ਅਤੇ ਨਰਕ ਦਾ ਵਿਸਤਾਰ ਨਾਲ ਵਰਨਨ ਕੀਤਾ ਹੈ। ਪੁੰਨਾਤਮਾ ਵਾਸਤੇ ਸਵਰਗ ਦੇ ਸੁਖ, ਪਾਪੀਆਂ ਵਾਸਤੇ ਨਰਕ ਦੇ ਦੁਖ ਰੋਚਕ ਸ਼ੈਲੀ ਵਿਚ ਲਿਖੇ ਹਨ। ਕਬੀਰ ਸਾਹਿਬ ਜੀ ਨੇ ਸਵਰਗ-ਨਰਕ ਨੂੰ ਕੋਈ ਵਿਸ਼ੇਸ਼ਤਾ ਨਹੀਂ ਦਿੱਤੀ। ਆਪ ਜੀ ਲਿਖਦੇ ਹਨ :

— ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1370)

— ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥
ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 969)

ਜੋ ਵਿਅਕਤੀ ਇਹ ਕਹਿੰਦਾ ਹੈ ਜੋ ਮਨ ਤੋਂ ਪਰੇ ਹੈ, ਮਨ ਦੁਆਰਾ ਜਾਣਿਆ ਨਹੀਂ ਜਾ ਸਕਦਾ ਮੈਂ ਉਸ (ਸਤਯ) ਨੂੰ ਜਾਣ ਲਿਆ ਹੈ। ਉਹ ਆਪਣੇ ਆਪ ਨੂੰ ਗੱਲਾਂ ਨਾਲ ਹੀ ਬੈਕੁੰਠ ਵਿਚ ਪਹੁੰਚਿਆ ਸਮਝਦਾ ਹੈ। ਵਾਸਤਵ ਵਿਚ ਬੈਕੁੰਠ ਕਿੱਥੇ ਹੈ ? ਕਬੀਰ ਜੀ ਦੱਸਦੇ ਹਨ ਸਾਧ ਸੰਗਤ ਦੇ ਸਤਿ ਸੰਗ ਵਿਚ ਹੈ :

ਜੋ ਮਨ ਪਰੀਮਿਤਿ ਪਰਮਨੁ ਜਾਨਾ ॥
ਬਾਤਨ ਹੀ ਬੈਕੁੰਠ ਸਮਾਨਾ ॥੧॥
ਨਾ ਜਾਨਾ ਬੈਕੁੰਠ ਕਹਾ ਹੀ ॥
ਜਾਨ ਜਾਨ ਸਭਿ ਕਹਹਿ ਤਹਾ ਹੀ ॥੧॥ ਰਹਾਉ ॥
ਕਹਨ ਕਹਾਵਨ ਨਹ ਪਤੀਅਈ ਹੈ ॥
ਤਉ ਮਨ ਮਾਨੈ ਜਾ ਤੇ ਹਉਮੈ ਜਈ ਹੈ ॥੨॥
ਜਬ ਲਗੁ ਮਨਿ ਬੈਕੁੰਠ ਕੀ ਆਸ ॥
ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥੩॥
ਕਹੁ ਕਬੀਰ ਇਹ ਕਹੀਐ ਕਾਹਿ ॥
ਸਾਧ ਸੰਗਤਿ ਬੈਕੁੰਠੈ ਆਹਿ ॥੪॥ (ਗੁਰੂ ਗ੍ਰੰਥ ਸਾਹਿਬ, ਪੰਨਾ 325)

ਸਾਧੂ ਸਮਾਜ ਵਿਚ ਇਕ ਲੋਕੋਕਤੀ ਪ੍ਰਚਲਤ ਹੈ, ਜਦ ਕਬੀਰ ਜੀ ਪ੍ਰਲੋਕ-ਗਮਨ ਕਰਨ ਗਏ ਤਾਂ ਆਪ ਜੀ ਦੇ ਨੇਤ੍ਰਾਂ ਵਿਚ ਆਂਸੂ ਆ ਗਏ। ਸਾਧ ਸੰਗਤ ਦੇ ਪੁੱਛਣ ਤੇ ਆਪ ਜੀ ਨੇ ਦੱਸਿਆ ਕਿ ਨੇਤ੍ਰਾਂ ਵਿਚ ਹੰਝੂ ਇਸ ਕਰਕੇ ਆ ਗਏ ਜੋ ਸਤਿਸੰਗ ਦਾ ਆਨੰਦ ਇਥੇ ਪ੍ਰਾਪਤ ਹੈ, ਇਹ ਪ੍ਰਲੋਕ ਵਿਚ ਨਹੀਂ ਮਿਲਣਾ :

ਰਾਮ ਬੁਲਾਵਾ ਭੇਜਿਆ ਦੀਆ ਕਬੀਰਾ ਰੋਏ ॥
ਜੋ ਸੁਖ ਸਾਧੂ ਸੰਗ ਮੇਂ, ਸੋ ਬੈਕੁੰਠ ਨ ਹੋਏ ॥

17. ਰਾਜਿਆਂ, ਮਹਾਰਾਜਿਆਂ, ਬਾਦਸ਼ਾਹਾਂ ਦੀਆਂ ਹਕੂਮਤਾਂ ਬਾਰੇ ਕਬੀਰ ਜੀ ਦਾ ਨਿਰਣਾ ਹੈ ਇਹ ਰਾਜੇ, ਬਾਦਸ਼ਾਹ ਚਾਰ ਦਿਨਾਂ ਦੇ ਪਰਾਹੁਣੇ ਹਨ। ਇਨ੍ਹਾਂ ਦੇ ਰਾਜ ਸਦਾ ਰਹਿਣ ਵਾਲੇ ਨਹੀਂ ਹਨ। ਸਦੈਵ ਅਟਲ ਰਾਜ ਹਰੀ/ਪਰਮੇਸ਼ੁਰ ਦਾ ਹੈ। ਆਪ ਜੀ ਲਿਖਦੇ ਹਨ :

ਕੋਊ ਹਰਿ ਸਮਾਨਿ ਨਹੀ ਰਾਜਾ ॥
ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 856)

ਜਿਥੇ ਜਿਥੇ ਅਗਿਆਨ ਦਾ ਅੰਧਕਾਰ ਸੀ ਕਬੀਰ ਜੀ ਜੀਵਨ ਭਰ ਇਸ ਅਨ੍ਹੇਰੇ ਨੂੰ ਮਿਟਾ ਕੇ ਗਿਆਨ ਦਾ ਪ੍ਰਕਾਸ਼ ਕਰਦੇ ਰਹੇ। ਉੱਤਰ ਪ੍ਰਦੇਸ਼ ਦੀਆਂ ਦੋ ਥਾਵਾਂ ਕਾਸ਼ੀ ਅਤੇ ਮਗਹਰ ਬਾਰੇ ਪੌਰਾਣਿਕਾਂ ਨੇ ਇਕ ਰੋਚਕ ਕਥਾ ਘੜ ਕੇ ਇਸ ਨੂੰ ਇਤਨਾ ਪ੍ਰਚਾਰਿਆ ਜੋ ਜਨ ਸਾਧਾਰਣ ਦੇ ਮਨਾਂ ਵਿਚ ਪ੍ਰਪੱਕ ਹੋ ਗਈ। ਕਥਾ ਦਾ ਸਾਰ ਹੈ ਕਿ ਕਾਸ਼ੀ ਵਿਚ ਮਰਨ ਵਾਲਾ ਭਾਵੇਂ ਕਿਤਨਾ ਵੀ ਅਤਿਆਚਾਰੀ, ਵਿਭਚਾਰੀ, ਪਾਪੀ ਹੋਵੇ, ਅੰਤ ਸਮੇਂ ਉਸ ਦੇ ਕੰਨ ਵਿਚ ਸ਼ਿਵ ਜੀ 'ਤਾਰਕ ਮੰਤ੍ਰ' ਦੇ

ਕੋ ਮੁਕਤਿ ਕਰ ਦਿੰਦੇ ਹਨ।

ਇਸ ਦੇ ਵਿਪਰੀਤ ਮਗਹਰ ਵਿਚ ਮਰਨ ਵਾਲਾ ਕਿਤਨਾ ਵੀ ਪੁੰਨਆਤਮਾ ਪਰਉਪਕਾਰੀ ਨਾਮ ਅਭਿਆਸੀ ਮਹਾਂ ਪੁਰਖ ਹੋਵੇ, ਪਰ ਗਧੇ ਦੀ ਜੋਨ ਪਵੇਗਾ। ਕਬੀਰ ਜੀ ਇਸ ਕਲਪਨਾ ਭਰੇ ਸਹਿਮ ਨੂੰ ਲੋਕ ਮਨਾਂ ਵਿਚੋਂ ਕਢਣਾ ਚਾਹੁੰਦੇ ਸਨ। ਇਸ ਵਾਸਤੇ ਆਪ ਜੀ ਨੇ ਬ੍ਰਿਧ ਅਵਸਥਾ ਸਮੇਂ ਪਰਉਪਕਾਰ ਨੂੰ ਮੁਖ ਰਖ ਕੇ ਜ਼ਿੰਦਗੀ ਦਾ ਬਹੁਤ ਵੱਡਾ ਨਿਰਣੇ ਲਿਆ। ਘਰ ਦਾ ਸੁਖ ਆਰਾਮ ਤਿਆਗ ਕੇ ਪੁੱਤਰ ਧੀਆਂ, ਪਤਨੀ, ਪਰਿਵਾਰ, ਸਿੱਖੀ, ਸੇਵਕੀ ਸਹਿਯੋਗੀ ਤਿਆਗ ਕੇ ਕਾਸ਼ੀ ਦਾ ਤਿਆਗ ਕਰਕੇ ਵ੍ਰਿਧ ਅਵਸਥਾ ਵਿਚ ਜਦੋਂ ਉਨ੍ਹਾਂ ਦੀ ਸੇਵਾ ਦੀ ਅਤਿਅੰਤ ਲੋੜ ਸੀ, ਮਗਹਰ ਜਾ ਗਏ ਅਤੇ ਕਿਹਾ ਮੈਂ ਮਗਹਰ ਵਿਚ ਹੀ ਮਰਾਂਗਾ। ਸਦੀਆਂ ਦੇ ਭ੍ਰਮ ਨੂੰ ਕੱਢ ਦੇਣਾ ਆਲੌਕਿਕ ਕਾਰਨਾਮਾ ਇਹ ਰੋਸ਼ਨ ਦਿਮਾਗ ਸੂਰਮੇ ਕਬੀਰ ਸਾਹਿਬ ਦਾ ਕੰਮ ਹੈ। ਇਸ ਵਾਸਤੇ ਗੁਰਬਾਣੀ ਵਿਚ ਫੁਰਮਾਇਆ ਹੈ :

— ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥

(ਗੁਰੂ ਗ੍ਰੰਥ ਸਾਹਿਬ, ਪੰਨਾ 746)

— ਪਰਉਪਕਾਰ ਨਿਤ ਚਿਤਵਤੇ ਨਾਹੀ ਕਛੁ ਪੋਚ ॥

(ਗੁਰੂ ਗ੍ਰੰਥ ਸਾਹਿਬ, ਪੰਨਾ 715)

**ਇਤਿਹਾਸਕ ਸੱਚ**

ਇਤਿਹਾਸ ਦੇ ਵਿਦਿਆਰਥੀਆਂ ਨੂੰ ਪਤਾ ਹੋਣਾ ਚਾਹੀਦਾ ਹੈ ਵਿਹਾਰ (ਪ੍ਰਾਂਤ) ਦਾ ਨਾਂ ਸੰਨ ਈਸਵੀ ਤੋਂ 500 ਵਰਸ਼ ਪਹਿਲਾਂ ਮਘਧ (ਪ੍ਰਦੇਸ) ਸੀ। ਭਾਰਤ ਦੀ ਕੇਂਦ੍ਰੀਯ ਰਾਜਧਾਨੀ ਪਾਟਲੀਪੁਤ੍ਰ (ਪਟਨਾ) ਵੀ ਇਸੇ ਪ੍ਰਦੇਸ ਵਿਚ ਸੀ ਜਿਥੇ ਚੰਦ੍ਰਗੁਪਤ ਮੋਰੀਆ, ਸਮੁੰਦ੍ਰ ਗੁਪਤ ਅਤੇ ਅਸ਼ੋਕ ਵਰਗੇ ਇਤਿਹਾਸ ਪ੍ਰਸਿੱਧ ਸਮਰਾਟ ਹੋਏ। ਭਗਵਾਨ ਬੁੱਧ ਨੇ ਬੁੱਧ ਮੱਤ ਦੇ ਪ੍ਰਚਾਰ ਵਾਸਤੇ ਮਘਧ ਪ੍ਰਾਂਤ ਨੂੰ ਹੀ ਪ੍ਰਮੁੱਖਤਾ ਦਿੱਤੀ, ਇਸੇ ਪ੍ਰਾਂਤ ਦੀ ਲੋਕ ਭਾਸ਼ਾ ਪਾਲੀ (ਮਾਘਧੀ) ਵਿਚ ਬੁੱਧ ਮੱਤ ਦਾ ਧਾਰਮਿਕ ਸਾਹਿਤਯ ਲਿਖਿਆ ਗਿਆ। ਬੁੱਧ ਅਤੇ ਅਸ਼ੋਕ ਦੇ ਸਮੇਂ ਵਿਚ ਮਘਧ ਸਰਵੋਪਰੀ ਪ੍ਰਾਂਤ ਸੀ। ਪਰ ਵੈਦਿਕ ਧਰਮ/ਬ੍ਰਾਹਮਣ ਵਾਦ ਨੂੰ ਤਿਆਗ ਕੇ ਬੋਧ ਮਤ ਦਾ ਅਨਿਆਈ (ਪੈਰੋਕਾਰ) ਬਣ ਚੁੱਕਾ ਸੀ। ਵੇਦ ਉਪਨਿਸ਼ਦ, ਸਿਮ੍ਰਿਤੀਆਂ ਸ਼ਾਸਤ੍ਰ ਮੰਤੋਖ ਦਿੱਤੇ ਸਨ। ਬੁਧ ਸਰਣੰ ਮਛਾਮੀ ਦਾ ਜੈ ਘੋਸ਼ ਹੋ ਰਿਹਾ ਸੀ। ਬ੍ਰਾਹਮਣ ਵਾਦ ਨੂੰ ਇਹ ਆਵਾਜ਼ ਅਸਹਿ ਸੀ। ਬੁਧ ਮੱਤ ਤੂਫਾਨ ਦੀ ਤਰ੍ਹਾਂ ਫੈਲ ਰਿਹਾ ਸੀ। ਮਘਧ ਵਿਚ ਬੁਧ ਮੱਤ ਦੇ ਇਤਨੇ ਵਿਹਾਰ (ਬੁੱਧ ਮੱਤ ਦੇ ਮੰਦਿਰ) ਬਣ ਗਏ ਮਘਧ ਨੂੰ ਵਿਹਾਰ ਕਿਹਾ ਜਾਣ ਲੱਗ ਪਿਆ। ਵੈਦਿਕ ਮੱਤ ਨੇ ਬੁੱਧ ਮੱਤ ਦੀ ਹਨੇਰੀ ਨੂੰ ਰੋਕਣ ਵਾਸਤੇ ਵਿਹਾਰ ਦੀ ਸੀਮਾ ਤੇ ਕਾਸ਼ੀ (ਸ਼ਹਿਰ) ਨੂੰ ਆਬਾਦ ਕਰਕੇ ਇਸ ਨੂੰ ਸ਼ਿਵ ਜੀ ਦੀ ਮੁਕਤਿ ਦਾਇਨੀ ਅਦਭੁਤ ਪੁਰੀ ਪ੍ਰਚਾਰਿਆ। ਮਘਧ/ਵਿਹਾਰ ਦੀ ਧਰਤੀ ਨੂੰ ਪਾਪਾਂ ਨਾਲ ਭਰੀ ਦੇਵਤਿਆਂ ਦੀ ਸਰਪੀ ਕਹਿ ਕੇ ਤਿਰਸਕਾਰ ਕਰ ਦਿੱਤਾ ਅਤੇ ਸਦਾ ਲਈ ਤਿਆਗ ਦਿੱਤਾ। ਮਘਧ ਦਾ ਅਪਭ੍ਰਿਸ਼ 'ਮਗਹਰ' ਜੋ ਹੁਣ ਕੇਵਲ ਛੋਟੇ ਜੇਹੇ ਪਿੰਡ ਦੇ ਰੂਪ ਵਿਚ ਬੀਤੇ ਇਤਿਹਾਸ ਦਾ ਚਿੰਨ੍ਹ ਮਾਤ੍ਰ ਮਘਧ ਦੀ ਪ੍ਰਤੀਨਿਧਤਾ ਕਰ ਰਿਹਾ ਹੈ। ਮਘਧ ਨੂੰ ਅਪਵਿਤ੍ਰ ਘੋਸ਼ਤ ਕਰਕੇ ਵੈਦਿਕ ਧਰਮੀਆਂ ਨੂੰ ਮਘਧ ਆਉਣ ਜਾਣ ਤੇ ਹੀ ਪ੍ਰਤੀਬੰਧ ਲੱਗਾ ਦਿੱਤਾ। ਪੁਰਾਣਾਂ ਵਿਚ ਕਾਸ਼ੀ ਦੀ ਮਹਿਮਾ ਅਤੇ ਮਘਧ ਦੀ ਅਪਵਿਤ੍ਰਤਾ ਬਾਰੇ ਅਨੇਕ ਤਰ੍ਹਾਂ ਦੀਆਂ ਕਥਾਵਾਂ ਲਿਖ ਕੇ ਪ੍ਰਚਾਰੀਆਂ ਗਈਆਂ। ਨਿੱਤ ਦੇ ਪ੍ਰਚਾਰ ਦੇ ਕਾਰਨ ਕਾਸ਼ੀ ਦੀ ਮਹਿਮਾ ਅਤੇ ਮਘਧ ਬਾਰੇ ਨਫਰਤ ਮਨਾਂ ਵਿਚ ਪੂਰੀ ਤਰ੍ਹਾਂ ਭਰੀ ਗਈ।

**ਕਾਸ਼ੀ**

ਕਾਸ਼ੀ ਹਿੰਦੂ ਧਰਮ ਦਾ ਗੜ੍ਹ ਹੈ, ਵੈਦਿਕ ਸਭਿਆਚਾਰ, ਸੰਸਕ੍ਰਿਤ ਦਾ ਕੇਂਦਰ ਹੈ। ਕਾਸ਼ੀ ਵਿਚ ਸੰਸਕ੍ਰਿਤ (ਭਾਸ਼ਾ) ਅਤੇ ਵੇਦਾਂ ਸ਼ਾਸਤ੍ਰਾਂ ਦੇ ਪ੍ਰਾਚੀਨ ਵਿਦਿਆਲਯ ਹਨ। ਹਿੰਦੂ ਧਰਮ ਦੇ 12 ਜਯੋਤੀ ਲਿੰਗਾਂ ਵਿਚੋਂ ਵਿਸ਼ਵਨਾਥ (ਵਿਸ੍ਰੇਸ਼ਰ) ਦੀ ਸਥਾਪਨਾ ਵੀ ਇਥੇ ਹੀ ਹੋਈ ਹੈ। ਪੁਰਾਣਾਂ ਦੇ ਕਥਨ ਅਨੁਸਾਰ ਪਰਲੋਂ ਦੇ ਸਮੇਂ ਵੀ ਕਾਸ਼ੀ ਖ਼ਤਮ ਨਹੀਂ ਹੁੰਦੀ। ਇਸ ਸਮੇਂ ਸ਼ਿਵ ਜੀ ਆਪਣੇ ਤ੍ਰਿਸ਼ੂਲ ਉੱਪਰ ਚੁੱਕ ਲੈਂਦੇ ਹਨ। ਸ੍ਰਿਸ਼ਟੀ ਦੀ ਸਿਰਜਨਾ ਕਰਨ ਵੇਲੇ ਸਹੀ ਥਾਂ ਤੇ ਟਿਕਾ ਦਿੰਦੇ ਹਨ। ਸ੍ਰਿਸ਼ਟੀ ਦਾ ਆਰੰਭ ਵੀ ਕਾਸ਼ੀ ਵਿਚੋਂ ਹੋਇਆ ਹੈ। ਕਾਸ਼ੀ ਵਿਚ ਮਰਨ ਵਾਲੇ ਦੇ ਕੰਨ ਵਿਚ ਸ਼ਿਵ ਜੀ ਤਾਰਕ ਮੰਤ੍ਰ ਸੁਣਾਉਂਦੇ ਹਨ, ਜਿਸ ਕਰਕੇ ਕਾਸ਼ੀ ਨਿਵਾਸੀ ਹਰ ਮਨੁੱਖ ਮੁਕਤਿ ਹੋ ਜਾਂਦਾ ਹੈ। ਭਾਵੇਂ ਕਿਤਨਾ ਵੀ ਅਤਿਆਚਾਰੀ ਵਿਭਚਾਰੀ ਪਾਪੀ ਕਿਉਂ ਨਾ ਹੋਵੇ। ਕਾਸ਼ੀ ਦੀਆਂ ਕਰਾਮਾਤਾਂ, ਰਿਧੀਆਂ ਸਿਧੀਆਂ ਨੇ ਸੌਖੀ ਸਸਤੀ ਮੁਕਤੀ ਨੇ ਆਮ ਲੋਕਾਂ ਨੂੰ ਕਾਸ਼ੀ ਨਾਲ ਜੋੜ ਦਿੱਤਾ।

**ਮਗਹਰ**

ਕਾਸ਼ੀ ਤੋਂ ਪਾਸੇ ਗੰਗਾ ਤੋਂ ਪਾਰ ਅਯੁਧਿਆ ਤੋਂ 5 ਮੀਲ ਜ਼ਿਲਾ ਬਸਤੀ ਤਹਿਸੀਲ ਖਲੀਲਾ ਬਾਦ ਵਿਚ ਮਗਹਰ ਦਾ ਸਥਾਨ ਹੈ, ਜੋ ਇਸ ਵੇਲੇ ਛੋਟਾ ਜਿਹਾ ਪਿੰਡ ਹੈ। ਮਗਹਰ ਦੀ ਧਰਤੀ ਤੇ ਮਰਨ ਵਾਲਾ ਕਿਤਨਾ ਵੀ ਸ੍ਰੇਸ਼ਟ, ਪੁੰਨਆਤਮਾ, ਪਰਉਪਕਾਰੀ, ਨਾਮ ਅਭਿਆਸੀ ਹੋਵੇ ਗਧੇ ਦੀ ਜੂਨ ਪੈਂਦਾ ਹੈ। ਇਹ ਸਾਰਾ ਕਥਨ ਕਾਸ਼ੀ ਮਹਾਤਮ (ਗ੍ਰੰਥ) ਵਿਚ ਵਿਸਤਾਰ ਨਾਲ ਲਿਖਿਆ ਮਿਲਦਾ ਹੈ।

**ਮਗਹਰ ਕਿਉਂ ਅਪਵਿਤ੍ਰ ਹੈ ?**

ਇਤਿਹਾਸਕ ਸੱਚ ਤਾਂ ਅਸੀਂ ਉਪਰ ਲਿਖ ਆਏ ਹਾਂ, ਪੌਰਾਣਿਕ ਕਥਾ ਇਸ ਤਰ੍ਹਾਂ ਹੈ :

ਸ਼ਿਵ ਜੀ ਦੇ ਦੁਆਰਾ ਕਾਇਮ ਕੀਤੇ ਕਾਸ਼ੀ ਦੇ ਤੀਰਥ ਨੂੰ ਵੇਖ ਕੇ ਵਿਆਸ ਜੀ ਨੂੰ ਵੀ ਲੋਭ ਹੋਇਆ ਕਿ ਮੈਂ ਵੀ ਇਕ ਤੀਰਥ ਦੀ ਰਚਨਾ ਕਰਾਂ ਜੋ ਕਾਸ਼ੀ ਨਾਲੋਂ ਵੀ ਗੁਣਾਂ ਵਿਚ ਸ੍ਰੇਸ਼ਟ ਅਤੇ ਮਹਾਨ ਹੋਵੇ ਕਾਸ਼ੀ ਵਿਚ ਰਹਿਣ ਵਾਲਾ ਮੁਕਤਿ ਹੁੰਦਾ ਹੈ। ਮੇਰੇ ਤੀਰਥ ਦੀ ਇਕ ਵਾਰ ਮਨੁੱਖ ਅਤੇ ਪਸ਼ੂ ਵੀ ਯਾਤਰਾ ਕਰਨ ਵਾਲਾ, ਤੀਰਥ ਉਪਰ ਦੀ ਉਡਾਰੀ ਲਾਉਣ ਵਾਲਾ ਪੰਛੀ ਵੀ ਮੁਕਤਿ ਹੋ ਜਾਵੇਗਾ। ਵਿਆਸ ਜੀ ਇਸ ਸ਼ੁਭ ਕਾਰਜ ਦੀ ਘਾਲਣਾ ਵਿਚ ਲਗ ਗਏ। ਕਾਸ਼ੀ ਨਾਲੋਂ ਵੀ ਵੱਡੇ ਤੀਰਥ ਦੀ ਸਥਾਪਨਾ ਸੁਣ ਕੇ, ਸ਼ਿਵ ਜੀ ਉਦਾਸ ਹੋ ਗਏ, ਕਿ ਜੇਕਰ ਵਿਆਸ ਸਫਲ ਹੋ ਗਿਆ ਤਾਂ ਕਾਸ਼ੀ ਉਜੜ ਜਾਏਗੀ, ਸ਼ਿਵ ਜੀ ਦੀ ਉਦਾਸੀ ਵੇਖ ਕੇ, ਗਣੇਸ਼ ਨੇ ਪੁੱਛਿਆ ਪਿਤਾ ਜੀ, ਮੈਂ ਵੇਖ ਰਿਹਾ ਹਾਂ, ਆਪ ਕਈ ਦਿਨ ਤੋਂ ਉਦਾਸ ਹੋ। ਸ਼ਿਵ ਜੀ ਨੇ ਉਦਾਸੀ ਦਾ ਕਾਰਨ ਦੱਸਿਆ ਸੁਣ ਕੇ ਗਣੇਸ਼ ਨੇ ਪਿਤਾ ਨੂੰ ਧੀਰਜ ਦਿੱਤੀ ਅਤੇ ਕਿਹਾ ਉਦਾਸੀ ਤਿਆਗ ਕੇ ਇਹ ਕੰਮ ਮੇਰੇ ਤੇ ਛੱਡ ਦਿਉ।

ਗਣੇਸ਼ ਜੀ ਵਿਆਸ ਕੋਲ ਪਹੁੰਚੇ, ਪ੍ਰਣਾਮ ਕਰਕੇ ਕਹਿਣ ਲੱਗੇ, 'ਮਹਾਰਾਜ! ਕਾਫੀ ਸਮੇਂ ਤੋਂ ਇਥੇ ਸਿਮਰਨ ਤਪੱਸਿਆ ਕਰ ਰਹੇ ਹੋ, ਕੋਈ ਵਿਸ਼ੇਸ਼ ਕਾਰਜ ਆਰੰਭ ਕਰਨਾ ਹੈ ?' ਵਿਆਸ ਨੇ ਤੀਰਥ ਦੀ ਸਥਾਪਨਾ ਅਤੇ ਮਹਾਤਮ ਬਾਰੇ ਦੱਸਿਆ। ਗਣੇਸ਼ ਜੀ ਨੇ ਦੁਬਾਰਾ ਪੁੱਛਿਆ, 'ਆਪ ਜੀ ਨੇ ਕੀ ਕਿਹਾ ਹੈ' ਵਿਆਸ ਨੇ ਤੀਰਥ ਦੀ ਮਹਿਮਾ-ਮਹਾਤਮ ਨੂੰ ਦੁਹਰਾਇਆ ਕੀ ਕਿਹਾ ਹੈ ? ਗਣੇਸ਼ ਨੇ ਇਸ ਤਰ੍ਹਾਂ 4-5 ਵਾਰ ਮੁੜ ਮੁੜ ਪੁੱਛਿਆ। ਵਿਆਸ ਜੀ ਅਸ਼ਾਂਤ ਹੋ ਕੇ ਕ੍ਰੋਧ ਵਿਚ ਆ ਗਏ। ਬੋਲੇ ਜੋ ਇਥੇ ਆਵੇਗਾ, ਇਥੇ ਗਧਾ ਬਣੇਗਾ। ਗਣੇਸ਼ ਜੀ ਪ੍ਰਸੰਨ ਹੋ ਗਏ ਅਤੇ ਵਿਆਸ ਨੂੰ ਆਖਿਆ, 'ਬਾਬਾ ਇਹ ਤੇਰਾ ਵਾਕ ਅਟਲ ਰਹੇ।' ਗਣੇਸ਼ ਜੀ ਆਪਣਾ ਕੰਮ ਕਰਕੇ ਵਾਪਸ ਚਲੇ ਗਏ।

ਅਜਿਹੀਆਂ ਕਥਾ-ਕਹਾਣੀਆਂ ਦਾ ਕਾਸ਼ੀ ਵਿਚ ਪ੍ਰਤਿ ਦਿਨ ਵਿਆਖਿਆਨ ਹੁੰਦਾ ਸੀ (ਹੈ)।

ਜਨ ਸਾਧਾਰਨ ਦੇ ਸੰਸਕਾਰ ਇਤਨੇ ਪ੍ਰਪੱਕ ਹੋ ਗਏ ਸਭ ਕਾਸ਼ੀ ਨੂੰ ਮੁਕਤਿ ਦਾਇਨੀ ਮੰਨਦੇ ਹਨ। ਕਬੀਰ ਸਾਹਿਬ ਜੀ ਵੀ ਰੋਜ਼ਾਨਾ ਇਹੀ ਵਿਆਖਿਆਨ ਸੁਣਦੇ ਸਨ। ਆਪ ਜੀ ਦੀ ਪ੍ਰਤਿਭਾ ਬੁਧੀ, ਆਤਮ ਗਿਆਨ, ਇਹ ਮੰਨਣ ਵਾਸਤੇ ਤਿਆਰ ਨਹੀਂ ਸੀ ਕਿ ਗਰੀਬ ਜਨਤਾ ਨੂੰ ਲੁਟਣ ਵਾਲੇ, ਕਾਤਲ, ਅਤਿਆਚਾਰੀ, ਵਿਭਚਾਰੀ, ਪਾਪੀ ਹਰ ਸਮੇਂ ਬੁਰੇ ਕਰਮਾਂ ਵਿਚ ਪਰਵਿਰਤ ਰਹਿਣ ਵਾਲੇ, ਵੀ ਮੁਕਤਿ ਹੋ ਜਾਣਗੇ। ਕਬੀਰ ਸਾਹਿਬ ਜੀ ਨੇ ਨਿਰਣੇ ਪੂਰਬਕ ਫੁਰਮਾਇਆ ਹੈ ਕਿ ਪਾਪੀ, ਠੱਗ, ਚੋਰ, ਕਾਤਲ, ਕਾਸ਼ੀ ਵਿਚ ਰਹਿ ਕੇ ਵੀ ਨਰਕਾਂ ਦੇ ਅਧਿਕਾਰੀ ਬਣਨਗੇ। ਸੰਤ ਮਗਹਰ ਵਿਚ ਰਹਿ ਕੇ ਵੀ ਆਪ ਮੁਕਤਿ ਹੁੰਦੇ ਹੋਏ ਸੰਗੀ ਸਾਥੀਆਂ ਨੂੰ ਵੀ ਤਾਰ ਦਿੰਦੇ ਹਨ। ਗੁਰਬਾਣੀ ਵਿਚ ਫੁਰਮਾਇਆ ਹੈ :

ਆਪਿ ਮੁਕਤੁ ਸੰਗੀਤਰੇ ਕੁਲ ਕੁਤੰਬ ਉਧਾਰੇ ॥
ਸਗਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 814)

ਇਸ ਵਿਚਾਰ ਅਨੁਸਾਰ ਕਬੀਰ ਸਾਹਿਬ ਜੀ ਕਾਸ਼ੀ ਅਤੇ ਮਗਹਰ ਬਾਰੇ ਆਪਣਾ ਨਿਰਣੈ ਦਿੰਦੇ ਹੋਏ ਲਿਖਦੇ ਹਨ :

ਮਨਹੁ ਕਠੋਰ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 484)

ਪੁਰਾਤਨਵਾਦੀਆਂ ਨੇ ਇਕ ਦਿਨ ਇਕੱਠੇ ਹੋ ਕੇ ਕਬੀਰ ਸਾਹਿਬ ਨੂੰ ਆਖਿਆ ਤੂੰ ਪ੍ਰਤੀ ਦਿਨ ਵੇਦਾਂ-ਸ਼ਾਸਤ੍ਰਾਂ ਦੀ ਮਰਯਾਦਾ ਨੂੰ ਤੋੜ ਰਿਹਾ ਹੈਂ। ਕੀ ਕਾਸ਼ੀ ਦਾ ਮਹਾਤਮ ਗਲਤ ਹੈ ? ਕੀ ਮਗਹਰ ਹੜੰਬਾ ਧਰਤੀ ਕਾਸ਼ੀ ਦੇ ਬਰਾਬਰ ਹੋ ਸਕਦੀ ਹੈ ? ਬ੍ਰਾਹਮਣ ਵਰਗ ਅਸ਼ਾਂਤ ਹੋ ਗਿਆ।

ਕਬੀਰ ਜੀ ਨੇ ਜਵਾਬ ਵਿਚ ਫੁਰਮਾਇਆ ਕਿ ਜੋ ਥੋੜ੍ਹੀ ਜੇਹੀ ਭਗਤੀ ਵੀ ਕਰਦਾ ਹੈ, ਉਸ ਵਾਸਤੇ ਕੋਈ ਅਸਚਰਜ ਗੱਲ ਨਹੀਂ ਉਹ ਪਰਮੇਸ਼੍ਵਰ ਨਾਲ ਇਸ ਤਰ੍ਹਾਂ ਮਿਲ ਜਾਂਦਾ ਹੈ ਜਿਵੇਂ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ। ਮੈਂ ਦ੍ਰਿੜ੍ਹਤਾ/ਵਿਸ਼ਵਾਸ ਨਾਲ ਕਹਿੰਦਾ ਹਾਂ ਕਿ ਮੈਂ ਨਿਰੰਕਾਰ ਨਾਲ ਪਾਣੀ ਦੀ ਤਰ੍ਹਾਂ ਅਭੇਦ ਹੋ ਚੁੱਕਾ ਹਾਂ। ਮੇਰੇ ਵਾਸਤੇ ਕਾਸ਼ੀ ਵੀ ਮਗਹਰ ਵੀ, ਬਰਾਬਰ ਹਨ ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ। (ਪੰਨਾ ੯੬੯) ਫਿਰ ਵਿਅੰਗ ਕਸਦੇ ਹੋਏ ਕਹਿੰਦੇ ਹਨ 'ਭਾਈ! ਮੈਂ ਤਾਂ ਮੱਤ ਦਾ ਭੋਲਾ ਹਾਂ, ਪਰ ਨਾਲ ਹੀ ਮੈਂ ਪੁੱਛਦਾ ਹਾਂ ਕਿ ਜੇਕਰ ਕਾਸ਼ੀ ਵਿਚ ਮਰਨ ਨਾਲ ਮੈਨੂੰ ਮੁਕਤੀ ਮਿਲੀ, ਫਿਰ ਰਾਮ/ਪਰਮੇਸ਼ਵਰ ਦਾ ਕੀ ਇਹਸਾਨ ਹੋਇਆ (ਤੁਹਾਡੇ ਕਹਿਣ ਅਨੁਸਾਰ ਕਾਸ਼ੀ ਵਿਚ ਤਾਂ ਪਾਪੀਆਂ ਨੂੰ ਵੀ ਮੁਕਤੀ ਮਿਲਦੀ ਹੈ। ਕਬੀਰ ਜੀ ਗੰਭੀਰ ਹੋ ਕੇ ਕਹਿੰਦੇ ਹਨ, 'ਲੋਕੋ ਭ੍ਰਮ ਵਿਚ ਨਾ ਪਓ, ਜਿਸ ਦੇ ਹਿਰਦੇ ਵਿਚ ਨਿਰੰਕਾਰ ਦਾ ਨਾਮ ਹੈ, ਜੋ ਪਰਮੇਸ਼੍ਵਰ ਦੇ ਨਾਮ ਵਿਚ ਰੰਗੇ ਹੋਏ ਹਨ, ਉਨ੍ਹਾਂ ਵਾਸਤੇ ਕਾਸ਼ੀ ਤੇ ਮਗਹਰ ਇਕੋ ਜਿਹੇ ਸਥਾਨ ਹਨ, ਬਲਕਿ ਪਰਮੇਸ਼੍ਵਰ ਦੇ ਸੰਤ ਆਪਣੇ ਪਾਵਨ ਚਰਨ ਕਮਲਾਂ ਨਾਲ ਮਗਹਰ ਨੂੰ ਵੀ ਪਾਵਨ ਤੀਰਥ ਬਣਾ ਸਕਦੇ ਹਨ। ਜਿਥੇ ਸੰਤਾਂ ਦੇ ਚਰਨਾਂ ਦਾ ਸਪਰਸ਼ ਹੁੰਦਾ ਹੈ, ਜਿਥੇ ਸੰਤ ਸਿਮਰਨ ਕਰਦੇ ਹਨ, ਮਗਹਰ ਸਮੇਤ ਸਭ ਥਾਂ ਪਵਿੱਤਰ ਹੋ ਜਾਂਦੇ ਹਨ।'

ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ ॥
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥੧॥
ਹਰਿ ਕੇ ਲੋਗਾ ਮੈ ਤਉ ਮਤਿ ਕਾ ਭੋਰਾ ॥
ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ ॥੧॥ ਰਹਾਉ ॥

ਕਹਤੁ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ ॥
ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 682)

ਮੈਂ ਲੋਕਾਂ ਦਾ ਭ੍ਰਮ ਕੱਢਣ ਵਾਸਤੇ ਹੁਣ ਅੱਗੇ ਨੂੰ ਕਾਸ਼ੀ ਦਾ ਤਿਆਗ ਕਰਕੇ ਮਗਹਰ ਹੀ ਨਿਵਾਸ ਕਰਾਂਗਾ ਅਤੇ ਮਗਹਰ ਵਿਚ ਹੀ ਪ੍ਰਾਣ ਤਿਆਗਾਂਗਾ। ਕਬੀਰ ਜੀ ਨੇ ਆਪਣੇ ਇਸ ਨਿਰਣੈ ਨੂੰ ਵਿਸਤਾਰ ਨਾਲ, ਕਟਾਕਸ਼ ਭਰੀ ਸ਼ੈਲੀ, ਪੌਰਾਣਿਕ ਮਿਥਿਹਾਸ ਦੇ ਹਵਾਲੇ ਨਾਲ ਕਾਸ਼ੀ ਵਿਚ ਨਿਵਾਸ ਦਾ ਵਰਣਨ, ਮਗਹਰ ਵਿਚ ਚਲੇ ਜਾਣ ਦਾ ਵੇਰਵਾ, ਭਾਵ ਪੂਰਤ ਦਾਰਸ਼ਨਿਕ ਰੂਪ ਵਿਚ ਕਥਨ ਕੀਤਾ ਹੈ।

ਕਬੀਰ ਜੀ ਕਾਸ਼ੀ ਤੋਂ ਮਗਹਰ ਨੂੰ ਜਾਣ ਵਾਸਤੇ ਤਿਆਰ ਹੋ ਗਏ। ਆਪ ਜੀ ਦੇ ਘਰ ਅਤੇ ਦਰਵਾਜ਼ੇ ਅੱਗੇ ਬ੍ਰਾਹਮਣਾਂ, ਸੰਨਿਆਸੀਆਂ, ਜੋਗੀਆਂ, ਮੁੱਲਾਂ/ਕਾਜ਼ੀਆਂ ਅਤੇ ਅਨਯ ਲੋਕਾਂ ਦਾ ਇਕੱਠ ਹੋ ਗਿਆ। ਕਬੀਰ ਜੀ ਨੂੰ ਪੁੱਛਿਆ, 'ਤੁਸੀਂ ਕਾਸ਼ੀ ਵਰਗਾ ਪਵਿੱਤਰ ਤੀਰਥ ਕਿਉਂ ਛੱਡ ਰਹੇ ਹੋ ? ਵ੍ਰਿਧ ਅਵਸਥਾ ਹੈ ਹੁਣ ਇਥੇ ਹੀ ਨਿਵਾਸ ਰੱਖੋ । ਉੱਤਰ ਵਿਚ ਕਬੀਰ ਜੀ ਨੇ ਇਕੱਠ ਨੂੰ ਸੰਬੋਧਨ ਕਰਦੇ ਹੋਏ ਕਿਹਾ :

(ਪਹਿਲਾਂ ਵਿਅੰਗ ਵਿਚ ਬੋਲਦੇ ਹਨ) ਮੈਂ ਪੂਰਵ/ਪਹਿਲੇ ਜਨਮ ਵਿਚ ਤਪੱਸਿਆ ਨਹੀਂ ਕੀਤੀ। ਹੁਣ ਮੈਂ ਕਾਸ਼ੀ ਤਿਆਗ ਕੇ (ਹੋਰ) ਦੁਖੀ ਹੋਵਾਂਗਾ, ਜਿਵੇਂ ਮੱਛਲੀ ਪਾਣੀ ਤੋਂ ਬਿਨ੍ਹਾਂ (ਤੜਫ ਤੜਫ ਕੇ) ਮਰ ਜਾਂਦੀ ਹੈ। ਅਜਿਹੀ ਮੇਰੀ ਹਾਲਤ ਹੋਵੇਗੀ। ਹੇ ! ਰਾਮ !! ਮੇਰੀ ਹੁਣ ਕੀ ਗਤੀ ਹੋਵੇਗੀ। ਮੈਂ ਬੁਧੀ ਹੀਨ ਛੋਟੀ ਮੱਤ ਵਾਲਾ ਹਾਂ। ਵੇਖੋ ! ਬਨਾਰਸ (ਵਾਰਾਣਸੀ/ਕਾਸ਼ੀ) ਨੂੰ ਛੱਡ ਰਿਹਾ ਹਾਂ। ਇਥੋਂ ਹੀ ਮੇਰੀ ਛੋਟੀ ਮੱਤ ਦਾ ਪਤਾ ਲੱਗਦਾ ਹੈ। ਸਾਰਾ ਜਨਮ ਬਚਪਨ ਤੋਂ ਵ੍ਰਿਧ ਅਵਸਥਾ ਤੱਕ ਬਨਾਰਸ ਵਿਚ ਰਿਹਾ, ਮਰਨ ਵੇਲੇ ਮਗਹਰ ਵਿਚ ਜਾ ਕੇ ਰਹਿਣ ਦਾ ਫੈਸਲਾ ਕਰ ਲਿਆ। ਮੈਂ ਕਾਸ਼ੀ ਵਿਚ ਬਹੁਤ ਵਰਸ਼ ਸਿਮਰਨ, ਨਾਮ ਅਭਿਆਸ, ਚਿੰਤਨ ਕੀਤਾ। (ਪਰ) ਮਰਨ ਸਮੇਂ ਹੜੰਬੇ/ਮਗਹਰ ਵਿਚ ਰਹਿਣ ਲਈ ਤਿਆਰ ਹੋ ਗਿਆ।' (ਹੁਣ ਵਿਅੰਗ ਨੂੰ ਛੱਡ ਕੇ, ਗੰਭੀਰਤਾ ਪੂਰਬਕ ਆਪਣਾ ਵਿਚਾਰ ਦੱਸਦੇ ਹਨ) 'ਸੁਣੋ ! ਮੈਂ ਆਪਣਾ ਨਿਰਣੈ ਦਸਦਾ ਹਾਂ (ਵਾਸਤਵ ਵਿਚ) ਮੈਂ ਕਾਸ਼ੀ ਅਤੇ ਮਗਹਰ ਵਿਚ ਕੋਈ ਅੰਤਰ ਨਹੀਂ ਮੰਨਦਾ (ਇਕੋ ਜਿਹਾ ਮੰਨਦਾ ਹਾਂ) :

— ਕਾਸੀ ਮਗਹਰ ਸਮ ਬੀਚਾਰੀ ॥ (ਗੁਰੂ ਗ੍ਰੰਥ ਸਾਹਿਬ, ਪੰਨਾ 326)

— ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰ ਜਾਨੀ ॥

(ਗੁਰੂ ਗ੍ਰੰਥ ਸਾਹਿਬ, ਪੰਨਾ 964)

— ਕਹਤੁ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ ॥
ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 692)

'ਓਛੀ ਭਗਤਿ' ਵਾਲੇ ਸਿਮਰਨ ਤਪ, ਤਿਆਗ ਤੋਂ ਖਾਲੀ ਜੋ ਵਿਅਕਤੀ ਹਨ ਉਹ ਕਾਸੀ ਵਿਚ ਵੀ ਮੋਕਸ਼ ਨੂੰ ਪ੍ਰਾਪਤ ਨਹੀਂ ਕਰ ਸਕਦੇ। ਜਿਨ੍ਹਾਂ ਦੇ ਰੋਮ ਰੋਮ ਵਿਚ ਨਾਮ ਵਸਿਆ ਹੈ, ਉਹ ਮਗਹਰ ਵਿਚ ਵੀ ਮਰ ਕੇ ਲੱਖਾਂ ਸਤਿ ਸੰਗੀਆਂ ਨੂੰ ਤਾਰਦੇ ਹੋਏ ਸੱਚ ਖੰਡ ਵਿਚ ਵੀ ਉੱਚਾ ਸਥਾਨ ਪ੍ਰਾਪਤ ਕਰਦੇ ਹਨ; ਉਨ੍ਹਾਂ ਦਾ ਪ੍ਰਲੋਕ ਵਿਚ ਵੀ ਪਰਮ ਸਵਾਗਤ ਹੁੰਦਾ ਹੈ :

— ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 8)

— ਨਾਮ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥
ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1425)

ਕਬੀਰ ਸਾਹਿਬ ਜੀ ਪੌਰਾਣਿਕ ਮਿਥਿਹਾਸ ਦਾ ਰਹੱਸ ਖੋਲਦੇ ਹੋਏ ਤੱਤ ਦੀ ਗੱਲ ਕਹਿੰਦੇ ਹਨ :

ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 326)

ਗੁਰ - ਹਿੰਦੂ ਧਰਮ ਵਿਚ ਵਿਆਸ ਜੀ ਨੂੰ 'ਗੁਰੂ' ਆਖਿਆ ਜਾਂਦਾ ਹੈ। ਵਿਆਸ ਜੀ ਦੀ ਸਿਮ੍ਰਿਤੀ ਵਿਚ 'ਗੁਰੂ ਪੂਰਣਮਾ ਦਾ ਪਰਵ' ਹਿੰਦੂ ਧਰਮ ਅਤੇ ਖਟ ਦਰਸ਼ਨ ਸਾਧੂ ਸਮਾਜ ਵਿਚ ਸ਼ਰਧਾ ਨਾਲ ਮਨਾਇਆ ਜਾਂਦਾ ਹੈ। ਵਿਆਸ ਜੀ ਨੇ ਹੀ ਮਗਹਰ ਨੂੰ ਆਬਾਦ ਕਰਨ ਦਾ ਯਤਨ ਕੀਤਾ ਸੀ। ਕਬੀਰ ਜੀ ਕਹਿੰਦੇ ਹਨ ਮੇਰੀ ਆਤਮਿਕ ਅਵਸਥਾ ਨੂੰ ਵਿਆਸ ਜੀ ਚੰਗੀ ਤਰ੍ਹਾਂ ਜਾਣਦਾ ਹੈ।

ਗਜ - ਗਨੇਸ਼, ਜਿਸ ਨੇ ਵਿਆਸ ਦੇ ਤੀਰਥ ਰਚਨਾ ਨੂੰ ਅਸਫਲ ਬਣਾਇਆ, ਉਹ (ਗਨੇਸ਼) ਵੀ ਮੇਰੇ ਧਾਰਮਿਕ ਜੀਵਨ ਨੂੰ ਭੁਲਿਆ ਨਹੀਂ।

ਸ਼ਿਵ - ਜਿਸ ਨੇ ਕਾਸੀ ਨੂੰ ਆਬਾਦ ਕੀਤਾ ਮੇਰੇ ਆਚਰਨ, ਨਾਮ ਦੀ ਘਾਲ ਕਮਾਈ ਨੂੰ ਸ਼ਿਵ ਜੀ ਵੀ ਭੁਲਿਆ ਹੋਇਆ ਨਹੀਂ। ਤਿੰਨਾਂ, (ਵਿਆਸ, ਗਨੇਸ਼, ਸ਼ਿਵ) ਨੂੰ ਪਤਾ ਹੈ ਕਿ ਕਬੀਰ ਦੀ ਆਤਮਿਕ ਅਵਸਥਾ ਬਹੁਤ ਉੱਚੀ ਹੈ; ਇਸ ਕਰਕੇ ਤਿੰਨਾਂ ਦੇ ਈਰਖਾ ਭਰੇ ਵਾਦ-ਵਿਵਾਦ, ਵਰ ਸਰਾਪ ਦਾ ਕਬੀਰ ਜੀ ਕਹਿੰਦੇ ਮੇਰੇ ਨਾਲ ਕੋਈ ਲਗਾਉ ਨਹੀਂ ਹੈ।

ਤਿੰਨ ਦੇਵਤੇ (ਵਿਆਸ, ਗਨੇਸ਼, ਸ਼ਿਵ) ਜਾਣਦੇ ਹਨ ਕਿ ਕਬੀਰ ਤਾਂ ਰਾਮ ਵਿਚ ਰਸਿਆ ਹੋਇਆ ਹੈ। ਰਾਮ ਕਬੀਰ ਵਿਚ ਅਭੇਦ ਹੈ। ਜਿਵੇਂ ਪਾਣੀ ਵਿਚ ਪਾਣੀ ਮਿਲ ਕੇ ਅਭੇਦ ਹੋ ਜਾਂਦਾ ਹੈ ਇਸੀ ਤਰ੍ਹਾਂ ਕਬੀਰ ਅਤੇ ਰਾਮ ਇਕ ਹਨ। ਕਬੀਰ ਜੀ ਫੁਰਮਾਉਂਦੇ ਹਨ :

ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ॥
ਪੂਰਬ ਜਨਮ ਹਉ ਤਪ ਕਾ ਹੀਨਾ ॥੧॥
ਅਬ ਕਹੁ ਰਾਮ ਕਵਨ ਗਤਿ ਮੋਰੀ ॥
ਤਜੀ ਲੇ ਬਨਾਰਸ ਮਤਿ ਭਈ ਥੋਰੀ ॥੧॥ ਰਹਾਉ ॥
ਸਗਲ ਜਨਮੁ ਸਿਵ ਪੁਰੀ ਗਵਾਇਆ ॥
ਮਰਤੀ ਬਾਰ ਮਗਹਰਿ ਉਠਿ ਆਇਆ ॥੨॥
ਬਹੁਤੁ ਬਰਸ ਤਪੁ ਕੀਆ ਕਾਸੀ ॥
ਮਰਨੁ ਭਇਆ ਮਗਹਰ ਕੀ ਬਾਸੀ ॥੩॥
ਕਾਸੀ ਮਗਹਰ ਸਮ ਬੀਚਾਰੀ ॥
ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥
ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥
ਮੂਆ ਕਬੀਰ ਰਮਤ ਸ੍ਰੀ ਰਾਮੈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 326)

ਕਬੀਰ ਸਾਹਿਬ ਜੀ 'ਨਿਰਭੈ-ਨਿਰਵੈਰ' ਸੱਚ ਦੀ ਬਾਣੀ ਬੋਲਣ ਵਾਲੇ ਮਹਾਂ ਪੁਰਖ ਸਨ। ਨਿਰੰਕਾਰ ਤੋਂ ਬਿਨ੍ਹਾਂ ਹੋਰ ਕਿਸੀ ਸ਼ਕਤੀ ਨੂੰ ਨਹੀਂ ਮੰਨਦੇ ਸਨ। ਦੇਵੀ ਦੇਵਤਿਆਂ ਨੂੰ ਕੋਈ ਵਿਸ਼ੇਸ਼ਤਾ ਨਹੀਂ ਦਿੰਦੇ ਸਨ। ਧਰਮ ਦਾ ਖਿੰਨ੍ਹ ਬਾਣੀਆਂ ਨਿਰਾਰਥਕ ਰਸਮਾਂ ਰੀਤਾਂ ਤੋਂ ਵਿਵਰਜਤ ਕਰਦੇ ਸਨ। ਨਾਮ ਸਿਮਰਨ ਨੂੰ ਜੀਵਨ ਦਾ ਲਕਸ਼ ਮੰਨਦੇ ਸਨ। ਕਬੀਰ ਸਾਹਿਬ ਜੀ ਕਿਸੇ ਧਰਮ (ਮਜ਼ਹਬ) ਜਾਤੀ ਦੇ ਵਿਰੋਧੀ ਨਹੀਂ ਸਨ। ਸਭ ਨੂੰ ਸਮ ਦ੍ਰਿਸ਼ਟੀ ਨਾਲ ਵੇਖਦੇ ਸਨ। ਧਰਮ ਵਿਚ ਪਈਆਂ ਗਲਤ ਪਰੰਪਰਾਵਾਂ ਤੋਂ ਸਾਵਧਾਨ ਕਰਦੇ ਸਨ। ਅੰਧ ਵਿਸ਼ਵਾਸ ਨੂੰ ਪੈਦਾ ਕਰਨ ਵਾਲੇ ਅਨੇਕ ਤਰ੍ਹਾਂ

ਦੇ ਕਰਮਾਂ ਧਰਮਾਂ ਤੋਂ ਰੋਕਦੇ ਸਨ। ਕਈ ਵਾਰ ਸੱਚ ਨਾਲ ਜੋੜਨ ਵਾਸਤੇ ਆਪ ਸੰਕਟ ਵਿਚ ਪੈਂਦੇ ਰਹੇ, ਪਰ ਆਪਣੇ ਲਕਸ਼ ਤੇ ਦ੍ਰਿੜ੍ਹ ਰਹੇ। ਆਪ ਜੀ ਸਾਫ਼ ਸੁਥਰਾ ਸਮਾਜ ਸਿਰਜਣਾ ਚਾਹੁੰਦੇ ਸਨ। ਗਿਆਨ ਦੇ ਝਾੜੂ ਨਾਲ ਅਗਿਆਨ ਦੇ ਕਚਰੇ ਨੂੰ ਹੂੰਝ ਦੇਣਾ ਚਾਹੁੰਦੇ ਸਨ। ਕਬੀਰ ਸਾਹਿਬ ਜੀ ਦਾ ਅਗਾਂਹਗਾਮੀ ਪ੍ਰਚਾਰ ਸੁਣ ਕੇ ਤੁਲਸੀ ਦਾਸ ਜੀ ਉਦਾਸ ਸਨ। ਉਹ ਕਬੀਰ ਸਾਹਿਬ ਜੀ ਦੇ ਵਿਚਾਰ ਨੂੰ ਧਰਮ 'ਤੇ ਆਕ੍ਰਮਣ ਸਮਝਦੇ ਸਨ। ਤੁਲਸੀਦਾਸ ਜੀ ਰੂੜ੍ਹੀਵਾਦੀ ਸਨ, ਪੌਰਾਣਿਕ ਮੱਤ ਦੀ ਇਕ ਇਕ ਗੱਲ ਨੂੰ ਅੱਖਾਂ ਮੀਚ ਕੇ ਮੰਨਣ ਦੇ ਹਿਮਾਇਤੀ ਸਨ। ਪੁਰਾਤਨਤਾ ਬਾਰੇ ਕਿੰਤੂ ਪ੍ਰੰਤੂ ਕਰਨਾ ਪਾਪ ਸਮਝਦੇ ਸਨ। ਧਰਮ ਤੋਂ ਪਤਤ ਹੋਏ ਮੰਨਦੇ ਸਨ। ਵੇਦਾਂ ਸ਼ਾਸਤ੍ਰਾਂ ਪੁਰਾਨਾਂ ਅਤੇ ਵੈਦਿਕ ਕਰਮ ਧਰਮ ਦਾ ਖੰਡਨ ਕਰਨ ਵਾਲੇ ਕਬੀਰ ਸਾਹਿਬ ਵਰਗੇ ਸੁਧਾਰਵਾਦੀਆਂ ਮਹਾਂ ਪੁਰਖਾਂ ਨੂੰ ਕੁਝ ਦੋਹਰੇ, ਸਲੋਕ ਸ਼ਬਦ ਕਥਾਵਾਂ ਲਿਖਣ ਵਾਲੇ ਵੇਦਾਂ ਸ਼ਾਸਤ੍ਰਾਂ ਪੁਰਾਨਾਂ ਦੀ ਨਿੰਦਾ ਕਰਨ ਵਾਲੇ ਕਲਜੁਗ ਦੇ ਅਖਾਉਤੀ ਭਗਤ ਕਹਿ ਕੇ ਤਿਰਸਕਾਰ ਕਰਦੇ ਸਨ :

ਸਾਖੀ ਸਬਦੀ ਦੋਹਰਾ ਕਹਿ ਕਰਨੀ ਉਪਖਾਨ ॥
ਭਗਤ ਨਿਰੂਪਹਿ ਭਗਤਿ ਕਲ, ਨਿੰਦਹ ਬੇਦ ਪੁਰਾਨ ॥

ਪਰ ਕਬੀਰ ਬਾਣੀ ਦਾ ਵਿਸ਼ਵ ਨੇ ਅਕਹਿ ਸਵਾਗਤ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਥਾਨ ਦੇ ਕੇ 'ਧੁਰ ਕੀ ਬਾਣੀ' ਕਹਿ ਕੇ ਨਿਵਾਜਿਆ। ਗੁਰਬਾਣੀ ਵਿਚ ਫੁਰਮਾਇਆ ਹੈ।

ਨਾਮਾ ਛੀਬਾ ਕਬੀਰ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 67)

ਕਬੀਰ ਜੀ ਦੀ ਬਾਣੀ ਸਾਹਿਤਕ, ਕਾਵਕ ਰਾਗ ਵਿਚ ਪੂਰਨ ਹੈ। ਕਟਾਕਸ਼, ਨਾਟਕੀਯ ਸ਼ਬਦਾਵਲੀ, ਹਾਜ਼ਿਰ ਜਵਾਬੀ ਉਲੇਖਨੀਜ ਹੈ। ਰੂਪਕਾਂ, ਅਲੰਕਾਰਾਂ, ਨਵਰਸਾਂ, ਬਿੰਬਾਂ, ਪ੍ਰਤੀਕਾਂ ਵਿਚ ਸ਼ਿੰਗਾਰੀ ਹੋਈ ਹੈ। ਵਿਅੰਗਾਤਮਿਕ, ਆਲੋਚਨਾਤਮਿਕ, ਸੰਜੋਗਾਤਮਿਕ ਸਾਹਿਤਕ ਦੇ ਗੁਣਾਂ ਵਿਚ ਭਰਪੂਰ ਹੋਣ ਕਰਕੇ ਕਬੀਰ ਬਾਣੀ ਸਭ ਤੋਂ ਉੱਚਾ ਸਥਾਨ ਰੱਖਦੀ ਹੈ।

ਕਬੀਰ ਬਾਣੀ ਦੇ ਪ੍ਰਭਾਵ ਕਾਰਨ ਵਿਸ਼ਵ ਵਿਚ ਗਿਆਨ ਨਾਲ ਭ੍ਰਮ ਦੇ ਪਰਦੇ ਪਾਟ ਗਏ। ਦੋ ਚਿੱਤੇ ਦੀਆਂ ਥੰਮੀਆਂ ਡਿੱਗ ਪਈਆਂ। ਦੂਰਬੁਧੀ ਖ਼ਤਮ ਹੋ ਗਈ, ਪਰਮੇਸ਼ਵਰ ਦੇ ਨਾਮ ਦੀ ਵਰਖਾ ਹੋਣ ਲੱਗ ਪਈ। ਸੇਵਕ ਭਿੱਜ ਕੇ ਸ਼ਾਂਤੀ ਪ੍ਰਾਪਤ ਕਰਨ ਲੱਗੇ। ਸਾਰੇ ਪਾਸੇ ਠੰਡ ਵਰਤ ਗਈ, ਗਿਆਨ ਦਾ ਸੂਰਜ ਚੜ੍ਹ ਗਿਆ। ਜਿਸ ਨਾਲ ਜਗਤ ਵਿਚ ਚਾਨਣ ਹੋ ਗਿਆ।

ਦੇਖੌ ਭਾਈ ਗਯਾਨ ਕੀ ਆਈ ਆਂਧੀ ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥੧॥ ਰਹਾਉ ॥
ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ ॥
ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ॥੧॥
ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾ ॥
ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 332)

# ਭਗਤ ਕਬੀਰ ਦਾ ਗੁਰਮਤਿ ਪ੍ਰਸੰਗ

ਪ੍ਰੋ. ਬਲਕਾਰ ਸਿੰਘ*

ਕਥਿਤ ਯੁੱਗਾਂ ਦੇ ਪ੍ਰਸੰਗ ਵਿਚ ਇਹ ਯੁੱਗ ਪੜ੍ਹਨ ਲਿਖਣ ਦਾ ਯੁੱਗ ਹੈ ਅਤੇ ਇਸ ਨਾਲ ਪੈਰ ਰਲਾ ਕੇ ਤੁਰਨ ਤੋਂ ਅਸਮਰਥ ਭਾਈਚਾਰੇ ਸਮਕਾਲ ਦੇ ਹਾਸ਼ੀਏ 'ਤੇ ਚਲੇ ਜਾਣ ਦੀ ਮਜ਼ਬੂਰੀ ਦਾ ਸ਼ਿਕਾਰ ਹੋ ਜਾਣਗੇ। ਅਜਿਹਾ ਭੂਗੋਲਿਕ ਅਤੇ ਸਭਿਆਚਾਰਕ ਵਿੱਥਾਂ ਦੇ ਘਟਣ ਨਾਲ ਵਾਪਰਨਾ ਲਾਜ਼ਮੀ ਹੋ ਜਾਂਦਾ ਹੈ। ਇਹੀ ਸਮਾਂ ਹੈ ਜਿਹੜਾ ਸਾਰੇ ਕਿਸਮ ਦੇ ਵਾਦਾਂ ਨੂੰ ਨਾਲ ਲੈ ਕੇ ਤੁਰਨ ਦੀ ਕੋਸ਼ਿਸ਼ ਕਰ ਰਿਹਾ ਹੈ ਅਤੇ ਕਿਸੇ ਵੀ ਵਾਦ ਦੀ ਇਕਹਿਰੀ-ਸਰਦਾਰੀ ਤੋਂ ਨਾਬਰ ਨਜ਼ਰ ਆਉਂਦਾ ਹੈ। ਧਰਮ ਉੱਤੇ ਸਿਧਾਂਤ ਦੀ ਸਰਦਾਰੀ ਏਸੇ ਕਰਕੇ ਨਜ਼ਰ ਆਉਣ ਲੱਗ ਪਈ ਹੈ। ਕਟੜਤਾ ਦੇ ਜਿਹੜੇ ਦੋਸ਼ ਪਹਿਲਾਂ ਧਰਮਾਂ 'ਤੇ ਲੱਗਦੇ ਹੁੰਦੇ ਸਨ, ਉਹ ਹੁਣ ਸਿਧਾਂਤਾਂ 'ਤੇ ਲਗਣ ਲੱਗ ਪਏ ਹਨ। ਸਿਧਾਂਤ ਆਧਾਰਤ ਆਪਣੇ ਆਪਣੇ ਵਾਦਾਂ ਦੀ ਜਾਣਕਾਰੀ ਦੇ ਕਥਿਤ ਵਾਰਸ ਕਈ ਵਾਰ ਪ੍ਰਾਪਤ-ਸਪੇਸ ਨੂੰ ਵਰਤਣ ਦੀ ਥਾਂ, ਉਸੇ ਹੀ ਸਪੇਸ ਦੇ ਹੋਰ ਸੰਭਵ ਦਾਅਵੇਦਾਰਾਂ ਨਾਲ ਬੇਲੋੜੇ ਝਗੜੇ ਸ਼ੁਰੂ ਕਰ ਬਹਿੰਦੇ ਹਨ। ਜਦੋਂ ਇਹ ਵਧੀਕੀ ਧਰਮ ਵਾਲਿਆਂ ਤੋਂ ਹੁੰਦੀ ਹੈ ਤਾਂ ਕਟੜਵਾਦੀ ਅਤੇ ਜਨੂੰਨੀ ਆਦਿ ਦੀ ਵਰਤੋਂ ਹੁੰਦੀ ਹੈ। ਪਰ ਜਦੋਂ ਇਹੋ ਕੰਮ ਕਿਸੇ ਪ੍ਰਾਪਤ ਸਿਧਾਂਤ ਦੀ ਅਕਾਦਮਿਕ-ਸਿਆਸਤ ਵਜੋਂ ਹੁੰਦਾ ਹੈ ਤਾਂ ਇਸ ਨਾਲ ਦਰਗੁਜ਼ਰ ਕਰਨ ਦੀ ਵਕਾਲਤ ਸ਼ੁਰੂ ਹੋ ਜਾਂਦੀ ਹੈ। ਭਾਰਤ ਦੇ ਮੱਧਕਾਲ ਦੀ ਪ੍ਰਧਾਨ ਸੁਰ ਧਾਰਮਿਕ ਸੀ ਅਤੇ ਇਸ ਨਾਲ ਜੁੜੀਆਂ ਹੋਈਆਂ ਲਹਿਰਾਂ ਦੇ ਮੁਲਾਂਕਣ ਵੇਲੇ ਇਹ ਅਕਸਰ ਹੀ ਹੁੰਦਾ ਆ ਰਿਹਾ ਹੈ ਕਿ ਧਰਮ ਦੇ ਅਧਿਆਤਮਿਕ ਪ੍ਰਸੰਗ ਦੀ ਥਾਂ 'ਤੇ ਧਰਮ ਦੇ ਇਤਿਹਾਸਕ ਪ੍ਰਸੰਗ ਨੂੰ ਪਹਿਲ ਦਿੱਤੀ ਜਾਂਦੀ ਰਹੀ ਹੈ। ਵਰਤਮਾਨ ਵਿਚ ਬਹੁਤ ਸਾਰੇ ਕਾਰਨਾਂ ਕਰਕੇ ਅਜਿਹਾ ਵਧੇਰੇ ਸ਼ੋਰੀਲੇ ਢੰਗ ਨਾਲ ਹੋਣ ਲੱਗ ਪਿਆ ਹੈ। ਅਜਿਹਾ ਹੋ ਜਾਣ ਦਾ ਇਕ ਕਾਰਨ ਇਹ ਵੀ ਹੈ ਕਿ ਅਧਿਆਤਮਿਕ-ਲਹਿਰਾਂ ਨੂੰ ਇਤਿਹਾਸਕਾਰੀ ਦੀ ਬਾਰੀਕ ਮੋਰੀ ਵਿਚੋਂ ਲੰਘਣ ਲਈ ਮਜ਼ਬੂਰ ਹੋਣਾ ਪੈਂਦਾ ਰਿਹਾ ਹੈ। ਇਹ ਠੀਕ ਹੈ ਕਿ ਕੋਈ ਵੀ ਧਰਮ ਆਪਣੇ ਸਮਕਾਲੀ ਸਮਾਜ ਨਾਲ ਜੁੜਿਆ ਹੁੰਦਾ ਹੈ ਅਤੇ ਇਸ ਨੂੰ ਸਮਝਣ ਲਈ ਇਤਿਹਾਸ ਵਧੇਰੇ ਮਦਦ ਕਰ ਸਕਦਾ ਹੈ। ਪਰ ਵੇਖਣਾ ਇਹ ਹੈ ਕਿ ਧਰਮ ਨਾਲ ਜੁੜੇ ਹੋਏ ਜਿਸ ਸਮਾਜ ਨੂੰ ਵੀਚਾਰਿਆ ਜਾ ਰਿਹਾ ਹੈ, ਜੇ ਉਸ ਨੂੰ ਪ੍ਰਾਪਤ ਅਕਾਦਮਿਕ ਮਾਪਦੰਡਾਂ ਵਿਚ ਫਿੱਟ ਕਰਨ ਲਈ ਕਿਸੇ ਅਧਿਆਤਮ ਵਿਰੋਧੀ ਵਿਧੀ ਨਾਲ ਛਾਂਗਣ ਦੀ ਕੋਸ਼ਿਸ਼ ਕਰਾਂਗੇ ਤਾਂ ਬੌਧਿਕ-ਉਤਮਤਾ ਵਾਸਤੇ ਵਿਰਾਸਤ ਦੀ ਬਲੀ ਦੇਣੀ ਲਾਜ਼ਮੀ ਹੋ ਜਾਵੇਗੀ। ਵਿਰਾਸਤ ਨੂੰ ਮਹਿਜ਼ ਆਰਕਾਈਵਲ-ਵਸਤੂ ਤੱਕ ਮਹਿਦੂਦ ਹੋ ਜਾਣ ਤੋਂ ਬਚਾਉਣ ਦਾ ਇਹੀ ਇਕੋ ਤਰੀਕਾ ਤਾਂ ਨਹੀਂ ਹੈ। ਆਪਣੀ ਸੋਚ ਦੀ ਰੀਝ ਨੂੰ ਸਰਦਾਰੀ ਵਿਚ ਤਬਦੀਲ ਕਰਨ ਹੀ ਇੱਛਾ ਨੇ ਮਾਨਵ-ਹੋਣੀ ਦਾ ਹਿੱਸਾ ਰਹਿਣਾ ਹੈ। ਅਜਿਹੇ ਵਰਤਾਰੇ ਵਿਚ ਇਹ ਧਿਆਨ ਤਾਂ ਰੱਖਣਾ ਹੀ ਪਵੇਗਾ ਕਿ ਇਸ ਨਾਲ ਆਮ ਆਦਮੀ ਨੂੰ ਮਗਰ ਲਾਇਆ ਜਾ ਰਿਹਾ ਹੈ ਜਾਂ ਆਮ ਆਦਮੀ ਨੂੰ ਨਾਲ ਲੈ ਕੇ ਤੁਰਿਆ ਜਾ ਰਿਹਾ ਹੈ। ਨਵੇਂ ਵੀਚਾਰਾਂ ਦੀ ਸਮਝ ਨੂੰ ਜੇ ਆਮ ਲੋਕਾਂ ਦੀ ਸਮਝ ਵਿਚ ਤਬਦੀਲ ਨਹੀਂ ਕੀਤਾ ਜਾਂਦਾ ਤਾਂ ਇਹ ਇਕ ਤੋਂ ਇਕ ਵਰਗ ਤੱਕ ਹੀ ਜਾ ਸਕੇਗਾ। ਇਹੀ ਵਾਪਰ ਰਿਹਾ ਸੀ ਮੱਧਕਾਲ ਦੇ ਭਾਰਤੀ ਧਰਮ-ਚਿੰਤਨ ਨਾਲ ਅਤੇ ਇਸ ਵਿਚੋਂ ਬਾਹਰ ਲਿਆਉਣ ਦੀ ਮੁਹਿੰਮ ਭਗਤੀ ਲਹਿਰ ਦੇ ਚਿੰਤਕਾਂ ਨੇ ਸ਼ੁਰੂ ਕਰ ਲਈ ਸੀ। ਪਰ ਇਸ ਨੂੰ

* ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਅਧਿਆਤਮਿਕ-ਪ੍ਰਬੰਧ ਵਿਚ ਬੰਨ੍ਹ ਕੇ ਪੇਸ਼ ਕਰਨ ਦੀ ਪਹਿਲ ਗੁਰੂ ਨਾਨਕ ਦੇਵ ਜੀ ਨੇ ਕੀਤੀ ਸੀ। ਏਨੀ ਕੁ ਗੱਲ ਨਾ ਸਮਝਣ ਵਿਚੋਂ ਜਿਹੋ ਜਿਹੀਆਂ ਸੋਚ ਦੀਆਂ ਭ੍ਰਾਂਤੀਆਂ ਨਿਕਲ ਸਕਦੀਆਂ ਸਨ, ਉਨ੍ਹਾਂ ਦਾ ਅਸਰ ਭਗਤ ਕਬੀਰ ਅਤੇ ਗੁਰੂ ਨਾਨਕ ਦੇਵ ਦੇ ਪਰਸਪਰ ਸੰਬੰਧਾਂ ਨੂੰ ਲੈ ਕੇ ਅਕਾਦਮਿਕਤਾ ਦਾ ਹਿੱਸਾ ਬਣਦਾ ਰਿਹਾ ਹੈ।

ਕਿੱਤੇ ਵਜੋਂ ਮੇਰੇ ਇਕ ਇੰਜੀਨੀਅਰ ਦੋਸਤ ਅਤੇ ਪਹੁੰਚ ਵਜੋਂ ਚੇਤੰਨ ਸਿੱਖ ਨੇ ਬੜੀ ਫਿਕਰਮੰਦ-ਸੁਰ ਵਿਚ ਮੈਨੂੰ ਦੱਸਿਆ ਸੀ ਕਿ ਭਗਤ ਕਬੀਰ ਦੀ ਬਾਣੀ ਵਿਚ ਉਹ ਬਹੁਤੀਆਂ ਗੱਲਾਂ ਪਹਿਲਾਂ ਹੀ ਕਹੀਆਂ ਹੋਈਆਂ ਸਨ, ਜਿਹੜੀਆਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਪ੍ਰਧਾਨ ਸੁਰ ਕਹੀਆਂ ਜਾ ਸਕਦੀਆਂ ਹਨ। ਉਸ ਨੂੰ ਲੱਗਦਾ ਸੀ, ਸ਼ਾਇਦ ਕਬੀਰ ਜੀ ਦੇ ਯੋਗਦਾਨ ਦਾ ਸਿੱਖਾਂ ਵੱਲੋਂ ਸਹੀ ਮੁੱਲ ਨਹੀਂ ਪਾਇਆ ਜਾ ਰਿਹਾ ਅਤੇ ਇਸੇ ਦਾ ਨਤੀਜਾ ਹੈ ਕਿ ਕਬੀਰ ਜੀ ਦੀ ਹੱਕੀ-ਥਾਂ ਉਨ੍ਹਾਂ ਨੂੰ ਨਹੀਂ ਦਿੱਤੀ ਜਾ ਰਹੀ। ਉਸ ਵੇਲੇ ਤਾਂ ਮੈਂ ਉਸ ਨੂੰ ਇਹੀ ਕਿਹਾ ਸੀ ਕਿ ਇਸ ਸਵਾਲ ਦਾ ਜਵਾਬ ਪ੍ਰੋ. ਸਾਹਿਬ ਸਿੰਘ ਨੇ ਬੜੇ ਵਿਸਥਾਰ ਵਿਚ ਦਿੱਤਾ ਹੋਇਆ ਹੈ ਅਤੇ ਕੋਈ ਵੀ ਧਾਰਨਾ ਬਣਾਉਣ ਤੋਂ ਪਹਿਲਾਂ ਜੇ ਉਹ "ਭਗਤ ਬਾਣੀ ਸਟੀਕ" ਦਾ ਕਬੀਰ ਵਾਲਾ ਹਿੱਸਾ ਪੜ੍ਹ ਲਵੇ ਤਾਂ ਬਹੁਤ ਸਾਰੀਆਂ ਗੱਲਾਂ ਪ੍ਰਸੰਗ ਵਿਚ ਸਮਝ ਆ ਜਾਣਗੀਆਂ। ਇਹੋ ਜਿਹੇ ਪੇਤਲੇ-ਪ੍ਰਭਾਵਾਂ ਦੇ ਆਧਾਰ 'ਤੇ ਹੀ ਬਹੁਤ ਸਾਰੇ ਸਵਾਲਾਂ ਵਿਚ ਇਹ ਸਵਾਲ ਵੀ ਪੈਦਾ ਹੁੰਦਾ ਰਿਹਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਉੱਤੇ ਭਗਤ ਕਬੀਰ ਦਾ ਕਿੰਨਾ ਕੁ ਪ੍ਰਭਾਵ ਸੀ ? ਇਸੇ ਸਵਾਲ ਦਾ ਸੌਖਾ ਉੱਤਰ ਇਹ ਲੱਭ ਲਿਆ ਗਿਆ ਸੀ ਕਿ ਕਬੀਰ ਜੀ ਗੁਰੂ ਨਾਨਕ ਦੇਵ ਜੀ ਦੇ ਗੁਰੂ ਸਨ ? ਇਸ ਰਾਏ ਦੀ ਸ਼ੁਰੂਆਤ ਤਾਂ ਕਾਲੋਨੀਅਲ-ਪੀਰੀਅਡ ਦੇ ਪੱਛਮੀ ਵਿਦਵਾਨਾਂ ਨੇ ਕੀਤੀ ਸੀ ਅਤੇ ਪਿੱਛੋਂ ਇਸ ਸੋਚ ਨੂੰ ਅਜਿਹੇ ਵਿਦਵਾਨਾਂ ਨੇ ਵੀ ਅਪਨਾ ਲਿਆ, ਜਿਨ੍ਹਾਂ ਦਾ ਗੁਰਮਤਿ ਬਾਰੇ ਡੂੰਘਾ ਅਧਿਐਨ ਨਹੀਂ ਸੀ। ਇਸ ਪੱਖ ਵੱਲ ਇਸ਼ਾਰਾ ਕਰਦਿਆਂ ਭਾਈ ਜੋਧ ਸਿੰਘ ਦੀ ਪੁਸਤਕ "ਭਗਤ ਕਬੀਰ ਜੀ : ਜੀਵਨ ਅਤੇ ਸਿੱਖਿਆ" ਦਾ ਮੁੱਖ ਬੰਦ ਲਿਖਦਿਆਂ ਉਸ ਸਮੇਂ ਦੇ ਵਾਈਸ ਚਾਂਸਲਰ ਅਤੇ ਪ੍ਰਸਿੱਧ ਇਤਿਹਾਸਕਾਰ ਕ੍ਰਿਪਾਲ ਸਿੰਘ ਨਾਰੰਗ ਨੇ ਰਿਕਾਰਡ ਕੀਤਾ ਹੋਇਆ ਹੈ ਕਿ "ਖੋਜਕਾਰ ਦੀ ਇਕ ਖਾਸ ਮਜ਼ਬੂਰੀ ਹੈ ਕਿ ਕਬੀਰ ਜੀ ਦੇ ਜੀਵਨ ਇਤਿਹਾਸ ਬਾਰੇ ਅਨੇਕਾਂ ਤੱਥ ਬਹੁਤ ਸਮੇਂ ਕਾਰਨ ਇਤਨੇ ਗੁੰਝਲਦਾਰ ਹੋ ਚੁੱਕੇ ਹਨ ਕਿ ਸਿਆਣਪ, ਮਿਹਨਤ ਅਤੇ ਖੋਜ ਨਾਲ ਵੀ ਉਨ੍ਹਾਂ ਨੂੰ ਸਹੀ ਹਾਲਤਾਂ ਵਿਚ ਪੇਸ਼ ਕਰਨਾ ਮੁਸ਼ਕਲ ਲੱਗਦਾ ਹੈ।" ਇਹੀ ਹਾਲਾਤ ਹਨ ਜਿਨ੍ਹਾਂ ਵਿਚ ਸਿੱਖ ਭਾਈਚਾਰੇ ਨਾਲ ਜੁੜੇ ਹੋਏ ਲੇਖਕਾਂ ਵਿਚੋਂ ਕੁਝ ਕੁ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਭਗਤ-ਬਾਣੀ ਨੂੰ ਹੀ ਸ਼ੱਕ ਨਾਲ ਵੇਖਣਾ ਸ਼ੁਰੂ ਕਰ ਦਿੱਤਾ ਸੀ। ਇਸ ਦਾ ਅਰੰਭ ਭਗਤ ਕਬੀਰ ਤੋਂ ਹੀ ਕੀਤਾ ਗਿਆ ਸੀ। ਇਸ ਦੇ ਵਿਸਥਾਰ ਵਿਚ ਜਾਣ ਦੀ ਇਥੇ ਗੁੰਜਾਇਸ਼ ਨਹੀਂ ਹੈ। ਪਰ ਇਥੇ ਇਹ ਸਮਝਣ ਲੈਣ ਦੀ ਜ਼ਰੂਰਤ ਹੈ ਕਿ ਭਾਰਤੀ ਧਰਮ ਸਾਧਨਾ ਦੇ ਇਤਿਹਾਸ ਨੂੰ ਰਿਸ਼ੀ-ਕਾਲ, ਸੰਤ-ਕਾਲ, ਭਗਤ-ਕਾਲ ਅਤੇ ਸਿੱਖ-ਕਾਲ ਵਜੋਂ ਸੌਖੇ ਤਰੀਕੇ ਨਾਲ ਸਮਝਿਆ ਅਤੇ ਸਮਝਾਇਆ ਜਾ ਸਕਦਾ ਹੈ। ਭਾਰਤੀ ਮੱਧਕਾਲੀਨ ਧਰਮ ਚਿੰਤਨ ਨਾਲ ਜੁੜੀਆਂ ਹੋਈਆਂ ਇਹ ਚਾਰੇ ਪਰੰਪਰਾਵਾਂ ਇਕ ਦੂਜੇ ਦੀ ਨਿਰੰਤਰਤਾ ਵਿਚ ਰਹਿੰਦੀਆਂ ਵੀ ਹਨ ਅਤੇ ਨਹੀਂ ਵੀ ਰਹਿੰਦੀਆਂ। ਆਪਣੇ ਆਪਣੇ ਪ੍ਰਸੰਗ ਵਿਚ ਇਹ ਚਾਰੇ ਸੁਤੰਤਰ-ਸਥਾਪਨਾਵਾਂ ਨੂੰ ਸਾਹਮਣੇ ਲਿਆਉਂਦੀਆਂ ਹਨ। ਮਿਸਾਲ ਦੇ ਤੌਰ 'ਤੇ ਰਿਸ਼ੀ-ਪਰੰਪਰਾ ਦੀ ਧਰੋਹਰ ਵੇਦ, ਦੇਵ ਬਾਣੀ ਸੰਸਕ੍ਰਿਤ, ਅਵਤਾਰਵਾਦ ਅਤੇ ਵਰਨ-ਵੰਡ ਵਰਗੇ ਧਾਰਮਿਕ ਸਰੋਕਾਰ ਹਨ ਅਤੇ ਇਨ੍ਹਾਂ ਸਰੋਕਾਰਾਂ ਨਾਲੋਂ ਸੰਤ-ਪਰੰਪਰਾ ਵੱਖ ਹੋ ਕੇ ਉਸੇ ਦੀ ਨਿਰੰਤਰਤਾ ਵਿਚ ਕਿਸੇ ਨਾ ਕਿਸੇ ਹੱਦ ਤੱਕ ਰਹਿੰਦੀ ਹੀ ਹੈ। ਇਸੇ ਤਰ੍ਹਾਂ ਭਗਤ-ਪਰੰਪਰਾ ਬੇਸ਼ੱਕ ਸੰਤ-ਪਰੰਪਰਾ ਦੀ ਨਿਰੰਤਰਤਾ ਵਿਚ ਰਹਿੰਦੀ ਹੀ ਹੈ, ਪਰ ਰਿਸ਼ੀ-ਪਰੰਪਰਾ ਨਾਲੋਂ ਅਸਲੋਂ ਤੋੜ ਵਿਛੋੜਾ ਕਰ ਜਾਂਦੀ ਹੈ। ਇਸੇ ਤਰ੍ਹਾਂ ਭਗਤ-ਪਰੰਪਰਾ ਨੂੰ ਵੇਦਾਂ ਦਾ, ਵਰਨ-ਵੰਡ ਦਾ ਅਤੇ ਦੇਵ ਭਾਸ਼ਾ ਸੰਸਕ੍ਰਿਤ ਦਾ ਕੋਈ ਬੰਧਨ ਨਹੀਂ ਰਹਿੰਦਾ। ਸੰਤ-ਪਰੰਪਰਾ ਵਿਚ ਰਿਸ਼ੀ-ਪਰੰਪਰਾ ਨਾਲੋਂ ਇਹੋ ਜਿਹਾ ਨਿਸ਼ੰਗ ਤੋੜ ਵਿਛੋੜਾ ਨਜ਼ਰ

ਨਹੀਂ ਆਉਂਦਾ ਸੀ, ਜਿਹੋ ਜਿਹਾ ਭਗਤ-ਪਰੰਪਰਾ ਵਿਚ ਵੇਖਣ ਨੂੰ ਪਹਿਲੀ ਨਜ਼ਰੇ ਹੀ ਮਿਲ ਜਾਂਦਾ ਹੈ। ਭਗਤ-ਪਰੰਪਰਾ ਦਾ ਇਸ ਤਰ੍ਹਾਂ ਰਿਸ਼ੀ-ਪਰੰਪਰਾ ਨਾਲੋਂ ਮੁਕੰਮਲ ਤੋੜ ਵਿਛੋੜਾ ਹੋ ਜਾਂਦਾ ਹੈ ਅਤੇ ਸਿੱਖ ਪਰੰਪਰਾ ਦਾ ਸੰਤ ਪਰੰਪਰਾ ਨਾਲੋਂ ਮੁਕੰਮਲ ਤੋੜ ਵਿਛੋੜਾ ਵੀ ਇਸੇ ਸੁਰ ਵਿਚ ਹੋ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਭਗਤ-ਬਾਣੀ ਦੇ ਆਧਾਰ 'ਤੇ ਇਹ ਸੱਚ ਪਰਵਾਨ ਹੋ ਚੁੱਕਾ ਹੈ ਕਿ ਭਗਤ-ਪਰੰਪਰਾ ਨੇ ਜਿਹੜੀ ਜ਼ਮੀਨ ਤਿਆਰ ਕੀਤੀ ਸੀ, ਉਸੇ ਜ਼ਮੀਨ ਦੀ ਵਰਤੋਂ ਗੁਰੂ ਨਾਨਕ ਦੇਵ ਜੀ ਨੇ ਕਰ ਲਈ ਸੀ। ਇਸ ਆਧਾਰ 'ਤੇ ਇਹ ਤੱਥ ਵੀ ਸਥਾਪਿਤ ਹੋ ਚੁੱਕਾ ਹੈ ਕਿ ਭਗਤ ਕਬੀਰ ਜੀ ਦੀ ਬਾਣੀ ਗੁਰੂ ਨਾਨਕ ਦੇਵ ਜੀ ਕੋਲ ਸੀ। ਏਸੇ ਕਾਰਨ ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਦੀਆਂ ਬਾਣੀ-ਸਾਂਝਾਂ ਕਾਇਮ ਹਨ (ਵਿਸਥਾਰ ਵਾਸਤੇ ਵੇਖੋ ਪ੍ਰੋ. ਸਾਹਿਬ ਸਿੰਘ ਦੀ ਭਗਤ ਬਾਣੀ ਸਟੀਕ)। ਇਕੱਲੇ ਇਸ ਆਧਾਰ 'ਤੇ ਦੋਹਾਂ ਵਿਚਕਾਰ ਗੁਰੂ-ਚੇਲਾ ਸੰਬੰਧ ਸਥਾਪਿਤ ਕਰਨੇ ਕਿਵੇਂ ਵੀ ਸੰਭਵ ਨਹੀਂ ਹਨ।

ਭਗਤ ਕਬੀਰ ਜੀ (1398-1518) ਬਾਰੇ ਬਹੁਤ ਕੁਝ ਲਿਖਿਆ ਗਿਆ ਪ੍ਰਾਪਤ ਹੈ ਅਤੇ ਇਸ ਵਿਚੋਂ ਭਗਤ ਕਬੀਰ ਜੀ ਦੀ ਬਹੁਪਰਤੀ-ਪਛਾਣ ਸਾਹਮਣੇ ਵੀ ਆ ਚੁੱਕੀ ਹੈ। ਕਬੀਰ ਜੀ ਦੀ ਬਹੁ-ਪਰਤੀ ਪਛਾਣ ਬਾਰੇ ਪ੍ਰਾਪਤ ਸਾਹਿਤ ਵਿਚ ਇਥੋਂ ਤੱਕ ਵੀ ਛਪਿਆ ਹੋਇਆ ਮਿਲਦਾ ਹੈ ਕਿ ਕਬੀਰ ਤਾਂ ਹੋਇਆ ਹੀ ਨਹੀਂ ਅਤੇ ਇਹ ਲੋਕ ਮਾਨਸਿਕਤਾ ਦੀਆਂ ਕਾਲਪਨਿਕ ਉਡਾਰੀਆਂ ਦਾ ਹੀ ਕ੍ਰਿਸ਼ਮਾ ਹੈ। ਸਹਿਦੇਵ ਕੁਮਾਰ ਨੇ ਐਚ.ਐਚ. ਵਿਲਸਨ ਦੀ ਪੁਸਤਕ ਦੇ ਹਵਾਲੇ ਨਾਲ ਦੱਸਿਆ ਹੋਇਆ ਹੈ ਕਿ ਇਹ ਹੋ ਹੀ ਨਹੀਂ ਸਕਦਾ ਕਿ ਕਬੀਰ ਹੋਇਆ ਹੀ ਨਾ ਹੋਵੇ। ਅਜਿਹਾ ਸੋਚਣ ਵਾਲਿਆਂ ਪਿੱਛੇ ਕੋਈ ਸ਼ਾਤਰ-ਸੋਚ ਹੀ ਕੰਮ ਕਰਦੀ ਲੱਗਦੀ ਹੈ।[1] ਇਸੇ ਦਾ ਸਮਰਥਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਭਗਤ ਕਬੀਰ ਜੀ ਦੀ ਬਾਣੀ ਤੋਂ ਵੀ ਹੋ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਦਰਲੀ ਗਵਾਹੀ ਦੀ ਰੋਸ਼ਨੀ ਵਿਚ ਭਗਤ ਕਬੀਰ ਜੀ ਹੋਏ ਸਨ। ਭਗਤ ਰਵਿਦਾਸ ਜੀ ਭਗਤ ਕਬੀਰ ਜੀ ਦੇ ਸਮਕਾਲੀ ਸਨ ਅਤੇ ਉਨ੍ਹਾਂ ਦੀ ਗਵਾਹੀ ਹੈ ਕਿ ਨਾਮ-ਸਿਮਰਨ ਨਾਲ ਅਧਿਆਤਮਿਕ ਬੁਲੰਦੀਆਂ ਨੂੰ ਛੂਹਣ ਵਾਲਿਆਂ ਵਿਚ ਭਗਤ ਕਬੀਰ ਜੀ ਸ਼ਾਮਲ ਸਨ :

> ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥
> ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ ਰਹਾਉ ॥
> ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ॥੧॥

ਨਾਮ ਸਿਮਰਨ ਨਾਨਕ-ਚਿੰਤਨ ਦੀ ਚੂਲ ਹੈ ਅਤੇ ਇਸ ਬਾਰੇ ਪੰਚਮ ਪਾਤਸ਼ਾਹ ਹਜ਼ੂਰ ਦਾ ਬਚਨ ਹੈ ਕਿ ਅਧਿਆਤਮਿਕਤਾ ਦੇ ਖੇਤਰ ਵਿਚ ਹੋਏ ਯਤਨਾਂ ਵਿਚੋਂ ਸਾਰਿਆਂ ਨਾਲੋਂ ਕਾਰਗਰ ਅਤੇ ਭਰੋਸੇਯੋਗ ਯਤਨ, ਨਾਮ ਸਿਮਰਨ ਦੀ ਵਿਧੀ ਹੀ ਹੈ :

> ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥
> ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥

ਭਗਤ ਬਾਣੀਕਾਰਾਂ ਬਾਰੇ ਗੁਰੂ ਅਮਰ ਦਾਸ ਜੀ ਦੇ ਬਚਨ ਹੋਰ ਵੀ ਚੰਗੀ ਤਰ੍ਹਾਂ ਸਪੱਸ਼ਟ ਕਰ ਦਿੰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਭਗਤਾਂ ਦੀ ਪਛਾਣ-ਸਥਾਪਤੀ ਵਾਸਤੇ ਉਨ੍ਹਾਂ ਦੀ ਬਾਣੀ ਨੂੰ ਹੀ ਆਧਾਰ ਬਣਾਉਣਾ ਚਾਹੀਦਾ ਹੈ। ਬਾਣੀ-ਪ੍ਰਸੰਗ ਵਿਚ ਭਗਤ-ਬਾਣੀਕਾਰਾਂ ਨੂੰ ਜਨਮ-ਜਾਤਿ ਦਾ ਕੋਈ ਬੰਧਨ ਹੈ ਕਿਉਂਕਿ ਉਨ੍ਹਾਂ ਨੇ ਸ਼ਬਦ-ਜੁਗਤਿ ਨਾਲ ਜੋ ਪ੍ਰਾਪਤੀਆਂ ਕਰ ਲਈਆਂ ਸਨ, ਉਨ੍ਹਾਂ ਨੂੰ ਮਾਨਤਾ ਮਿਲ ਚੁੱਕੀ ਹੈ :

> ਨਾਮਾ ਛੀਬਾ ਕਬੀਰੁ ਜੋਲਾਹਾ ਪੂਰੇ ਗੁਰ ਤੇ ਗਤਿ ਪਾਈ ॥
> ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
> ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 67)

ਭਾਈ ਜੋਧ ਸਿੰਘ ਨੇ ਭਗਤ ਕਬੀਰ ਜੀ ਬਾਰੇ ਆਪਣੀ ਪੁਸਤਕ ਵਿਚ ਡਾ. ਹਜ਼ਾਰੀ ਪ੍ਰਸਾਦ ਦਿਵੇਦੀ ਦੇ ਹਵਾਲੇ ਨਾਲ ਇਹ ਰਾਏ ਦਿੱਤੀ ਹੋਈ ਹੈ ਕਿ "ਕਬੀਰ ਦਾਸ ਦੇ ਨਾਮ ਪੁਰ ਜੋ ਬਾਣੀਆਂ ਮਿਲਦੀਆਂ ਹਨ ਉਨ੍ਹਾਂ ਦਾ ਕੋਈ ਹਿਸਾਬ ਨਹੀਂ ਹੈ। ਕਬੀਰ-ਪੰਥੀ ਲੋਕਾਂ ਦਾ ਵਿਸ਼ਵਾਸ ਹੈ ਕਿ ਸਦ ਗੁਰੂ ਦੀ ਬਾਣੀ ਅਨੰਤ ਹੈ ਅਤੇ ਸਦ ਗੁਰੂ ਅਰਥਾਤ ਕਬੀਰ ਦਾਸ। ਇਹ ਮੰਨ ਲੈਣਾ ਸਾਡੇ ਵਸੋਂ ਬਾਹਰ ਹੈ। ਇਹ ਤਾਂ ਸਾਰੇ ਮੰਨਦੇ ਹਨ ਕਿ ਕਬੀਰ ਦਾਸ ਨੇ 'ਮਸਿ ਕਾਗਦ ਕਦੇ ਛੋਹਿਆ ਨਹੀਂ ਸੀ। ਇਨ੍ਹਾਂ ਦੇ ਸਾਰੇ ਉਪਦੇਸ਼ ਮੂੰਹ ਜ਼ਬਾਨੀ ਹੀ ਹੋਇਆ ਕਰਦੇ ਸਨ।'[2] ਇਸ ਨਾਲ ਇਹ ਨੁਕਤਾ ਸਾਹਮਣੇ ਲਿਆਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਭਗਤ ਕਬੀਰ ਜੀ ਦੇ ਨਾਂ 'ਤੇ ਇੰਨਾ ਕੁਝ ਮਿਲਦਾ ਹੈ ਕਿ ਉਸ ਵਿਚੋਂ ਉਸ ਕਬੀਰ ਦੀ ਨਿਸ਼ਾਨਦੇਹੀ ਕਰ ਸਕਣੀ ਮੁਸ਼ਕਲ ਹੈ, ਜਿਹੜੀ ਨਿਸ਼ਾਨਦੇਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਕਬੀਰ-ਬਾਣੀ ਦੇ ਆਧਾਰ 'ਤੇ ਸੌਖਿਆਂ ਕੀਤੀ ਜਾ ਸਕਦੀ ਹੈ। ਇਹ ਵੀ ਕਹਿ ਸਕਦੇ ਹਾਂ ਕਿ ਕਬੀਰ ਜੀ ਦਾ ਜੋ ਬਿੰਬ ਕਬੀਰ-ਪੰਥੀਆਂ ਵਿਚ ਪ੍ਰਚਲਿਤ ਹੈ, ਉਹ ਉਹਨਾਂ ਦੀ ਬਾਣੀ ਨਾਲੋਂ ਬਹੁਤਾ ਉਨ੍ਹਾਂ ਬਾਰੇ ਪ੍ਰਚਲਿਤ ਮਿਥਿਹਾਸਕ ਸੂਚਨਾ 'ਤੇ ਆਧਾਰਿਤ ਹੈ, ਕਿਉਂਕਿ ਅਜਿਹੀ ਲੋੜ ਕਿਸੇ ਵੀ ਭਗਤ-ਪੰਥੀਆਂ ਦੀ ਹੀ ਹੋ ਸਕਦੀ ਹੈ। ਏਸੇ ਕਰਕੇ ਭਗਤ ਕਬੀਰ ਇਕੋ ਹੀ ਵੇਲੇ ਸਾਗਰ ਵਰਗੇ ਵਿਸ਼ਾਲ ਹੋ ਜਾਂਦੇ ਹਨ ਅਤੇ ਉਨ੍ਹਾਂ ਦੀ ਆਭਾ ਵਿਚ ਵਿਚਾਰ-ਧਾਰਾਵਾਂ ਦੀਆਂ ਵਿਭਿੰਨ ਨਦੀਆਂ ਨੂੰ ਆਪਣੇ ਅੰਦਰ ਸਮਾ ਸਕਣ ਦੀ ਸਮਰੱਥਾ ਕਾਇਮ ਰਹਿੰਦੀ ਹੈ। ਇਸੇ ਕਰਕੇ ਉਨ੍ਹਾਂ (ਕਬੀਰ) ਬਾਰੇ ਪ੍ਰਾਪਤ ਸਾਹਿਤ ਵਿਚ ਉਹ ਏਕੇਸ਼ਵਰਵਾਦੀ ਵੀ ਹੈ, ਅਦਵੈਤੀਆ ਵੀ ਹੈ, ਸੂਫ਼ੀ ਵੀ ਹੈ, ਨਿਰਗੁਣਵਾਦੀ ਵੀ ਹੈ, ਨਾਥਪੰਥੀ ਵੀ ਹੈ ਅਤੇ ਤਾਂਤ੍ਰਿਕ ਵੀ ਹੈ।[3] ਕਬੀਰ ਸਾਹਿਬ ਦੀ ਇਹੀ ਸਾਰਿਆਂ ਨੂੰ ਨਾਲ ਲੈ ਕੇ ਤੁਰਨ ਵਾਲੀ ਪਹੁੰਚ ਹੀ ਸੀ, ਜਿਸ ਨੇ ਭਗਤ-ਪਰੰਪਰਾ ਨੂੰ ਕਿਸੇ ਕਿਸਮ ਦੀ ਨਿਰੰਤਰਤਾ ਦੀ ਮਜਬੂਰੀ ਤੋਂ ਮੁਕਤ ਕਰਕੇ ਸੁਤੰਤਰ ਸਥਾਪਨਾਵਾਂ ਵਾਲੇ ਪਾਸੇ ਤੋਰ ਦਿੱਤਾ ਸੀ। ਇਹ ਸਥਾਪਿਤ ਤੱਥ ਹੈ ਕਿ ਕਬੀਰ ਜੀ ਨੇ ਵੇਦ ਦੀ ਪਰੰਪਰਕ-ਸਰਦਾਰੀ ਨਹੀਂ ਮੰਨੀ ਸੀ। ਆਪਣੀ ਬਾਣੀ ਸੰਸਕ੍ਰਿਤ ਦੀ ਥਾਂ ਆਮ ਬੰਦੇ ਦੀ ਭਾਸ਼ਾ ਵਿਚ ਲਿਖੀ ਸੀ। ਉਨ੍ਹਾਂ ਨੇ ਸਪੱਸ਼ਟ ਰੂਪ ਵਿਚ ਕਿਹਾ ਸੀ ਕਿ ਉਸ ਨੂੰ ਅਜਿਹੇ ਸੰਤ ਚੰਗੇ ਨਹੀਂ ਲੱਗਦੇ ਜੋ ਮੂਲ ਨੂੰ ਹੀ ਟਹਿਣੀਆਂ ਸਮੇਤ ਖਾ ਜਾਣ ਤੋਂ ਗੁਰੇਜ਼ ਨਹੀਂ ਕਰਦੇ। ਇਹ ਪਹੁੰਚ, ਅਧਿਆਤਮਿਕ ਪਹਿਲ-ਤਾਜ਼ਗੀ ਨੂੰ ਬਚਾਉਣ ਦੀ ਹੈ ਅਤੇ ਇਸ ਨੂੰ ਕਿਸੇ ਤਰ੍ਹਾਂ ਵੀ ਮਹਿਜ਼ ਧਾਰਮਿਕ ਤੱਕ ਸੀਮਿਤ ਕਰਕੇ ਨਹੀਂ ਵੇਖਣਾ ਚਾਹੀਦਾ। ਧਰਮ ਦੇ ਨਾਂ 'ਤੇ ਕਿਸੇ ਕਿਸਮ ਦੀ ਈਜਾਰੇਦਾਰੀ-ਪਹੁੰਚ ਨੂੰ ਤਾਂ ਮਾਇਆਵੀ ਮਾਨਸਿਕਤਾ ਨਾਲ ਜੁੜੀ ਹੋਈ ਪਹੁੰਚ ਹੀ ਕਹਿਣਾ ਚਾਹੀਦਾ ਹੈ ਅਤੇ ਇਸ ਨਾਲ ਅਧਿਆਤਮਿਕ ਪ੍ਰਸੰਗ ਵਿਚ ਸਹਿਮਤ ਨਹੀਂ ਹੋਇਆ ਜਾ ਸਕਦਾ :

> ਐਸੇ ਸੰਤ ਨ ਮੋ ਕਉ ਭਾਵਹਿ ॥
> ਡਾਲਾ ਸਿਉ ਪੇਡਾ ਗਟਕਾਵਹਿ ॥ ਰਹਾਉ ॥

ਇਹੀ ਤਾਂ ਹਨ, ਜਿਨ੍ਹਾਂ ਦੀ ਬਾਣਾ-ਸੰਤੁਸ਼ਟੀ ਬਾਰੇ ਕਬੀਰ ਜੀ ਦੀ ਸਪੱਸ਼ਟ ਰਾਏ ਹੈ ਕਿ ਧੋਤੀ ਅਤੇ ਜਨੇਊ ਪਹਿਨ ਕੇ ਹੱਥਾਂ ਵਿਚ ਲਿਸ਼ਕਾਏ ਹੋਏ ਲੋਟੇ ਫੜ ਲੈਣ ਨਾਲ ਤਾਂ ਸੰਤ ਨਹੀਂ ਬਣਿਆ ਜਾ ਸਕਦਾ। ਭੇਖ ਤਾਂ ਠੱਗੀਆਂ ਮਾਰਨ ਦੇ ਕੰਮ ਹੀ ਆ ਸਕਦਾ ਹੈ। ਇਸ ਆਧਾਰ 'ਤੇ ਕਬੀਰ ਜੀ ਨੇ ਪ੍ਰਭੂ ਦੇ ਸੇਵਕਾਂ ਅਤੇ ਸੇਵਕਾਂ ਦੇ ਭੇਖ ਵਿਚ ਠੱਗਾਂ ਵਿਚ ਫਰਕ ਕਰਨ ਦੇ ਬਿਬੇਕ ਦੀ ਨਿਸ਼ਾਨਦੇਹੀ ਨੂੰ ਇਸ ਤਰ੍ਹਾਂ ਰਿਕਾਰਡ ਕੀਤਾ ਹੋਇਆ ਹੈ :

> ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
> ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਿਬਗ ॥
> ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥੧॥

ਕਬੀਰ ਜੀ ਜਿਨ੍ਹਾਂ ਨੂੰ "ਮੁਖਹੁ ਅਪਰਸ ਕਹਾਵਹਿ" ਵਾਲੀ ਸ਼੍ਰੇਣੀ ਮੰਨਦੇ ਹਨ, ਉਨ੍ਹਾਂ ਦੀ ਨਿਰੰਤਰਤਾ ਵਿਚ ਉਹ ਆਪ ਕਿਵੇਂ ਹੋ ਸਕਦੇ ਹਨ ? ਜੇ ਕਬੀਰ ਜੀ ਹੀ ਸੰਤ-ਪਰੰਪਰਾ ਦੀ ਨਿਰੰਤਰਤਾ

ਵਿਚ ਨਹੀਂ ਹਨ ਤਾਂ ਗੁਰੂ ਨਾਨਕ ਦੇਵ ਜੀ ਨੂੰ ਸੰਤ-ਪਰੰਪਰਾ ਦੀ ਨਿਰੰਤਰਤਾ ਵਿਚ ਕਿਵੇਂ ਮੰਨਿਆ ਜਾ ਸਕਦਾ ਹੈ ?

ਇਸ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਭਗਤ-ਪਰੰਪਰਾ ਦੀ ਪਰਪੱਕਤਾ ਸਥਾਪਤ ਕਰਨ ਵਾਸਤੇ ਭਗਤ ਕਬੀਰ ਜੀ ਦੀ ਕੇਂਦਰੀ ਭੂਮਿਕਾ ਸੀ। ਇਸੇ ਕਰਕੇ ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਨੂੰ ਉਸਾਰਨ ਵਾਸਤੇ ਕਬੀਰ-ਬਾਣੀ ਨੂੰ ਵਰਤਿਆ ਵੀ ਸੀ ਅਤੇ ਸੰਭਾਲਿਆ ਵੀ ਸੀ। ਇਸ ਨੁਕਤੇ ਨੂੰ ਸਮਝੇ ਜਾਣ ਦੀ ਬਹੁਤ ਲੋੜ ਹੈ ਕਿਉਂਕਿ ਇਹੀ ਨੁਕਤਾ ਹੈ ਜਿਸ ਨਾਲ ਉਹ ਸਾਰੀਆਂ ਭ੍ਰਾਂਤੀਆਂ ਜੁੜੀਆਂ ਹੋਈਆਂ ਹਨ, ਜਿਹੜੀਆਂ ਸਮੇਂ-ਸਮੇਂ ਭਗਤ ਕਬੀਰ ਅਤੇ ਗੁਰੂ ਨਾਨਕ ਦੇਵ ਨੂੰ ਲੈ ਕੇ ਸਿੱਖ ਧਰਮ ਬਾਰੇ ਪੈਦਾ ਕੀਤੀਆਂ ਜਾਂਦੀਆਂ ਰਹੀਆਂ ਹਨ ਜਾਂ ਪੈਦਾ ਹੁੰਦੀਆਂ ਰਹੀਆਂ ਹਨ। ਇਸ ਬਾਰੇ ਕੀਤੀ ਜਾ ਰਹੀ ਵੀਚਾਰ ਦਾ ਆਧਾਰ ਕਬੀਰ ਜੀ ਦੀ ਉਹੀ ਬਾਣੀ ਹੈ, ਜਿਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ।

ਸਭ ਨਾਲੋਂ ਪਹਿਲਾਂ ਇਹ ਵੀਚਾਰਦੇ ਹਾਂ ਕਿ ਭਗਤ ਕਬੀਰ ਜੀ ਦਾ ਗੁਰੂ ਕੌਣ ਸੀ ? ਕਬੀਰ ਸਾਹਿਤ ਵਿਚ ਇਹ ਹਵਾਲੇ ਮਿਲੇ ਜਾਂਦੇ ਹਨ ਕਿ ਉਹ ਰਾਮਾਨੰਦ ਦੇ ਚੇਲੇ ਸਨ ਅਤੇ ਇਸ ਰਿਸ਼ਤੇ ਨਾਲ ਜੁੜੀਆਂ ਹੋਈਆਂ ਬਹੁਤ ਸਾਰੀਆਂ ਕਹਾਣੀਆਂ ਵੀ ਪ੍ਰਚਲਿਤ ਹਨ। ਪਰ ਇਸ ਬਾਰੇ ਸਿੱਧਾ ਜਾਂ ਅਸਿੱਧਾ ਕੋਈ ਸੰਕੇਤਕ ਹਵਾਲਾ ਵੀ ਕਬੀਰ-ਬਾਣੀ ਵਿਚੋਂ ਨਹੀਂ ਮਿਲਦਾ। ਪੰਚਮ ਪਾਤਸ਼ਾਹ ਹਜ਼ੂਰ ਨੇ ਕਬੀਰ ਬਾਰੇ ਏਨੀ ਹੀ ਰਾਏ ਦਿੱਤੀ ਹੋਈ ਹੈ ਕਿ ਕਬੀਰ ਨੇ ਆਪਣੀ ਭਗਤੀ ਭਾਵਨਾ ਨਾਲ ਆਪਣੇ ਗੁਣਾਂ ਦਾ ਸਿੱਕਾ ਸਾਰਿਆਂ ਤੋਂ ਮੰਨਵਾ ਲਿਆ ਸੀ :

> ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
> ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥

ਇੱਥੋਂ ਹੀ ਸ਼ੁਰੂ ਹੋ ਜਾਂਦੀ ਹੈ ਕਿ ਉਹ ਹਿੰਦੂ ਜੁਲਾਹਾ ਸੀ ਕਿ ਮੁਸਲਮਾਨ ਜੁਲਾਹਾ ਸੀ ? ਪਰ ਕਬੀਰ ਤਾਂ ਪ੍ਰਾਪਤ ਨਾਲੋਂ ਨਿਖੜ ਕੇ ਤੁਰਨ ਦੀ ਕੋਸ਼ਿਸ਼ ਕਰਦਾ ਹੋਇਆ ਹਿੰਦੂ ਅਤੇ ਮੁਸਲਮਾਨ ਦੋਹਾਂ ਨੂੰ ਸਮਝਾਉਂਦਾ ਹੈ ਕਿ ਉਸ ਨੂੰ ਹਰੀ ਦਾ ਨਾਮ ਹੀ ਚੰਗਾ ਲੱਗਦਾ ਹੈ। ਇਸੇ ਗੱਲ ਵੱਲ ਉਹ ਦੋਹਾਂ ਦਾ ਧਿਆਨ ਖਿੱਚ ਰਿਹਾ ਹੈ ਕਿ ਜਨਮ ਦੀ ਥਾਂ ਕਰਮ ਤੋਂ ਸਮਝਣ ਦੀ ਕੋਸ਼ਿਸ਼ ਕਰਨੀ ਠੀਕ ਹੋਵੇਗੀ :

> ਕਹਤ ਕਬੀਰ ਰਾਮ ਗੁਨ ਗਾਵਉ ॥
> ਹਿੰਦੂ ਤੁਰਕ ਦੋਊ ਸਮਝਾਵਉ ॥

ਕਬੀਰ ਜੀ ਦਾ ਵਿਸ਼ਵਾਸ਼ ਹੈ ਕਿ ਜਦੋਂ ਦੀ ਸ੍ਰਿਸ਼ਟੀ ਬਣੀ ਹੈ, ਉਦੋਂ ਤੋਂ ਹੀ ਸਾਰੇ ਜਗਿਆਸੂ ਜਿਊੜੇ ਪ੍ਰਭੂ ਦਾ ਨਾਮ ਹੀ ਸਿਮਰਦੇ ਆ ਰਹੇ ਹਨ। ਇਸ ਨਾਲ ਇਹ ਸੱਚ ਸਥਾਪਤ ਹੋ ਜਾਂਦਾ ਹੈ ਕਿ ਅਧਿਆਤਮਿਕ ਮਾਰਗ 'ਤੇ ਚੱਲਣ ਵਾਲਿਆਂ ਲਈ ਪ੍ਰਭੂ ਦਾ ਨਾਮ ਸਿਮਰਨਾ ਹੀ ਸਾਰਿਆਂ ਸੁੱਖਾਂ ਦਾ ਪਰਖਿਆ ਹੋਇਆ ਵਸੀਲਾ ਹੈ :

> ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥
> ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ ॥

ਕਬੀਰ ਤਾਂ ਪ੍ਰਾਪਤ ਸਮਾਜਿਕ ਪਾੜਿਆਂ ਵਿਚਕਾਰ ਗੰਢ ਲਾਉਣ ਵਾਲਾ ਜਾਂ ਪਾੜਿਆਂ ਵਿਚਕਾਰ ਸਹਿਜ ਸਥਾਪਨ ਕਰਨ ਵਾਲਾ ਅਤੇ ਮੁਹੱਬਤੀ ਸਰੋਕਾਰਾਂ ਵਾਲਾ ਅਧਿਆਤਮਵਾਦੀ-ਕਵੀ ਹੈ। ਉਸ ਦੀ ਮੁਹੱਬਤ ਹਾਸਿਆਂ ਅਤੇ ਹੰਝੂਆਂ ਦੋਹਾਂ ਨੂੰ ਨਾਲ ਲੈ ਕੇ ਤੁਰਦੀ ਹੈ। ਉਹ ਦੁਨਿਆਵੀ ਦਰਦ ਦੀ ਗੱਲ ਤਾਂ ਕਰਦਾ ਹੈ ਪਰ ਦੁਨਿਆਵੀ-ਤਿਲਕਣ ਜਾਂ ਮਾਇਆਵੀ-ਤਲਿੱਸਮ ਦੀ ਗੱਲ ਨਹੀਂ ਕਰਦਾ। ਉਹ ਤਾਂ ਅਕਾਲੀ-ਮੁਹੱਬਤ ਦੇ ਸੋਹਿਲੇ ਗਾਉਂਦਾ ਹੈ। ਆਪਣੇ ਇਸ ਮੁਹੱਬਤੀ-ਅਭਿਆਨ ਵਿਚ ਉਹ ਆਮ ਆਦਮੀ ਨੂੰ ਨਾਲ ਲੈ ਕੇ ਤੁਰਨ ਲਈ, ਉਹ ਗੱਲਾਂ ਵੀ ਕਰਦਾ ਹੈ, ਜਿਹੜੀਆਂ ਆਮ ਆਦਮੀ ਨੂੰ ਭੁਗਤਣੀਆਂ ਪੈ ਰਹੀਆਂ ਹਨ ਜਾਂ ਭੁਗਤਣੀਆਂ ਪੈ ਸਕਦੀਆਂ ਹਨ। ਭਗਤ ਜੀ ਦਾ ਸਮਕਾਲ, ਜਾਤ-

ਪਾਤ ਵਿਚ ਵੰਡੇ ਹੋਏ ਸਮਾਜ ਵਜੋਂ ਸਾਰਿਆਂ ਪੁਆੜਿਆਂ ਦੀ ਜੜ੍ਹ ਹੋਇਆ ਪਿਆ ਸੀ। ਕਬੀਰ ਜੀ ਇਸ ਨੂੰ ਵਿਚਾਰ-ਧਾਰਕ ਨੁਕਤੇ ਤੋਂ ਲੈ ਕੇ ਵੀ ਆਮ ਆਦਮੀ ਦਾ ਮਸਲਾ ਬਣਾ ਕੇ ਪੇਸ਼ ਕਰਦੇ ਹਨ। ਪ੍ਰਾਪਤ ਨੂੰ ਜੜ੍ਹ ਤੋਂ ਹਿਲਾਉਣ ਲਈ ਇਹ ਸਵਾਲ ਪੈਦਾ ਕਰਦੇ ਹਨ ਕਿ ਜਿਹੜੀ ਗੱਲ ਕੋਈ ਨਾਲ ਲੈ ਕੇ ਨਹੀਂ ਜੰਮਦਾ, ਉਸ ਨੂੰ ਆਮ ਆਦਮੀ ਦੇ ਗਲ ਮੜ੍ਹਣ ਵਾਲੇ ਦੀ ਨਿਸ਼ਾਨਦੇਹੀ ਕਰਨੀ ਚਾਹੀਦੀ ਹੈ। ਜੇ ਅਜਿਹਾ ਕਰਨ ਵਾਲਾ ਧਾਰਮਿਕ ਪ੍ਰਤੀਨਿਧ ਹੈ ਤਾਂ ਉਹ ਦੱਸੇ ਕਿ ਅਜਿਹਾ ਕਰਨ ਦਾ ਅਧਿਕਾਰ ਉਸ ਨੂੰ ਕਿਸ ਨੇ ਦਿੱਤਾ ਹੈ ? ਜਿਹੜਾ ਅਧਿਕਾਰ ਉਸ ਨਹੀਂ ਹੈ ਉਸ ਦੀ ਵਰਤੋਂ ਕਰਕੇ ਉਹ ਜ਼ਿੰਦਗੀ ਦੇ ਮੁਹੱਬਤੀ-ਵਹਿਣ ਨੂੰ ਕਿਉਂ ਰੋਕ ਰਿਹਾ ਹੈ ? ਜੇ ਸਾਰੇ ਇਨਸਾਨ ਇਕੋ ਤਰ੍ਹਾਂ ਪੈਦਾ ਹੋਏ ਹਨ ਅਤੇ ਸਾਰਿਆਂ ਦੀਆਂ ਰਗਾਂ ਵਿਚ ਇਕੋ ਜਿਹੇ ਰੰਗ ਵਾਲਾ ਲਹੂ ਚੱਲ ਰਿਹਾ ਹੈ ਤਾਂ ਫਿਰ ਜਨਮ ਤੋਂ ਧਰਮ ਮੰਨ ਲੈਣਾ ਠੀਕ ਕਿਵੇਂ ਹੋਇਆ ? ਕਬੀਰ ਦੀ ਭਾਸ਼ਾ ਵਿਚ ਪੜ੍ਹਨ ਨਾਲ ਹੋਰ ਸਪੱਸ਼ਟਤਾ ਹੋ ਜਾਵੇਗੀ :

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 324)

ਕਬੀਰ ਜੀ ਦਾ ਇਹੀ ਮੁਹੱਬਤੀ-ਗੀਤ ਸੀ ਜਿਸ ਨੂੰ ਗੁਰੂ ਨਾਨਕ ਦੇਵ ਨੇ ਮੁਹੱਬਤ ਨਾਲ ਸੁਣਿਆ ਅਤੇ ਫਿਰ ਹਿੱਕ ਨਾਲ ਲਾ ਲਿਆ। ਦੋਹਾਂ ਨੂੰ ਪੜ੍ਹਦਿਆਂ ਜਿਹੜੀਆਂ ਸਾਂਝਾਂ ਲੱਭਦੀਆਂ ਹਨ, ਉਹ ਮੁਹੱਬਤੀ-ਸਾਂਝਾਂ ਹੀ ਹਨ। ਦੋਹਾਂ ਦਾ ਮਹਿਬੂਬ ਭਾਵੇਂ ਹੱਡ ਮਾਸ ਦਾ ਨਹੀਂ ਬਣਿਆ ਹੋਇਆ, ਪਰ ਇਹ ਮਹਿਜ਼ ਸੁਪਨਾ ਜਾਂ ਭਰਮ ਵੀ ਨਹੀਂ ਹੈ। ਦੋਹਾਂ ਦਾ ਇਹ ਅਕਾਲੀ-ਮਹਿਬੂਬ ਇਲਾਹੀ ਬਖ਼ਸ਼ਿਸ਼ ਦੇ ਰੂਪ ਵਿਚ ਮਿਲੇ ਹੋਏ ਤੋਹਫ਼ੇ ਵਰਗਾ ਹੈ, ਜਿਸ ਨੂੰ ਅਨੁਭਵੀ-ਅੱਖ ਨਾਲ ਹੀ ਸਾਖਸ਼ਾਤ ਵੇਖਿਆ ਜਾ ਸਕਦਾ ਹੈ। ਕਬੀਰ ਦੱਸਦੇ ਹਨ ਕਿ "ਕਬੀਰ ਕਾ ਸੁਆਮੀ ਰਹਿਆ ਸਮਾਇ" ਅਤੇ ਗੁਰੂ ਨਾਨਕ ਵਾਸਤੇ ਇਹੀ "ਦਿਸੈ ਜਾਹਰਾ ਜੀਓ" ਹੈ। ਇਹ ਦੋਵੇਂ ਇਕੋ ਹੀ ਅਨੁਭਵ ਦੀਆਂ ਪਰਤਾਂ ਹਨ। ਜਿਥੇ ਕਿਤੇ ਕਬੀਰ ਜੀ ਨੇ ਇਸ਼ਾਰੇ ਮਾਤਰ ਜਾਂ ਸੰਕੇਤਕ ਰੂਪ ਵਿਚ ਆਪਣੇ ਅਨੁਭਵ ਦਾ ਪ੍ਰਗਟਾਵਾ ਕੀਤਾ ਹੈ, ਉਥੇ ਗੁਰੂ-ਬਾਣੀਕਾਰ ਨੇ ਉਸ ਨੂੰ ਆਮ ਬੰਦੇ ਦੀ ਸਮਝ ਗੋਚਰਾ ਬਣਾਉਣ ਵਾਸਤੇ ਲੋੜੀਂਦੀਆਂ ਟਿਪਣੀਆਂ ਵੀ ਕੀਤੀਆਂ ਹੋਈਆਂ ਹਨ। ਆਸਾ ਰਾਗ ਵਿਚਲੇ ਇਕ ਸ਼ਬਦ (483) ਨੂੰ ਲੈ ਕੇ ਪ੍ਰੋ. ਸਾਹਿਬ ਸਿੰਘ ਨੇ ਤਿੰਨ ਸੰਕੇਤਕ ਇਸ਼ਾਰੇ "ਮੈ ਤਨਕ ਲਹੁਰੀਆ", "ਮਿਲਨੁ ਦੁਹੇਲਾ" ਅਤੇ "ਪੀਅ ਭਾਵੈ" ਨੂੰ ਲੈ ਕੇ ਏਸੇ ਹੀ ਰਾਗ ਵਿਚੋਂ ਗੁਰੂ ਨਾਨਕ ਦੇਵ ਜੀ ਦੇ ਦੋ ਸ਼ਬਦਾਂ ਦੇ ਹਵਾਲੇ ਨਾਲ ਇਹ ਦੱਸ ਦਿੱਤਾ ਹੈ ਕਿ ਦੋਹਾਂ ਵਿਚਕਾਰ ਸਾਂਝ ਦਾ ਆਧਾਰ ਸ਼ਖ਼ਸੀ ਨਹੀਂ ਸਿਧਾਂਤਕ ਹੈ (ਵਿਸਥਾਰ ਲਈ ਵੇਖੋ ਭਗਤ ਬਾਣੀ ਸਟੀਕ ਹਿੱਸਾ ਚੌਥਾ 2008, ਪੰਨਾ 26-27)। ਕਬੀਰ ਜੀ ਦੀਆਂ ਗੁਹਜ-ਰਮਜ਼ਾਂ ਨੂੰ ਗੁਰੂ ਨਾਨਕ ਦੇਵ ਜੀ ਖੋਲ੍ਹ ਕੇ ਬਿਆਨ ਕਰਦੇ ਹਨ।

ਜਿਥੋਂ ਤੱਕ ਵਿਚਾਰ-ਧਾਰਕ ਆਦਾਨ ਪਰਦਾਨ ਦਾ ਸੰਬੰਧ ਹੈ, ਇਹ ਕਿਸੇ ਨਾ ਕਿਸੇ ਰੂਪ ਵਿਚ ਚੱਲਦਾ ਹੀ ਰਹਿੰਦਾ ਹੈ। ਸਹਿਦੇਵ ਕੁਮਾਰ ਨੇ ਤਾਂ ਇਹ ਵੀ ਕਿਹਾ ਹੋਇਆ ਹੈ ਕਿ ਭਗਤ ਕਬੀਰ ਉੱਤੇ ਨਾਥ ਜੋਗੀਆਂ ਅਤੇ ਸੂਫ਼ੀਆਂ ਦਾ ਪ੍ਰਭਾਵ ਵੀ ਸੀ ਕਿਉਂਕਿ ਇਹ ਦੋਵੇਂ ਚਿੰਤਨ-ਪਰੰਪਰਾਵਾਂ ਕਬੀਰ ਜੀ ਦੇ ਸਮਕਾਲ ਵਿਚ ਸ਼ਕਤੀਸ਼ਾਲੀ ਵੀ ਸਨ ਅਤੇ ਪ੍ਰਭਾਵਸ਼ਾਲੀ ਵੀ ਸਨ।[4] ਪਰ ਕਬੀਰ ਜੀ ਦੀ ਬਾਣੀ ਵਿਚੋਂ ਇਸ ਮੱਤ ਦੀ ਇਸ ਤਰ੍ਹਾਂ ਪੁਸ਼ਟੀ ਨਹੀਂ ਹੁੰਦੀ ਜਿਵੇਂ ਸਹਿਦੇਵ ਕੁਮਾਰ ਦੀ ਰਾਏ ਤੋਂ ਲੱਗਦਾ

ਹੈ। ਫਿਰ ਵੀ ਇਹ ਮੰਨਿਆ ਜਾ ਸਕਦਾ ਹੈ ਕਿ ਕਬੀਰ ਜੀ ਹਰ ਚੰਗੀ ਗੱਲ ਦੇ ਗਾਹਕ ਮਨ ਅਤੇ ਜਿੱਥੋਂ ਵੀ ਮਿਲੇ ਲੈ ਲੈਣ ਦੇ ਸਮਰਥਕ ਸਨ। ਉਨ੍ਹਾਂ ਦੇ ਅਨੁਭਵ ਦਾ ਸਫਰ ਆਤਮ ਤੋਂ ਅਨਾਤਮ ਤੱਕ ਦਾ ਸਫਰ ਹੈ। ਇਸ ਨੂੰ ਸਮਕਾਲੀ ਮੁਹਾਵਰੇ ਵਿਚ ਸਮਝਣ ਦੀ ਕੋਸ਼ਿਸ਼ ਕਰਾਂਗੇ ਤਾਂ ਇਹ ਸਮਝਣਾ ਔਖਾ ਨਹੀਂ ਲਗੇਗਾ ਕਿ ਕਬੀਰ ਜੀ ਦਾ ਆਤਮ ਅਤੇ ਅਨਾਤਮ ਦੋਵੇਂ ਇਕਸੁਰ ਸਨ। ਉਹ ਇਕੋ ਹੀ ਸਮੇਂ ਸਮਾਜ-ਸੁਧਾਰਕ, ਸਭਿਆਚਾਰਕ-ਪਰਿਵਰਤਕ ਅਤੇ ਅਧਿਆਤਮਿਕ-ਰਹਿਨੁਮਾ ਸੀ। ਏਸੇ ਕਰਕੇ ਉਨ੍ਹਾਂ ਦੀ ਬਾਣੀ ਵਿਚੋਂ ਉਨ੍ਹਾਂ ਦਾ ਸਮਕਾਲ ਬੋਲਦਾ ਹੈ ਅਤੇ ਇਸ ਦੇ ਨਾਲ ਹੀ ਸਦਕਾਲੀਨ-ਸੰਭਾਵਨਾਵਾਂ ਵੀ ਅੰਗੜਾਈਆਂ ਲੈਂਦੀਆਂ ਹਨ। ਇਸੇ ਨੂੰ ਸਹਿਦੇਵ ਕੁਮਾਰ, ਭਗਤ ਕਬੀਰ ਦੀ ਇੰਦ੍ਰਿਆਵੀ ਸੂਝ ਅਤੇ ਮਾਨਵੀ ਅਨੁਭਵ ਤੋਂ ਪਰੇ ਦੀ ਦ੍ਰਿਸ਼ਟੀ ਆਖਦਾ ਹੈ।[5] ਇਸ ਨਾਲ ਇਹ ਨੁਕਤਾ ਸਾਹਮਣੇ ਆ ਜਾਂਦਾ ਹੈ ਕਿ ਕਬੀਰ ਜੀ ਦੀ ਬਾਣੀ ਵਿਚੋਂ ਉਨ੍ਹਾਂ ਦੇ ਸਮਕਾਲ ਦੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ। ਦੋ ਵੱਡੇ ਸਭਿਆਚਾਰ, ਹਿੰਦੂ ਅਤੇ ਮੁਸਲਮਾਨ ਦਾ ਜੋੜ ਉਸਾਰਨ ਦੀ ਮੁਹਿੰਮ ਮੱਧ ਕਾਲ ਦੇ ਭਗਤ ਕਵੀਆਂ ਵੱਲੋਂ ਕੀਤੀ ਜਾ ਰਹੀ ਸੀ। ਏਸੇ ਕਰਕੇ ਭਗਤ ਕਬੀਰ ਨਾਲ ਉਨ੍ਹਾਂ ਦੇ ਸਮਕਾਲੀ ਹਿੰਦੂਆਂ ਅਤੇ ਮੁਸਲਮਾਨਾਂ ਦੇ ਪਿਆਰ ਅਤੇ ਸਤਿਕਾਰ ਦੀਆਂ ਕਹਾਣੀਆਂ ਜੁੜੀਆਂ ਹੋਈਆਂ ਹਨ। ਦੋਹਾਂ ਸਭਿਆਚਾਰਾਂ ਦੇ ਭੇੜ ਵਿਚੋਂ ਇਕ ਅਜਿਹਾ ਸਭਿਆਚਾਰ ਪੈਦਾ ਹੋ ਰਿਹਾ ਸੀ, ਜਿਹੜਾ ਦੋਹਾਂ ਦੇ ਗਲਬੇ ਤੋਂ ਮੁਕਤ ਹੋਣ ਦਾ ਇੱਛੁਕ ਸੀ। ਇਸ ਦੀ ਨੀਂਹ ਤਾਂ ਰਿਸ਼ੀ-ਪਰੰਪਰਾ ਦੇ ਵਿਰੋਧ ਨਾਲ ਬੋਧੀਆਂ ਅਤੇ ਜੈਨੀਆਂ ਨੇ ਹੀ ਰੱਖ ਦਿੱਤੀ ਸੀ। ਭਗਤ-ਕਵੀ ਇਸ ਤਰ੍ਹਾਂ ਦੀ ਨਾਬਰੀ ਦੇ ਆਧਾਰ 'ਤੇ ਕੋਈ ਧਾਰਮਿਕ ਜਾਂ ਅਧਿਆਤਮਿਕ ਪ੍ਰਬੰਧ ਤਾਂ ਨਹੀਂ ਸਿਰਜ ਸਕੇ ਸਨ, ਪਰ ਭਗਤੀ ਲਹਿਰ ਵਿਚ ਹੀ ਸੰਭਾਵਤ-ਪ੍ਰਬੰਧ ਨੂੰ ਸਿਰਜ ਸਕਣ ਦੇ ਆਧਾਰ ਜ਼ਰੂਰ ਪੈਦਾ ਹੋ ਗਏ ਸਨ। ਇਸ ਘਾਟ ਨੂੰ ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦੇ ਰੂਪ ਵਿਚ ਪੂਰੀ ਕਰ ਦਿੱਤੀ ਸੀ। ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਦੇ ਰਿਸ਼ਤੇ ਨੂੰ ਹਮਖਿਆਲਾਂ ਨਾਲ ਵਾਰਤਾਲਾਪ ਵਿਚੋਂ ਪੈਦਾ ਹੋਈ ਸਾਂਝ ਕਹਿ ਸਕਦੇ ਹਾਂ। ਇਸ ਰਿਸ਼ਤੇ ਦੀ ਸ੍ਰੋਤ-ਸਾਰ ਸ਼ਬਦ-ਸਿਧਾਂਤ ਹੈ। ਗੁਰੂ ਨਾਨਕ ਦੇਵ ਜੀ ਤਾਂ ਸ਼ਬਦ ਨੂੰ ਹੀ ਆਪਣਾ ਗੁਰੂ ਕਹਿ ਰਹੇ ਹਨ (ਸਿਧਿ ਗੋਸਟਿ) ਅਤੇ ਇਸੇ ਨੂੰ ਸ਼ਬਦ-ਗੁਰੂ ਦੇ ਸਿਧਾਂਤ ਵਜੋਂ ਸਥਾਪਿਤ ਕਰ ਰਹੇ ਹਨ। ਸ਼ਬਦ ਦੀ ਅਧਿਆਤਮਿਕਤਾ ਵਿਚ ਅਹਿਮੀਅਤ ਨੂੰ ਸਾਰੇ ਕਬੂਲ ਕਰਦੇ ਹਨ। ਪਰ ਜਿਸ ਤਰ੍ਹਾਂ ਸ਼ਬਦ-ਗੁਰੂ ਨੂੰ ਕੇਂਦਰੀਅਤਾ ਸਿੱਖ ਧਰਮ ਵਿਚ ਪ੍ਰਾਪਤ ਹੈ, ਇਹ ਹੋਰ ਕਿਧਰੇ ਵੀ ਨਹੀਂ ਹੈ। ਭਗਤ ਕਬੀਰ ਨੇ ਸ਼ਬਦ ਨੂੰ ਅਧਿਆਤਮਿਕ-ਜੁਗਤ ਵਜੋਂ ਲਿਆ ਹੋਇਆ ਹੈ। ਸਾਰੀਆਂ ਸੱਟਾਂ ਦੁਖਦਾਈ ਹੁੰਦੀਆਂ ਹਨ। ਪਰ ਸ਼ਬਦ ਦੀ ਸੱਟ ਸੁਖਦਾਈ ਹੁੰਦੀ ਹੈ। ਜਿਸ ਮਨੁੱਖ ਨੂੰ ਸ਼ਬਦ ਦੀ ਸੱਟ ਵੱਜਦੀ ਹੈ, ਉਸ ਅੰਦਰ ਪ੍ਰਭੂ ਨੂੰ ਮਿਲਣ ਦੀ ਤਾਂਘ ਪੈਦਾ ਹੋ ਜਾਂਦੀ ਹੈ। ਅਧਿਆਤਮਿਕ ਖੇਤਰ ਵਿਚ ਉਹੀ ਭਾਗਾਂ ਵਾਲਾ ਜਗਿਆਸੂ ਹੈ, ਜਿਹੜਾ ਸ਼ਬਦ ਦੀ ਚੋਟ ਖਾਂਦਾ ਰਹਿੰਦਾ ਹੈ। ਸ਼ਬਦ ਦੀ ਚੋਟ ਖਾਣ ਵਾਲੇ ਦੀ ਸੇਵਾ ਵੀ ਸੁਖਦਾਈ ਹੁੰਦੀ ਹੈ :

ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ ॥
ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥

ਇਹੀ ਨੇਜ਼ਾ (ਸੇਲ) ਹੈ ਜਿਸ ਦੀ ਚੋਟ ਨਾਲ ਲਏ ਹੋਏ ਉਭੇ ਸਾਹ (ਉਸਾਸ) ਹੀ ਸ਼ਬਦ ਵਿਚ ਮਰਨ ਅਰਥਾਤ ਸ਼ਬਦ ਵਿਚ ਰੰਗੇ ਜਾਣ ਵਲ ਲੈ ਕੇ ਜਾਂਦੇ ਹਨ। ਮਰਨ ਦੇ ਮਰਮ ਦਾ ਇਹ ਪ੍ਰਸੰਗ ਸ਼ਬਦ ਦੁਆਰਾ ਤਿੰਨਾਂ ਗੁਣਾਂ ਵਾਲੇ ਬੰਧਨਾਂ ਤੋਂ ਮੁਕਤ ਹੋ ਕੇ ਅਬਿਨਾਸ਼ੀ ਹਾਲਤ ਵਿਚ ਲੀਨ ਹੋ ਜਾਣ ਦਾ ਹੈ। ਇਹ ਮਰਣੀ ਜੋ ਵੀ ਮਰਦਾ ਹੈ, ਉਸ ਨੂੰ ਮੁੜ ਕੇ ਮਰਨਾ ਹੀ ਨਹੀਂ ਪੈਂਦਾ। ਕਬੀਰ ਜੀ ਦੇ ਸ਼ਬਦ ਹਨ :

ਪਿੰਡਿ ਮੂਐ ਜੀਉ ਕਿਹ ਘਰਿ ਜਾਤਾ ॥
ਸਬਦਿ ਅਤੀਤਿ ਅਨਾਹਦਿ ਰਾਤਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 327)

ਸ਼ਬਦ ਵਿਚ ਰੰਗੇ ਜਾਣ ਨੂੰ ਹੀ ਸ਼ਬਦ ਵਿਚ ਮਰਨਾ ਕਿਹਾ ਹੈ। ਕਬੀਰ ਜੀ ਦੱਸਦੇ ਹਨ ਕਿ

ਇਸ ਮਰਨ ਦੀ ਸਮਝ ਗੁਰੂ ਦੇ ਸ਼ਬਦ ਦੁਆਰਾ ਹੀ ਆਉਂਦੀ ਹੈ। ਇਸ ਸਮਝ ਨਾਲ ਹੀ ਮੌਤ ਦਾ ਭੈਅ ਮੁਕਦਾ ਹੈ :

ਜਿਹ ਮਰਨੈ ਸਭੁ ਜਗਤੁ ਤਰਾਸਿਆ ॥
ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥ (ਗੁਰੂ ਗ੍ਰੰਥ ਸਾਹਿਬ, ਪੰਨਾ 327)

ਭਾਈ ਜੋਧ ਸਿੰਘ ਨੇ ਪ੍ਰਚਲਿਤ ਕਹਾਣੀ ਦੇ ਹਵਾਲੇ ਨਾਲ ਕਬੀਰ ਜੀ ਨੂੰ "ਸ਼ਬਦ-ਅਹਾਰੀ" ਕਿਹਾ ਹੈ। ਗੁਰੂ ਅਰਜਨ ਦੇਵ ਜੀ ਨੇ ਸ਼ਬਦ ਨੂੰ ਅਧਿਆਤਮਿਕਤਾ ਦੇ ਮੈਦਾਨ ਵਿਚ ਜੂਝਣ ਵਾਲੇ ਸੂਰਮਿਆਂ ਦੀ ਢਾਲ ਅਤੇ ਸ਼ਸਤ੍ਰ ਆਖਿਆ ਹੈ (ਸਲੋਕ ਸਹਸਕ੍ਰਿਤੀ ੨੯)। ਕਬੀਰ ਜੀ ਦਾ ਵਿਸ਼ਵਾਸ ਹੈ ਕਿ ਹੁੰਦਾ ਤਾਂ ਓਹੀ ਹੈ ਜੋ ਗੁਰੂ ਨੂੰ ਭਾਉਂਦਾ ਹੈ। ਪਰ ਜਦੋਂ ਪ੍ਰਭੂ ਕਿਰਪਾ ਕਰਦਾ ਹੈ ਤਾਂ ਗੁਰੂ ਦੇ ਸ਼ਬਦ ਵਿਚ ਰੰਗ ਦਿੰਦਾ ਹੈ :

ਜਿਤ ਹਮ ਲਾਏ ਤਿਤ ਹੀ ਲਾਗੇ ਤੈਸੇ ਕਰਮ ਕਮਾਵਹਿਗੇ ॥
ਹਰਿ ਜੀ ਕ੍ਰਿਪਾ ਕਰੇ ਜਉ ਅਪਨੀ ਤੌ ਗੁਰ ਕੇ ਸਬਦਿ ਸਮਾਵਹਿਗੇ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1103)

ਇਸ ਨਾਲ ਇਹ ਨੁਕਤਾ ਸਾਹਮਣੇ ਲਿਆਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਕਬੀਰ ਵਿਚ ਸ਼ਬਦ - ਗੁਰੂ ਦੀ ਗੱਲ ਚੱਲਦੀ ਹੈ, ਪਰ ਇਹ ਸ਼ਬਦ-ਗੁਰੂ ਦੀ ਉਸ ਤਰ੍ਹਾਂ ਦੀ ਨਿਸ਼ੰਗ-ਧਿਆਨੀ ਨਹੀਂ ਹੈ, ਜਿਸ ਤਰ੍ਹਾਂ ਗੁਰੂ-ਬਾਣੀ ਵਿਚ ਪ੍ਰਾਪਤ ਹੈ। ਏਸੇ ਕਰਕੇ ਸ਼ਬਦ-ਗੁਰੂ ਨੂੰ ਦੇਹ-ਗੁਰੂ ਦੇ ਬਦਲ ਵਜੋਂ ਕੇਵਲ ਗੁਰੂ ਨਾਨਕ ਹੀ ਸਥਾਪਿਤ ਕਰ ਸਕੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ, ਜਿਸ ਵਿਚ ਕਬੀਰ ਜੀ ਸ਼ਾਮਲ ਹਨ, ਪ੍ਰਗਟ ਗੁਰਾਂ ਕੀ ਦੇਹ ਅਤੇ ਜਾਗਤਿ ਜੋਤਿ ਜਾਹਰਾ ਜ਼ਹੂਰ ਕੇਵਲ ਸਿੱਖ ਧਰਮ ਵਿਚ ਹੀ ਹੋ ਸਕਿਆ ਹੈ। ਇਸ ਨਾਲ ਸਭਿਆਚਾਰਕ, ਧਾਰਮਿਕ ਅਤੇ ਅਧਿਆਤਮਿਕ ਖੇਤਰ ਵਿਚ ਕੀ ਅਤੇ ਕਿਵੇਂ ਵਾਪਰਿਆ, ਇਸ ਦੇ ਵਿਸਥਾਰ ਦੀ ਇਥੇ ਗੁੰਜਾਇਸ਼ ਨਹੀਂ ਹੈ। ਪਰ ਇਹ ਸਥਾਪਿਤ ਹੈ ਕਿ ਸ਼ਬਦ-ਗੁਰੂ ਦੀ ਇਕਾਂਤਕ-ਸੁਰ ਕਬੀਰ ਜੀ ਦੀ ਬਾਣੀ ਵਿਚ ਰਮੀ ਹੋਈ ਹੈ, ਉਸ ਨੂੰ ਸਿਧਾਂਤਕ-ਵਹਿਣ ਵਿਚ ਪਰਿਵਰਤਿਤ ਕਰ ਸਕਣ ਦਾ ਸਿਹਰਾ ਗੁਰੂ ਨਾਨਕ ਦੇਵ ਜੀ ਦੇ ਸਿਰ ਹੀ ਬੱਝਦਾ ਹੈ।

ਕਬੀਰ ਜੀ ਬਾਰੇ ਦਿੱਤੇ ਗਏ ਇਸ ਵਿਸਥਾਰ ਨੂੰ ਸਮੇਟਣ ਵਾਸਤੇ ਕਬੀਰ-ਬਾਣੀ ਦੇ ਆਧਾਰ 'ਤੇ ਗੱਲ ਕਹਿਣੀ ਹੋਵੇ ਤਾਂ ਕਹਿ ਸਕਦੇ ਹਾਂ ਕਿ ਭਗਤੀ ਲਹਿਰ ਦੇ ਹਵਾਲੇ ਨਾਲ ਅਧਿਆਤਮਿਕ-ਚਿੰਤਨ ਦੇ ਖੇਤਰ ਵਿਚ ਜੋ ਕੁਝ ਵੀ ਪ੍ਰਾਪਤ ਹੈ, ਉਸ ਦੇ ਸੰਕੇਤ ਕਬੀਰ-ਬਾਣੀ ਵਿਚੋਂ ਲੱਭੇ ਜਾ ਸਕਦੇ ਹਨ। ਕਬੀਰ ਜੀ ਨਾਲ ਨਵੀਨ-ਮੱਧਕਾਲ ਦੀ ਜੇ ਸ਼ੁਰੂਆਤ ਮੰਨ ਲਈਏ ਤਾਂ ਉੱਤਰ-ਆਧੁਨਿਕ-ਸੁਰ ਵਿਚ ਗੁਰੂ ਨਾਨਕ ਦੇਵ ਜੀ ਨੂੰ ਉੱਤਰ-ਮੱਧਕਾਲ ਦੇ ਉਸਰਈਏ ਵਜੋਂ ਵੇਖਣਾ ਪਵੇਗਾ। ਇਉਂ ਦੋਵੇਂ ਇਕ ਦੂਜੇ ਨਾਲ ਜੁੜੇ ਹੋਏ ਤਾਂ ਰਹਿੰਦੇ ਹਨ, ਪਰ ਵੱਖਰੇ ਵੀ ਹੋ ਜਾਂਦੇ ਹਨ। ਦੋਹਾਂ ਦੀ ਪ੍ਰਧਾਨ ਸੁਰ ਪ੍ਰੇਮ ਹੈ ਅਤੇ ਪ੍ਰੇਮ ਨੂੰ ਜੋੜ-ਜੁਗਤਿ ਵਜੋਂ ਵਰਤ ਕੇ ਦੋਵੇਂ ਧਾਰਮਿਕ-ਸਹਿਹੋਂਦ ਵਾਸਤੇ ਧਰਾਤਲ ਪੈਦਾ ਕਰਦੇ ਨਜ਼ਰ ਆ ਜਾਂਦੇ ਹਨ। ਪ੍ਰਾਪਤ ਸਾਹਿਤਕ ਟਿੱਪਣੀਆਂ ਵਿਚ ਦੋਹਾਂ ਨੂੰ ਬਹੁਤੇ ਪੜ੍ਹੇ ਲਿਖੇ ਨਹੀਂ ਮੰਨਿਆ ਗਿਆ। ਇਸ ਦੀ ਲੋੜ ਹੀ ਨਹੀਂ ਪਈ ਕਿਉਂਕਿ ਇਨ੍ਹਾਂ ਦੋਹਾਂ ਦਾ ਵਿਦਵਾਨ ਹੋਣ ਦਾ ਕੋਈ ਦਾਅਵਾ ਹੀ ਨਹੀਂ ਹੈ। ਉਹ ਤਾਂ ਅਨੁਭਵੀ ਸਨ ਅਤੇ ਅਨੁਭਵੀ ਗਿਆਨ ਦੀ ਚੂਲ ਮੁਹੱਬਤੀ-ਮਾਨਸਿਕਤਾ ਹੁੰਦੀ ਹੈ, ਜਿਸ ਤਰ੍ਹਾਂ ਇਨ੍ਹਾਂ ਦੋਹਾਂ ਨੇ ਅਗਿਆਨ ਦੇ ਵਿਰੁੱਧ ਚੇਤਨਾ-ਮੁਹਿੰਮ ਚਲਾਈ, ਉਸ ਵਾਸਤੇ ਦੋਵੇਂ ਸਦਾ ਜਾਣੇ ਜਾਂਦੇ ਰਹਿਣਗੇ। ਦੋਹਾਂ ਨੂੰ ਕਿਸੇ ਕਿਸਮ ਦੀ ਉਲਾਰ ਸਰਦਾਰੀ (hegemony) ਪਸੰਦ ਨਹੀਂ ਹੈ। ਪ੍ਰਭੂ ਦੇ ਰੰਗ ਵਿਚ ਰੰਗੇ ਹੋਏ ਇਹ ਦੋਵੀ-ਦੀਵਾਨੇ ਅਧਿਆਤਮਿਕ-ਸਰਦਾਰੀ ਦੇ ਵੀ ਵਿਰੋਧੀ ਸਨ। ਏਸੇ ਕਰਕੇ ਦੋਵੇਂ ਸਥਾਪਤੀ ਅਤੇ ਕੇਂਦ੍ਰੀਕਰਣ ਤੋਂ ਨਾਬਰ ਹਨ। ਆਮ ਆਦਮੀ ਨੂੰ ਖਤਰਾ ਸੱਤਾ (powered) ਅਤੇ ਅਧਿਕਰਿਤ ਜਾਂ ਸ਼ੋਧੀਮਾਰਾਂ (privileged) ਤੋਂ ਹੁੰਦਾ ਹੈ ਅਤੇ ਇਨ੍ਹਾਂ ਬਾਰੇ ਚੇਤਨਾ-ਲਹਿਰ ਪੈਦਾ ਕਰਨਾ ਗੁਰਮਤਿ ਦਾ ਮੁੱਖ ਮਕਸਦ ਹੈ। ਕਬੀਰ ਇਸ ਦੇ ਭਾਈਵਾਲ ਹਨ।

ਜਿਥੇ ਇਹ ਨਹੀਂ ਹੈ, ਉਥੇ ਗੁਰਮਤਿ ਨਹੀਂ, ਗੁਰਮਤਿ ਦੇ ਨਾਂ 'ਤੇ ਹੋਰ ਕੁਝ ਵੀ ਹੋ ਸਕਦਾ ਹੈ। ਕਬੀਰ ਜੀ ਦਾ ਵਡੱਪਣ ਹੀ ਸੀ ਜਿਸ ਦੇ ਕਾਰਨ ਉਨ੍ਹਾਂ ਦੇ ਸਮਕਾਲੀ ਉਨ੍ਹਾਂ ਨੂੰ ਆਪਣਾ ਕਹਿਣ ਵਿਚ ਫ਼ਖ਼ਰ ਮਹਿਸੂਸ ਕਰਦੇ ਸਨ। ਕਬੀਰ ਜੀ ਦੇ ਮੁੱਖ ਸਮਕਾਲੀ ਧਰਮਾਂ ਨਾਲ ਜੁੜੇ ਹੋਏ ਹਿੰਦੂ ਅਤੇ ਮੁਸਲਮਾਨ ਉਨ੍ਹਾਂ ਨੂੰ ਆਪਣਾ ਮੰਨਦੇ ਸਨ। ਸਹਿਦੇਵ ਕੁਮਾਰ ਨੇ ਕਸ਼ਿਤੀ ਮੋਹਨ ਸੇਨ ਦੇ ਹਵਾਲੇ ਨਾਲ ਦੱਸਿਆ ਹੈ ਕਿ ਭਗਤ ਕਬੀਰ ਨੇ ਆਪਣੀ ਅਧਿਆਤਮਿਕ-ਸੱਤਾ ਦਾ ਸਿੱਕਾ ਆਪਣੇ ਸਮਕਾਲੀਆਂ ਤੋਂ ਤਾਂ ਮੰਨਵਾ ਹੀ ਲਿਆ ਸੀ। ਇਸ ਦੇ ਨਾਲ-ਨਾਲ ਧਰਮ-ਚਿੰਤਨ ਦੇ ਖੇਤਰ ਵਿਚ ਉਹ ਸਾਰਿਆਂ ਬਹੁਲਤਾਵਾਦੀ-ਰੁਝਾਨਾਂ ਨੂੰ ਸਦਾ ਹੀ ਪ੍ਰਭਾਵਿਤ ਕਰਦੇ ਰਹੇ ਸਨ।[6]

ਅਧਿਆਤਮਿਕ-ਅਨੁਭਵ ਫਲਾਂ ਦੇ ਰਸ ਵਰਗਾ ਹੁੰਦਾ ਹੈ ਅਤੇ ਇਸ ਦਾ ਸਵਾਦ ਇਸ ਨੂੰ ਪੀਣ ਨਾਲ ਹੀ ਪਤਾ ਲੱਗਦਾ ਹੈ। ਪੀਤਾ ਹੋਇਆ ਜੇ ਹਜ਼ਮ ਹੋ ਜਾਵੇ ਤਾਂ ਹੀ ਸ਼ਕਤੀ ਬਣਦਾ ਹੈ। ਇਸ ਸਹਿਜ ਵਿਚੋਂ ਉਹ ਦ੍ਰਿਸ਼ਟੀ ਪੈਦਾ ਹੋ ਜਾਂਦੀ ਹੈ, ਜਿਸ ਨਾਲ ਕੋਈ ਵੀ ਓਪਰਾ ਨਹੀਂ ਲੱਗਦਾ। ਇਹੋ ਜਿਹੀਆਂ ਪ੍ਰਭੂ-ਵਰੋਸਾਈਆਂ ਰੂਹਾਂ ਵਿਰਲੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਨੂੰ ਸਰੀਰ ਵਿਚ ਵਿਚਰਦਿਆਂ ਕਿਸੇ ਕਿਸਮ ਦੇ ਬੰਧਨ ਵਿਚੋਂ ਨਹੀਂ ਗੁਜ਼ਰਨਾ ਪੈਂਦਾ। ਇਹੋ ਜਿਹੀ ਰੂਹ ਨੂੰ ਕਿਸੇ ਸ਼ਖ਼ਸੀ-ਗੁਰੂ ਦੀ ਲੋੜ ਨਹੀਂ ਪੈਂਦੀ ਅਤੇ ਇਹ ਗੱਲ ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਦੋਹਾਂ ਬਾਰੇ ਕਹੀ ਜਾ ਸਕਦੀ ਹੈ। ਇਸ ਦੀ ਪੁਸ਼ਟੀ ਲਈ ਕਬੀਰ ਜੀ ਦੀਆਂ ਇਹ ਤੁਕਾਂ ਸਹਾਇਤਾ ਕਰ ਸਕਦੀਆਂ ਹਨ :

ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੁ ॥
ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੁ ॥

(ਗੁਰੂ ਗ੍ਰੰਥ ਸਾਹਿਬ, ਪੰਨਾ 793)

ਇਹ ਪੱਧਰ ਹੈ ਜਿਥੇ ਧਾਰਮਿਕ ਵੰਡੀਆਂ ਨੂੰ ਕੋਈ ਥਾਂ ਨਹੀਂ ਮਿਲਦੀ। ਧਰਮ ਤਾਂ ਪੁਲ ਹੈ ਕਿਸੇ ਵੀ ਸਮਾਜ ਵਾਸਤੇ ਸਭਿਆਚਾਰ ਵਿਚੋਂ ਅਧਿਆਤਮਿਕਤਾ ਤੱਕ ਜਾਣ ਲਈ। ਇਸੇ ਪ੍ਰਸੰਗ ਵਿਚ ਕਬੀਰ ਜੀ ਕਹਿੰਦੇ ਹਨ ਕਿ ਧਰਮ ਦੀ ਪ੍ਰਸੰਗਕਤਾ ਕੇਵਲ ਅਧਿਆਤਮਿਕ-ਸੁਰ ਵਿਚ ਹੀ ਸਥਾਪਿਤ ਕੀਤੀ ਜਾ ਸਕਦੀ ਹੈ :

ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥
ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 477)

ਏਸੇ ਲਈ ਕਬੀਰ ਜੀ ਦੀ ਰਹਿਤ ਵੀ ਇਹ ਹੈ ਕਿ ਅੰਦਰ ਨੂੰ ਨਿਰਮਲ ਕਰਨ ਵਾਸਤੇ ਵਿਖਾਵੇ ਦੀ ਧਾਰਮਿਕਤਾ ਕਿਸੇ ਕੰਮ ਨਹੀਂ ਆਉਂਦੀ :

ਕਿਆ ਨਾਗੇ ਕਿਆ ਬਾਧੇ ਚਾਮ ॥
ਜਬ ਨਹੀ ਚੀਨਸਿ ਆਤਮ ਰਾਮ ॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 324)

ਇਸ ਪਿਛੇ ਭਾਵਨਾ ਇਹੀ ਕੰਮ ਕਰਦੀ ਹੈ ਕਿ ਸਰਬ ਵਿਆਪਕ ਨੂੰ ਕਿਸੇ ਇਕ ਥਾਂ ਬੰਨ੍ਹ ਕੇ ਨਹੀਂ ਰੱਖਿਆ ਜਾ ਸਕਦਾ। ਸਰੀਰਧਾਰੀ-ਜੀਵ ਵਾਸਤੇ ਸਿਮਰਨ ਹੀ ਅਜਿਹਾ ਰਾਹ ਹੈ, ਜਿਸ ਨਾਲ ਜਿਊਂਦਿਆਂ ਮਰਨ ਤੋਂ ਬਚਿਆ ਜਾ ਸਕਦਾ ਹੈ। ਇਸ ਤੋਂ ਬਿਨਾਂ ਜਿਹੜੇ ਯਤਨ ਹੁੰਦੇ ਰਹੇ ਹਨ, ਉਨ੍ਹਾਂ ਦੇ ਨਤੀਜੇ ਸਾਰਿਆਂ ਦੇ ਸਾਹਮਣੇ ਹਨ। ਮਾਇਆ ਵਿਚ ਵਿਹੜੇ ਹੋਏ ਇਨਸਾਨ ਨੂੰ ਮੁਹੱਬਤੀ-ਸਰੋਕਾਰਾਂ ਦੇ ਮਰਮ ਦਾ ਪਤਾ ਹੀ ਨਹੀਂ ਲੱਗਿਆ। ਇਸ ਲਈ ਇਹ ਸਮਝਣ ਦੀ ਲੋੜ ਹੈ ਕਿ ਪਰਮਾਤਮਾ ਦਾ ਭਜਨ ਹੀ ਮਨੁੱਖ ਦੇ ਕਰਨਯੋਗ ਦੇ ਕਰਨ ਵਾਲਾ ਅਜਿਹਾ ਕੰਮ ਹੈ, ਜਿਹੜਾ ਸਹਿਸਿਆਂ ਅਤੇ ਝੋਰਿਆਂ ਤੋਂ ਬਚਾ ਸਕਦਾ ਹੈ। ਕਰਮ ਕਾਂਡ, ਜੋਗ, ਤਪ ਆਦਿ ਸਾਰੇ ਸਿਮਰਨ ਦੇ ਮੁਕਾਬਲੇ 'ਤੇ ਤੁੱਛ ਹਨ।

ਕਬੀਰ ਜੀ ਦੇ ਇਸ ਹਵਾਲੇ ਨਾਲ ਸਮਾਪਤੀ ਕੀਤੀ ਜਾ ਰਹੀ ਹੈ :

ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ ॥
ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ ॥੧॥
ਮਨ ਰੇ ਸਰਿਓ ਨ ਏਕੈ ਕਾਜਾ ॥ ਭਜਿਓ ਨ ਰਘੁਪਤਿ ਰਾਜਾ ॥ ਰਹਾਉ ॥
ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ ॥
ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ ॥੨॥
ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ ॥
ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ ॥੩॥
ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ ॥
ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥੪॥

## ਹਵਾਲੇ ਅਤੇ ਟਿੱਪਣੀਆਂ

1. Quoted in The Vision of Kabir, alpha & omega Canada, 1984, p. 9.
   "It is not at all possible that no such person as Kabir ever existed and that his name is mere cover to the innovations of some free thinker amongst the Hindus."
2. ਭਗਤ ਕਬੀਰ ਜੀ ਜੀਵਨੀ ਅਤੇ ਸਿੱਖਿਆ, ਪੰਜਾਬੀ ਯੂਨੀਵਰਸਿਟੀ ਪਬਲੀਕੇਸ਼ਨ, 2009, ਪੰਨਾ 15.
3. Ibid, The Vision of Kabir, p. 36.
   "Like the transcendental Reality that he seeks, beyond names and beyond attributes, Kabir too is not to be caught in any labels or "isms"."
4. Ibid, p. 21.
   "From the above it is evident that at least two powerful streams of spiritual thought - on"e of Nath Yogis and the other of the Sufis-had profound in influence on the life and poetry of 'Kabir'."
5. Ibid, p. 19.
   "In Kabir thus one discovers the most remarkable synthesis of a social and cultural rebel and a spiritual seeker. Responding to it all with wisdom and command of a sage and a heretic, in his verses, Kabir's transcendental vision takes full measure of the turbulence of his age."
6. Ibid, p. 206, fn. 7
   "Kabir's superior spiritual achievements came to have a sovereign influence on the people of the Indian medieval times. Kabir's influence, direct or indirect, on all liberal movements that occured in the medieval times after him is uncommonly deep."

# ਭਗਤ ਕਬੀਰ-ਬਾਣੀ ਦੇ ਪ੍ਰਸੰਗ ਵਿਚ ਕਬੀਰ-ਸਾਹਿਤ ਦੀ ਪ੍ਰਮਾਣਿਕਤਾ
## (ਪਾਠ-ਮੂਲਕ ਸੰਦਰਭ)

ਗੁਰਮੇਲ ਸਿੰਘ (ਡਾ.)*

ਭਗਤ ਕਬੀਰ ਜੀ, ਨਿਰਸੰਦੇਹ, ਇਕ ਅਜਿਹੇ ਯੁੱਗ ਦਾ ਨਾਂ ਹੈ, ਜਿਸ ਦੇ ਹਵਾਲੇ ਬਿਨ੍ਹਾਂ ਮੱਧ-ਕਾਲ ਦੀ ਭਗਤੀ ਲਹਿਰ ਦਾ ਕੋਈ ਵੀ ਸੰਦਰਭ ਪੂਰਾ ਨਹੀਂ ਹੁੰਦਾ, ਪਰ ਥੋੜ੍ਹਾ ਅਫ਼ਸੋਸ ਦੀ ਗੱਲ ਇਹ ਹੈ ਕਿ ਜਿਵੇਂ ਮੱਧ-ਕਾਲ ਦੇ ਹੋਰ ਅਨੇਕਾਂ ਸੰਤਾਂ-ਭਗਤਾਂ ਦੀ ਵਸਤੂ-ਸਥਿਤੀ ਹੈ, ਤਿਵੇਂ ਭਗਤ ਕਬੀਰ ਜੀ ਦੇ ਜੀਵਨ, ਦ੍ਰਿਸ਼ਟੀਕੋਣ, ਵਿਅਕਤਿਤਵ, ਰਚਨਾਵਾਂ, ਸਮੇਂ, ਪਰਿਵਾਰ ਆਦਿ ਅਨੇਕਾਂ ਤੱਥਾਂ ਬਾਰੇ ਪ੍ਰਮਾਣਿਕ ਰੂਪ ਵਿਚ ਕੁਝ ਕਹਿਣਾ ਸਹਿਲ ਨਹੀਂ ਹੈ। 'ਅਸਲ ਰਚਨਾ' ਦੀ ਪ੍ਰਾਪਤੀ ਦਾ ਮਸਲਾ ਤਾਂ ਕੇਵਲ ਭਾਰਤ ਜਾਂ ਏਸ਼ੀਆਈ ਮੁਲਕਾਂ ਤੱਕ ਹੀ ਸੀਮਿਤ ਨਹੀਂ, ਸਗੋਂ ਵਿਸ਼ਵ-ਵਿਆਪੀ ਹੈ। ਭਾਰਤੀ ਸੰਦਰਭ ਵਿਚ ਇਸ ਕਿਸਮ ਦੀ ਸਮੱਸਿਆ ਦੇ ਗੰਭੀਰ ਹੋਣ ਦੇ ਅਨੇਕਾਂ ਕਾਰਨਾਂ ਵਿਚੋਂ ਕੁਝ ਮੁੱਖ ਕਾਰਨ ਹਨ—ਮੱਧ-ਕਾਲੀ ਪ੍ਰਸਥਿਤੀਆਂ ਦੀ ਅਸਥਿਰਤਾ, ਸੰਤਾਂ-ਭਗਤਾ ਦੇ ਮਸਤ-ਮੌਲਾ ਜੀਵਨ, ਸੰਪਰਦਾਈ ਰੁਚੀਆਂ ਤੇ ਵਿਸ਼ੇਸ਼ ਤੱਥ ਸਾਂਭ-ਸੰਭਾਲ ਦੇ ਯੋਗ/ਵਿਕਸਤ ਪ੍ਰਬੰਧਾਂ ਦਾ (ਹਾਲੇ ਤਕ ਵੀ) ਨਾ ਹੋਣਾ ਹੈ।

ਹਥਲੇ ਪਰਚੇ ਦਾ ਉਦੇਸ਼ ਕਬੀਰ-ਰਚਨਾਵਾਂ ਦੇ ਪਾਠ-ਮੂਲਕ ਸੰਦਰਭਾਂ ਦੀ ਪਰਖ, ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਬੀਰ-ਬਾਣੀ ਦੇ ਹਵਾਲੇ ਵਿਚ ਕਰਨ ਦੀ ਇਕ ਆਮ ਜਿਹੀ ਕੋਸ਼ਿਸ਼ ਹੈ। ਪਾਠ-ਮੂਲਕ ਸੰਦਰਭ ਦਾ ਪਾਸਾਰ ਭਾਵੇਂ ਪ੍ਰਮਾਣਿਕਤਾ ਤੋਂ ਅੱਗੇ ਦਰਜਾ, ਵਿਚਾਰਧਾਰਾਈ-ਚਰਿਤਰ, ਪ੍ਰਭਾਵ ਆਦਿ ਤਕ ਵੀ ਫੈਲਿਆ ਹੋਇਆ ਹੈ, ਪਰ ਹਥਲੀ ਸੀਮਾ, ਉਹ ਵੀ ਕੇਵਲ ਰਚਨਾਵਾਂ ਦੇ ਪ੍ਰਸੰਗ ਵਿਚ, ਪ੍ਰਮਾਣਿਕਤਾ ਦੇ ਕੁਝ ਆਮ ਪਹਿਲੂਆਂ ਤੱਕ ਮਹਿਦੂਦ ਹੈ।

### II

ਭਗਤ ਕਬੀਰ ਜੀ (ਦੀ ਰਚਨਾ) ਸੰਬੰਧੀ ਵਿਕਲਪ ਰੂਪ ਵਿਚ ਕਈ ਸੰਬੋਧੀ-ਸ਼ਬਦ ਬਾਣੀ, ਰਚਨਾ, ਪਾਠ, ਕਾਵਿ, (ਅਜਕਲ) ਪ੍ਰਵਚਨ, ਸਾਹਿਤ ਆਦਿ ਜੁੜੇ ਹੋਏ ਹਨ। ਇਨ੍ਹਾਂ ਵਿਕਲਪਾਂ ਵਿਚੋਂ ਵਧੇਰੇ ਵਿਆਪਕ-ਪਦ 'ਸਾਹਿਤ' ਹੈ। 'ਸਾਹਿਤ' ਦੀ ਵਿਆਪਕਤਾ ਵਿਚ ਕਬੀਰ ਜੀ ਦੇ ਜੀਵਨ, ਰਚਨਾਵਾਂ, ਪਰੰਪਰਾਵਾਂ ਆਦਿ ਸੰਬੰਧੀ ਵਿਭਿੰਨ ਪ੍ਰਕਿਰਤੀ (ਪੌਰਾਣਿਕ, ਸੰਪਰਦਾਈ, ਇਤਿਹਾਸਕ ਸਰੂਪ ਆਦਿ) ਦੀਆਂ ਅਨੇਕਾਂ ਲਿਖਤਾਂ ਸ਼ਾਮਿਲ ਹਨ। ਕਬੀਰ ਜੀ ਦੇ ਜੀਵਨ ਜਾਂ ਰਚਨਾਵਾਂ ਉਪਰ ਹੋਏ ਸੋਧ ਜਾਂ ਸਮੀਖਿਆ ਕਾਰਜ, ਅਨੁਵਾਦਿਤ ਕਾਰਜ, ਪਰਚੇ, ਗੋਸ਼ਟੀਆਂ ਜਾਂ ਹੋਰ ਕਿਸੇ ਵੀ ਪ੍ਰਕਾਰ ਦਾ ਕਾਰਜ, ਸਭ ਕਬੀਰ-ਸਾਹਿਤ ਦੇ ਘੇਰੇ ਦੀ ਵਸਤ ਹੈ।

ਮੂਲ ਰੂਪ ਵਿਚ ਸਾਡਾ ਸੰਬੰਧ ਕਬੀਰ-ਸਾਹਿਤ ਦੀ ਅਹਿਮ ਕੜੀ ਕਬੀਰ-ਰਚਨਾਵਾਂ ਨਾਲ ਹੈ, ਪਰ 'ਰਚਨਾਵਾਂ' ਦੇ ਭਾਵ-ਜਗਤ ਨੂੰ ਗ੍ਰਹਿਣ ਕਰਨ ਲਈ 'ਸਾਹਿਤ' ਦੀਆਂ ਪ੍ਰਮੁੱਖ ਵੰਨਗੀਆਂ ਨਾਲ ਜਾਣਕਾਰੀ ਸਾਂਝ ਜ਼ਰੂਰੀ ਹੈ। ਕਬੀਰ-ਸਾਹਿਤ ਦੀ ਇਕ ਮੁਖ ਤੇ ਪਹਿਲੀ ਵੰਨਗੀ ਜੀਵਨ-ਮੂਲਕ ਰਚਨਾਵਾਂ

* ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਹਨ, ਜਿਨ੍ਹਾਂ ਨੂੰ ਤਿੰਨ ਭਾਗਾਂ ਵਿਚ ਵਰਗੀਕ੍ਰਿਤ ਕੀਤਾ ਜਾ ਸਕਦਾ ਹੈ :

- ਸਰੋਤ ਮੂਲਕ ਰਚਨਾਵਾਂ
- ਕਬੀਰ ਪੰਥੀ ਰਚਨਾਵਾਂ
- ਅਕਾਦਮਿਕ ਰਚਨਾਵਾਂ

**ਸਰੋਤ ਮੂਲਕ ਸਾਹਿਤ**, ਉਨ੍ਹਾਂ ਰਚਨਾਵਾਂ ਨੂੰ ਸੰਕੇਤ ਕਰਦਾ ਹੈ, ਜਿਨ੍ਹਾਂ ਰਾਹੀਂ ਭਗਤ ਜੀ ਦੇ ਜੀਵਨ-ਸਮਾਚਾਰ, ਵਰਤੋਂ-ਵਿਹਾਰ, ਜਾਤ-ਕੁਲ, ਸ਼ਿਸ਼-ਪਰੰਪਰਾ, ਪਰਿਵਾਰ ਆਦਿ ਦੀ ਉਸਾਰੀ ਕੀਤੀ ਗਈ ਹੈ। ਇਨ੍ਹਾਂ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸ਼ਾਮਿਲ ਹੋਰਾਂ ਬਾਣੀਕਾਰਾਂ ਦੀਆਂ ਕਬੀਰ ਸਾਹਿਬ ਸੰਬੰਧੀ ਟਿਪਣੀਆਂ, *ਭਾਈ ਗੁਰਦਾਸ ਵਾਰਾਂ*, *ਸੰਤ ਪੀਪਾ ਦੀ ਬਾਣੀ (1525 ਈ.)*, *ਕਬੀਰ ਤੇ ਰੈਦਾਸ ਸੰਵਾਦ*, *ਰੈਦਾਸ ਕੀ ਬਾਨੀ*, *ਕਮਾਲ ਕੀ ਰਚਨਾਏਂ*, *ਮੀਰਾ ਬਾਈ ਪਦਾਵਲੀ*, *ਬਿਆਸ ਜੀ ਕੀ ਬਾਣੀ (ਜਾਇਸੀ ਕ੍ਰਿਤ) ਅਖਰਾਵਟ*, *ਭਗਤਮਾਲ*, *ਦਾਦੂ ਗ੍ਰੰਥਾਵਲੀ*, *ਪਰਚਈ ਸਾਹਿਤ* (ਜਿਵੇਂ ਕਬੀਰ ਸਾਹਿਤ ਕੀ ਪਰਚਈ), *ਅਭੰਗ ਸਾਹਿਤ* (ਜਿਵੇਂ ਸੰਤ ਤੁਕਾਰਾਮ ਦੀਆਂ ਰਚਨਾਵਾਂ), ਚਰਨਦਾਸ *ਕੀ ਬਾਣੀ*, *ਗਰੀਬਦਾਸ ਕੀ ਬਾਣੀ* ਆਦਿ ਬਹੁਤ ਸਾਰੇ ਗ੍ਰੰਥ ਸ਼ਾਮਿਲ ਹਨ। ਇਹ ਗ੍ਰੰਥ ਕਾਫ਼ੀ ਸੰਪਾਦਿਤ/ਪ੍ਰਕਾਸ਼ਿਤ ਦੇ ਕੁਝ ਹੱਥ-ਲਿਖਤਾਂ ਦੇ ਰੂਪ ਵਿਚ, ਕਈ ਭਾਸ਼ਾਵਾਂ (ਪੰਜਾਬੀ, ਮਰਾਠੀ, ਗੁਜਰਾਤੀ, ਰਾਜਸਥਾਨੀ...) ਵਿਚ ਪ੍ਰਾਪਤ ਹਨ।

ਸਰੋਤ ਮੂਲਕ ਰਚਨਾਵਾਂ ਦੀ ਇਕ ਉਪ-ਵੰਨਗੀ ਨਿਰੋਲ ਇਤਿਹਾਸਕ ਪ੍ਰਕਿਰਤੀ ਦੀਆਂ ਲਿਖਤਾਂ ਵਾਲੀ ਵੀ ਹੈ, ਜਿਹੜੀ ਭਾਸ਼ਾਈ-ਦ੍ਰਿਸ਼ਟੀ ਤੋਂ ਫ਼ਾਰਸੀ/ਉਰਦੂ ਵਿਚ ਹੈ, ਜਿਵੇਂ *ਆਇਨੇ-ਅਕਬਰੀ (1597 ਈ.)*, *ਦਾਬਿਸਤਾਨ-ਏ-ਮਜ਼ਾਹਬ (1644)*, *ਖਜ਼ੀਨ ਅਤੁਲ ਅਸਤਿਫਾ (1868)* ਆਦਿ। ਕਬੀਰ ਸਾਹਿਬ ਸੰਬੰਧੀ ਅਨੇਕਾਂ ਯਾਦ-ਚਿੰਨ੍ਹ, ਜਿਵੇਂ ਮਠ, ਸਮਾਧੀਆਂ, ਚਿੱਤਰ ਆਦਿ ਬਿਨ੍ਹਾਂ ਮੌਖਿਕ ਪਰੰਪਰਾਵਾਂ ਵੀ ਸਰੋਤ ਕਾਰਜ ਦਾ ਹੀ ਇਕ ਅਹਿਮ ਹਿੱਸਾ ਹਨ।

ਜੀਵਨ-ਮੂਲਕ ਰਚਨਾਵਾਂ ਵਿਚ ਸਰੋਤ ਤੇ ਵਿਆਖਿਆ ਵਜੋਂ ਕਬੀਰ-ਸਾਹਿਤ ਦਾ ਇਕ ਵਡੇਰਾ ਭਾਗ ਕਬੀਰ-ਪੰਥੀ ਲੇਖਕਾਂ ਦੀਆਂ ਰਚਨਾਵਾਂ ਹਨ। ਪੌਰਾਣਿਕ, ਪ੍ਰਸੰਸਕ ਤੇ ਸੰਪਰਦਾਈ ਰੁਚੀਆਂ ਨਾਲ ਭਰਪੂਰ ਇਨ੍ਹਾਂ ਰਚਨਾਵਾਂ ਵਿਚੋਂ ਕੁਝ ਜ਼ਿਕਰਯੋਗ ਹਨ - *ਨਿਰਭਯ ਗਿਆਨ (1576)*, *ਕਮਾਲ ਬੋਧ (18ਵੀਂ ਸਦੀ)*, *ਬੀਰ ਸਿੰਘ ਬੋਧ (18ਵੀਂ ਸਦੀ)*, *ਕਬੀਰ ਜਾਤਕ ਜਾਂ ਸੁਗਵੇਦ (18ਵੀਂ ਸਦੀ)*, *ਆਸਾ ਸਾਗਰ (19ਵੀਂ ਸਦੀ)*, *ਕਬੀਰ ਕਸੌਟੀ (1885)*, *ਕਬੀਰ ਮੰਸੂਰ (ਉਰਦੂ, 1887)*, *ਸ੍ਰੀ ਸਦਗੁਰੂ ਚਰਿਤਮ (ਸੰਸਕ੍ਰਿਤ)*, *ਕਬੀਰ ਚਰਿਤਰ ਬੋਧ* ਆਦਿ ਬਿਨ੍ਹਾਂ ਇਸ ਭਾਗ ਵਿਚ ਉਨ੍ਹਾਂ ਸਾਧੂ ਮਹਾਤਮਾਵਾਂ ਸੰਬੰਧੀ ਗ੍ਰੰਥ ਵੀ ਸ਼ਾਮਿਲ ਹਨ, ਜਿਹੜੇ ਕਬੀਰ-ਪੰਥ ਦੇ ਮਾਨਤਾ ਪ੍ਰਾਪਤ ਹਨ ਤੇ ਕਬੀਰ ਜੀ ਦੇ ਹਵਾਲੇ ਨਾਲ (ਆਪਣੇ ਗ੍ਰੰਥ ਦਾ) ਸੰਦਰਭ ਸਿਰਜਦੇ ਹਨ। ਇਨ੍ਹਾਂ ਦੀ ਲੰਮੀ ਲੜੀ ਵਿਚ ਕੁਝ ਜ਼ਿਕਰਯੋਗ ਹਨ - *ਜਨਮੌਤੀ ਮੰਗਲ*, *ਸੁਖ ਨਿਧਾਨ*, *ਸ੍ਰੀ ਸਦਗੁਰੂ ਕਬੀਰ ਮਹਿਮਾ* ਆਦਿ।

ਇਥੇ ਜ਼ਿਕਰਯੋਗ ਹੈ ਕਿ ਕਬੀਰ ਪੰਥ ਦੀਆਂ ਅਨੇਕਾਂ ਅੱਗੇ ਸ਼ਾਖਾਵਾਂ/ਉਪ-ਸ਼ਾਖਾਵਾਂ ਬਣੀਆਂ, ਜਿਵੇਂ ਭਗੂਦਾਸ ਸ਼ਾਖਾ, ਨਾਰਾਇਣ ਦਾਸ, ਜਗੂਦਾਸ, ਕਮਾਲ, ਟਕਸਾਲੀ, ਗਿਆਨੀ, ਸਾਹਿਬ ਦਾਸ, ਨਿਤਿਆਨੰਦ, ਕਮਲਾਨੰਦ ਸ਼ਾਖਾ ਆਦਿ। ਇਨ੍ਹਾਂ ਸੰਪਰਦਾਵਾਂ/ਸ਼ਾਖਾਵਾਂ ਨੇ ਜਿਹੜਾ ਸਾਹਿਤ ਰਚਿਆ, ਜਿਵੇਂ *ਅਮਰ ਮੂਲ*, *ਮੂਲ ਬੰਸਾਵਲੀ*, *ਧਰਮਦਾਸ ਗੁਸਾਈਂ ਕੀ ਸਮਾਧੀ*, *ਸੁਮਿਰਨ ਬੋਧ*, *ਇਕੋਤਰ ਅਰਜ*, *ਚੌਕਾ ਸੁਰੋਦਯ*, *ਸੰਧਯਾਪਾਠ*, *ਪੂਰਨਿਮਾ ਵ੍ਰਤ-ਕਥਾ*, *ਚੌਕਾ ਵਿਧਾਨ* ਆਦਿ ਸਭ ਨੂੰ ਕਬੀਰ-ਸਾਹਿਤ ਵਿਚ ਸ਼ਾਮਿਲ ਕਰਨ ਦੀ ਪਰੰਪਰਾ ਹੈ। ਇਸ ਸਾਹਿਤ ਨੂੰ ਸੂਚੀਬਧ ਕਰਨਾ ਇਕ ਭਾਰੀ ਸਮੱਸਿਆ ਹੈ, ਕਿਉਂਕਿ ਜਿਥੇ ਗਿਣਤੀ ਪੱਖੋਂ ਇਹ ਅਮੁਕ ਹੈ, ਉਥੇ ਪ੍ਰਕਿਰਤੀ ਪੱਖੋਂ ਬਹੁ-ਭਿੰਨਾ ਵੀ ਹੈ। ਕੇਵਲ ਕਬੀਰ ਚੌਰਾ (ਕਬੀਰ ਮਠ) ਨਾਲ ਸੰਬੰਧਿਤ ਗ੍ਰੰਥਾਂ ਦੀ ਹੀ ਆਪਣੀ ਇਕ ਲੰਮੀ ਅਲੱਗ ਪਰੰਪਰਾ ਹੈ।

ਆਧੁਨਿਕ ਅਕਾਦਮਿਕ ਕਬੀਰ-ਸਮੀਖਿਆ ਸਾਹਿਤ ਵੀ ਕਾਫ਼ੀ ਮਾਤਰਾ ਵਿਚ ਪੁਸਤਕਾਂ, ਕੋਸ਼ਾਂ,

ਸੂਚੀਆਂ, ਸੋਧ ਗ੍ਰੰਥਾਂ ਆਦਿ ਦੇ ਰੂਪ ਵਿਚ ਪ੍ਰਾਪਤ ਹੈ। ਇਹ ਕਈ ਭਾਸ਼ਾਵਾਂ ਵਿਚ ਮੌਖਿਕ, ਵਿਆਖਿਆਤਮਕ ਤੇ ਅਨੁਵਾਦਿਤ ਰੂਪ ਵਿਚ ਪ੍ਰਾਪਤ ਹੈ। ਇਸ ਖੇਤਰ ਵਿਚ ਕੰਮ ਕਰਨ ਵਾਲੇ ਕੁਝ ਵਿਦਵਾਨ ਹਨ—ਡਾ. ਵਿਲਸਨ, ਡਾ. ਕਾਟ, ਮਿਸ਼ਰਬੰਧੂ, ਡਾ. ਰਾਮਕੁਮਾਰ ਵਰਮਾ, ਡਾ. ਕੀ., ਡਾ. ਬੜਥਵਾਲ, ਡਾ. ਭਟਨਾਗਰ, ਡਾ. ਹਜ਼ਾਰੀ ਪ੍ਰਸਾਦਿ, ਡਾ. ਧਰਮਵੀਰ, ਪੰਡਿਤ ਅਯੋਧਿਆ ਉਪਾਧਿਆਇ, ਡਾ. ਮਾਤਾ ਪ੍ਰਸਾਦਿ ਗੁਪਤ, ਪੰਡਿਤ ਸ਼ਿਆਮ ਸੁੰਦਰਦਾਸ, ਡਾ. ਮੋਹਨ ਸਿੰਘ ਦੀਵਾਨਾ, ਡਾ. ਭਾਈ ਜੋਧ ਸਿੰਘ, ਪ੍ਰੋ. ਸਾਹਿਬ ਸਿੰਘ ਆਦਿ।

ਕਬੀਰ-ਪੰਥੀ ਗ੍ਰੰਥ, ਕਰੀਬਨ ਸਾਰੇ ਹੀ, ਵੈਂਕਟੇਸ਼ਵਰ ਸਟੀਮ ਪ੍ਰੈਸ, ਬੰਬਈ ਤੋਂ 1914-53 ਦਰਮਿਆਨ ਸੰਕਲਿਤ/ਸੰਪਾਦਿਤ/ਪ੍ਰਕਾਸ਼ਿਤ ਹੋ ਚੁੱਕੇ ਹਨ। ਸਮੀਖਿਆ ਕਾਰਜਾਂ ਵਿਚੋਂ ਹਿੰਦੀ ਕਾਰਜ ਵਧੇਰੇ ਨਾਗਰੀ ਪ੍ਰਚਾਰਣੀ ਸਭਾ ਕਾਸ਼ੀ ਤੇ ਹਿੰਦੀ ਸਾਹਿਤ ਭਵਨ ਇਲਾਹਾਬਾਦ/ਪ੍ਰਯਾਗ ਤੋਂ ਪ੍ਰਕਾਸ਼ਿਤ ਹਨ।

## III

ਕਬੀਰ-ਸਾਹਿਤ ਦੀ (ਵਿਚਾਰਾਧੀਨ) ਅਸਲ ਵੰਨਗੀ ਦਾ ਭਾਗ ਭਗਤ ਜੀ ਦੀਆਂ ਰਚਨਾਵਾਂ ਹਨ। ਪਾਠ-ਮੂਲਕ ਰਚਨਾ ਦਾ ਸੰਦਰਭ ਕਬੀਰ ਜੀ ਦੀ ਆਪਣੀ ਮੌਲਿਕ, ਪ੍ਰਮਾਣਿਕ ਰਚਨਾ (ਬਾਣੀ) ਨਾਲ ਜੁੜਦਾ ਹੈ। ਜਿਵੇਂ ਕਿ ਹਥਲੇ ਪਰਚੇ ਦੇ ਸ਼ੁਰੂ ਵਿਚ ਇਸ਼ਾਰਾ ਕੀਤਾ ਗਿਆ ਹੈ ਕਿ ਕਬੀਰ ਜੀ ਦੀ ਮੌਲਿਕ ਰਚਨਾ ਕਿੰਨੀ ਹੈ ? ਕਿਹੜੀ ਹੈ ? ਕਿਵੇਂ ਹੈ ? ਆਦਿ ਬਾਰੇ ਕਾਫ਼ੀ ਗੰਭੀਰ ਚਰਚਾ, ਮਤ-ਭੇਦਾਂ ਦੇ ਰੂਪ ਵਿਚ ਪ੍ਰਾਪਤ ਹੁੰਦੀ ਹੈ। ਨਿਸਸੰਦੇਹ, ਜਿਵੇਂ ਕਿ ਅਸੀਂ ਅਗਲੇ ਪੰਨਿਆਂ ਉੱਤੇ ਸੰਬੰਧਿਤ ਥਾਂ ਵੇਖਾਂਗੇ, ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਬੀਰ-ਬਾਣੀ ਦੀ ਪ੍ਰਮਾਣਿਕਤਾ ਬਾਰੇ ਕੋਈ ਕਿੰਤੂ ਨਹੀਂ, ਪਰ ਕੀ ਕਬੀਰ ਜੀ ਦੀ ਸਿਰਫ਼ ਇਹੋ ਬਾਣੀ ਹੈ ? ਹੋਰ ਮਿਲਦੇ ਸੰਗ੍ਰਹਿਆਂ ਦੇ ਆਧਾਰ-ਸਰੋਤਾਂ ਤੇ ਸੰਪਾਦਨਾ ਦੀ ਪ੍ਰਮਾਣਿਕਤਾ ਨੂੰ ਪ੍ਰਾਪਤ ਕੁਝ ਮੁੱਖ ਗਵਾਹੀਆਂ ਦੇ ਆਧਾਰ ਉੱਤੇ, ਗੁਰਬਾਣੀ ਦਾ ਹਿੱਸਾ ਬਣੀ ਕਬੀਰ-ਬਾਣੀ ਦੇ ਪ੍ਰਸੰਗ ਵਿਚ ਪਰਖਣਾ, ਸਾਡੇ ਵਿਚਾਰਾਧੀਨ ਵਿਸ਼ੇ ਦਾ ਕੇਂਦਰੀ ਬਿੰਦੂ ਹੈ।

ਭਗਤ ਕਬੀਰ ਜੀ ਨੇ ਕੁੱਲ ਕਿੰਨੀ ਬਾਣੀ ਉਚਰੀ/ਰਚੀ ? ਉਸ ਵਿਚੋਂ ਪ੍ਰਮਾਣਿਕ ਕਿਹੜੀ ਹੈ ? ਆਦਿ ਬਾਰੇ ਦੋ ਟੁਕ ਫੈਸਲਾ ਕਰਨਾ ਕਠਿਨ ਕਾਰਜ ਹੈ। ਕਬੀਰ-ਬਾਣੀ ਹੱਥ-ਲਿਖਤਾਂ ਵਿਚ ਵਿਕਲੋਤਰੇ ਗੁਟਕਿਆਂ, ਫੁਟਕਲ ਹਿੱਸਿਆਂ ਤੋਂ ਲੈ ਕੇ ਵੱਡੇ ਸੰਗ੍ਰਹਿਆਂ ਤੱਕ, ਪ੍ਰਕਾਸ਼ਿਤ/ਸੰਪਾਦਿਤ ਰੂਪ ਵਿਚ ਮਿਲਦੀ ਹੈ। ਜਿੰਨੀਆਂ ਵੀ ਸੂਚੀਆਂ ਤੇ ਸੰਗ੍ਰਹਿ ਪ੍ਰਾਪਤ ਹਨ, ਉਨ੍ਹਾਂ ਵਿਚ ਇਕਸਾਰਤਾ ਦੀ ਕਮੀ ਹੈ, ਸੂਚੀਆਂ ਜਾਂ ਸੰਗ੍ਰਹਿਆਂ ਦੇ ਆਧਾਰ-ਸਰੋਤ ਵੀ ਪ੍ਰਪੱਕਤਾ ਨਹੀਂ। ਬਹੁਤ ਕੁਝ ਅਤੀਤ ਦੀ ਝੋਲੀ ਪੈ ਚੁੱਕਿਆ ਹੈ। ਇਸ ਸਭ ਕਾਸੇ ਦੇ ਪ੍ਰਸੰਗ ਵਿਚ ਕਬੀਰ-ਰਚਨਾਵਾਂ ਦੀਆਂ ਦੋ ਪ੍ਰਮੁੱਖ ਵੰਨਗੀਆਂ ਪ੍ਰਾਪਤ ਹਨ :

- ਮੌਖਿਕ
- ਲਿਖਤੀ

ਮੌਖਿਕ ਪਰੰਪਰਾ ਅਧੀਨ ਸੰਕਲਿਤ/ਸੰਪਾਦਿਤ ਹੋਏ ਕੁਝ ਸੰਗ੍ਰਹਿਆਂ ਪਿੱਛੇ ਚੇਤਨ/ਅਵਚੇਤਨ ਬੁਨਿਆਦੀ ਤਰਕ, ਜੋ ਕਬੀਰ-ਪੰਥ ਵੱਲੋਂ ਸਿਰਜਿਆ ਗਿਆ ਹੈ, ਇਹ ਕੰਮ ਕਰਦਾ ਹੈ ਕਿ ਕਬੀਰ ਜੀ ਨਿਰ-ਅੱਖਰ ਸਨ,[1] ਉਨ੍ਹਾਂ ਮੌਖਿਕ ਉਪਦੇਸ਼ ਹੀ ਕੀਤੇ, ਲਿਖਿਆ ਤਾਂ ਉਨ੍ਹਾਂ ਦੇ ਸਿੱਖ-ਸੇਵਕਾਂ ਨੇ ਸੀ। ਇਹ ਉਪਦੇਸ਼ ਕਿੰਨੇ ਕੁ ਸਨ ? ਅਨੁਯਾਈ-ਵਿਸ਼ਵਾਸ ਅਨੁਸਾਰ "ਸਦਗੁਰੂ ਕੀ ਬਾਣੀਆਂ ਦਾ ਕਿਤੇ ਅੰਤ ਨਹੀਂ ਹੈ।" ਇਸ ਵਿਸ਼ਵਾਸ਼ ਦੇ ਆਧਾਰ 'ਤੇ ਭਾਵੇਂ ਕੋਈ ਪ੍ਰਮਾਣਿਕ ਸਿੱਟਾ ਕੱਢਣਾ ਸਹਿਲ ਨਹੀਂ, ਪਰ ਇਹ ਤਥ ਸਪੱਸ਼ਟ ਹੈ ਕਿ ਉਨ੍ਹਾਂ (ਭਗਤ ਕਬੀਰ) ਦੀਆਂ ਬਾਣੀਆਂ ਦੀ 'ਗਿਣਤੀ' ਹੁਣ ਅਤੀਤ ਦੀ ਝੋਲੀ ਵਿਚ ਪਾਈ ਹੈ।

ਕਬੀਰ-ਰਚਨਾਵਾਂ ਦੀ ਮੌਖਿਕ ਪਰੰਪਰਾ ਦੀ ਸਾਂਭ-ਸੰਭਾਲ ਦੇ ਅਨੇਕ-ਮੁਖ ਯਤਨਾਂ ਵਿਚੋਂ ਸਭ ਤੋਂ ਜ਼ਿਕਰਯੋਗ, ਮਿਹਨਤ ਭਰਪੂਰ ਤੇ ਵਡੇਰਾ ਕਾਰਜ ਆਚਾਰੀਆ ਸ੍ਰੀ ਕਸ਼ਿਤੀਮੋਹਨ ਸੈਨ ਜੀ ਨੇ ਕੀਤਾ ਹੈ। ਇਨ੍ਹਾਂ ਭਾਰਤ ਭਰ (ਖਾਸਕਰ ਦੱਖਣੀ ਇਲਾਕੇ) ਵਿਚੋਂ ਅਨੇਕਾਂ ਸਾਧੂਆਂ ਦੇ ਮੌਖਿਕ ਕੰਠਾਗਤ ਬਚਨਾਂ, ਡੇਰਿਆਂ ਦੇ ਪੁਰਾਣੇ ਖਰੜਿਆਂ, ਪਰੰਪਰਾਵਾਂ ਤੇ ਹੋਰ ਸੰਭਵ ਹਦ ਤੱਕ ਲਿਖਤੀ ਆਦਿ ਸਮੱਗਰੀ ਨੂੰ, ਸ੍ਰੀ ਰਵਿੰਦਰ ਨਾਥ ਟੈਗੋਰ ਜੀ ਦੀ ਪ੍ਰੇਰਨਾ ਨਾਲ, ਮੂਲ ਨਾਗਰੀ ਤੇ ਬੰਗਲਾ ਵਿਚ, ਚਾਰ ਜਿਲਦਾਂ ਰਾਹੀਂ ਸੰਗ੍ਰਹਿਤ ਕਰਕੇ *ਕਬੀਰ ਕੇ ਪਦ* ਸਿਰਲੇਖ ਹੇਠ 1910-11 ਵਿਚ ਸ਼ਾਂਤੀਨਿਕੇਤਨ ਤੋਂ ਪ੍ਰਕਾਸ਼ਿਤ ਕੀਤਾ।

ਉਕਤ ਸੰਗ੍ਰਹਿ ਵਿਚ ਘਾਲੀ ਗਈ ਘਾਲ ਤਾਂ ਸਪੱਸ਼ਟ ਤੇ ਸਤਿਕਾਰਯੋਗ ਹੈ, ਜਿਸਦੀ ਬਦੌਲਤ ਕਬੀਰ-ਅਧਿਐਨ ਦੇ ਅਨੇਕ ਦਰਵਾਜ਼ੇ ਖੁੱਲ੍ਹੇ, ਪਰ ਇਸ ਨਾਲ ਰਚਨਾਵਾਂ ਦੀ ਪ੍ਰਮਾਣਿਕਤਾ ਦਾ ਸਵਾਲ ਹੱਲ ਨਹੀਂ ਹੋਇਆ, ਕਿਉਂਕਿ ਅਨੇਕਾਂ ਭਿੰਨਤਾਵਾਂ ਸਹਿਤ ਥਾਂ-ਥਾਂ ਤੋਂ ਇਕੱਤਰ ਕੀਤੀ ਸਮੱਗਰੀ ਦਾ ਮੌਖਿਕ ਆਧਾਰ[2] ਹੀ ਇਸ ਦੀ ਪ੍ਰਮਾਣਿਕਤਾ ਦੀ ਸਭ ਤੋਂ ਵੱਡੀ ਅੜਚਨ ਹੈ। ਪਹਿਲਾਂ ਕੀਤੇ ਸੰਕੇਤ ਅਨੁਸਾਰ ਇਸ ਸੰਗ੍ਰਹਿ ਦੀ ਮਹਾਨਤਾ ਦਾ ਸਿਰਫ਼ ਇਕ, ਪਰ ਅਹਿਮ ਪਹਿਲੂ ਇਹੋ ਹੈ ਕਿ ਇਸ ਕਾਰਜ ਨਾਲ ਕਬੀਰ-ਰਚਨਾਵਾਂ ਦੀ ਪ੍ਰਮਾਣਿਕਤਾ ਦੀ ਭਾਲ ਤੇ ਕਬੀਰ-ਅਧਿਐਨ ਨੂੰ ਬਲ ਮਿਲਿਆ। ਐਨਾ ਹੀ ਨਹੀਂ, ਸਗੋਂ ਇਸੇ ਸੰਗ੍ਰਹਿ ਦੇ ਆਧਾਰ 'ਤੇ, ਕੁਝ ਚੋਣਵੇਂ 100-ਕੁ ਪਦਾਂ ਦੇ ਸ੍ਰੀ ਟੈਗੋਰ ਵੱਲੋਂ ਕੀਤੇ ਅੰਗਰੇਜ਼ੀ ਅਨੁਵਾਦ, ਜਿਸਦਾ ਸਿਰਲੇਖ *One Hundred Poems of Kabir*[3] ਸੀ ਅਤੇ ਜਿਸਦੀ ਭੂਮਿਕਾ ਤੇ ਅਨੁਵਾਦੀ-ਸਹਾਇਤਾ ਪ੍ਰਸਿੱਧ ਰਹੱਸਵਾਦੀ Evelyn Underhill ਨੇ ਲਿਖੀ/ਕੀਤੀ, ਨਾਲ ਕਬੀਰ-ਅਧਿਐਨ ਦਾ ਘੇਰਾ ਵਿਸ਼ਵ-ਵਿਆਪੀ ਹੋ ਗਿਆ।[4] ਡਾ. ਹਜ਼ਾਰੀ ਪ੍ਰਸਾਦਿ ਦ੍ਵਿਵੇਦੀ ਜੀ ਨੇ *ਕਬੀਰ* ਪੁਸਤਕ ਦੀ ਅੰਤਿਕਾ 2 *ਕਬੀਰ-ਬਾਣੀ* ਵਿਚ ਹੋਰ ਸੰਗ੍ਰਹਿਆਂ ਦੇ (156) ਪਦਾਂ ਸਮੇਤ ਉਕਤ ਟੈਗੋਰ ਜੀ ਦੇ ਚੋਣਵੇਂ 100-ਕੁ ਪਦਾਂ ਦਾ ਹਿੰਦੀ ਮੂਲ ਦਿੱਤਾ ਹੈ।[5] ਇਸ ਤਰ੍ਹਾਂ ਆਚਾਰੀਆ ਸੈਨ ਜੀ ਦੁਆਰਾ ਸੰਕਲਿਤ ਕਬੀਰ ਪਦਾਂ ਵਿਚੋਂ 100-ਕੁ ਪਦਾਂ ਨੂੰ ਹੀ ਕੁਝ ਮਾਨਤਾ ਮਿਲੀ, ਭਾਵੇਂ ਪ੍ਰਮਾਣਿਕਤਾ ਪੱਖੋਂ ਉਨ੍ਹਾਂ ਬਾਰੇ ਵੀ ਕੋਈ ਇਕ ਰਾਇ ਪ੍ਰਾਪਤ ਨਹੀਂ।

ਕਬੀਰ ਸਾਹਿਬ ਦੀਆਂ ਰਚਨਾਵਾਂ/ਉਪਦੇਸ਼ਾਂ ਦਾ ਅਸਲ ਸੰਦਰਭ ਲਿਖਤੀ ਸਰੋਤਾਂ ਨਾਲ ਜੁੜਦਾ ਹੈ। ਕਬੀਰ ਜੀ ਦੀਆਂ ਰਚਨਾਵਾਂ ਦੇ ਕਈ ਲਿਖਤੀ ਪਾਠ/ਸਰੋਤ ਪ੍ਰਾਪਤ ਹਨ, ਜਿਨ੍ਹਾਂ ਵਿਚੋਂ ਵਿਦਵਾਨਾਂ ਦੁਆਰਾ ਤਿੰਨ ਪਰੰਪਰਾਵਾਂ ਨੂੰ ਹੀ ਮੁੱਖ ਤੌਰ ਅਧਿਐਨ ਹੇਠ ਕੀਤਾ ਗਿਆ ਹੈ। ਇਹ ਹਨ :

- ਰਾਜਸਥਾਨੀ ਪਾਠ-ਪਰੰਪਰਾ (the western tradition)
- ਪੂਰਬੀ ਪਾਠ-ਪਰੰਪਰਾ (the eastern tradition) ਅਤੇ
- ਪੰਜਾਬੀ ਪਾਠ-ਪਰੰਪਰਾ (the Punjabi tradition)
- ਪੰਜਾਬੀ ਪਾਠ-ਪਰੰਪਰਾ (the Punjabi tradition)

### ਰਾਜਸਥਾਨੀ ਪਾਠ-ਪਰੰਪਰਾ

ਦਾਦੂ ਪੰਥੀਆਂ ਦੇ ਸੰਗ੍ਰਹਿਆਂ/ਸੰਕਲਨਾਂ ਦੇ ਆਧਾਰ ਉੱਤੇ ਤਿਆਰ ਕੀਤੇ ਪਾਠ ਰਾਜਸਥਾਨੀ ਪਾਠ-ਪਰੰਪਰਾ ਵਿਚ ਆਉਂਦੇ ਹਨ। ਇਸ ਪਰੰਪਰਾ ਦੇ ਆਧਾਰ ਉੱਤੇ ਤਿਆਰ ਕੀਤੇ ਦੋ-ਤਿੰਨ ਸੰਪਾਦਨਾ ਕਾਰਜ ਹੀ ਜ਼ਿਕਰਯੋਗ ਹਨ। ਪਹਿਲਾ ਕਾਰਜ ਬਾਬੂ (ਪੰਡਿਤ) ਸ਼ਿਆਮ ਸੁੰਦਰਦਾਸ ਨੇ *ਕਬੀਰ ਗ੍ਰੰਥਾਵਲੀ* ਸਿਰਲੇਖ ਹੇਠ 1928 ਵਿਚ ਕਾਸ਼ੀ ਨਾਗਰੀ ਪ੍ਰਚਾਰਣੀ ਸਭਾ ਦੁਆਰਾ ਪ੍ਰਕਾਸ਼ਿਤ ਕੀਤਾ। ਰਾਜਸਥਾਨੀ ਪਾਠ-ਪਰੰਪਰਾ ਵਿਚ ਕਾਫ਼ੀ ਮਾਨਤਾ ਪ੍ਰਾਪਤ ਇਸ ਸੰਗ੍ਰਹਿਤ/ਸੰਪਾਦਿਤ *ਗ੍ਰੰਥਾਵਲੀ* ਦੇ ਦੋ ਆਧਾਰ ਖਰੜੇ ਕ੍ਰਮਵਾਰ 1561 (1509) ਤੇ 1881 ਬਿ. (1824 ਈ.) ਹਨ। ਬਾਬੂ ਸ਼ਿਆਮ ਜੀ ਦੁਆਰਾ ਆਧਾਰਿਤ 1561 (1504) ਦੇ ਖਰੜੇ ਬਾਰੇ ਵਿਦਵਾਨਾਂ[6] ਵਿਚ ਸੰਦੇਹ ਹੈ। ਵਿਚਾਰਾਧੀਨ ਪ੍ਰਤੀ ਦੇ ਅੰਤ ਉੱਤੇ ਜੋ

ਸੰਮਤ 1561 ਬਿਕਰਮੀ ਲਿਖਿਆ ਮਿਲਦਾ ਹੈ, ਉਹ ਪਿਛੋਂ ਘੜਿਆ ਗਿਆ ਹੈ, ਕਿਉਂਕਿ :

(ੳ) ਸੰਮਤ ਵਾਲੀ ਪੰਕਤੀ ਮੂਲ ਨਾਲੋਂ ਗਾੜ੍ਹੀ (bold) ਸਿਆਹੀ ਵਿਚ ਹੈ,

(ਅ) ਮੂਲ-ਪਾਠ ਨਾਲੋਂ ਅਖਰ-ਲਿਖਾਵਟ ਤੇ ਲੇਖਣੀ ਵਿਚ ਭਿੰਨਤਾ ਹੈ,

(ੲ) ਮੂਲ ਨਾਲੋਂ 'ਯ/ਵ; दोष/दोश; सम्पूरण/सम्पूरण' ਆਦਿ ਸ਼ਬਦ-ਜੋੜ/ਰੂਪ ਦੀ ਭਿੰਨਤਾ ਪ੍ਰਮਾਣਿਕਤਾ ਉੱਤੇ ਪ੍ਰਸ਼ਨ-ਚਿੰਨ੍ਹ ਹਨ।

ਉਕਤ ਬਿਨ੍ਹਾਂ 1509 ਈ. ਦਾ ਖਰੜਾ ਸਧਾਰਨ ਦਿਖ ਵਿਚ ਪੁਰਾਤਨ ਨਹੀਂ ਦਿਸਦਾ। ਖਰੜੇ ਵਿਚ ਹੋਰ ਭਾਸ਼ਾਈ (ਪੰਜਾਬੀ, ਫ਼ਾਰਸੀ, ਅਰਬੀ...) ਸ਼ਬਦਾਵਲੀ, ਹੋਰ ਨਾਵਾਂ ਦੀ ਪ੍ਰਾਪਤੀ, ਉਲਟ ਬਾਂਸੀਆਂ ਦੀ ਬਹੁਲਤਾ ਆਦਿ ਦੇ ਨਾਲ-ਨਾਲ ਬਾਬੂ ਸ਼ਿਆਮ ਸੁੰਦਰ ਜੀ ਵੱਲੋਂ ਦੂਸਰਾ ਵਰਤਿਆ ਆਧਾਰ ਖਰੜਾ 1824 ਈ. ਵਾਲਾ, ਵਿਚਾਰਾਧੀਨ ਖਰੜੇ (1509) ਨਾਲੋਂ ਕੋਈ ਬੁਨਿਆਦੀ ਭਿੰਨਤਾ ਨਹੀਂ ਰੱਖਦਾ। ਸੋ ਕੁਲ ਮਿਲਾ ਕੇ ਪੰਡਿਤ ਸ਼ਿਆਮ ਜੀ ਦੁਆਰਾ ਸੰਪਾਦਿਤ ਕਬੀਰ-ਰਚਨਾ ਨੂੰ ਪ੍ਰਮਾਣਿਕ ਨਹੀਂ ਕਿਹਾ ਜਾ ਸਕਦਾ, ਭਾਵੇਂ ਕਿ ਇਸ ਸੰਪਾਦਨਾ ਨਾਲ ਕਬੀਰ-ਅਧਿਐਨ ਦੇ ਕਈ ਅਧਿਆਇ (ਵਿਚਾਰਧਾਰਾ, ਭਾਸ਼ਾਈ ਚਿੰਤਨ ਆਦਿ) ਖੁੱਲੇ।

ਇਥੇ ਜ਼ਿਕਰਯੋਗ ਹੈ ਕਿ ਇਸ ਸੰਪਾਦਨਾ ਕਾਰਜ ਵਿਚ 'ਬੀਜਕ ਪਰੰਪਰਾ' ਨੂੰ ਬਹੁਤੀ ਮਾਨਤਾ ਨਹੀਂ ਦਿੱਤੀ ਗਈ ਤੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਬੀਰ-ਬਾਣੀ ਨੂੰ ਜਿਥੇ ਥੋੜ੍ਹਾ-ਬਹੁਤ ਆਧਾਰ-ਸਰੋਤ ਵਜੋਂ ਵਰਤਿਆ ਗਿਆ ਹੈ, ਉਥੇ ਅੰਤਿਕਾ ਵਿਚ ਗੁਰੂ ਗ੍ਰੰਥ ਸਾਹਿਬ ਵਿਚੋਂ ਉਹ ਕਬੀਰ-ਬਾਣੀ ਸ਼ਾਮਿਲ ਕਰ ਦਿੱਤੀ ਗਈ ਹੈ, ਜਿਹੜੀ ਵਿਚਾਰਧੀਨ ਆਧਾਰ-ਸਰੋਤਾਂ ਵਿਚ ਨਹੀਂ ਜਾਂ ਭਿੰਨਤਾ ਵਾਲੀ ਹੈ। ਇਸ ਸੰਗ੍ਰਹਿ/ਸੰਪਾਦਨਾ ਵਿਚ 809 ਸਾਖੀਆਂ (ਸਲੋਕ), 400 ਪਦ ਅਤੇ 7 ਰਮੈਣੀਆਂ (ਲਗਪਗ) ਹਨ। ਸਾਖੀਆਂ ਨੂੰ ਅੰਗਾਂ (ਪ੍ਰਸੰਗਾਂ) ਵਿਚ ਨਾਮਕਰਨ ਕਰਕੇ ਵੰਡਿਆ ਗਿਆ ਹੈ। ਇਸ *ਗ੍ਰੰਥਾਵਲੀ* ਦੇ ਕਈ ਟੀਕੇ ਉਪਲੱਬਧ ਹੁੰਦੇ ਹਨ।[7]

ਰਾਜਸਥਾਨੀ ਪਾਠ-ਪਰੰਪਰਾ ਦਾ ਦੂਸਰਾ ਮਹੱਤਵਪੂਰਨ ਸੰਪਾਦਿਤ ਕਾਰਜ ਡਾ. ਪਾਰਸਨਾਥ ਤਿਵਾੜੀ ਜੀ ਦਾ ਹੈ। ਡਾ. ਤਿਵਾੜੀ ਜੀ ਨੇ ਪ੍ਰਯਾਗ ਯੂਨੀਵਰਸਿਟੀ ਤੋਂ *ਕਬੀਰ ਨਿਰਦੇਸ਼ਨਾ* ਥੱਲੇ ਕੀਤਾ ਉਪਾਧੀ ਸਾਪੇਖ ਕਾਰਜ, ਬਾਅਦ ਵਿਚ (ਵਾਧਿਆਂ ਸਹਿਤ) *ਕਬੀਰ ਗ੍ਰੰਥਾਵਲੀ* ਸਿਰਲੇਖ ਹੇਠ 1961 ਵਿਚ ਪ੍ਰਕਾਸ਼ਿਤ ਕੀਤਾ।

ਉਪਰੋਕਤ ਅਤਿਅੰਤ ਮਿਹਨਤ ਭਰਪੂਰ ਕਾਰਜ ਦੀ ਭੂਮਿਕਾ ਵਿਚ ਵਿਸਤਾਰ ਸਹਿਤ ਕਬੀਰ ਜੀ ਦੇ ਸਮੇਂ, ਜੀਵਨ ਆਦਿ ਵਿਚਾਰਨ ਤੋਂ ਬਿਨ੍ਹਾਂ ਉਨ੍ਹਾਂ ਦੀਆਂ ਰਚਨਾਵਾਂ ਦੀ ਪ੍ਰਮਾਣਿਕਤਾ, ਹੱਥ-ਲਿਖਤਾਂ, ਭਾਸ਼ਾ, ਵਿਚਾਰਧਾਰਾ ਆਦਿ ਬਾਰੇ ਚਰਚਾ ਕੀਤੀ ਗਈ। ਡਾ. ਤਿਵਾੜੀ ਜੀ ਨੇ ਅਨੇਕਾਂ ਹੱਥ-ਲਿਖਤਾਂ ਦੀ ਪੁਣ-ਛਾਣ ਕਰਕੇ 17 ਪ੍ਰਤੀਆਂ ਤੇ ਲਿਖਤਾਂ, ਜਿਨ੍ਹਾਂ ਵਿਚੋਂ 5 ਦਾਦੂ ਪੰਥ ਦੀਆਂ, 1 ਨਿਰੰਜਨੀ ਸ਼ਾਖਾ, 2 ਬੀਜਕ, 1 ਸਰਵੰਗੀ ਆਦਿ ਬਿਨ੍ਹਾਂ ਆਚਾਰੀਆ ਸੇਨ ਤੇ ਗੁਰੂ ਗ੍ਰੰਥ ਸਾਹਿਬ ਵਿਚਲੀ ਭਗਤ ਕਬੀਰ-ਬਾਣੀ ਆਦਿ ਨੂੰ ਆਧਾਰ ਬਣਾਇਆ। ਦੋ ਭਾਗਾਂ ਵਿਚ ਅਲਾਹਾਬਾਦ ਤੋਂ ਪ੍ਰਕਾਸ਼ਿਤ ਇਸ ਸੰਪਾਦਨਾ ਵਿਚ ਦਾਦੂ ਪੰਥ ਦੀਆਂ 'ਪੰਚਬਾਣੀ'[8] ਤੇ 'ਗੁਣ ਗੰਜਨਾਮਾ'[9] ਆਦਿ ਸਰੋਤਾਂ ਨੂੰ ਹੀ ਅਧਿਕ ਮਹੱਤਵ ਦਿੱਤਾ ਗਿਆ ਹੈ। ਇਨ੍ਹਾਂ ਸੰਗ੍ਰਹਿਆਂ ਵਿਚ ਕਬੀਰ ਸਾਹਿਬ ਦੇ ਪ੍ਰਾਪਤ 1600 ਪਦ, 1500 ਸਾਖੀਆਂ, 134 ਰਮੈਣੀਆਂ ਆਦਿ ਪ੍ਰਾਪਤ ਹਨ, ਜਿਨ੍ਹਾਂ ਵਿਚੋਂ 200 ਪਦਾਂ, 785 ਸਾਖੀਆਂ, 21 ਰਮੈਣੀਆਂ ਆਦਿ ਨੂੰ ਪ੍ਰਮਾਣਿਕ ਮੰਨ ਕੇ ਸੰਪਾਦਿਤ ਕੀਤਾ ਗਿਆ।

ਡਾ. ਤਿਵਾੜੀ ਵੱਲੋਂ ਵਰਤੇ ਗਏ ਮੁੱਖ ਆਧਾਰ ਖਰੜੇ ਕ੍ਰਮਵਾਰ 1684 ਅਤੇ 1715 ਈ. ਦੇ ਹਨ। ਡਾ. Winand M. Callewaert[10] ਦੀ ਖੋਜ ਰਾਹੀਂ ਹੋਰ ਪੁਰਾਣੇ ਤੇ ਸਰਵੰਗੀ ਦੇ ਨਵੇਂ ਸੰਗ੍ਰਹਿ (ਜਿਵੇਂ ਗੋਪਾਲਦਾਸ ਦੀ 1627 ਵਿਚ ਸੰਗ੍ਰਹਿਤ ਸਰਵੰਗੀ) ਸਾਹਮਣੇ ਆਉਣ ਨਾਲ ਡਾ. ਤਿਵਾੜੀ ਦੇ ਸੰਪਾਦਨਾ ਕਾਰਜ ਦੀ ਹੁਣ ਉਹ ਮਹੱਤਤਾ ਕਾਇਮ ਨਹੀਂ ਰਹੀ। ਇਥੇ ਇਹ ਵੀ ਜ਼ਿਕਰਯੋਗ ਹੈ ਕਿ

ਡਾ. ਮਾਤਾ ਪ੍ਰਸਾਦਿ ਗੁਪਤ, ਜੋ ਡਾ. ਤਿਵਾੜੀ ਦੇ ਕਾਰਜ ਦੇ ਨਿਰਦੇਸ਼ਕ ਸਨ, ਡਾ. ਤਿਵਾੜੀ ਦੇ ਸੰਪਾਦਨਾ ਕਾਰਜ ਤੋਂ ਬਹੁਤੇ ਖ਼ੁਸ਼ ਨਹੀਂ ਸਨ। ਉਨ੍ਹਾਂ ਖ਼ੁਦ *ਕਬੀਰ ਗ੍ਰੰਥਾਵਲੀ*[11] ਸਿਰਲੇਖ ਹੇਠ ਕਬੀਰ ਰਚਨਾਵਾਂ ਦੀ, 1762 ਈ. ਦੀ ਇਕ ਪ੍ਰਤੀ ਤੇ ਪੰਡਿਤ ਸ਼ਿਆਮ ਸੁੰਦਰ ਦਾਸ ਦੁਆਰਾ ਸੰਪਾਦਿਤ, ਪਿਛੇ ਵਰਣਿਤ, ਕਾਰਜ ਦੇ ਆਧਾਰ 'ਤੇ ਸੰਪਾਦਨਾ ਕੀਤੀ। ਇਸ ਵਿਚ ਡਾ. ਗੁਪਤ ਨੇ ਡਾ. ਤਿਵਾੜੀ-ਸੰਪਾਦਨਾ ਦੇ ਆਧਾਰਾਂ ਦੀ ਗੰਭੀਰ ਪਰਖ ਕੀਤੀ ਤੇ ਸੁਝਾਅ ਵੀ ਪੇਸ਼ ਕੀਤੇ। ਐਨਾ ਕੁਝ ਹੋਣ ਦੇ ਬਾਵਜੂਦ ਇਸ ਸੰਪਾਦਨਾ-ਕਾਰਜ ਨੂੰ 'ਪ੍ਰਮਾਣਿਕਤਾ' ਦੀ ਮਾਨਤਾ ਨਹੀਂ ਮਿਲੀ।

ਜਿਵੇਂ ਪਹਿਲਾਂ ਸੰਕੇਤ ਕੀਤਾ ਜਾ ਚੁੱਕਿਆ ਹੈ ਕਿ ਰਾਜਸਥਾਨੀ ਪਾਠ-ਪਰੰਪਰਾ ਦਾ ਆਧਾਰ ਦਾਦੂ ਪੰਥੀ ਸੰਗ੍ਰਹਿ ਹਨ। ਦਾਦੂ ਪੰਥ ਦੀਆਂ ਲਿਖਤਾਂ ਦਾ ਸਮਾਂ (ਖ਼ਾਸਕਰ ਪ੍ਰਮੁੱਖ ਲੇਖਕ/ਸੰਗ੍ਰਹਿਕ ਰਜਬ ਦੀਆਂ ਲਿਖਤਾਂ ਦਾ) 17ਵੀਂ ਸਦੀ ਹੈ, ਉਦਾਹਰਨ ਵਜੋਂ ਡਾ. ਇਰਾਕੀ ਦੁਆਰਾ ਕੀਤੀ ਸੰਪਾਦਨਾ ਦਾ ਉਪ-ਸਿਰਲੇਖ *The Sarbangi of Rajjab Das (A Dadupanthi Source of 17th Century)* ਹੀ ਇਧਰ ਇਸ਼ਾਰਾ ਕਰ ਦਿੰਦਾ ਹੈ।[12] ਰਾਜਸਥਾਨ ਦੀ ਇਸ ਮਹੱਤਵਪੂਰਨ (ਦਾਦੂ ਪੰਥੀ) ਪਰੰਪਰਾ ਦਾ ਪੁਰਾਣਾ ਤੋਂ ਪੁਰਾਣਾ ਸਰੋਤ ਵੀ 16ਵੀਂ ਸਦੀ ਦੇ ਮੱਧ ਤੱਕ ਹੀ ਪਹੁੰਚਦਾ ਹੈ।[13] ਸੋ ਦਾਦੂ ਪੰਥੀਆਂ ਦੇ ਸਰੋਤਾਂ ਆਧਾਰਤ ਕੀਤੇ ਕਬੀਰ-ਰਚਨਾ ਦੇ ਸੰਗ੍ਰਹਿ ਕਬੀਰ ਸਾਹਿਬ ਸਮਕਾਲੀ ਨਹੀਂ ਹਨ ਅਤੇ ਜਿਵੇਂ ਕਿ ਅਸੀਂ ਅੱਗੇ ਵੇਖਾਂਗੇ ਇਨ੍ਹਾਂ ਸੰਗ੍ਰਹਿਆਂ ਉੱਤੇ ਸਥਾਨਕ ਰੰਗ ਦੇ ਭਾਸ਼ਾਈ ਪ੍ਰਭਾਵ ਬਹੁਤ ਜ਼ਿਆਦਾ ਪਏ ਹੋਏ ਹਨ।

### ਪੂਰਬੀ ਪਾਠ ਪਰੰਪਰਾ

ਕਬੀਰ-ਰਚਨਾਵਾਂ ਦੀ ਇਹ ਕਾਫ਼ੀ ਸਥਿਰ ਪਰੰਪਰਾ ਹੈ, ਜਿਸ ਦਾ ਮੁੱਖ ਆਧਾਰ ਇਸ ਪਰੰਪਰਾ ਦਾ ਸੰਬੰਧ ਕਬੀਰ ਪੰਥ ਨਾਲ ਹੋਣਾ ਹੈ। ਇਸ ਪਰੰਪਰਾ ਦਾ ਸਤਿਕਾਰਤ ਗ੍ਰੰਥ *ਬੀਜਕ (ਕਬੀਰ ਬੀਜਕ)* ਹੈ। ਕਬੀਰ ਪੰਥ ਦੀ ਮਾਨਤਾ ਅਨੁਸਾਰ ਇਹ ਗ੍ਰੰਥ ਕਬੀਰ ਜੀ ਦੇ ਸਮਕਾਲ ਵਿਚ ਹੀ, ਉਨ੍ਹਾਂ ਦੇ ਕਿਸੇ ਧਰਮਦਾਸ ਨਾਂ ਦੇ ਸ਼ਿਸ਼ ਨੇ 1464 ਈ. ਵਿਚ ਇਸ ਨੂੰ ਤਿਆਰ ਕਰ ਦਿੱਤਾ ਸੀ। ਇਸ ਪਰੰਪਰਾ ਨੂੰ ਪ੍ਰਮਾਣਿਕ ਮੰਨਣ ਵਿਚ ਭਾਰੀ ਔਖਿਆਈਆਂ ਹਨ। ਬੀਜਕ ਦੇ ਅਨੇਕਾਂ ਸੰਸਕਰਣ, ਸੰਪਾਦਨ, ਟੀਕੇ ਆਦਿ ਪ੍ਰਾਪਤ ਹੁੰਦੇ ਹਨ।[14] ਡਾ. ਤਿਵਾੜੀ ਨੇ ਕਬੀਰ ਬੀਜਕ ਦੇ 32 ਸੰਸਕਰਣਾਂ ਦਾ ਜ਼ਿਕਰ ਕੀਤਾ ਹੈ।[15] ਬਰਬੰਕੀ (ਕਬੀਰ ਚੌਰਾ/ਮਠ) ਦਾ ਬਨਾਰਸ ਸੰਸਕਰਣ, ਫਤੂਹਾ ਸੰਸਕਰਣ ਤੇ ਭਗਤਾਹੀ ਬੀਜਕ ਤਾਂ ਤਿੰਨ ਵਿਭਿੰਨ ਸੰਸਕਰਣ ਆਮ ਵਿਖਿਆਤ ਹਨ।

ਸੰਪਾਦਨਾ ਦੇ ਖੇਤਰ[16] ਵਿਚ ਹੋਏ ਕਈ ਜ਼ਿਕਰਯੋਗ ਕਾਰਜਾਂ ਵਿਚ ਹੁਣ ਤੱਕ ਦਾ ਮਿਹਨਤ ਭਰਪੂਰ ਤੇ ਵਿਗਿਆਨਕ ਸੰਪਾਦਨ ਡਾ. ਸੁਕਦੇਵ ਸਿੰਘ ਦਾ ਹੈ। ਇਨ੍ਹਾਂ ਨੇ ਲਗਪਗ 40 ਸੰਸਕਰਣਾਂ ਦੀ ਵਿਸਤ੍ਰਿਤ ਜਾਂਚ-ਪੜਤਾਲ ਕਰਕੇ *ਕਬੀਰ ਬੀਜਕ* ਦਾ ਸੰਪਾਦਨ ਕੀਤਾ ਹੈ।[17] ਡਾ. ਸੁਕਦੇਵ ਜੀ ਨੇ 84 ਰਮੈਨੀਆਂ, 115 ਸਬਦ, 353 ਸਾਖੀਆਂ ਅਤੇ ਕੁਝ ਹੋਰ ਫੁਟਕਲ (12 ਕਹਰੇ, 12 ਬਸੰਤ ਆਦਿ) ਰਚਨਾਵਾਂ ਨੂੰ ਪ੍ਰਮਾਣਿਕ ਮੰਨ ਕੇ ਸੰਪਾਦਤ ਕੀਤਾ ਹੈ। ਭਾਵੇਂ ਡਾ. ਸੁਕਦੇਵ ਦਾ ਕੰਮ ਵਿਗਿਆਨਕ ਦ੍ਰਿਸ਼ਟੀ ਤੋਂ ਪ੍ਰਥਮ ਤੇ ਮਿਹਨਤ ਭਰਪੂਰ ਹੈ, ਪਰ ਇਸ ਵਿਚ ਦਾਨਾਪੁਰ, ਫਤੂਹਾ ਅਤੇ ਭਗਤਾਹੀ ਸੰਗ੍ਰਹਿਆਂ ਨੂੰ ਹੀ ਮਾਨਤਾ ਦਿੱਤੀ ਗਈ ਹੈ। ਜਿਸ ਲਿਖਤ ਨੂੰ ਆਧਾਰ ਬਣਾਇਆ ਗਿਆ ਹੈ, ਉਹ 1805 ਈ. ਦੀ ਲਿਖਤ ਹੈ। ਜਿਵੇਂ ਕਿ ਡਾ. ਵਜ਼ੀਰ ਮੁਹੰਮਦ ਨੇ ਲਿਖਿਆ ਹੈ ਕਿ "ਅਨੇਕ ਪ੍ਰਕਾਰ ਦੇ ਬੀਜਕ ਗ੍ਰੰਥ, ਜੋ ਪ੍ਰਾਪਤ ਹੁੰਦੇ ਹਨ"[18] ਉਨ੍ਹਾਂ ਨੂੰ ਕਿਥੇ ਰੱਖਿਆ ਜਾਵੇ? ਦਿਲਚਸਪ ਪਹਿਲੂ ਇਹ ਵੀ ਹੈ ਕਿ ਭਾਵੇਂ ਡਾ. ਸੁਕਦੇਵ ਖ਼ੁਦ ਇਸ (ਬੀਜਕ) ਨੂੰ ਪ੍ਰਮਾਣਿਕ ਤੇ ਪ੍ਰਾਚੀਨ ਮੰਨਦੇ ਹਨ, ਪਰ ਇਨ੍ਹਾਂ ਦੀ ਅਗਵਾਈ ਵਿਚ ਸਹਾਇਕ ਵਜੋਂ *ਕਬੀਰ ਬੀਜਕ* ਦਾ ਅੰਗਰੇਜ਼ੀ ਅਨੁਵਾਦ ਕਰਨ ਵਾਲੀ LindaHess ਇਸ ਰਚਨਾ ਨੂੰ 17ਵੀਂ ਸਦੀ ਤੇ ਗੁਰੂ ਗ੍ਰੰਥ ਸਾਹਿਬ ਤੋਂ ਬਾਅਦ ਦੀ ਰਚਨਾ ਮੰਨਦੀ ਹੈ।[19] ਕਬੀਰ ਵਿਦਵਤਾ ਦਾ

ਵੱਡਾ ਹਿੱਸਾ ਜਿਵੇਂ Ahmad Shah, George A. Grierson, G.H. Westcott, F.E. Keay ਆਦਿ ਬੀਜਕ ਨੂੰ ਕਬੀਰ-ਸਿੱਖਿਆਵਾਂ ਦਾ ਅਹਿਮ ਹਿੱਸਾ/ਸਰੋਤ ਤਾਂ ਮੰਨਦੇ ਹਨ, ਪਰ ਮੂਲ ਗ੍ਰੰਥ ਨਹੀਂ।[20]

ਇਥੇ ਇਸ ਦੇ ਪਰੰਪਰਕ ਸਮੇਂ ਬਾਰੇ ਵੀ ਜ਼ਿਕਰ ਕਰਨਾ ਉਚਿਤ ਪ੍ਰਤੀਤ ਹੁੰਦਾ ਹੈ। ਪਹਿਲਾਂ ਕੀਤੇ ਇਸ਼ਾਰੇ ਮੁਤਾਬਿਕ ਕਬੀਰ ਪੰਥ ਦੀ ਮਾਨਤਾ ਅਨੁਸਾਰ ਇਹ 1464 ਈ. ਵਿਚ ਕਬੀਰ ਸਾਹਿਬ ਜੀ ਦੇ ਜਿਉਂਦੇ ਜੀਅ ਹੀ ਧਰਮਦਾਸ ਨਾਂ ਦੇ ਸ਼ਿਸ਼ ਨੇ ਤਿਆਰ ਕਰ ਲਿਆ ਸੀ। ਇਸ ਮਾਨਤਾ ਅਨੁਸਾਰ ਤਾਂ ਕਬੀਰ ਸਾਹਿਬ ਦੇ ਦੇਹਾਂਤ 1505 ਈ., ਜਿਵੇਂ ਕਿ ਵਧੇਰੇ ਮੰਨੀ ਗਈ ਤਾਰੀਖ ਹੈ,[21] ਤੋਂ ਇਹ ਗ੍ਰੰਥ ਕਈ ਸਾਲ ਪਹਿਲਾਂ ਹੀ ਤਿਆਰ ਹੋ ਗਿਆ ਸੀ। ਫਿਰ ਪਿਛਲੇ ਬਚੇ ਸਮੇਂ ਵਿਚ ਉਚਾਰੀ ਗਈ ਬਾਣੀ ਕਿੱਥੇ ਗਈ?

ਇਸ ਦੇ ਨਾਲ ਹੀ ਇਹ ਵੀ ਜ਼ਿਕਰਯੋਗ ਹੈ ਕਿ *ਅਨੁਰਾਗ ਸਾਗਰ* (ਪਿਆਰ ਦਾ ਸਮੁੰਦਰ) ਨਾਂ ਦੀ ਰਚਨਾ, ਜਿਹੜੀ ਕਬੀਰ ਜੀ ਦੇ ਉਕਤ ਸ਼ਿਸ਼ ਧਰਮਦਾਸ ਦੀ ਮੰਨੀ ਗਈ ਹੈ, ਅਸਲ ਵਿਚ ਭਾਸ਼ਾ ਦੀ ਦ੍ਰਿਸ਼ਟੀ ਤੋਂ 18ਵੀਂ ਸਦੀ ਦੀ ਸਿੱਧ ਹੁੰਦੀ ਹੈ।[22] ਡਾ. ਪਰਸ਼ੁਰਾਮ ਚਤੁਰਵੇਦੀ ਜੀ ਵੀ ਧਰਮਦਾਸ ਨੂੰ ਕਬੀਰ ਸਾਹਿਬ ਦਾ ਸ਼ਿਸ਼ ਮੰਨਣ ਵਿਚ ਸ਼ੱਕ ਰੱਖਦੇ ਹਨ।[23] ਕਬੀਰ ਸਾਹਿਤ-ਜਗਤ ਵਿਚ ਇਹ ਪਰੰਪਰਾ ਵੀ ਕਾਫ਼ੀ ਮਸ਼ਹੂਰ ਹੈ ਕਿ ਕਬੀਰ ਜੀ ਦੇ ਸਮਕਾਲ ਹੀ ਕਿਸੇ ਭਗਵਾਨ ਦਾਸ ਨਾਂ ਦੇ ਸ਼ਿਸ਼ ਨੇ *ਕਬੀਰ ਬੀਜਕ* ਦਾ 'ਅਪਹਰਣ'[24] ਕਰ ਲਿਆ ਸੀ। ਇਸੇ ਕਰਕੇ ਉਸ ਦਾ ਨਾਂ ਭਗੂ ਦਾਸ (ਭੱਜਣ ਵਾਲਾ) ਪੈ ਗਿਆ, ਜਿਸ ਦੇ ਨਾਂ 'ਤੇ ਬਾਅਦ ਵਿਚ ਕਬੀਰ-ਪੰਥ ਦੀ ਇਕ ਸ਼ਾਖਾ ਵੀ ਬਣੀ। *ਬੀਜਕ* ਵਿਚਲਾ ਸਾਖੀ ਸੰਦਰਭ ਵੀ ਰਮੈਣੀਆਂ ਨੂੰ ਪ੍ਰਮਾਣਿਕਤਾ ਪ੍ਰਦਾਨ ਕਰਨ ਲਈ ਆਇਆ/ਸ਼ਾਮਿਲ ਕੀਤਾ ਗਿਆ ਮੰਨਿਆ ਜਾਂਦਾ ਹੈ, ਭਾਵੇਂ ਇਨ੍ਹਾਂ ਦੀ ਸਿਧਾਂਤਕ ਮਹੱਤਤਾ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ। ਇਥੇ ਨਾਲ ਹੀ ਇਹ ਤੱਥ ਵੀ ਉਲੇਖ ਯੋਗ ਹੈ ਕਿ *ਕਬੀਰ ਬੀਜਕ*, ਜਿਸ ਕਬੀਰ-ਪੰਥ ਦਾ ਸਤਿਕਾਰਤ ਗ੍ਰੰਥ ਹੈ, ਉਸ 'ਪੰਥ' ਦੇ ਆਰੰਭ, ਵਿਕਾਸ ਜਾਂ ਨਿਸ਼ਚਿਤ ਕ੍ਰਮ ਬਾਰੇ ਕੋਈ ਵਸਤੂ-ਨਿਸ਼ਠ ਜਾਣਕਾਰੀ ਦੇਣੀ ਸੰਭਵ ਨਹੀਂ।[25] ਸੋ ਕੁਲ ਮਿਲਾ ਕੇ ਕਬੀਰ ਰਚਨਾਵਾਂ ਦੇ ਪੂਰਬੀ ਜਾਂ ਰਾਜਸਥਾਨੀ ਪਾਠ ਪੂਰਨ ਭਰੋਸੇਯੋਗ ਨਹੀਂ ਕਹੇ ਜਾ ਸਕਦੇ, ਭਾਵੇਂ ਇਨ੍ਹਾਂ ਦੀ ਸਭਿਆਚਾਰਕ ਤੇ ਇਤਿਹਾਸਕ ਸਰੋਤ ਵਜੋਂ ਮਾਨਤਾ ਨਿਰ-ਵਿਵਾਦ ਰੂਪ ਵਿਚ ਮੰਨਣਯੋਗ ਹੈ।

ਕਬੀਰ ਰਚਨਾਵਾਂ ਦੇ ਕੁਝ ਹੋਰ ਸੰਗ੍ਰਹਿ/ਸੰਪਾਦਤ ਕਾਰਜ ਜਿਵੇਂ ਯੁਗਲਾਨੰਦ ਬਿਹਾਰੀ ਦੀ *ਸਤਯ ਕਬੀਰ ਕੀ ਸਾਖੀ*, ਵਿਚਾਰਦਾਸ ਦਾ *ਕਬੀਰ ਸਾਹਿਬ ਕਾ ਸਾਖੀ ਸੰਗ੍ਰਹਿ*, ਫਰੀਕ ਅਹਿਮਦ ਸ਼ਾਹ ਦਾ *ਸਾਖੀ ਸੰਗ੍ਰਹਿ* (ਗੁਜਰਾਤੀ ਲਿਪੀ ਵਿਚ) ਜਾਂ ਕਈ ਹੋਰ ਕਿਸੇ ਨਿਸ਼ਚਿਤ ਜਾਂ ਪ੍ਰਮਾਣਿਕ ਕਾਰਜਾਂ ਦੀ ਦੱਸ ਨਹੀਂ ਪਾਉਂਦੇ। ਡਾ. ਅਯੋਧਿਆ ਉਪਾਧਿਆ ਹਰੀਔਧ ਦੁਆਰਾ ਸੰਗ੍ਰਹਿਤ *ਕਬੀਰ ਰਚਨਾਵਲੀ*[26] ਜਿਹੜੀਆਂ 781 ਸਾਖੀਆਂ ਤੇ 228 ਪਦਾਂ ਦਾ ਪਾਠ ਦਿੰਦੀ ਹੈ, ਉਹ ਬੀਜਕ, ਚੌਰਾਸੀ ਅੰਗ ਕੀ ਸਾਖੀ, ਗੁਰੂ ਗ੍ਰੰਥ ਸਾਹਿਬ ਆਦਿ ਤੋਂ ਬਿਨ੍ਹਾਂ ਕੁਝ ਹੋਰ ਪ੍ਰਕਾਸ਼ਿਤ ਸੰਗ੍ਰਹਿ, ਜਿਵੇਂ ਬੇਲਵੇਡਅਰ ਪ੍ਰੈਸ ਦੁਆਰਾ ਪ੍ਰਕਾਸ਼ਿਤ ਸਮੱਗਰੀ ਉੱਤੇ ਆਧਾਰਿਤ ਹੈ। ਇਸ ਵਿਚ ਮੂਲ ਸਮੱਗਰੀ, ਭਾਸ਼ਾ ਜਾਂ ਆਧਾਰਿਤ ਪ੍ਰਮਾਣਾਂ ਦਾ ਕੋਈ ਸਪੱਸ਼ਟ ਜ਼ਿਕਰ ਨਹੀਂ ਮਿਲਦਾ। ਇਸੇ ਤਰ੍ਹਾਂ ਡਾ. ਜੈਦੇਵ ਸਿੰਘ ਤੇ ਡਾ. ਵਾਸੁਦੇਵ ਸਿੰਘ ਦਾ 6 ਭਾਗਾਂ ਵਿਚ *ਕਬੀਰ ਵਾਙਮਯ*[27] ਵੀ ਭਗਤਾਹੀ ਸਰੋਤ ਨੂੰ ਹੀ ਆਧਾਰ ਬਣਾਉਂਦਾ ਹੈ।

ਸੰਪਾਦਕਾਂ ਦੀ ਨਜ਼ਰ ਵਿਚ ਉਕਤ ਪਾਠ ਵਿਚ ਵੀ ਤਰੁੱਟੀਆਂ ਹਨ। ਵੈਸੇ ਵੀ ਸੰਪਾਦਕਾਂ ਦਾ ਧਿਆਨ ਵਿਆਖਿਆ ਵਿਸ਼ੇਸ਼ ਵੱਲ ਜ਼ਿਆਦਾ ਹੈ, ਪਾਠ-ਸੰਸ਼ੋਧਨ/ਨਿਰਧਾਰਣ ਵੱਲ ਘੱਟ। ਸੰਪਾਦਕਾਂ ਨੇ ਕਬੀਰ-ਰਚਨਾ ਦੇ ਕੁਝ ਇਕ ਵਿਸ਼ੇਸ਼ ਪੱਖਾਂ ਵੱਲ ਧਿਆਨ ਦੁਆਉਂਦੇ ਹੋਏ, ਪਹਿਲੇ ਤਿੰਨ ਭਾਗਾਂ ਵਿਚ ਕ੍ਰਮਵਾਰ *I ਰਮੈਣੀ*, *II ਸਬਦ* ਅਤੇ *III ਸਾਖੀ* ਨੂੰ ਸੰਪਾਦਤ ਕੀਤਾ ਹੈ ਅਤੇ ਅਗਲੇ ਭਾਗਾਂ ਵਿਚ ਕਬੀਰ-ਪੰਥ, ਸਾਧਨਾ, ਦਰਸ਼ਨ, ਭਾਸ਼ਾ, ਸ਼ੈਲੀ ਆਦਿ ਬਾਰੇ ਗੰਭੀਰ ਵਿਚਾਰ ਕੀਤੀ ਹੈ। ਇਸ ਕਾਰਜ ਦੀ ਮਹੱਤਤਾ ਦਾ ਇਕ ਪਹਿਲੂ ਕਬੀਰ ਸਾਹਿਤ ਦੇ ਕਈ ਖਿਲਰੇ ਅੰਗਾਂ ਬਾਰੇ ਇਕ ਥਾਂ ਸਮੱਗਰੀ

ਦੀ ਪ੍ਰਾਪਤੀ ਜੁਟਾਣਾ ਹੈ।

ਇਸੇ ਲੜੀ ਵਿਚ ਕੁਝ ਹੋਰ ਕਾਰਜਾਂ[28] ਤੋਂ ਬਿਨ੍ਹਾਂ ਡਾ. Winand M. Callewaert ਤੇ ਸਾਥੀਆਂ ਦਾ ਕਾਰਜ ਜ਼ਿਕਰਯੋਗ ਹੈ।[29] ਇਨ੍ਹਾਂ ਨੇ ਕਬੀਰ ਸਾਹਿਬ ਦੇ ਜਿਨ੍ਹਾਂ 593 ਪਦਾਂ (ਰਚਨਾਵਾਂ) ਦਾ ਸੰਗ੍ਰਹਿ ਕੀਤਾ ਹੈ, ਉਨ੍ਹਾਂ ਦੇ ਆਧਾਰ ਸਰੋਤਾਂ ਵਿਚ ਗੁਰੂ ਗ੍ਰੰਥ ਸਾਹਿਬ, ਡਾ. ਤਿਵਾੜੀ ਸੰਸਕਰਣ ਆਦਿ ਬਿਨ੍ਹਾਂ ਕੁਝ ਨਵੇਂ ਖਰੜੇ ਵੀ ਹਨ, ਜਿਨ੍ਹਾਂ ਵਿਚੋਂ ਇਕ 1582 ਈ. ਦਾ ਫ਼ਤਹਿਪੁਰ ਖਰੜਾ ਵੀ ਹੈ। ਇਸ ਖਰੜੇ ਵਿਚ ਕਬੀਰ ਜੀ ਦੇ ਪਦੇ, ਹੋਰ ਭਗਤਾਂ (ਨਾਮਦੇਵ, ਸੂਰਦਾਸ, ਰੈਦਾਸ ਆਦਿ) ਸਮੇਤ ਹਨ।[30] ਡਾ. Winand ਦਾ ਕਾਰਜ ਅਸਲ ਵਿਚ ਪ੍ਰਮਾਣਿਕ ਮੰਨੀਆਂ ਜਾਂਦੀਆਂ ਰਚਨਾਵਾਂ ਵਿਚੋਂ (ਆਧਾਰ ਸਰੋਤਾਂ ਵਿਚੋਂ), ਕਬੀਰ-ਰਚਨਾ ਦਾ ਇਕ ਪ੍ਰਮਾਣਿਕ ਗ੍ਰੰਥ ਤਿਆਰ ਕਰਨ ਵਲ ਪੁੱਟਿਆ ਇਕ ਅਹਿਮ ਯਤਨ ਹੈ, ਭਾਵੇਂ ਆਖ਼ਰੀ ਨਹੀਂ।

### ਪੰਜਾਬੀ ਪਾਠ-ਪਰੰਪਰਾ

ਕਬੀਰ ਸਾਹਿਬ ਜੀ ਦੀਆਂ ਰਚਨਾਵਾਂ ਦਾ ਅਹਿਮ (ਤੇ ਅਸਲ) ਸੋਮਾ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਬੀਰ-ਬਾਣੀ ਹੈ, ਜਿਸ ਨੂੰ ਮਧ-ਕਾਲ ਦੇ ਭਗਤੀ ਸਾਹਿਤ (Devotional Literature) ਨਾਲ ਜੁੜੇ ਵਿਦਵਤਾ-ਜਗਤ ਨੇ (ਭਗਤ ਸਾਹਿਬਾਨ ਦੀਆਂ ਰਚਨਾਵਾਂ ਦੇ ਹਵਾਲੇ ਵਿਚ) ਪੰਜਾਬੀ ਪਾਠ-ਪਰੰਪਰਾ ਕਿਹਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਦਾ 'ਆਦਿ ਬੀੜ' ਦੇ ਰੂਪ ਵਿਚ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ 1604 ਈ. ਵਿਚ ਜਦੋਂ ਭਾਈ ਗੁਰਦਾਸ ਜੀ ਦੀ ਰਾਹੀਂ ਸੰਪਾਦਨ ਕੀਤਾ ਤਾਂ ਹੋਰਾਂ ਭਗਤਾਂ ਸਮੇਤ ਕਬੀਰ-ਬਾਣੀ ਵੀ ਸੁਰੱਖਿਅਤ ਕੀਤੀ ਗਈ। 'ਆਦਿ ਬੀੜ' ਜਾਂ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੇ ਕੁੱਲ 224 ਸ਼ਬਦ ਹਨ ਤੇ ਬਾਵਨ ਅੱਖਰੀ, ਪੰਦ੍ਰਹ ਥਿਤੀ, ਸਤਵਾਰ ਅਤੇ ਸਲੋਕ ਹੋਰ (ਲੰਮੇਰੀਆਂ) ਬਾਣੀਆਂ ਹਨ।

ਕਬੀਰ-ਬਾਣੀ ਦਾ ਸੁਰੱਖਿਅਤ ਪਾਠ ਇਸ ਸੋਮੇ ਵਾਲਾ ਹੀ ਪ੍ਰਮਾਣਿਕ ਹੈ, ਕਿਉਂਕਿ :

(1) ਪ੍ਰਾਪਤ ਆਧਾਰ ਸੋਮਿਆਂ ਵਿਚੋਂ ਗੁਰਬਾਣੀ ਸਭ ਤੋਂ ਪੁਰਾਤਨ ਤਿਥੀ ਬਧ ਪ੍ਰਮਾਣਿਕ ਸੋਮਾ ਹੈ, ਜਦਕਿ ਪਿਛੇ ਵਰਣਿਤ ਹੋਰ ਰਚਨਾਵਾਂ ਤੇ ਉਨ੍ਹਾਂ ਦੇ ਸੋਮਿਆਂ ਦੀਆਂ ਤਿਥੀਆਂ ਸੰਦਿਗਧ ਹਨ।

(2) ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ (1604) ਤੋਂ ਹੁਣ ਤੱਕ ਇਸ ਵਿਚ ਕੋਈ ਪਰਿਵਰਤਨ ਨਹੀਂ ਹੋਇਆ। ਇਸ ਵਿਚ ਪਾਠ ਮੂਲ ਰੂਪ, ਜਿਉਂ ਦੇ ਤਿਉਂ ਸੁਰੱਖਿਅਤ ਹਨ। ਕਬੀਰ ਰਚਨਾਵਾਂ ਦੇ ਹੋਰ ਸਰੋਤਾਂ ਵਿਚ ਅਨੇਕਾਂ ਪਰਿਵਰਤਨ ਲਗਾਤਾਰ ਹੁੰਦੇ ਆਏ ਹਨ। ਗਿ. ਪ੍ਰਤਾਪ ਸਿੰਘ ਜੀ ਦਾ ਵਿਚਾਰ ਹੈ ਕਿ ਕਬੀਰ ਸੋਮਿਆਂ/ਰਚਨਾਵਾਂ ਵਿਚ ਪਰਿਵਰਤਨ ਕਰਨ ਵਾਲਿਆਂ ਵਿਚ ਵਡੇਰਾ ਹਿੱਸਾ, ਸੰਪਰਦਾਇਕ ਰੁਚੀਆਂ ਕਾਰਨ ਕਬੀਰ ਪੰਥੀਆਂ ਦਾ ਹੈ; ਕਬੀਰ-ਬਾਣੀ ਨੂੰ ਕਬੀਰ-ਪੰਥੀਆਂ ਨੇ ਨਹੀਂ, ਸਿੱਖ ਗੁਰੂ ਸਾਹਿਬਾਨ ਨੇ ਸੰਭਾਲਿਆ ਹੈ।[31]

(3) ਉਕਤ ਦਲੀਲ ਦੇ ਆਧਾਰ ਉੱਤੇ ਹਿੰਦੀ ਸਾਹਿਤ ਦੇ ਪ੍ਰਸਿੱਧ ਵਿਦਵਾਨ ਡਾ. ਰਾਮਕੁਮਾਰ ਵਰਮਾ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚਲੀ ਕਬੀਰ ਬਾਣੀ ਦਾ ਹਿੰਦੀ ਲਿਪੀਅੰਤਰਣ ਕੀਤਾ। ਉਨ੍ਹਾਂ 'ਪ੍ਰਸਤਾਵਨਾ' ਵਿਚ ਕਾਸ਼ੀ ਨਾਗਰੀ ਪ੍ਰਚਾਰਿਣੀ ਸਭਾ (1900-22 ਤਕ) ਦੀ ਰਿਪੋਰਟ ਦੇ ਆਧਾਰ ਉੱਤੇ ਤਿਆਰ ਕੀਤੀ ਤਾਲਿਕਾ ਵਿਚ ਲਗ-ਪਗ 85 ਗ੍ਰੰਥਾਂ ਦਾ ਜ਼ਿਕਰ ਕਰਕੇ, ਕਰੀਬਨ 56-ਕੁ ਗ੍ਰੰਥਾਂ ਨੂੰ ਵਿਸ਼ੇਸ਼ ਕੇਂਦਰਤ ਕਰਦਿਆਂ ਲਿਖਿਆ ਹੈ ਕਿ ਵਧੇਰੇ ਗ੍ਰੰਥਾਂ ਦੀ ਰਚਨਾ ਨੇ ਤਾਂ ਕਬੀਰ ਸਾਹਿਬ ਦੀ ਮਹੱਤਤਾ

ਵਧਾਉਣ ਤੇ ਪ੍ਰਸੰਸਾ ਕਾਰਨ ਹੀ ਹੋਂਦ ਗ੍ਰਹਿਣ ਕੀਤੀ ਹੈ। ਸਾਰ ਰੂਪ ਵਿਚ ਉਨ੍ਹਾਂ ਸਪੱਸ਼ਟ ਕੀਤਾ ਕਿ ਗੁਰੂ ਗ੍ਰੰਥ ਸਾਹਿਬ ਵਿਚਲਾ ਕਬੀਰ-ਪਾਠ ਸਾਡੇ ਤੱਕ ਅਸਲ ਰੂਪ ਵਿਚ ਪਹੁੰਚਿਆ ਹੈ ਅਤੇ "ਮੇਰੇ ਸਾਮਨੇ ਅਧਿਕ-ਸੇ-ਅਧਿਕ ਵਿਸ਼ਵਾਸਨੀਯ ਪਾਠ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਕਾ ਗਿਆਤ ਹੋਤਾ ਹੈ।"[32]

ਇਥੇ ਜ਼ਿਕਰਯੋਗ ਹੈ ਕਿ ਵਰਤਮਾਨ (2011) ਸਮੇਂ ਤੱਕ ਭਾਵੇਂ ਕਬੀਰ-ਬਾਣੀ ਦੇ ਗੁਰੂ ਗ੍ਰੰਥ ਸਾਹਿਬ ਵਿਚਲੇ ਪਾਠ ਦੇ ਅਨੇਕਾਂ ਸੁਤੰਤਰ ਸੰਗ੍ਰਹਿ ਹਿੰਦੀ/ਅੰਗਰੇਜ਼ੀ ਅਨੁਵਾਦ/ਲਿਪੀਅੰਤਰਣ ਤੇ ਟੀਕੇ ਮਿਲ ਜਾਂਦੇ ਹਨ, ਪਰ ਡਾ. ਵਰਮਾ ਦੇ ਵਿਚਾਰਾਧੀਨ ਕਾਰਜ ਨਾਲ ਹਿੰਦੀ ਜਗਤ ਦੇ ਵਿਦਵਾਨਾਂ ਦਾ ਕਬੀਰ-ਬਾਣੀ ਦੇ ਅਸਲ ਸੋਮੇ ਵਲ ਵਿਸ਼ੇਸ਼ ਧਿਆਨ ਆਕਰਸ਼ਿਤ ਹੋਇਆ। ਲਗ-ਪਗ ਪਹਿਲਾ ਕਾਰਜ ਹੋਣ ਕਾਰਨ ਲਿਪੀਅੰਤਰਣ ਦੀਆਂ ਕੁਝ ਉਕਾਈਆਂ ਤੇ ਹੋਰ ਤਥ-ਮੂਲਕ ਘਾਟਾਂ ਨੇ ਵੀ ਇਸ ਕਾਰਜ ਦੀ ਮਹੱਤਤਾ ਨੂੰ ਨੀਵਾਂ ਨਹੀਂ ਹੋਣ ਦਿੱਤਾ।[33]

(4) ਕਬੀਰ ਰਚਨਾਵਾਂ ਦੇ ਹੋਰ ਸੋਮੇ ਤੇ ਸੰਗ੍ਰਹਿ, ਖ਼ਾਸਕਰ ਬੀਜਕ ਆਦਿ ਦੇ ਪਹਿਲਾਂ ਕੀਤੇ ਗਏ ਵਰਨਨ ਅਨੁਸਾਰ, ਅਨੇਕਾਂ ਵਿਭਿੰਨ ਸੰਸਕਰਣ ਪ੍ਰਾਪਤ ਹੁੰਦੇ ਹਨ, ਪਰ ਗੁਰੂ ਗ੍ਰੰਥ ਸਾਹਿਬ ਦੇ ਹੋਰ ਕੋਈ ਸੰਸਕਰਣ ਨਹੀਂ। 1604 ਈ. ਦੀ ਸੰਪਾਦਨਾ ਬਾਅਦ ਇਸ ਵਿਚ ਸਿਰਫ਼ 1706 ਈ. ਨੂੰ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ਼ਾਮਿਲ ਕੀਤੀ ਗਈ।

(5) ਭਾਸ਼ਾਈ ਦ੍ਰਿਸ਼ਟੀ ਤੋਂ ਕਬੀਰ-ਬਾਣੀ ਦੇ ਗੁਰੂ ਗ੍ਰੰਥ ਸਾਹਿਬ ਸੋਮੇ ਬਾਬਤ ਡਾ. ਵਰਮਾ ਲਿਖਦੇ ਹਨ ਕਿ "ਗੁਰਮੁਖੀ ਲਿਪੀ ਵਿਚ ਲਿਖੇ ਜਾਣ 'ਤੇ ਵੀ ਕਬੀਰ ਦੇ ਕਾਵਿ ਦਾ ਵਿਆਕਰਣ ਪੂਰਬੀ-ਹਿੰਦੀ (ਭਾਵ ਅਵਧੀ) ਰੂਪ ਵਿਚ ਹੀ ਹੈ।... ਇਹ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਪੰਜਾਬੀ ਭਾਸ਼ਾ ਦੀ ਧਰਮ ਪੁਸਤਕ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਦੀ ਕਵਿਤਾ ਦਾ ਪੰਜਾਬੀ ਸੰਸਕਾਰ ਨਹੀਂ ਹੋਇਆ, ਇਹ ਆਪਣੇ ਸੁਭਾਵਕ ਰੂਪ ਵਿਚ ਵਰਤਮਾਨ ਹੈ।... ਇਹੀ ਗੱਲ ਸਾਨੂੰ ਨਾਮਦੇਵ ਜੀ ਦੇ ਪਦਾਂ ਵਿਚ ਮਿਲਦੀ ਹੈ... ਇਸ ਲਈ ਅਸੀਂ ਗੁਰੂ ਗ੍ਰੰਥ ਸਾਹਿਬ ਵਿਚ ਆਏ ਹੋਏ ਕਬੀਰ ਦੀ ਕਵਿਤਾ ਦੇ ਪਾਠ ਨੂੰ ਵਧੀਕ ਤੋਂ ਵਧੀਕ ਪ੍ਰਮਾਣਿਕ ਮੰਨਦੇ ਹਾਂ।"[34] ਡਾ. ਭਾਈ ਜੋਧ ਸਿੰਘ ਜੀ ਨੇ ਵੀ ਉਕਤ ਮਸਲੇ ਪੁਰ ਇਹੋ ਵਿਚਾਰ ਦਿੱਤੇ ਹਨ।[35] ਡਾ. ਕਪੂਰ ਨੇ ਹੋਰਾਂ ਭਗਤਾਂ ਦੇ ਹਵਾਲੇ ਨਾਲ ਸਪੱਸ਼ਟ ਕੀਤਾ ਹੈ ਕਿ "ਸਾਡੇ ਸਤਿਗੁਰੂ ਨੇ (ਭਗਤ) ਬਾਣੀ ਵਿਚ ਭਾਵ ਜਾਂ ਭਾਸ਼ਾ ਦੀ ਦ੍ਰਿਸ਼ਟੀ ਤੋਂ ਕਿਸੇ ਤਰ੍ਹਾਂ ਦੀ ਸੋਧ ਸੁਧਾਈ ਨਹੀਂ ਕੀਤੀ।"[36]

(6) ਕਬੀਰ-ਰਚਨਾ ਜੋ ਗੁਰਬਾਣੀ ਤੋਂ ਬਾਹਰ ਮਿਲਦੀ ਹੈ ਤੇ ਭਾਸ਼ਾ, ਭਾਵ ਜਾਂ ਸ਼ਬਦਾਵਲੀ ਦੇ ਪੱਧਰ 'ਤੇ ਗੁਰਬਾਣੀ ਅੰਦਰਲੀ ਕਬੀਰ-ਬਾਣੀ ਨਾਲ ਮਿਲਦੀ-ਜੁਲਦੀ ਹੈ, ਉਹ (ਬਾਹਰਲੀ ਰਚਨਾ) ਲਿਖਾਰੀਆਂ ਦੀ ਸਮਝ, ਸਥਾਨਕ ਰੰਗਣ, ਸੰਪਰਦਾਈ ਰੁਚੀਆਂ ਆਦਿ ਕਾਰਨ ਕਾਫ਼ੀ ਵਿਕ੍ਰਿਤ ਹੈ। ਗਿਆਨੀ ਪ੍ਰਤਾਪ ਸਿੰਘ ਜੀ ਨੇ ਕਾਫ਼ੀ ਮਾਤਰਾ ਵਿਚ ਬਾਣੀ ਤੇ ਬਾਹਰਲੀ ਰਚਨਾ ਦੇ ਸਮਾਨਾਂਤਰ ਨਮੂਨੇ ਦੇ ਕੇ ਸਪੱਸ਼ਟ ਕੀਤਾ ਹੈ ਕਿ ਕਬੀਰ ਬਾਣੀ ਦੇ ਸੁਤੰਤਰ ਸੰਗ੍ਰਹਿਆਂ ਵਿਚ "ਚੇਲਿਆਂ ਨੇ ਪਿਛੋਂ ਕਾਫ਼ੀ ਵਾਧਾ-ਘਾਟਾ ਕੀਤਾ ਹੈ।"[37] ਡਾ. ਕਪੂਰ ਨੇ ਵੀ ਭਗਤ ਨਾਮਦੇਵ/ਤ੍ਰਿਲੋਚਨ ਆਦਿ ਬਾਰੇ ਕੰਮ ਕਰਦਿਆਂ ਮਰਾਠੀ/ਰਾਜਸਥਾਨੀ (ਦਾਦੂ ਪੰਥੀ) ਆਦਿ ਸੰਗ੍ਰਹਿਆਂ ਦਾ ਗੁਰੂ ਗ੍ਰੰਥ ਸਾਹਿਬ ਵਿਚਲੀ ਉਕਤ ਭਗਤ ਬਾਣੀ ਨਾਲ ਕਾਫ਼ੀ ਗੰਭੀਰ ਤੁਲਨਾ ਕਰਦਿਆਂ

ਸਪੱਸ਼ਟ ਕੀਤਾ ਹੈ ਕਿ ਬਾਹਰਲੇ ਸੰਗ੍ਰਹਿਆਂ ਵਿਚ ਕੇਵਲ ਪਾਠ-ਭੇਦ ਦਾ ਹੀ ਨਹੀਂ, ਵੇਰਵਿਆਂ (Details), ਕ੍ਰਮ (Order) ਵਿਚ ਵੀ ਅੰਤਰ ਨਜ਼ਰ ਆਉਂਦਾ ਹੈ ਅਤੇ ਬਾਹਰੀ ਰਚਨਾ ਵਿਚ ਖੇਤਰੀ ਸੋਚ ਤੇ ਸਥਾਨਿਕ ਰੰਗਣ ਤਾਂ ਸਪੱਸ਼ਟ ਦਿਖਾਈ ਦਿੰਦੇ ਹਨ, "ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲਾ ਸ਼ਬਦ ਆਪਣੀ ਮੌਲਿਕ ਛਲ (Original Glitterance) ਵਿਚ ਵਿਰਾਜਮਾਨ ਹੈ।"[38] ਜਿਵੇਂ ਕਿ ਅਸੀਂ ਪਿਛੇ ਵਰਨਨ ਕਰ ਆਏ ਹਾਂ, ਕਬੀਰ ਰਚਨਾ ਦੇ ਬਾਹਰੀ ਸੰਗ੍ਰਹਿ 17ਵੀਂ ਸਦੀ ਦੇ ਮੱਧ ਵਿਚ ਹੋਏ ਹਨ।

ਭਗਤ-ਬਾਣੀ ਦੇ ਸੁਤੰਤਰ ਸੰਗ੍ਰਹਿ ਤਿਆਰ ਕਰਨ ਬਾਰੇ ਬਣੀਆਂ ਯੋਜਨਾਵਾਂ ਵਿਚ ਪ੍ਰਮਾਣਿਕ ਪਾਠਾਂ ਦਾ ਮਸਲਾ, ਬਾਣੀ ਵਿਚ ਸੁਰੱਖਿਅਤ ਭਗਤ-ਬਾਣੀ ਦੇ ਰੂਪ ਆਧਾਰਿਤ ਹੱਲ ਕੀਤਾ ਗਿਆ ਹੈ। ਡਾ. ਨਿਰਭੈ ਸਿੰਘ ਅਨੁਸਾਰ "ਜੋ (ਭਗਤ ਬਾਣੀਆਂ ਦੇ) ਖਰੜੇ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਪਏ ਹਨ, ਉਨ੍ਹਾਂ ਦਾ ਗੁਰੂ ਗ੍ਰੰਥ ਸਾਹਿਬ ਨਾਲ ਮਿਲਾਨ ਕਰਕੇ (ਵਿਦਵਾਨਾਂ ਦੁਆਰਾ) ਸੋਧੇ ਐਡੀਸ਼ਨ ਤਿਆਰ ਕੀਤੇ ਗਏ ਹਨ।[39]

ਡਾ. ਹਰਮਿੰਦਰ ਸਿੰਘ ਬੇਦੀ ਦੀ ਸੂਚਨਾ ਅਨੁਸਾਰ ਜਦੋਂ ਸੁਆਮੀ ਰਾਮਾਨੰਦ ਜੀ ਦੀਆਂ *ਰਾਮਰਕਸ਼ਾ*, *ਗਿਆਨ ਲੀਲਾ*, *ਆਰਤੀ*, *ਯੋਗ-ਚਿੰਤਾਮਨੀ*, *ਗਿਆਨ ਤਿਲਕ* ਆਦਿ ਵਰਗੀਆਂ ਰਚਨਾਵਾਂ ਦੀ ਪ੍ਰਮਾਣਿਕ ਸੰਕਲਨ/ਸੰਪਾਦਨ ਕਰਨ ਦੀ ਯੋਜਨਾ ਕਾਸ਼ੀ ਨਾਗਰੀ, ਪ੍ਰਚਾਰਣੀ ਸਭਾ ਵੱਲੋਂ ਬਣਾਈ ਗਈ ਤਾਂ ਉਨ੍ਹਾਂ ਸਾਹਮਣੇ ਪ੍ਰਮਾਣਿਕਤਾ ਦੀ ਇਕੋ ਇਕ ਕਸਵਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸ਼ਬਦ (*ਕਤ ਜਾਈਐ ਰੇ ਘਰ ਲਾਗੋ ਰੰਗੁ ॥* ਬਸੰਤ, ਪੰਨਾ 1195) ਦੀ ਹੀ ਸੀ, ਜਿਸ ਦੇ ਆਧਾਰ ਤੇ ਰਾਮਾਨੰਦ ਜੀ ਦੀਆਂ ਬਾਕੀ ਰਚਨਾਵਾਂ ਦੀ ਪ੍ਰਮਾਣਿਕਤਾ ਪਰਖੀ ਗਈ ਸੀ।"[40] ਜੋ ਨੇ.ਬੋ. ਗਾਫ਼ੂਰੋਵਾ ਦੇ ਸ਼ਬਦਾਂ ਵਿਚ, "....ਕਬੀਰ ਦੀਆਂ ਜਿਹੜੀਆਂ ਰਚਨਾਵਾਂ ਸਾਡੇ ਤੱਕ ਆਦਿ ਗ੍ਰੰਥ ਰਾਹੀਂ ਅਪੜੀਆਂ ਹਨ, ਉਹ ਐਨ ਉਸੇ ਤਰ੍ਹਾਂ ਹਨ, ਜਿਵੇਂ ਇਹ (ਉਹਦੇ ਜੀਵਨ ਦੀਆਂ ਸਭ ਤੋਂ ਪ੍ਰਵਾਣ ਤਿਥੀਆਂ ਅਨੁਸਾਰ) ਉਨ੍ਹਾਂ ਦੇ ਰਚਨਹਾਰੇ ਦੀ ਮੌਤ ਤੋਂ 100 ਸਾਲ ਪਿਛੋਂ ਸਨ.... ।"[41]

(7) ਇਤਿਹਾਸ ਦੀ ਦ੍ਰਿਸ਼ਟੀ ਤੋਂ ਗੁਰੂ ਨਾਨਕ ਦੇਵ ਜੀ ਦਾ ਤੇ ਭਗਤ ਕਬੀਰ ਜੀ ਦਾ ਕਾਫ਼ੀ ਸਮਾਂ ਸਮਕਾਲੀ ਹੈ। ਇਨ੍ਹਾਂ ਦੇ ਆਪਸੀ ਮਿਲਣ ਤੇ ਵਿਚਾਰ-ਵਟਾਂਦਰੇ (ਗੋਸ਼ਟਾਂ) ਬਾਰੇ ਵੀ ਕਾਫ਼ੀ ਸਿਧਾਂਤਕ, ਇਤਿਹਾਸਕ ਤੇ ਰਵਾਇਤੀ ਪ੍ਰਮਾਣ ਮੌਜੂਦ ਹਨ।[42] ਇਸ ਤੱਥ ਦੀ ਰੌਸ਼ਨੀ ਵਿਚ ਗੁਰੂ ਗ੍ਰੰਥ ਸਾਹਿਬ ਵਿਚਲੀ ਕਬੀਰ-ਬਾਣੀ ਦੀ ਪ੍ਰਮਾਣਿਕਤਾ ਬਾਰੇ ਕੋਈ ਦੋ ਰਾਵਾਂ ਨਹੀਂ ਰਹਿੰਦੀਆਂ ਤੇ ਪ੍ਰੋ. ਸਾਹਿਬ ਸਿੰਘ ਦੁਆਰਾ ਸਥਾਪਿਤ ਇਸ ਵਿਚਾਰ ਨੂੰ ਬਲ ਮਿਲਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਭਗਤ-ਬਾਣੀ ਆਪ ਸੰਗ੍ਰਹਿਤ/ਇਕੱਠੀ ਕੀਤੀ,[43] ਕਿਉਂਕਿ ਮੁਲਾਕਾਤ/ਗੋਸ਼ਟਿ ਸਮੇਂ ਕਬੀਰ ਜੀ ਨੇ ਆਪਣੀ ਬਾਣੀ ਜ਼ਰੂਰ ਹੀ ਗੁਰੂ ਜੀ ਨੂੰ ਸੌਂਪੀ। ਗੁਰੂ ਸਾਹਿਬ ਦੇ ਮਿਸ਼ਨ ਵਿਚ ਹੋਰ ਕੰਮਾਂ ਨਾਲੋਂ ਅਸਲ ਕੰਮ ਤਾਂ ਇਹੀ ਸੀ, ਕਬੀਰ ਜੀ ਵਰਗੇ 'ਗੁਰਮੁਖਾਂ' ਦੀ ਤਲਾਸ਼ ਤੇ ਉਨ੍ਹਾਂ ਦੇ ਬਚਨਾਂ ਦੀ ਸੰਭਾਲ।[44] ਇਹੋ ਸੰਗ੍ਰਹਿ ਬਾਅਦ ਵਿਚ ਗੁਰੂ ਅਰਜਨ ਦੇਵ ਜੀ ਤੱਕ ਪਹੁੰਚਿਆ ਜੋ 1604 ਈ. ਵਿਚ ਸੁਰੱਖਿਅਤ ਕੀਤਾ ਗਿਆ।

ਫੁਟਕਲ ਵਜੋਂ ਹੋਰ ਵੀ ਅਨੇਕਾਂ ਤੱਥ ਹਨ ਜਿਹੜੇ ਸਪੱਸ਼ਟ ਕਰਦੇ ਹਨ ਕਿ ਕਬੀਰ ਸਾਹਿਬ ਜੀ ਦੀ ਬਾਣੀ ਦਾ ਪ੍ਰਮਾਣਿਕ ਰੂਪ ਗੁਰੂ ਗ੍ਰੰਥ ਸਾਹਿਬ ਵਿਚ ਹੀ ਸੁਰੱਖਿਅਤ ਹੈ। ਪ੍ਰਮਾਣਿਕਤਾ ਦੇ ਨਾਲ ਇਸ ਨੂੰ ਸਮੁੱਚੀ ਬਾਣੀ ਦੇ ਸੰਦਰਭ ਵਿਚ ਮਿਲਿਆ 'ਗੁਰੂ ਦਾ ਦਰਜਾ', ਇਸ ਦੀ ਸਥਿਰਤਾ ਦਾ ਜ਼ਾਮਨ ਬਣਦਾ ਹੈ। ਵਿਚਾਰਧਾਰਕ ਦ੍ਰਿਸ਼ਟੀ ਤੋਂ ਕਬੀਰ ਸਾਹਿਬ ਦੀ ਵਿਚਾਰਧਾਰਾ ਨੂੰ ਏਕਤਾ, ਸਪੱਸ਼ਟਤਾ ਤੇ ਮੌਲਿਕਤਾ ਪ੍ਰਦਾਨ ਕਰਨ ਵਿਚ ਗੁਰੂ ਗ੍ਰੰਥ ਸਾਹਿਬ ਵਿਚਲੀ ਕਬੀਰ-ਬਾਣੀ ਜਿਥੇ ਪੁਖਤਾ ਆਧਾਰ ਪੇਸ਼ ਕਰਦੀ ਹੈ,[45] ਉਥੇ ਕਬੀਰ ਜੀ ਦੇ ਜੀਵਨ ਦਾ ਇਤਿਹਾਸਕ ਚਿੱਤਰ ਵੀ ਇਸੇ ਬਾਣੀ ਵਿਚਲੇ ਇਸ਼ਾਰਿਆਂ

ਤੋਂ ਸਿਰਜਣ ਵਿਚ ਵੱਡਮੁੱਲੀ ਸਹਾਇਤਾ ਮਿਲਦੀ ਹੈ।

ਉਪਰੋਕਤ ਦੇ ਸੰਦਰਭ ਵਿਚ ਇਹ ਤੱਥ ਫਿਰ ਦੁਹਰਾ ਦੇਣਾ ਕਾਫ਼ੀ ਹੈ ਕਿ ਕਬੀਰ ਸਾਹਿਬ ਸੰਬੰਧੀ ਜੋ ਵੀ 'ਸਾਹਿਤ' ਉਪਲੱਬਧ ਹੈ, ਉਸ ਦਾ ਘੇਰਾ ਅਤਿਅੰਤ ਵਿਸ਼ਾਲ ਹੈ, ਜਿਸ ਦਾ ਇਕ ਅਹਿਮ ਭਾਗ ਉਨ੍ਹਾਂ ਦੀਆਂ ਰਚਨਾਵਾਂ ਹਨ। ਰਚਨਾਵਾਂ ਦੇ ਵਿਸ਼ਾਲ ਜ਼ਖ਼ੀਰੇ ਵਿਚੋਂ ਭਾਵੇਂ ਕੁਝ ਵਿਦਵਾਨਾਂ ਨੇ ਉਨ੍ਹਾਂ ਦੇ ਪ੍ਰਮਾਣਿਕ ਸੰਗ੍ਰਹਿ ਤਿਆਰ ਕਰਨ ਦੀ ਸ਼ਲਾਘਾਯੋਗ ਕੋਸ਼ਿਸ਼ ਕੀਤੀ ਹੈ, ਪਰ ਸਹੀ ਵਸਤੂ-ਸਥਿਤੀ, ਜਿਵੇਂ ਕਿ ਹਥਲੇ ਸੀਮਤ ਅਧਿਐਨ ਰਾਹੀਂ ਵੇਖਣ ਦੀ ਕੋਸ਼ਿਸ਼ ਕੀਤੀ ਹੈ, ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਤੋਂ ਬਾਹਰੀ ਰਚਨਾ ਭਾਸ਼ਾ, ਵਿਆਕਰਨ, ਵਿਚਾਰਧਾਰਕ ਆਦਿ ਪੱਖੋਂ ਸਥਾਨਿਕ ਰੰਗਣ ਤੇ ਸੰਪਰਦਾਈ ਰੁਚੀਆਂ ਕਾਰਨ ਵਿਕ੍ਰਿਤ ਹੈ। ਵਿਕ੍ਰਿਤ ਜਾਂ ਸੰਧਿਗਦ ਰਚਨਾਵਾਂ ਦੇ ਆਧਾਰ ਉੱਤੇ ਕੀਤੇ ਗਏ ਵਿਸ਼ਲੇਸ਼ਣ ਜਾਂ ਕੱਢੇ ਗਏ ਸਿੱਟੇ ਭਗਤ ਕਬੀਰ ਜੀ ਦਾ ਅਕਸ ਧੁੰਦਲਾ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚਲੀ ਕਬੀਰ-ਬਾਣੀ ਦੇ ਆਧਾਰ ਉੱਤੇ ਕੱਢੇ ਸਿੱਟੇ ਹੀ ਸਹੀ ਵਸਤੂ-ਸਥਿਤੀ ਦਾ ਬੋਧ ਕਰਵਾਉਂਦੇ ਹਨ।

## ਹਵਾਲੇ ਅਤੇ ਟਿੱਪਣੀਆਂ

1. *ਮਸਿ ਕਾਗਦ ਛੂਯੋ ਨਹੀ ਕਲਮ ਗਹੀ ਨਹਿ ਹਾਥ ॥*
   *ਚਾਰਿਓ ਜੁਗ ਕੋ ਮਹਾਤਮ ਮੁਖਹਿ ਜਤਾਈ ਬਾਤ ॥*
   ਡਾ. ਸੁਕਦੇਵ ਸਿੰਘ, *ਕਬੀਰ ਬੀਜਕ*, ਇਲਾਹਾਬਾਦ, 1972, ਸਾਖੀ 187, ਪੰਨਾ 163.
2. ਵਿਸਤਾਰ ਲਈ : Charlotte Vaudeville, *Kabir*, Vol. I. Clarendon Press, OXFORD, 1974, p.18.
3. Macmillan, 1915.
4. ਟੈਗੋਰ ਜੀ ਦੁਆਰਾ ਕੀਤੇ ਅਨੁਵਾਦ 'ਤੇ ਆਧਾਰਿਤ ਅੱਗੇ ਕਈ ਹੋਰ ਅੰਗਰੇਜ਼ੀ ਅਨੁਵਾਦ ਹੀ ਨਹੀਂ ਹੋਏ, ਬਲਕਿ ਹੋਰ ਭਾਸ਼ਾਵਾਂ ਵਿਚ ਵੀ ਅਨੁਵਾਦ ਹੋਏ, ਜਿਵੇਂ : ਫਰੈਂਚ ਵਿਚ Mirabaud Thorens, *Cent Poe'ms de Kabir*, Paris, 1922. ਇਸੇ ਤਰ੍ਹਾਂ B. Vasin ਦਾ ਰੂਸੀ ਭਾਸ਼ਾ ਵਿਚ। ਹੋਰ ਵਿਸਤਾਰ : vijay C. Mishra, 'Two Truths are Told : Tagor's Kabir', *The SANTS : Studies in a Devotional Tradition of India (eds.)*, Karine Schomer & Others, Motilal, New Delhi, 1987, pp. 167-80.
5. ਕਬੀਰ, ਰਾਜਕਮਲ ਪ੍ਰਕਾਸ਼ਨ, ਨਵੀਂ ਦਿੱਲੀ, 1976 (ਤੀਸਰਾ ਸੰਸਕਰਣ, ਪ੍ਰਥਮ 1971), ਪਰਿਸ਼ਿਸ਼ਟ-2 'ਕਬੀਰ ਵਾਣੀ', ਪੰਨਾ 233-357.
6. ਆਚਾਰਯ ਪਰਸੁਰਾਮ ਚਤੁਰਵੇਦੀ, *ਕਬੀਰ-ਸਾਹਿਤਯ ਕੀ ਪਰਖ*, ਭਾਰਤੀ ਭੰਡਾਰ, ਇਲਾਹਾਬਾਦ, 1972 (ਤੀਸਰਾ ਸੰਸਕਰਣ), ਪੰਨਾ 88; ਹਜ਼ਾਰੀ ਪ੍ਰਸਾਦ ਦ੍ਵਿਵੇਦੀ, ਕਬੀਰ, ਪੂਰਵ ਅੰਕਤ, ਪੰਨਾ 34; ਡਾ. ਪਾਰਸਨਾਥ ਤਿਵਾਰੀ, *ਕਬੀਰ ਗ੍ਰੰਥਾਵਲੀ*, ਹਿੰਦੀ ਪਰਿਸ਼ਦ, ਪ੍ਰਯਾਗ ਵਿਸ਼ਵਵਿਦਾਲਯਾ, ਪ੍ਰਯਾਗ 1961, ਪੰਨਾ 12 (ਭੂਮਿਕਾ); Charlotte Vaudeville, *Kabir*, Vol. 1, *op. cit.*, p. 19; ਸਰਨਾਮ ਸਿੰਹ ਸ਼ਰਮਾ, *ਕਬੀਰ : ਵਿਅਕਤਿਤ੍ਵ, ਕ੍ਰਿਤਿਤ੍ਵ ਔਰ ਸਿਧਾਂਤ*, ਗੁਲਾਬਪੁਰਾ ਰਾਜਸਤਾਨ, 1969, ਪੰਨੇ 124-28.
7. ਜਿਵੇਂ ਇਕ ਜ਼ਿਕਰਯੋਗ ਟੀਕਾ : ਡਾ. ਰਾਜੇਸਵਰ ਪ੍ਰਸਾਦ ਚਤੁਰਵੇਦੀ (ਟੀਕਾਕਾਰ), *ਕਬੀਰ ਗ੍ਰੰਥਾਵਲੀ*, ਲਖਨਊ, 1983.
8. 17ਵੀਂ ਸਦੀ ਵਿਚ ਸੰਗ੍ਰਹਿਤ ਇਹ ਰਚਨਾ ਦਾਦੂ, ਕਬੀਰ, ਨਾਮਦੇਵ, ਰਵਿਦਾਸ ਅਤੇ ਹਰਿਦਾਸ ਭਗਤਾਂ ਦੀਆਂ ਰਚਨਾਵਾਂ ਦਾ ਸੰਗ੍ਰਹਿ ਹੈ। ਇਹ ਲਗ-ਪਗ 1684 ਈਸਵੀ ਦੀ ਲਿਖਤ ਹੈ। 'ਪੰਚਬਾਣੀ' ਨਿਰੰਜਨੀ ਸ਼ਾਖਾ ਦੀ ਵੀ ਇਕ ਸੰਗ੍ਰਹਿਤ-ਪਰੰਪਰਾ ਹੈ।
9. ਵਿਸਤਾਰ ਲਈ : *ਸੰਤ ਸ੍ਰੀ ਰਜਬਦਾਸ ਸੰਕਲਿਤ ਸਰਬੰਗੀ (ਗੁਨਗੰਜਨਾਮਾ ਸਹਿਤ)*, (ਸੰਪਾ.) ਪ੍ਰੋ. ਧਰਮਪਾਲ ਸਿੰਗਲ, ਦੀਪਕ ਪਬਲਿਸ਼ਰਜ਼, ਜਲੰਧਰ, 1990.

10. Winand M. Callewaert, *The Millennium Kabir Vani : A Collection of Pad-s*, Manohar, 2000, p. 19.
11. ਸਾਹਿਤ ਭਵਨ, ਇਲਾਹਾਬਾਦ, 1969.
12. *ਰਜਬਦਾਸ ਕੀ ਸਰਬੰਗੀ* : *The Sarbangi of Rajjab Das*, (ਸੰਪਾ.) ਡਾ. ਸਹਾਬੁਦੀਨ ਇਰਾਕੀ, Granthayan, Aligarh, 1985.
13. ਵਿਸਤਾਰ ਲਈ : Winand M. Callewaert, 'Dadu and the Dadu-Panth : The Sources', in *The SANTS : Studies in a Devotional Tradition of India, op. cit.*, pp. 181-90.
14. ਜਿਵੇਂ ਉਦਾਹਰਨ ਲਈ : *ਕਬੀਰ ਬੀਜਕ* ਮੂਲ, ਭਾਰਗਵ ਪੁਸਤਕਾਲਯ, ਗਾਯਘਾਟ, ਬਨਾਰਸ (1936).
15. *ਕਬੀਰ ਗ੍ਰੰਥਾਵਲੀ*, ਪੂਰਵ ਅੰਕਤ, ਭੂਮਿਕਾ।
16. ਜਿਵੇਂ : ਵਿਚਾਰਦਾਸ ਸਾਸਤਰੀ ਦੁਆਰਾ ਸੰਗ੍ਰਹਿਤ *ਬੀਜਕ*, ਇਲਾਹਾਬਾਦ, 1954 (ਤੀਜੀ ਵਾਰ); ਸ੍ਰੀ ਕ੍ਰਿਸ਼ਨਦਾਸ ਖੇਮਰਾਜ ਦੁਆਰਾ ਸੰਪਾਦਕ *ਬੀਜਕ*, ਬੰਬਈ, 1964, ਆਦਿ। ਡਾ. ਰਾਮਚੰਦ੍ਰ ਤਿਵਾੜੀ ਨੇ 'ਕਬੀਰ ਕੇ ਅਧਿਯਨ ਕੀ ਪਰੰਪਰਾ' ਨਾਮੀ ਅਧਿਆਇ ਵਿਚ ਹੋਰ ਕਈ ਸੰਪਾਦਨਾਵਾਂ ਦਾ ਜ਼ਿਕਰ ਕੀਤਾ ਹੈ, ਵੇਖੋ : *ਕਬੀਰ ਔਰ ਭਾਰਤੀਯ ਸੰਤ ਸਾਹਿਤਯ*, ਵਿਸ਼ਵਵਿਦਾਲਯ ਪ੍ਰਕਾਸ਼ਨ, ਵਾਰਾਣਸੀ, 2001, ਪੰਨਾ 22 (ਪ੍ਰਥਮ 1961) ਅਤੇ david C. Scott, *KABIR : Mythology*, Bhartiya Vidya Prakashan, Delhi, 1985, p. 258 (bibliography).
17. ਇਲਾਹਾਬਾਦ, 1972.
18. "ਯਹ ਪਰੰਪਰਾ ਕਬੀਰ ਪੰਥੀਓਂ ਮੇਂ ਮਾਨਯ ਹੈ। ਇਸਕੀ ਪ੍ਰਾਚੀਨਤਮ ਪ੍ਰਤਿ ਕਾ ਤੋ ਕੋਈ ਗਿਆਨ ਨਹੀਂ। ਆਜਕਲ (1970) ਅਨੇਕ ਪ੍ਰਕਾਰ ਕੇ ਬੀਜਕ ਗ੍ਰੰਥ ਪ੍ਰਾਪਤ ਹੋਤੇ ਹੈਂ।" ਡਾ. ਨਜ਼ੀਰ ਮੁਹੰਮਦ, *ਕਬੀਰ ਕੇ ਕਾਵਯਰੂਪ*, ਭਾਰਤ ਪ੍ਰਕਾਸ਼ਨ ਮੰਦਿਰ, ਅਲੀਗੜ੍ਹ, 1971, ਪੰਨਾ 33.
19. "...the dates of origin of the Panchvani and the Bijak are uncertain; but both can be assumed to have taken shape in the seventeenth century, rather later than the Guru Granth", Sukhdev Singh, LindHess (tr.), *The Bijak of Kabir*, Motilal Banarsidas, Delhi, 1986, pp. 6-7 (intro.) (1st San Francisco, 1983); LindaHess, 'Studies in Kabir Texts, Traditions, Styles and Skills", Ph.D. Dissertation, University of California, Berkeley, 1980, ch. 2; 'Three Kabir Collections, A Comparative Study', *The SANTS : Studies in a Devotional Tradition of India, op. cit.*, pp. 111-41.
20. ਉਧਰਿਤ : David C. Scott, *KABIR : Mythology, op. cit.*, p. 95 (f.n. 84).
21. ਕਬੀਰ ਸਾਹਿਬ ਜੀ ਦੇ ਜਨਮ/ਦੇਹਾਂਤ ਮਿਤੀਆਂ ਦਾ ਨਿਰਣਾ ਆਸਾਨ ਨਹੀਂ। ਪਰਸ਼ੁਰਾਮ ਚਤੁਰਬੇਦੀ ਜੀ ਨੇ ਵਿਸਤਾਰ ਸਹਿਤ ਚਰਚਾ ਕੀਤੀ ਹੈ, ਵੇਖੋ : *ਕਬੀਰ ਸਾਹਿਤਯ ਕੀ ਪਰਖ*, ਪੂਰਵ ਅੰਕਤ, ਪੰਨੇ 258-79.
22. Mark Juergensmeyer, 'The Radhasoami Revival of the Sant Tradition', *The SANTS : Studies in a Devotional Tradition of India, op. cit.*, p. 352.
23. *ਉੱਤਰ ਭਾਰਤ ਕੀ ਸੰਤ ਪਰੰਪਰਾ*, ਇਲਾਹਾਬਾਦ, 1952, ਪੰਨਾ 282.
24. ਹਜਾਰੀ ਪ੍ਰਸਾਦ ਦ੍ਵਿਵੇਦੀ, *ਕਬੀਰ*, ਰਾਜਕਮਲ ਪ੍ਰਕਾਸ਼ਨ, ਨਵੀਂ ਦਿੱਲੀ, 1976 (ਤੀਸਰਾ ਸੰਸਕਰਣ), ਪੰਨਾ 31.
25. ਵਿਸਤਾਰ ਲਈ : David N. Lorenzen, 'The Kabir Panth and Politics', *Political Science Review*, Jaipur, 20:3, 1982; ਡਾ. ਕੇਦਾਰਨਾਥ ਦ੍ਵਿਵੇਦੀ, 'ਕਬੀਰ ਪੰਥ ਕਾ ਇਤਿਹਾਸ', *ਕਬੀਰ ਔਰ ਕਬੀਰ ਪੰਥ*, ਇਲਾਹਾਬਾਦ, 1996, ਅਧਿ. 5, ਪੰਨੇ 159-63.
26. ਨਾਗਰੀ ਪ੍ਰਚਾਰਣੀ ਸਭਾ, ਕਾਸ਼ੀ, 1916; ਇਸ ਰਚਨਾ ਦਾ ਪੰਜਾਬੀ ਅਨੁਵਾਦ ਵੀ ਪ੍ਰਾਪਤ ਹੈ : *ਕਬੀਰ ਵਚਨਾਵਲੀ* (ਅਨੁ.) ਸੰਤੋਖ ਸਿੰਘ ਧੀਰ, ਸਾਹਿਤ ਅਕਾਦਮੀ, ਦਿੱਲੀ, 2001 (ਪਹਿਲੀ ਵਾਰ, 1967)।

ਨੋਟ : ਮੂਲ ਹਿੰਦੀ ਦਾ ਸੰਗ੍ਰਹਿ ਅਯੋਧਿਆ ਜੀ ਨੇ ਕੀਤਾ ਹੈ ਤੇ ਸੰਪਾਦਨ ਬਾਬੂ ਸ਼ਿਆਮ ਸੁੰਦਰਦਾਸ ਜੀ ਨੇ। ਸੰਪਾਦਕ ਜੀ ਲਿਖਦੇ ਹਨ ਕਿ "ਯਹ ਬਾਤ ਸਤਯ ਗਿਆਤ ਹੋਤੀ ਹੈ ਕਿ ਅਧਿਕਾਂਸ਼ ਗ੍ਰੰਥ ਕਬੀਰ ਸਾਹਬ ਕੇ ਪੀਛੇ ਉਨਕੇ ਸ਼ਿਸ਼ੋਂ ਦੁਆਰਾ ਹੀ ਰਚੇ ਗਏ ਹੈਂ (ਪੰਨਾ 30)। ਸੰਪਾਦਕ (ਬਾਬੂ ਸੁੰਦਰਦਾਸ) ਜੀ ਨੇ ਪ੍ਰੋ. ਵੀ.ਧੀ. ਰਾਇ (ਇਕ ਇਸਾਈ ਵਿਦਵਾਨ) ਦੇ ਉਰਦੂ ਗ੍ਰੰਥ 'ਸੰਪ੍ਰਦਾਇ' ਦੇ ਹਵਾਲੇ ਨਾਲ ਅੱਗੇ ਲਿਖਿਆ ਹੈ : "ਕਾਸ਼ੀ ਕੇ ਕਬੀਰ ਚੌਰੇ ਮੇਂ ਇਸ (ਕਬੀਰ) ਸੰਪ੍ਰਦਾਇ ਕੀ ਮਸ਼ਹੂਰ ਔਰ ਪਾਕ ਕਿਤਾਬੇਂ ਕਾ ਮਜਮੂਆ ਪਾਇਆ ਜਾਤਾ ਹੈ, ਜਿਸੇ ਕਬੀਰ ਪੰਥੀ ਲੋਗ 'ਖਾਸ ਗ੍ਰੰਥ' ਕਹਿਤੇ ਹੈਂ" (ਪੰਨਾ 31)। ਇਥੇ ਇਹ ਵੀ ਧਿਆਨ ਰਹੇ ਕਿ "ਕਬੀਰ ਚੌਰਾ ਸੇ ਪ੍ਰਕਾਸ਼ਿਤ ਬੀਜਕ ਮੂਲ ਕਾ ਪਾਠ ਅਨੇਕ ਪ੍ਰਤਿਯੋਂ ਕੇ ਆਧਾਰ ਪਰ ਤਯਾਰ ਕੀਆ ਗਿਆ ਹੈ", ਇਸ ਵਿਚ 11 ਪ੍ਰਕਾਸ਼ਿਤ ਗ੍ਰੰਥ, 6 ਟੀਕੇ, 5 ਹੱਥ ਲਿਖਤਾਂ ਦੀ ਸਹਾਇਤਾ ਲਈ ਗਈ ਹੈ (ਪੰਨਾ 2)।

27. ਵਿਸ਼ਵਵਿਦਾਲਯਾ ਪ੍ਰਕਾਸ਼ਨ, ਵਾਰਾਨਸੀ, 1974-76.
28. ਜਿਵੇਂ : Charlottle Vaudeville, *Kabir, op. cit.*, *ਕਬੀਰ ਬਾਣੀ*, Institute Francais d'Indologie, Pondiche'ry; 1982 (This work presents in one volume the Hindi texts in Guru Granth Sahib and Tiwar's *Granthavali;* it includes an introduction in French and English, both); ਸਰਨਾਮ ਸਿੰਘ ਸ਼ਰਮਾ, *ਕਬੀਰ ਵਾਣੀ*, ਆਗਰਾ, 1972 ਆਦਿ।
29. *The Millennium KABIR Vani : op. cit.*
30. See : G. N. Bahura (ed.), *The Pades of Surdas*, City Palace, Jaipur, 1982.
31. *ਭਗਤ ਦਰਸ਼ਨ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1997 (ਪੰਜਵੀਂ ਵਾਰ, ਪਹਿਲੀ ਵਾਰ 1944), ਪੰਨਾ 46.
32. *ਸੰਤ ਕਬੀਰ*, ਇਲਾਹਾਬਾਦ, 1947, ਪੰਨਾ 'ਪ੍ਰਸਤਾਵਨਾ'।
33. ਬਾਅਦਲੇ ਸੰਸਕਰਣਾਂ ਵਿਚ ਉਕਾਈਆਂ ਦੂਰ ਕਰਨ ਦੀ ਕੋਸ਼ਿਸ਼ ਵੀ ਕੀਤੀ ਗਈ ਹੈ। Nirmal Dass ਦੇ ਅੰਗਰੇਜ਼ੀ ਅਨੁਵਾਦ ਨੇ ਇਸ ਅਧਿਐਨ ਦਾ ਘੇਰਾ ਵਿਸ਼ਵ-ਵਿਆਪੀ ਕਰ ਦਿੱਤਾ ਹੈ, ਵੇਖੋ : *Songs of Kabir from the Adi Granth*, State University Press, Albany, New York, 1991. ਕਰਤਾਰ ਸਿੰਘ ਦੁੱਗਲ ਨੇ ਵੀ ਭਾਵਾਨੁਵਾਦ ਕੀਤਾ ਹੈ। ਨੋਟ : ਸਮੁੱਚੀ ਬਾਣੀ ਦੇ ਅਨੁਵਾਦਾਂ ਵਿਚ ਵੀ ਵੇਖਿਆ ਜਾ ਸਕਦਾ ਹੈ।
34. ਪੂਰਵ ਅੰਕਤ, 'ਪ੍ਰਸਤਾਵਨਾ'
35. ਕਬੀਰ : *ਜੀਵਨੀ ਤੇ ਸਿੱਖਿਆ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਮਾਰਚ 1971, ਪੰਨੇ 21; 25
36. ਡਾ. ਨਵਰਤਨ ਕਪੂਰ, *ਮਰਾਠੀ ਭਗਤਾਂ ਦੀ ਬਾਣੀ ਦਾ ਵਿਸ਼ਲੇਸ਼ਣ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2006, ਪੰਨਾ 87.
37. *ਭਗਤ ਦਰਸ਼ਨ*, ਪੂਰਵ ਅੰਕਤ, ਪੰਨਾ 48.
38. *ਮਰਾਠੀ ਭਗਤਾਂ ਦੀ ਬਾਣੀ ਦਾ ਵਿਸ਼ਲੇਸ਼ਣ*, ਪੂਰਵ ਅੰਕਤ, ਪੰਨਾ 87.
39. *ਮੱਧਕਾਲੀਨ ਭਗਤਾਂ ਦੀ ਭਾਰਤੀ ਦਰਸ਼ਨ ਵਿਚ ਯੋਗਦਾਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998, ਪੰਨਾ 14.
40. 'ਪੂਰਵ ਸਮਕਾਲ ਦਾ ਸੰਵਾਦ : ਸ੍ਰੀ ਗੁਰੂ ਨਾਨਕ ਦੇਵ ਅਤੇ ਸੁਆਮੀ ਰਾਮਾਨੰਦ', *ਪੰਚਵਟੀ ਸੰਦੇਸ਼*, ਦੇਹਰਾਦੂਨ, ਜਨਵਰੀ-ਮਾਰਚ, 2010, ਪੰਨਾ 21.
41. 'ਆਦਿ ਗ੍ਰੰਥ ਵਿਚ ਸ਼ਾਮਿਲ ਕਬੀਰ ਦੀ ਰਚਨਾ', *ਗੁਰੂ ਨਾਨਕ (ਲੇਖ ਸੰਗ੍ਰਹਿ)*, (ਅਨੁ.) ਗੁਰੂਬਖਸ਼, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1977, ਪੰਨਾ 161.
42. ਸੰਭਵ ਪ੍ਰਮਾਣਾਂ ਲਈ : ਗਿ. ਗੁਰਦਿਤ ਸਿੰਘ, *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ* (ਭਗਤ ਬਾਣੀ ਭਾਗ), ਸਿੱਖ ਸਾਹਿਤ ਸੰਸਥਾਨ, ਚੰਡੀਗੜ੍ਹ, ਮਈ 1990, ਪੰਨੇ 82-95; ਹੋਰ Karine Schomer, 'Kabir in the Guru Granth Sahib : An Exploradory Essay' in *Sikh Studies : Comparative Perspectives on a Changing Tradition* (eds.) Mark J., N.G Barrier & Others, Berkeley, 1979, p. 76.

43. *ਆਦਿ ਬੀੜ ਬਾਰੇ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1991 (ਪੰਜਵੀਂ ਵਾਰ), ਪੰਨੇ 85-92.
44. *ਗੁਰਮੁਖਿ ਖੋਜਤ ਭਏ ਉਦਾਸੀ ॥*
   *ਦਰਸਨ ਕੈ ਤਾਈ ਭੇਖ ਨਿਵਾਸੀ ॥* ਗੁਰੂ ਗ੍ਰੰਥ ਸਾਹਿਬ, ਪੰਨਾ 939
45. ਕਬੀਰ ਜੀ ਦੀ ਵਿਚਾਰਧਾਰਾ ਬਾਰੇ ਕਬੀਰ-ਸਕਾਲਰਸ਼ਿਪ ਵਿਚ ਇਕ ਲੰਮੀ ਤੇ ਗੰਭੀਰ ਬਹਿਸ ਹੈ। ਅਨੇਕਾਂ ਵਿਦਵਾਨਾਂ ਨੇ ਉਨ੍ਹਾਂ ਨੂੰ ਸੂਫੀ, ਵੈਸ਼ਨਵ, ਸਰਗੁਣੀ, ਨਿਰਗੁਣੀ... ਗੱਲ ਕੀ ਆਪੋ-ਆਪਣੇ ਦ੍ਰਿਸ਼ਟੀਕੋਣਾਂ ਰਾਹੀਂ 'ਆਪਣਾ' ਠੱਪਾ ਲਾਉਣ ਦੀ ਨਿਰਾਧਾਰ ਕੋਸ਼ਿਸ਼ ਕੀਤੀ ਹੈ। ਸੰਪਰਦਾਈ ਬਿਰਤੀ ਅਧੀਨ ਕੱਢੇ ਗਏ ਸਿੱਟਿਆਂ ਦਾ ਗੰਭੀਰ ਨੋਟਿਸ ਲੈਣ ਵਾਲਿਆਂ ਵਿਚ ਦੋ ਵਿਦਵਾਨਾਂ ਦਾ ਜ਼ਿਕਰਯੋਗ ਨਾਂ ਹੈ, ਪਹਿਲੇ ਪ੍ਰੋ. ਸਾਹਿਬ ਸਿੰਘ ਤੇ ਦੂਸਰੇ ਡਾ. ਧਰਮਵੀਰ। ਪ੍ਰੋ. ਸਾਹਿਬ ਸਿੰਘ ਜੀ ਨੇ ਬਾਣੀ-ਹਵਾਲੇ ਨਾਲ ਕਬੀਰ-ਵਿਚਾਰਧਾਰਾ ਬਾਰੇ ਅਨੇਕ ਧੁੰਦਲਕੇ ਸਾਫ਼ ਕੀਤੇ ਅਤੇ ਡਾ. ਧਰਮਵੀਰ ਨੇ ਹਿੰਦੀ-ਸਮੀਖਿਆ ਵਿਸ਼ੇਸ਼ ਦੀ ਸੰਕੀਰਨਤਾ ਦਾ ਗੰਭੀਰ ਨੋਟਿਸ ਲਿਆ ਹੈ, ਵੇਖੋ : ਪ੍ਰੋ. ਸਾਹਿਬ ਸਿੰਘ, *ਭਗਤ ਬਾਣੀ ਸਟੀਕ* (ਹਿੱਸਾ ਚੌਥਾ; ਪੰਜਵਾਂ); *ਸਲੋਕ ਕਬੀਰ ਜੀ ਸਟੀਕ*, ਸਿੰਘ ਬ੍ਰਦਰਜ਼, ਅੰਮ੍ਰਿਤਸਰ 2008 (ਗਿਆਰਵੀਂ ਵਾਰ); 2009 (20ਵੀਂ ਵਾਰ); ਡਾ. ਧਰਮਵੀਰ, *ਕਬੀਰ : ਨਈ ਸਦੀ ਮੇਂ (ਤੀਨ ਭਾਗ); ਕਬੀਰ ਕੇ ਆਲੋਚਕ*, ਵਾਣੀ ਪ੍ਰਕਾਸ਼ਨ, ਨਈ ਦਿੱਲੀ, 2000.

# ਭਗਤ ਕਬੀਰ : ਜੀਵਨ ਤੇ ਵਿਚਾਰਧਾਰਾ

ਡਾ. ਗੁਰਸ਼ਰਨਜੀਤ ਸਿੰਘ*

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਗਹੁ ਨਾਲ ਵੇਖੀਏ ਤਾਂ ਪਤਾ ਚੱਲਦਾ ਹੈ ਕਿ ਹਰ ਰਾਗ ਵਿਚ ਪਹਿਲਾਂ ਸਿੱਖ ਗੁਰੂ ਸਾਹਿਬਾਨ (ਮ: ੧, ਮ: ੩, ਮ: ੪, ਮ: ੫, ਮ: ੯) ਦੀ ਤਰਤੀਬਵਾਰ ਬਾਣੀ ਹੈ। ਇਸ ਤੋਂ ਬਾਅਦ ਦੂਜਾ ਸਥਾਨ ਭਗਤਾਂ ਦੀ ਬਾਣੀ ਨੂੰ ਪ੍ਰਾਪਤ ਹੈ। ਭਗਤਾਂ ਦੀ ਬਾਣੀ ਵਿਚ ਆਮ ਤੌਰ 'ਤੇ ਪਹਿਲਾ ਸਥਾਨ ਭਗਤ ਕਬੀਰ ਜੀ ਦੀ ਬਾਣੀ ਦਾ ਹੈ। ਭਗਤ ਕਬੀਰ ਜੀ ਨੂੰ ਮੱਧਕਾਲੀ ਭਗਤੀ ਅੰਦੋਲਨ ਦੇ ਆਕਾਸ਼ ਦਾ ਧਰੂ ਤਾਰਾ ਮੰਨਿਆ ਜਾ ਸਕਦਾ ਹੈ। ਉਸਦਾ ਪ੍ਰਭਾਵ ਬੜਾ ਵਿਆਪਕ ਰਿਹਾ ਹੈ। ਉਸ ਨੂੰ 'ਸ਼੍ਰੋਮਣੀ ਭਗਤ' ਵੀ ਦੱਸਿਆ ਜਾਂਦਾ ਹੈ। ਸਰ ਡਬਲਿਊ ਹੰਟਰ ਨੇ ਕਬੀਰ ਨੂੰ ਭਾਰਤ ਦਾ ਮਾਰਟਿਨ ਲੂਥਰ ਕਿਹਾ ਹੈ।

## ਮੁੱਢਲਾ ਜੀਵਨ

ਭਗਤ ਕਬੀਰ ਜੀ ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਸਾਹਿਬ ਦੇ ਸਮਕਾਲੀ ਸਨ। ਜਦੋਂ ਉਨ੍ਹਾਂ ਦੇ ਜੀਵਨ ਬਾਰੇ ਇਤਿਹਾਸਕ ਦ੍ਰਿਸ਼ਟੀ ਤੋਂ ਕੁੱਝ ਜਾਨਣ ਦਾ ਯਤਨ ਕੀਤਾ ਜਾਵੇ ਤਾਂ ਸਮਝ ਆਉਂਦੀ ਹੈ, ਉਨ੍ਹਾਂ ਦੇ ਜੀਵਨ ਨਾਲ ਸੰਬੰਧਿਤ ਭਰੋਸੇਯੋਗ ਸ੍ਰੋਤਾਂ ਦੀ ਭਾਰੀ ਘਾਟ ਹੈ। ਭਾਰਤ ਵਿਚ ਸੰਤਾਂ ਜਾਂ ਧਾਰਮਿਕ ਮਹਾਂਪੁਰਸ਼ਾਂ ਦਾ ਇਤਿਹਾਸ ਲਿਖਣ ਦੀ ਪਰੰਪਰਾ ਬਹੁਤ ਪੁਰਾਣੀ ਨਹੀਂ। ਇਸ ਘਾਟ ਕਰਕੇ ਕੁਝ ਯੂਰਪੀ ਵਿਦਵਾਨਾਂ ਨੂੰ ਕਬੀਰ ਜੀ ਦੀ ਇਤਿਹਾਸਕਤਾ ਉਪਰ ਵੀ ਸ਼ੱਕ ਰਿਹਾ ਹੈ।[2] ਇਸ ਪਾਸੇ ਮੁੱਢਲੇ ਯਤਨ ਯੂਰਪੀ ਵਿਦਵਾਨਾਂ ਦੇ ਹੀ ਦਿਸਦੇ ਹਨ। ਭਾਰਤ ਵਿਚ ਸੰਤਾਂ ਦੀ ਮਹਿਮਾ ਦਾ ਗੁਣਗਾਨ ਹੀ ਹੁੰਦਾ ਰਿਹਾ ਹੈ ਅਤੇ ਉਸ ਵਿਚ ਕਲਪਨਾ ਤੇ ਮਿੱਥ ਦਾ ਮਿਸ਼ਰਣ ਜੁੜ ਜਾਂਦਾ ਹੈ।

ਪ੍ਰਾਪਤ ਸਮੱਗਰੀ ਗਿਣਾਤਮਕ ਪੱਖ ਤੋਂ ਤਾਂ ਬਹੁਤ ਵਿਸ਼ਾਲ ਹੈ, ਪਰੰਤੂ ਇਤਿਹਾਸ ਦੇ ਵਿਦਿਆਰਥੀ ਲਈ ਇਸ ਵਿਚੋਂ ਬਹੁਤ ਹੀ ਘੱਟ ਸਮੱਗਰੀ ਕੰਮ ਆਉਣ ਵਾਲੀ ਹੈ। ਜੀ.ਐੱਚ. ਵੇਸਟਕਾਟ ਨੇ ਕਬੀਰ ਜੀ ਨਾਲ ਸੰਬੰਧਿਤ 82 ਹੱਥ-ਲਿਖਤ ਗ੍ਰੰਥ ਦੀ ਸੂਚੀ ਦਿੱਤੀ ਹੈ।[3] ਇਸੇ ਤਰ੍ਹਾਂ ਡਾ. ਹਜ਼ਾਰੀ ਪ੍ਰਸ਼ਾਦ ਦਿਵੇਦੀ ਨੇ ਲਿਖਿਆ ਹੈ ਕਿ ਕਬੀਰ ਦਾਸ ਦੇ ਨਾਂ ਉੱਤੇ ਛੇ ਦਰਜਨ ਦੇ ਲਗਪਗ ਪੁਸਤਕਾਂ ਮਿਲਦੀਆਂ ਹਨ। ਇਨ੍ਹਾਂ ਵਿਚੋਂ ਕਈ ਤਾਂ ਨਿਰਸੰਦੇਹ ਉਨ੍ਹਾਂ ਦੀਆਂ ਲਿਖੀਆਂ ਹੋਈਆਂ ਨਹੀਂ ਹਨ।[4] ਸੋ, ਇਤਨਾ ਸਾਹਿਤ ਠੋਸ ਜਾਣਕਾਰੀ ਦੇਣ ਦੀ ਥਾਂ ਖੋਜਕਾਰ ਨੂੰ ਉਲਝਾ ਦਿੰਦਾ ਹੈ। ਇਸ ਲਈ ਭਗਤ ਕਬੀਰ ਦੀ ਜਨਮ ਮਿਤੀ, ਜਨਮ ਸਥਾਨ, ਜਾਤ ਅਤੇ ਮਾਤਾ-ਪਿਤਾ ਬਾਰੇ ਨਿਰਣਾ ਕਰਨਾ ਕਾਫ਼ੀ ਮੁਸ਼ਕਲ ਕੰਮ ਬਣ ਜਾਂਦਾ ਹੈ। ਫਿਰ ਵੀ ਪ੍ਰਾਪਤ ਸਮੱਗਰੀ ਦੇ ਆਧਾਰ 'ਤੇ ਭਗਤ ਕਬੀਰ ਜੀ ਦੇ ਜੀਵਨ ਬਾਰੇ ਜੋ ਤਸਵੀਰ ਉਭਰਦੀ ਹੈ, ਉਸਨੂੰ ਅਸੀਂ ਹੇਠਾਂ ਦਰਜ ਕਰ ਰਹੇ ਹਾਂ :

ਭਗਤ ਕਬੀਰ ਜੀ ਦੇ ਇਕ ਚੇਲੇ ਦੁਆਰਾ ਰਚੇ ਇਕ ਸਲੋਕ ਵਿਚ ਕਬੀਰ ਜੀ ਦੇ ਜਨਮ ਦਾ ਸੰਮਤ ਇਉਂ ਬਿਆਨ ਕੀਤਾ ਹੈ :

> ਚੌਦਹ ਸੌ ਪਚਪਨ ਸਾਲ ਗਏ, ਚੰਦਵਾਰ ਏਕ ਠਾਠ ਠਏ ॥
> ਜੇਠ ਸੁਦੀ ਬਰਸਾਯਤ ਕੋ, ਪੂਰਨਮਾਸੀ ਤਿਥਿ ਪ੍ਰਗਟ ਭਏ ॥

---

* ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਘਨ ਗਰਜੇ ਦਾਮਿਨਿ ਦਮਕੇ, ਬੂੰਦੇਂ ਬਰਸੇਂ ਝਰ ਲਾਗ ਗਏ ॥
ਲਹਰ ਤਲਾਬ ਮੇਂ ਕਮਲ ਖਿਲੇ, ਤਹ ਕਬੀਰ ਭਾਨੁ ਪ੍ਰਗਟ ਹੁਏ ॥[5]

ਬਹੁਤੇ ਵਿਦਵਾਨਾਂ ਨੇ ਇਸ ਹਵਾਲੇ ਦੇ ਆਧਾਰ 'ਤੇ ਕਬੀਰ ਜੀ ਦਾ ਜਨਮ 1455 ਸੰਮਤ (1398 ਈ.) ਦਾ ਮੰਨਿਆ ਹੈ।[6] ਹਾਲਾਂਕਿ ਬਾਬੂ ਸ਼ਿਆਮ ਸੁੰਦਰ ਦਾਸ ਨੇ 'ਚੌਦਹ ਸੌ ਪਚਪਨ ਸਾਲ ਗਏ' ਦਾ ਭਾਵ ਇਹ ਲਿਆ ਹੈ ਕਿ ਕਬੀਰ ਜੀ ਦਾ ਜਨਮ 1455 ਸੰਮਤ ਦੇ ਗੁਜ਼ਰ ਜਾਣ ਬਾਅਦ ਹੋਇਆ। ਇਸ ਆਧਾਰ 'ਤੇ ਉਨ੍ਹਾਂ ਦਾ ਜਨਮ 1456 ਸੰਮਤ (1399 ਈ.) ਸਿੱਧ ਹੁੰਦਾ ਹੈ।[7]

ਭਗਤ ਕਬੀਰ ਜੀ ਦੇ ਮਾਤਾ-ਪਿਤਾ ਬਾਰੇ ਇਹ ਧਾਰਨਾ ਪ੍ਰਸਿੱਧ ਹੈ ਕਿ ਆਪ ਜੀ ਨੂੰ ਜਨਮ ਦੇਣ ਤੇ ਪਾਲਣ ਵਾਲੇ ਮਾਪੇ ਵੱਖ-ਵੱਖ ਸਨ। ਪਰੰਪਰਾ ਅਨੁਸਾਰ ਕਾਸ਼ੀ ਜਾਂ ਇਸ ਦੇ ਨੇੜੇ ਇਕ ਅਲੀ[8] ਨਾਂ ਦਾ ਮੁਸਲਮਾਨ, ਆਪਣੀ ਪਤਨੀ ਨੀਮਾ ਨਾਲ ਰਹਿੰਦਾ ਸੀ। ਇਨ੍ਹਾਂ ਦੇ ਘਰ ਕੋਈ ਔਲਾਦ ਨਹੀਂ ਸੀ। ਇਕ ਦਿਨ ਅਲੀ ਨੇ ਵੇਖਿਆ ਕਿ ਇਕ ਸੁੰਦਰ ਬਾਲਕ ਤਲਾਬ ਦੇ ਕਿਨਾਰੇ ਪਿਆ ਹੋਇਆ ਸੀ। ਇਸ ਬਾਲਕ ਬਾਰੇ ਇਹ ਗੱਲ ਪ੍ਰਚਲਿਤ ਹੈ ਕਿ ਇਸਦਾ ਜਨਮ ਭਗਤ ਰਾਮਾਨੰਦ ਦੇ ਅਸ਼ੀਰਵਾਦ ਨਾਲ ਇਕ ਵਿਧਵਾ ਦੇ ਪੇਟ ਤੋਂ ਹੋਇਆ ਸੀ। ਉਸ ਵਿਧਵਾ ਨੇ ਬਦਨਾਮੀ ਤੋਂ ਬਚਣ ਲਈ ਇਸ ਬੱਚੇ ਨੂੰ ਜਨਮ ਦੇਣ ਤੋਂ ਬਾਅਦ ਅਪਣਾਇਆ ਨਹੀਂ ਸੀ। ਖੈਰ! ਅਲੀ ਤੇ ਨੀਮਾ ਨੇ ਇਸ ਬੱਚੇ ਨੂੰ ਅਪਣਾਅ ਲਿਆ ਤੇ ਕਾਜ਼ੀ ਤੋਂ ਇਸਦਾ ਨਾਂ 'ਕਬੀਰ' ਰਖਵਾਇਆ।[9] 'ਕਬੀਰ' ਦਾ ਭਾਵ 'ਵੱਡਾ' ਜਾਂ 'ਮਹਾਨ' ਹੁੰਦਾ ਹੈ ਅਤੇ ਇਹ ਅੱਲਾਹ ਦਾ ਇਕ ਵਿਸ਼ੇਸ਼ਣ ਵੀ ਹੈ।

ਭਗਤ ਕਬੀਰ ਜੀ ਨੇ ਰਵਾਇਤੀ ਵਿੱਦਿਆ ਪ੍ਰਾਪਤ ਨਹੀਂ ਸੀ ਕੀਤੀ। ਇਸਦੇ ਬਾਵਜੂਦ ਉਹ ਗਿਆਨ ਪ੍ਰਾਪਤੀ ਲਈ ਵਿਦਵਾਨਾਂ ਦੀ ਸੰਗਤ ਕਰਦੇ ਰਹਿੰਦੇ ਸਨ। ਉਨ੍ਹਾਂ ਦਿਨਾਂ ਵਿਚ ਭਾਰਤ ਵਿਚ ਭਗਤੀ ਅੰਦੋਲਨ ਚੱਲ ਰਿਹਾ ਸੀ। ਇਸ ਅੰਦੋਲਨ ਦਾ ਉਦੇਸ਼ ਹਿੰਦੂ ਮਤ ਨੂੰ ਇਸਲਾਮ ਤੋਂ ਬਚਾਉਣਾ ਸੀ। ਇਸ ਅੰਦੋਲਨ ਦੇ ਆਗੂ ਬਦਲੀਆਂ ਪ੍ਰਸਥਿਤੀਆਂ ਮੁਤਾਬਿਕ ਹਿੰਦੂ ਧਰਮ ਤੇ ਸਮਾਜ ਦਾ ਸੁਧਾਰ ਕਰਨ ਲਈ ਇਕ ਈਸ਼ਵਰਵਾਦ ਤੇ ਮਾਨਵੀ ਭਾਈਚਾਰੇ ਦਾ ਪ੍ਰਚਾਰ ਕਰ ਰਹੇ ਸਨ। ਉਹ ਕਰਮਕਾਂਡ, ਵਿਖਾਵੇ, ਕੱਟੜਤਾ ਤੇ ਜਾਤ-ਪਾਤ ਦਾ ਵਿਰੋਧ ਕਰਦੇ ਸਨ। ਇਨ੍ਹਾਂ ਸਰਲ ਸਿੱਖਿਆਵਾਂ ਕਾਰਨ ਲੋਕ ਭਗਤੀ ਅੰਦੋਲਨ ਵੱਲ ਰੁਚਿਤ ਹੋ ਗਏ। ਉੱਤਰੀ ਭਾਰਤ ਵਿਚ ਬਨਾਰਸ (ਕਾਸ਼ੀ) ਇਕ ਪ੍ਰਸਿੱਧ ਹਿੰਦੂ ਤੀਰਥ ਸਥਾਨ ਰਿਹਾ ਹੈ ਅਤੇ ਇਹ ਭਗਤੀ ਅੰਦੋਲਨ ਦਾ ਵੀ ਇਕ ਮਜ਼ਬੂਤ ਕੇਂਦਰ ਬਣ ਗਿਆ ਸੀ। ਇਥੇ ਦਸਵੀਂ ਸਦੀ ਦੇ ਮਹਾਨ ਦਾਰਸ਼ਨਿਕ ਰਾਮਾਨੁਜ ਦੀ ਪਰੰਪਰਾ ਦੇ ਉਤਰਾਧਿਕਾਰੀ ਰਾਮਾਨੰਦ, ਇਸ ਅੰਦੋਲਨ ਦੀ ਅਗਵਾਈ ਕਰ ਰਹੇ ਸਨ। ਭਗਤ ਰਾਮਾਨੰਦ ਜੀ, ਕਬੀਰ ਜੀ ਦੇ ਸਮਕਾਲੀ ਸਨ।[10] ਇਸ ਲਈ ਸੁਭਾਵਿਕ ਸੀ ਕਿ ਉਹ ਆਪਸ ਵਿਚ ਮਿਲੇ ਹੋਣਗੇ। ਪਰੰਤੂ ਕਬੀਰ ਜੀ ਦੀ ਬਾਣੀ ਵਿਚ ਸਪੱਸ਼ਟ ਰੂਪ ਵਿਚ ਰਾਮਾਨੰਦ ਜੀ ਦਾ ਕੋਈ ਹਵਾਲਾ ਪ੍ਰਾਪਤ ਨਹੀਂ ਹੁੰਦਾ। ਅਜੋਕੇ ਵਿਦਵਾਨਾਂ ਵਿਚੋਂ ਬਹੁਤੇ ਇਹ ਖੋਜ ਕਰਦੇ ਰਹੇ ਹਨ ਕਿ ਕਬੀਰ ਜੀ ਦਾ ਗੁਰੂ ਕੌਣ ਸੀ। ਕੁਝ ਨੇ ਭਗਤ ਰਾਮਾਨੰਦ ਨੂੰ ਕਬੀਰ ਜੀ ਦਾ ਗੁਰੂ ਦੱਸਣ ਦਾ ਯਤਨ ਕੀਤਾ ਹੈ ਅਤੇ ਇਕ ਵਿਦਵਾਨ ਨੇ ਤਾਂ ਕਬੀਰ ਜੀ ਨੂੰ ਹੀ ਰਾਮਾਨੰਦ ਦਾ ਗੁਰੂ ਸਿੱਧ ਕਰਨ ਦਾ ਯਤਨ ਕੀਤਾ ਹੈ।[11] ਇਕ ਮੱਤ ਅਨੁਸਾਰ ਭਗਤ ਕਬੀਰ ਜੀ ਦਾ ਮੁਰਸ਼ਦ ਇਕ ਮੁਸਲਮਾਨ ਸ਼ੇਖ਼ ਤਕੀ ਸੀ।[12] ਇਹ ਵੀ ਕੇਵਲ ਕੁਝ ਲੋਕਾਂ ਦੀ ਮਨੌਤ ਹੀ ਹੈ, ਇਸ ਬਾਰੇ ਠੋਸ ਪ੍ਰਮਾਣ ਪ੍ਰਾਪਤ ਨਹੀਂ ਹੁੰਦਾ। ਉਨ੍ਹਾਂ ਅਨੁਸਾਰ ਪਰਮਾਤਮਾ ਹੀ ਗੁਰੂ ਵਜੋਂ ਮਨੁੱਖ ਨੂੰ ਅੰਤਰਦ੍ਰਿਸ਼ਟੀ (intution) ਅਤੇ ਇਲਹਾਮ (Revolution) ਦੁਆਰਾ ਗਿਆਨ ਦਿੰਦਾ ਹੈ। ਕਬੀਰ ਜੀ ਨੇ ਸਪੱਸ਼ਟ ਸ਼ਬਦਾਂ ਵਿਚ ਰਵਾਇਤੀ ਗੁਰੂਡੰਮ ਦਾ ਖੰਡਨ ਕੀਤਾ ਹੈ।[13] ਕਬੀਰ ਜੀ ਆਪਣੇ ਸਮੇਂ ਦੇ ਕਈ ਹਿੰਦੂ ਤੇ ਮੁਸਲਿਮ ਸੰਤਾਂ ਨੂੰ ਮਿਲਦੇ ਰਹਿੰਦੇ ਸਨ ਅਤੇ ਉਨ੍ਹਾਂ ਨਾਲ ਧਰਮ-ਗਿਆਨ ਦੀ ਚਰਚਾ ਕਰਕੇ 'ਮੋਖ' ਨੂੰ ਪ੍ਰਾਪਤ ਕਰਨ ਦਾ ਯਤਨ ਕਰਦੇ। ਉਨ੍ਹਾਂ ਦੀ ਬਾਣੀ ਦਾ ਅਧਿਐਨ ਕਰਦਿਆਂ ਪਤਾ ਲੱਗਦਾ ਹੈ ਕਿ ਆਪ ਜੀ ਯੋਗ ਤੇ ਨਾਥ ਮੱਤ ਤੋਂ ਕਾਫ਼ੀ ਪ੍ਰਭਾਵਿਤ ਹੋਏ। ਇਸ ਬਾਰੇ ਡਾ. ਡਬਲਿਊ.

ਐਚ. ਮਕਲਾਊਡ ਲਿਖਦੇ ਹਨ :

> "The basis of Kabir's belief was not as has been commonly supposed, Vaisaya Bhakti or Sufism but tantric yoga. Kabir's name is certainly a Muslim one, but it has always been clear that his knowledge of Islam was relatively slight. In contrast to this there is a wealth of hatha-yoga terminology and a thought-structure with obvious resemblances to that of the Naths."[14]

ਸੱਚ ਇਹੀ ਹੈ ਕਿ ਉਨ੍ਹਾਂ ਦੀ ਬਾਣੀ ਵਿਚਲੇ ਤੱਤ ਵੈਸ਼ਣਵ ਮਤ, ਸੂਫ਼ੀ ਮਤ ਅਤੇ ਨਾਥ-ਯੋਗ ਮਤ ਵਿਚੋਂ ਵੀ ਆਏ ਸਨ। ਉਹ ਕਿਸੇ ਇਕ ਮਤ ਤੋਂ ਪ੍ਰਭਾਵਿਤ ਨਹੀਂ ਸਨ। ਭਗਤ ਕਬੀਰ ਜੀ ਨਾਲ ਗੁਰੂ ਨਾਨਕ ਸਾਹਿਬ 1518 ਈ. ਦੇ ਨੇੜੇ ਬਨਾਰਸ ਵਿਖੇ ਮਿਲੇ ਸਨ।[15] ਭਾਵੇਂ ਕਿ ਕੁਝ ਇਤਿਹਾਸਕਾਰ ਇਸ ਮੁਲਾਕਾਤ ਦੀ ਸੰਭਾਵਨਾ ਤੋਂ ਮੁਨਕਰ ਹਨ[14], ਪਰ ਵਧੇਰੇ ਇਤਿਹਾਸਕਾਰ ਮੰਨਦੇ ਹਨ ਕਿ ਇਹ ਦੋ ਮਹਾਂਪੁਰਸ਼ ਆਪਸ ਵਿਚ ਮਿਲੇ ਸਨ।[17] ਪ੍ਰਿੰ. ਸਾਹਿਬ ਸਿੰਘ ਨੇ ਇਹ ਮਤ ਪੇਸ਼ ਕੀਤਾ ਸੀ ਕਿ ਗੁਰੂ ਨਾਨਕ ਜੀ ਕੋਲ ਭਗਤ ਜੀ ਦੀ ਬਾਣੀ ਮੌਜੂਦ ਸੀ ਅਤੇ ਪਿੱਛੋਂ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਵਿਚ ਦਰਜ ਕਰ ਦਿੱਤੀ ਸੀ।[18]

### ਘਰੇਲੂ ਜੀਵਨ

ਭਗਤ ਕਬੀਰ ਜੀ ਅਧਿਆਤਮ ਦੇ ਰਾਹ ਤੁਰਦਿਆਂ, ਇਕ ਯੁੱਗ ਪੁਰਸ਼ ਵਾਂਗ ਦੁਨੀਆਂ ਨੂੰ ਸੱਚੇ ਰਾਹ ਦੀ ਸੋਝੀ ਕਰਵਾਉਂਦਿਆਂ ਵੀ ਸਹਿਜ-ਜੀਵਨ ਜਿਉਂਦੇ ਸਨ। ਉਹ ਭਾਵੇਂ ਰੂਹਾਨੀ ਤੌਰ 'ਤੇ ਬਹੁਤ ਉੱਚੇ ਸਨ, ਪਰ ਉਨ੍ਹਾਂ ਦਾ ਨਿੱਜੀ ਜੀਵਨ ਬਹੁਤ ਹੀ ਸਾਦਾ ਸੀ। ਉਹ ਸਮਝਦੇ ਸਨ ਕਿ ਸਮਾਜ ਵਿਚ ਆਦਰ ਪਾਉਣ ਲਈ ਗ੍ਰਿਹਸਤ ਧਾਰਨ ਕਰਨ ਦੇ ਨਾਲ ਕਿਰਤ ਕਰਨੀ ਵੀ ਜ਼ਰੂਰੀ ਹੈ। ਭਗਤ ਜੀ ਦਾ ਵਿਆਹ ਲੋਈ ਨਾਂ ਦੀ ਔਰਤ ਨਾਲ ਹੋਇਆ ਸੀ ਅਤੇ ਇਕ ਸਪੁੱਤਰ (ਕਮਾਲ) ਅਤੇ ਸਪੁੱਤਰੀ (ਕਮਾਲੀ) ਵੀ ਸਨ।[19] ਭਗਤ ਜੀ ਕੱਪੜਾ ਬੁਣ ਕੇ ਗੁਜ਼ਾਰਾ ਕਰਦੇ ਸਨ। ਆਪ ਜੀ ਆਪਣੀ ਕਿਰਤ ਵਿਚੋਂ ਹਮੇਸ਼ਾਂ ਲੋੜਵੰਦਾਂ ਦੀ ਮਦਦ ਕਰਦੇ ਰਹਿੰਦੇ ਸਨ। ਆਪ ਜੀ ਦੇ ਘਰ ਜਗਿਆਸੂ ਤੇ ਹੋਰ ਸੰਤਾਂ-ਮਹਾਂਪੁਰਸ਼ਾਂ ਦਾ ਆਉਣਾ-ਜਾਣਾ ਲੱਗਾ ਰਹਿੰਦਾ ਸੀ। ਆਪ ਘਰ ਆਏ ਹਰ ਵਿਅਕਤੀ ਦੀ ਸੇਵਾ ਕਰਦੇ ਤੇ ਉਨ੍ਹਾਂ ਦਾ ਸਤਸੰਗ ਦੁਆਰਾ ਮਾਰਗ-ਦਰਸ਼ਨ ਕਰਦੇ ਸਨ। ਇੰਵ ਲੱਗਦਾ ਸੀ ਕਿ ਉਨ੍ਹਾਂ ਦਾ ਘਰ ਇਕ ਤੀਰਥ ਅਸਥਾਨ ਬਣ ਗਿਆ ਸੀ ਜਿਥੇ ਸਭ ਧਰਮਾਂ ਤੇ ਜਾਤਾਂ ਦੇ ਲੋਕ ਸੱਚਾ ਗਿਆਨ ਲੈਣ ਲਈ ਆਉਂਦੇ ਸਨ।

### ਰਾਜ-ਸਤਾ ਵੱਲੋਂ ਵਿਰੋਧ

ਸੁਭਾਵਿਕ ਤੌਰ 'ਤੇ ਸੱਚ ਦਾ ਸਾਹਮਣਾ ਕੂੜ ਨਹੀਂ ਕਰ ਸਕਦਾ। ਜਦੋਂ ਵੀ ਕੋਈ ਮਹਾਂਪੁਰਸ਼ ਦੁਨੀਆਂ ਦੀ ਰੋਸ਼ਨੀ ਵੰਡਣ ਦਾ ਕੰਮ ਸ਼ੁਰੂ ਕਰਦਾ ਹੈ ਤਾਂ ਉਸਦਾ ਵਿਰੋਧ ਕਟੜਪੰਥੀ ਲੋਕ ਤਾਂ ਕਰਦੇ ਹੀ ਹਨ, ਰਾਜ-ਸਤਾ ਵੀ ਉਸ ਤੋਂ ਘਬਰਾਉਣ ਲੱਗਦੀ ਹੈ। ਭਗਤ ਕਬੀਰ ਜੀ ਦੇ ਸ਼ਰਧਾਲੂਆਂ ਦੀ ਗਿਣਤੀ ਪੂਰੇ ਦੇਸ਼ ਵਿਚ ਫੈਲਣ ਨਾਲ, ਉਨ੍ਹਾਂ ਦੇ ਦੁਸ਼ਮਣ ਵੀ ਵਧਣ ਲੱਗ ਪਏ। ਉਸ ਸਮੇਂ ਦਿੱਲੀ ਦਾ ਸੁਲਤਾਨ ਸਿਕੰਦਰ ਲੋਧੀ ਸੀ,[20] ਉਸ ਕੋਲ ਕਬੀਰ ਜੀ ਦੁਆਰਾ ਕੀਤੀਆਂ ਇਸਲਾਮ-ਵਿਰੋਧੀ ਟਿੱਪਣੀਆਂ ਦੀ ਸ਼ਿਕਾਇਤ ਪੁੱਜੀ। ਇਸ ਗੁਨਾਹ ਦੀ ਸਜ਼ਾ ਮੌਤ ਸੀ। ਸੁਲਤਾਨ ਨੇ ਕਬੀਰ ਜੀ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਦਿੱਤਾ। ਕਬੀਰ ਜੀ ਨੂੰ ਅਦਾਲਤ ਵਿਚ ਪੇਸ਼ ਕੀਤਾ ਤਾਂ ਉਨ੍ਹਾਂ ਨੇ ਸੁਲਤਾਨ ਅੱਗੇ ਸਿਰ ਨਾ ਝੁਕਾਇਆ। ਸੁਲਤਾਨ ਨੇ ਕਬੀਰ ਜੀ ਦੀ ਰੂਹਾਨੀ ਵਡਿਆਈ ਨੂੰ ਮਹਿਸੂਸ ਕਰਕੇ, ਉਸਨੂੰ ਰਿਹਾਅ ਕਰ ਦਿੱਤਾ। ਇਸ ਨਾਲ ਮੁਸਲਿਮ ਜਨਤਾ ਨੂੰ ਭਾਰੀ ਨਿਰਾਸ਼ਾ ਹੋਈ।

ਇਸ ਤੋਂ ਬਾਅਦ ਬ੍ਰਾਹਮਣਾਂ ਨੇ ਰਾਜ ਦਰਬਾਰ ਵਿਚ ਕਬੀਰ ਜੀ ਬਾਰੇ ਇਹ ਸ਼ਿਕਾਇਤ ਕੀਤੀ ਕਿ ਉਹ ਚਮਾਰ ਜਾਤੀ ਦੇ ਰਵਿਦਾਸ ਨਾਲ ਤੇ ਇਕ ਬਦਨਾਮ ਔਰਤ ਦੇ ਨਾਲ ਰਹਿੰਦੇ ਹਨ।[21] ਸੁਲਤਾਨ ਨੇ ਜਨਤਾ ਵਿਚ ਕਬੀਰ ਜੀ ਦਾ ਵਧਦਾ ਵਿਰੋਧ ਵੇਖ ਕੇ, ਉਨ੍ਹਾਂ ਨੂੰ ਮੌਤ ਦੀ ਸਜ਼ਾ ਦਾ ਹੁਕਮ ਸੁਣਾ ਦਿੱਤਾ। ਕਬੀਰ ਜੀ ਨੂੰ ਸੰਗਲ ਨਾਲ ਬੰਨ੍ਹ ਕੇ ਇਕ ਕਿਸ਼ਤੀ ਵਿਚ ਬਿਠਾ ਦਿੱਤਾ, ਜਿਸ ਵਿਚ ਭਾਰੀ ਪੱਥਰ ਇਸ ਲਈ ਰੱਖੇ ਗਏ ਸਨ ਕਿ ਕਿਸ਼ਤੀ ਗੰਗਾ ਨਦੀ ਵਿਚ ਜਾ ਕੇ ਡੁੱਬ ਜਾਵੇਗੀ। ਭਗਤ ਕਬੀਰ ਜੀ ਨੇ ਆਪ ਲਿਖਿਆ ਹੈ ਕਿ, "ਪਰਮਾਤਮਾ ਦੀ ਐਸੀ ਕਿਰਪਾ ਹੋਈ ਕਿ ਗੰਗਾ ਦੀ ਸ਼ਕਤੀਸ਼ਾਲੀ ਲਹਿਰ ਕਾਰਨ ਮੇਰੀ ਜ਼ੰਜੀਰ ਟੁੱਟ ਗਈ ਤੇ ਪਰਮਾਤਮਾ ਨੇ ਮੈਨੂੰ ਬਚਾ ਲਿਆ।"[22] ਭਗਤ ਜੀ ਇਸ ਸਮੇਂ ਨਾ ਘਬਰਾਏ ਤੇ ਨਾ ਹੀ ਡੋਲੇ। ਉਨ੍ਹਾਂ ਕਿਹਾ ਕਿ ਜਿਸਦਾ ਮਨ ਬਲਵਾਨ ਹੈ, ਉਸਦੇ ਤਨ ਦਾ ਕੁਝ ਵੀ ਵਿਗਾੜਿਆ ਨਹੀਂ ਜਾ ਸਕਦਾ। ਕਟੜਪੰਥੀ ਲੋਕਾਂ ਨੇ ਉਨ੍ਹਾਂ ਨੂੰ ਫੜ ਕੇ ਕ੍ਰੋਧੀ ਹਾਥੀ ਅੱਗੇ ਸੁੱਟ ਦਿੱਤਾ। ਕਾਜ਼ੀ ਨੇ ਮਹਾਵਤ ਨੂੰ ਸਖ਼ਤ ਹਦਾਇਤ ਕੀਤੀ ਕਿ ਕਬੀਰ ਬਚਣਾ ਨਹੀਂ ਚਾਹੀਦਾ। ਮਹਾਵਤ ਨੇ ਬਹੁਤ ਯਤਨ ਕੀਤਾ, ਪਰ ਹਾਥੀ ਨੇ ਕਬੀਰ ਜੀ ਨੂੰ ਨਮਸਕਾਰ ਕਰ ਦਿੱਤੀ। ਭਗਤ ਕਬੀਰ ਜੀ ਨੇ ਇਸ ਘਟਨਾ ਨੂੰ ਖ਼ੁਦ ਬਿਆਨ ਕੀਤਾ ਹੈ ਤੇ ਇਹ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।[23]

## ਦੇਹਾਂਤ

ਇਸ ਤਰ੍ਹਾਂ ਭਗਤ ਜੀ ਨੂੰ ਕਈ ਕਸ਼ਟ ਤੇ ਅੱਤਿਆਚਾਰ ਸਹਿਣੇ ਪਏ। ਪਰ ਉਹ ਨਿਰਭੈਅਤਾ ਨਾਲ ਧਰਮ ਦੇ ਨਾਂ ਉਪਰ ਫੈਲੇ ਨਾਕਾਰਾਤਮਕ ਤੱਤਾਂ ਨੂੰ ਭੰਡਦੇ ਰਹੇ। ਇਥੋਂ ਤੀਕ ਕਿ ਉਹ ਆਪਣੇ ਅੰਤਮ ਸਮੇਂ ਮਗਹਰ ਨਾਂ ਦੇ ਸਥਾਨ ਉਪਰ ਚੱਲੇ ਗਏ। ਕਿਉਂ ਜੁ ਉਨ੍ਹਾਂ ਦਿਨਾਂ ਵਿਚ ਇਹ ਅੰਧ-ਵਿਸ਼ਵਾਸ ਪ੍ਰਚਲਿਤ ਸੀ ਕਿ ਕਾਸ਼ੀ ਵਿਚ ਸੁਆਸ ਤਿਆਗਣ ਵਾਲਾ ਮੁਕਤ ਹੋ ਜਾਂਦਾ ਹੈ; ਜਦੋਂ ਕਿ ਮਗਹਰ ਵਿਚ ਸੁਆਸ ਤਿਆਗਣ ਵਾਲਾ ਮਨੁੱਖ ਨਰਕਾਂ ਵਿਚ ਜਾਂਦਾ ਹੈ। ਕਬੀਰ ਜੀ ਅਨੁਸਾਰ ਮਨੁੱਖ ਦੇ ਚੰਗੇ ਕਰਮ ਅਤੇ ਪ੍ਰਭੂ ਦੀ ਭਗਤੀ ਹੀ ਜੀਵ ਦੀ ਮੁਕਤੀ ਬਾਰੇ ਨਿਰਣਾ ਕਰਦੇ ਹਨ।[24] ਭਗਤ ਕਬੀਰ ਜੀ ਦੇ ਪ੍ਰਸਿੱਧ ਚੇਲਿਆਂ ਵਿਚੋਂ ਇਕ ਧਰਮ ਦਾਸ ਮੁਤਾਬਿਕ

ਪੰਦਰਾਂ ਸੌ ਪਛੱਤਾ ਮਗਹਰ ਕੋ ਗੌਨ ॥
ਮਘਰ ਸੁਦੀ ਇਕਾਦਸ਼ੀ ਮਿਲੀ ਪੌਨ ਮੇਂ ਕੌਨ ॥[25]

ਭਾਵ ਕਿ 1518 ਈ. ਨੂੰ ਕਬੀਰ ਜੀ ਪਰਲੋਕ ਸਿਧਾਰ ਗਏ।

## ਭਗਤ ਕਬੀਰ ਜੀ ਦੀ ਬਾਣੀ

ਭਾਰਤ ਦੇ ਚੋਣਵੇਂ ਮਹਾਂਪੁਰਸ਼ਾਂ ਦੀ ਸੂਚੀ ਵਿਚ ਭਗਤ ਕਬੀਰ ਜੀ ਦਾ ਨਾਂ ਆਉਣ ਦਾ ਕਾਰਨ ਇਹ ਹੈ ਕਿ ਆਮ ਲੋਕਾਂ ਦੇ ਮੂੰਹ 'ਤੇ ਭਗਤ ਜੀ ਦੀ ਬਾਣੀ ਮੁਹਾਵਰਿਆਂ ਵਾਂਗ ਚੜ੍ਹੀ ਹੋਈ ਹੈ। ਭਗਤ ਕਬੀਰ ਜੀ ਦੀ ਬਾਣੀ ਹੇਠ ਲਿਖੇ ਗ੍ਰੰਥਾਂ ਵਿਚ ਪ੍ਰਾਪਤ ਹੁੰਦੀ ਹੈ :

(ੳ) **ਗੁਰੂ ਗ੍ਰੰਥ ਸਾਹਿਬ :** ਇਸ ਗ੍ਰੰਥ ਦਾ ਸੰਪਾਦਨ 1604 ਈ. ਭਾਵ ਕਬੀਰ ਜੀ ਤੋਂ 86 ਵਰ੍ਹੇ ਬਾਅਦ ਹੋਇਆ ਸੀ। ਸਿੱਖ ਵਿਦਵਾਨ ਮੰਨਦੇ ਹਨ ਕਿ ਭਗਤ ਕਬੀਰ ਜੀ ਦੀ ਸਭ ਤੋਂ ਪ੍ਰਮਾਣਿਕ ਬਾਣੀ ਇਸੇ ਸ੍ਰੋਤ ਵਿਚ ਸੁਰੱਖਿਅਤ ਹੈ।

(ਅ) **ਮਲੂਕ ਦਾਸ ਮਾਲੀ ਹੱਥ-ਲਿਖਤ :** ਬਾਬੂ ਸਿਆਮ ਸੁੰਦਰ ਦਾਸ ਨੇ ਇਸ ਪੋਥੀ ਨੂੰ 1504 ਈ. ਦੀ ਲਿਖਤ ਦੱਸਿਆ ਹੈ।[26] ਪਰ ਇਸ ਪੋਥੀ ਵਿਚ ਕਬੀਰ ਜੀ ਦੀ 1504-1518 ਈ. ਤੱਕ ਦੀ ਰਚੀ ਰਚਨਾ ਸ਼ਾਮਲ ਨਹੀਂ। ਤੁਲਨਾ ਕਰਨ ਉਪਰ ਦੇਖਿਆ ਗਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਤੇ ਇਸ ਪੋਥੀ ਵਿਚ ਕਾਫ਼ੀ ਸਮਾਨਤਾ ਦੇ ਬਾਵਜੂਦ ਭਿੰਨਤਾ ਵੀ ਮੌਜੂਦ ਹੈ।[27] ਡਾ. ਸਰਨਾਮ ਸਿੰਘ ਸ਼ਰਮਾ ਦਾ ਮਤ ਹੈ ਕਿ, "ਗ੍ਰੰਥ ਸਾਹਿਬ ਦੀ ਪ੍ਰਮਾਣਿਕਤਾ ਨੇ ਕਬੀਰ ਗ੍ਰੰਥਾਵਲੀ ਦੇ ਇਸ ਅੰਸ਼ ਦੀ ਪ੍ਰਮਾਣਿਕਤਾ

ਨੂੰ ਬਹੁਤ ਪੱਕਾ ਕਰ ਦਿੱਤਾ ਹੈ।"[28] ਕਬੀਰ ਬਾਰੇ ਖੋਜ ਕਰਨ ਵਾਲੇ ਡਾ. ਪਾਰਸਨਾਥ ਤਿਵਾਰੀ ਨੇ ਵੀ ਗੁਰੂ ਗ੍ਰੰਥ ਸਾਹਿਬ ਵਿਚਲੀ ਭਗਤ-ਬਾਣੀ ਨੂੰ ਵਧੇਰੇ ਭਰੋਸੇਮੰਦ ਮੰਨਿਆ ਹੈ।[29]

ਡਾ. ਹਜ਼ਾਰੀ ਪ੍ਰਸਾਦ ਦਿਵੇਦੀ ਨੇ ਕਬੀਰ ਦਾਸ ਦੇ ਨਾਂ ਉਪਰ ਮਿਲਦੇ ਛੇ ਗ੍ਰੰਥਾਂ ਦਾ ਜ਼ਿਕਰ ਕੀਤਾ ਹੈ।[30] ਉਹ ਲਿਖਦੇ ਹਨ ਕਿ ਇਨ੍ਹਾਂ ਵਿਚੋਂ ਕਈ ਨਿਰਸੰਦੇਹ ਕਬੀਰ ਜੀ ਦੇ ਨਹੀਂ ਹੈ।[31] ਇਕ ਗੱਲ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਭਗਤ ਕਬੀਰ ਜੀ ਪੜ੍ਹੇ-ਲਿਖੇ ਨਹੀਂ ਸਨ ਤੇ ਉਨ੍ਹਾਂ ਦੁਆਰਾ ਉਚਾਰਣ ਕੀਤੀ ਬਾਣੀ ਉਹ ਆਪ ਨਹੀਂ ਲਿਖਦੇ ਸਨ। ਉਨ੍ਹਾਂ ਦੀ ਲੋਕਪ੍ਰਿਅਤਾ ਕਾਰਨ ਬਹੁਤ ਸਾਰੇ ਗ੍ਰੰਥ ਤੇ ਰਚਨਾਵਾਂ ਉਨ੍ਹਾਂ ਦੇ ਨਾਂ ਉਪਰ ਪ੍ਰਸਿੱਧ ਹੋ ਗਏ। ਪ੍ਰੋ. ਰਾਮ ਕੁਮਾਰ ਵਰਮਾ ਨੇ ਕਬੀਰ ਬਾਣੀ ਵਿਚ ਕੀਤੇ ਵਾਧੂ ਰਲਿਆਂ ਦਾ ਵੇਰਵਾ ਦਿੱਤਾ ਹੈ।[32] ਰੂਸ ਦੇ ਭਾਰਤ ਵਿਗਿਆਨੀਆਂ ਵਿਚੋਂ ਨੇ. ਬੇ. ਗ਼ਾਫੂਰੋਵਾ ਨੇ ਵੀ ਕਬੀਰ ਰਚਨਾਵਲੀ ਦੇ ਭਰੋਸੇਯੋਗ ਸ੍ਰੋਤ ਵਜੋਂ ਸਭ ਤੋਂ ਵੱਧ ਮਹੱਤਵ ਗੁਰੂ ਗ੍ਰੰਥ ਸਾਹਿਬ ਨੂੰ ਹੀ ਦਿੱਤਾ ਹੈ।[33] ਇਸ ਲਈ ਅਸੀਂ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਬਾਣੀ ਨੂੰ ਹੀ ਆਪਣੇ ਅਧਿਐਨ ਦਾ ਆਧਾਰ ਮੰਨਿਆ ਹੈ।

ਭਗਤ ਕਬੀਰ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਅਠਾਰਾਂ ਰਾਗਾਂ ਵਿਚ ਦਰਜ ਹੈ। ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੇ ਨਾਂ ਹੇਠ ਦਰਜ ਸਲੋਕਾਂ ਵਿਚੋਂ ਸਲੋਕ ਨੰ. 241 ਭਗਤ ਨਾਮਦੇਵ ਜੀ ਦਾ ਅਤੇ ਸਲੋਕ ਨੰ. 242 ਭਗਤ ਰਵਿਦਾਸ ਜੀ ਦਾ ਸਿੱਧ ਹੁੰਦਾ ਹੈ। ਇਸ ਤਰ੍ਹਾਂ ਭਗਤ ਕਬੀਰ ਜੀ ਦੇ 233 ਸਲੋਕ ਹੀ ਸਿੱਧ ਹੁੰਦੇ ਹਨ। ਇਥੇ ਦਰਜ 29ਵਾਂ ਸਲੋਕ, 32ਵਾਂ ਤੇ 33ਵਾਂ ਸਲੋਕ, 65ਵਾਂ ਸਲੋਕ ਅਤੇ 214ਵਾਂ ਸਲੋਕ ਕ੍ਰਮਵਾਰ ਪਹਿਲਾਂ ਗੁਰੂ ਗ੍ਰੰਥ ਸਾਹਿਬ ਤੇ ਪੰਨਾ 555, 948 ਅਤੇ 965 ਉੱਪਰ ਆ ਚੁੱਕੇ ਹਨ। ਭਾਵ ਕਿ ਚਾਰ ਸਲੋਕਾਂ ਦਾ ਦੁਹਰਾਓ ਹੈ।

## ਕਬੀਰ ਜੀ ਦੀ ਵਿਚਾਰਧਾਰਾ

ਅਸੀਂ ਦਸ ਆਏ ਹਾਂ ਕਿ ਭਗਤ ਕਬੀਰ ਜੀ ਦੇ ਵਿਚਾਰਾਂ ਦਾ ਅਸਰ ਭਾਰਤੀ ਲੋਕ-ਮਾਨਸ ਉਪਰ ਬਹੁਤ ਗਹਿਰਾ ਪਿਆ ਹੈ ਅਤੇ ਹੁਣ ਤੀਕ ਜਨ-ਸਾਧਾਰਨ ਉਨ੍ਹਾਂ ਦੇ ਸਲੋਕਾਂ (ਦੋਹੇ) ਰੋਜ਼ਾਨਾ ਜੀਵਨ ਵਿਚ ਦੁਹਰਾਉਂਦਾ ਰਹਿੰਦਾ ਹੈ। ਉਨ੍ਹਾਂ ਦੇ ਇਸ ਮਹੱਤਵ ਨੂੰ ਆਧੁਨਿਕ ਭਾਰਤ ਦੇ ਨਿਰਮਾਤਾ ਜਿਵੇਂ ਮਹਾਤਮਾ ਗਾਂਧੀ, ਪੰਡਤ ਜਵਾਹਰ ਲਾਲ ਨਹਿਰੂ, ਸ੍ਰੀ ਅਰਵਿੰਦ, ਸ੍ਰੀ ਵਿਵੇਕਾਨੰਦ ਆਦਿ ਨੇ ਵੀ ਪ੍ਰਵਾਨ ਕੀਤਾ ਹੈ। ਕੋਈ ਵੀ ਆਧੁਨਿਕ ਚਿੰਤਨ, ਭਗਤ ਕਬੀਰ ਦੀ ਅਣਦੇਖੀ ਨਹੀਂ ਕਰ ਸਕਦਾ। ਇਹ ਇਸ ਗੱਲ ਦਾ ਪ੍ਰਮਾਣ ਹੈ ਕਿ ਭਗਤ ਜੀ ਦੀ ਵਿਚਾਰਧਾਰਾ ਨੂੰ ਅਜ ਵੀ ਪ੍ਰਸੰਗਿਕ ਤੇ ਸਾਰਥਕ ਮੰਨਿਆ ਜਾਂਦਾ ਹੈ। ਉਨ੍ਹਾਂ ਦੀ ਸ਼ਕਤੀਸ਼ਾਲੀ ਤੇ ਚਿਰਸਥਾਈ ਵਿਚਾਰਧਾਰਾ ਦੇ ਕੁਝ ਪੱਖ ਅਸੀਂ ਇਥੇ ਦੇ ਰਹੇ ਹਾਂ।

## ਪ੍ਰਭੂ ਭਗਤੀ

ਕਬੀਰ ਜੀ ਭਗਤੀ ਲਹਿਰ ਦੇ ਮੁੱਖ ਪ੍ਰਵਰਤਕ ਸਨ ਤੇ ਉਨ੍ਹਾਂ ਨੂੰ 'ਭਗਤ' ਪਦਵੀ ਪ੍ਰਾਪਤ ਹੋਈ।[34] ਮੱਧਕਾਲ ਵਿਚ ਚਲੀ ਭਗਤੀ ਲਹਿਰ ਦਾ ਵਿਸ਼ਲੇਸ਼ਣ ਕਰਦਿਆਂ ਡਾ. ਸੇਵਾ ਸਿੰਘ ਨੇ ਦੱਸਿਆ ਹੈ ਕਿ ਭਾਰਤੀ ਇਤਿਹਾਸ ਵਿਚ ਦੋ ਸੌ ਈਸਾ ਪੂਰਬ ਵਿਚ ਭਾਰੀ ਉਥਲ-ਪੁਥਲ ਚਲੀ। ਇਸ ਸਮੇਂ ਭਗਵਤਗੀਤਾ ਦੀ ਰਚਨਾ ਹੋਈ, ਜਿਸ ਵਿਚ ਭਗਤੀ ਤੇ ਵਰਨ-ਧਰਮ ਦਾ ਸਮਝੌਤਾ ਹੋਇਆ। ਇਹੀ ਸਮਾਂ ਸੀ ਜਦੋਂ ਸ਼ੂਦਰ ਗਤੀਸ਼ੀਲ ਹੋ ਰਹੇ ਸਨ। ਇਸ ਲਈ ਪੁਰਾਣਾਂ ਨੇ ਕਲਿਜੁਗ ਨੂੰ ਪਤਨ ਦਾ ਸਮਾਂ ਕਿਹਾ ਹੈ।[35] ਡਾ. ਸੇਵਾ ਸਿੰਘ ਦਾ ਸਾਰ ਇਹ ਹੈ ਕਿ ਭਗਤੀ ਦਾ ਜਨਮ ਬ੍ਰਾਹਮਣਵਾਦ ਦੇ ਵਿਰੋਧ ਵਿਚ ਹੋਇਆ ਸੀ। ਭਗਤੀ ਦੇ ਸੰਦ ਦੁਆਰਾ ਸਮਾਜ ਦੇ ਨੀਵੇਂ ਵਰਗਾਂ ਦੀ ਹੀਣ ਭਾਵਨਾ ਖਤਮ ਕਰਨ ਦਾ ਮਹੱਤਵਪੂਰਨ ਕੰਮ ਆਰੰਭ ਕੀਤਾ ਗਿਆ। ਇਸ ਲਹਿਰ ਨੇ ਇਹ ਸਿੱਧਾਂਤ ਸਥਾਪਤ ਕੀਤਾ ਕਿ ਮਨੁੱਖ ਚਾਹੇ ਵੱਡਾ ਦੁਰਾਚਾਰੀ ਤੇ ਪਾਪੀ ਵੀ ਕਿਉਂ ਨਾ ਹੋਵੇ, ਜੇ ਉਹ ਈਸ਼ਵਰ ਦੇ ਭਜਨ ਵੱਲ ਆ

ਜਾਵੇ ਤਾਂ ਉਸਨੂੰ ਵੱਡਾ ਸਾਧੂ ਸਮਝਣਾ ਚਾਹੀਦਾ ਹੈ।[36] ਇਸ ਸਮੇਂ ਵਿਸ਼ਵਾਸ ਪੈਦਾ ਹੋ ਗਿਆ ਕਿ ਸਦਾਚਾਰੀ ਅਭਗਤ ਤੋਂ ਇਕ ਪਾਪੀ ਭਗਤ ਸ੍ਰੇਸ਼ਟ ਹੁੰਦਾ ਹੈ।[37]

ਕਬੀਰ ਜੀ ਅਨੁਸਾਰ ਮੁਕਤੀ ਦੀ ਪ੍ਰਾਪਤੀ ਭਗਤੀ ਦੁਆਰਾ ਹੀ ਹੁੰਦੀ ਹੈ। ਕਨਿੰਘਮ ਨੇ ਲਿਖਿਆ ਹੈ ਕਿ ਕਬੀਰ ਬ੍ਰਹਮ ਨੂੰ ਜਾਣ ਕੇ ਜੁਲਾਹੇ ਤੋਂ ਬ੍ਰਹਮ ਬਣ ਗਿਆ ਸੀ।[38] ਇਸ ਲਈ ਮਨੁੱਖ ਨੂੰ ਹਰ ਵੇਲੇ ਰਾਮ ਦਾ ਨਾਮ ਜਪਣਾ ਚਾਹੀਦਾ ਹੈ।[39] ਭਗਤੀ ਦਾ ਬਦਲ ਕਰਮਕਾਂਡ ਬਿਲਕੁਲ ਨਹੀਂ ਹੋ ਸਕਦੇ। ਕਬੀਰ ਜੀ ਨੇ ਅਨੇਕਾਂ ਕਰਮਕਾਂਡਾਂ ਦੀ ਖਿੱਲੀ ਉਡਾਈ। ਉਦਾਹਰਣ ਦੇ ਤੌਰ 'ਤੇ ਉਹ ਦੱਸਦੇ ਹਨ ਕਿ ਜੇ ਨੰਗਿਆਂ ਘੁੰਮਣ ਨਾਲ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਤਾਂ ਜੰਗਲ ਵਿਚ ਘੁੰਮਦੇ ਹਿਰਨ ਨੂੰ ਪਰਮਾਤਮਾ ਜ਼ਰੂਰ ਮਿਲ ਜਾਂਦਾ।[40] ਇਸੇ ਤਰ੍ਹਾਂ ਹਿੰਦੂ ਜਾਂ ਮੁਸਲਮਾਨ ਹੋਣ ਨਾਲ ਵੀ ਕੁਝ ਨਹੀਂ ਹੁੰਦਾ ਅਤੇ ਨਾ ਹੀ ਵਰਤ ਜਾਂ ਰੋਜ਼ੇ ਰਖਣ ਦੀ ਕੋਈ ਅਧਿਆਤਮਕ ਵਡਿਆਈ ਹੁੰਦੀ ਹੈ; ਅਸਲ ਗੱਲ ਤਾਂ ਪ੍ਰਭੂ ਨੂੰ ਦਿਲ ਵਿਚ ਵਸਾਉਣਾ ਹੈ।[41]

### ਮਾਨਵ-ਏਕਤਾ

ਕਬੀਰ ਜੀ ਸਾਰੀ ਮਾਨਵਤਾ ਨੂੰ ਇਕ ਇਕਾਈ ਵਜੋਂ ਵੇਖਦੇ ਸਨ। ਕਬੀਰ ਜੀ ਦਾ ਮਤ ਸੀ ਕਿ ਜਦੋਂ ਸਾਰੇ ਮਨੁੱਖ ਪਰਮਾਤਮਾ ਦੇ ਨੂਰ ਤੋਂ ਹੀ ਸਿਰਜੇ ਗਏ ਹਨ ਤਾਂ ਇਨ੍ਹਾਂ ਵਿਚ ਊਚ-ਨੀਚ ਦਾ ਭੇਦ ਨਹੀਂ ਕੀਤਾ ਜਾ ਸਕਦਾ।[42] ਕਬੀਰ ਜੀ ਸਮਾਜ ਵਿਚ ਪ੍ਰਚਲਿਤ ਜਾਤ-ਪਾਤ ਤੇ ਫਿਰਕਿਆਂ ਦੀਆਂ ਵੰਡੀਆਂ ਨੂੰ ਪ੍ਰਵਾਨ ਨਹੀਂ ਕਰਦੇ ਸਨ। ਉਹ ਪ੍ਰਸ਼ਨ ਪੁੱਛਦੇ ਸਨ ਕਿ ਪਰਮਾਤਮਾ ਨੇ ਤਾਂ ਕੇਵਲ ਇਨਸਾਨ ਬਣਾਇਆ ਹੈ ਤਾਂ ਹਿੰਦੂ ਤੇ ਮੁਸਲਮਾਨ ਕਿਥੋਂ ਆ ਗਏ।[43] ਮਜ਼ਹਬ ਦੇ ਨਾਂ ਉਪਰ ਝਗੜਨਾ ਵਿਅਰਥ ਵੀ ਹੈ ਤੇ ਮਾਨਵਤਾ ਦੇ ਹਿਤ ਵਿਚ ਵੀ ਨਹੀਂ। ਦਰਅਸਲ, ਸਾਰੇ ਮਜ਼ਹਬ ਮਾਨਵਤਾ ਦੀ ਸਾਂਝੀ ਵਿਰਾਸਤ ਹਨ। ਇਸ ਲਈ ਹੱਜ ਹੋਵੇ ਜਾਂ ਗੰਗਾ - ਇਨ੍ਹਾਂ ਦੇ ਨਾਂ ਉਪਰ ਹਿੰਦੂ ਤੇ ਮੁਸਲਮਾਨ ਨੂੰ ਫਸਾਦ ਨਹੀਂ ਕਰਨਾ ਚਾਹੀਦਾ।[44]

ਭਾਰਤੀ ਸਮਾਜ ਨੂੰ ਇਥੋਂ ਦੀ ਜਾਤ-ਪਾਤ ਪ੍ਰਣਾਲੀ ਨੇ ਵੀ ਤਾਰ-ਤਾਰ ਕਰ ਰੱਖਿਆ ਸੀ। ਕਬੀਰ ਜੀ ਹਰ ਉਸ ਕਾਰਕ ਤੇ ਕਾਰਨ ਨੂੰ ਦੂਰ ਕਰਨਾ ਚਾਹੁੰਦੇ ਸਨ, ਜਿਸ ਕਰਕੇ ਸਮਾਜ ਦੀ ਏਕਤਾ ਨੂੰ ਸੱਟ ਵੱਜਦੀ ਸੀ। ਕਬੀਰ ਜੀ ਨੇ ਜਾਤ-ਪਾਤ ਪ੍ਰਣਾਲੀ ਉਪਰ ਕਈ ਹਮਲੇ ਕੀਤੇ। ਉਨ੍ਹਾਂ ਜਾਤ-ਅਭਿਮਾਨੀਆਂ ਨੂੰ ਪੁੱਛਿਆ ਕਿ ਕੀ ਉਹ ਮਾਂ ਦੇ ਗਰਭ ਦੀ ਥਾਂ ਕਿਸੇ ਹੋਰ ਮਾਰਗ ਰਾਹੀਂ ਪੈਦਾ ਹੋਏ ਹਨ?[45] ਭਗਤ ਕਬੀਰ ਜੀ ਨੇ ਤਥਾਕਥਿਤ ਨੀਵੀਂ ਜਾਤ ਦੇ ਲੋਕਾਂ ਨੂੰ ਦੱਸਿਆ ਕਿ ਉਹ ਭਗਤੀ ਦੇ ਮਾਰਗ ਉਪਰ ਚੱਲ ਕੇ, ਉੱਚੇ ਹੋ ਸਕਦੇ ਹਨ। ਇਹ ਇਕ ਕ੍ਰਾਂਤੀਕਾਰੀ ਵਿਚਾਰ ਸੀ, ਕਿਉਂਕਿ ਇਸ ਤੋਂ ਪਹਿਲਾਂ ਸਮਝਿਆ ਜਾਂਦਾ ਸੀ ਕਿ ਦਲਿਤਾਂ ਦੀ ਜਾਤ ਅਬਦਲ ਹੈ। ਦਰਅਸਲ ਕਬੀਰ ਜੀ ਸਭ ਮਨੁੱਖਾਂ ਦਾ ਆਦਰ ਤੇ ਬਰਾਬਰੀ ਦੇ ਨਾਲ-ਨਾਲ ਵਿਸ਼ਵ ਭਾਈਚਾਰੇ ਦੇ ਅਲੰਬਰਦਾਰ ਸਨ।

### ਇੱਕ ਰੱਬ ਹੀ ਪੂਜਣਯੋਗ

ਕਬੀਰ ਜੀ ਦੇ ਸਮੇਂ ਹਿੰਦੂ ਸਮਾਜ ਵਿਚ ਅਨੇਕਾਂ ਦੇਵੀ-ਦੇਵਤਿਆਂ ਅਤੇ ਅਵਤਾਰਾਂ ਦੀ ਪੂਜਾ ਹੁੰਦੀ ਸੀ। ਇਸ ਬਹੁਦੇਵਵਾਦ ਕਰਕੇ ਹੀ ਸਮਾਜ ਵੰਡਿਆ ਪਿਆ ਸੀ। ਕਬੀਰ ਜੀ ਇਕ ਈਸ਼ਵਰਵਾਦੀ ਸਨ।[46] ਉਹ ਈਸ਼ਵਰ ਨੂੰ ਨਿਰਾਕਾਰ ਦੱਸਦੇ ਹਨ ਤੇ ਮੂਰਤੀ-ਪੂਜਾ ਦਾ ਵਿਰੋਧ ਕਰਦੇ ਸਨ।[47] ਇਥੇ ਇਹ ਦੱਸਦੇ ਹਾਂ ਕਿ ਕਬੀਰ ਜੀ ਨੇ ਆਪਣੀ ਬਾਣੀ ਵਿਚ ਕਈ ਵੇਰ 'ਰਾਮ' ਸ਼ਬਦ ਦਾ ਜਿਹੜਾ ਪ੍ਰਯੋਗ ਕੀਤਾ ਹੈ, ਉਸ ਤੋਂ ਕਈ ਲੋਕ ਅਨੁਮਾਨ ਲਾਉਂਦੇ ਹਨ ਕਿ ਆਪ ਜੀ ਨੂੰ 'ਰਾਮ' ਗੁਰਮੰਤਰ ਭਗਤ ਰਾਮਾਨੰਦ ਤੋਂ ਮਿਲਿਆ ਹੋਵੇਗਾ। ਪਰੰਤੂ ਉਨ੍ਹਾਂ ਦੀ ਸਮੁੱਚੀ ਬਾਣੀ ਨੂੰ ਸਾਹਮਣੇ ਰੱਖੀਏ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਆਪ ਜੀ ਨੇ 'ਰਾਮ' ਸ਼ਬਦ ਨਿਰਗੁਣ ਪਰਮਾਤਮਾ ਲਈ ਹੀ ਵਰਤਿਆ ਹੈ। ਆਪ ਅਵਤਾਰਵਾਦ ਦੇ ਵਿਰੋਧੀ ਸਨ[48] ਅਤੇ ਪਰਮਾਤਮਾ ਦੇ ਮਾਂ ਦੇ ਗਰਭ ਵਿਚ ਆਉਣ ਦੇ ਵਿਸ਼ਵਾਸ ਤੋਂ

ਉੱਕਾ ਹੀ ਮੁਨਕਰ ਸਨ।[49] ਇਸ ਦ੍ਰਿਸ਼ਟੀ ਤੋਂ ਉਨ੍ਹਾਂ ਦੇ ਵੈਸ਼ਣਵ ਮਤ ਤੋਂ ਵਖਰੇਵਾਂ ਦੇਖ ਸਕਦੇ ਹਾਂ।

ਉਨ੍ਹਾਂ ਦੀ ਵਿਚਾਰਧਾਰਾ ਅਨੁਸਾਰ ਪਰਮਾਤਮਾ ਸਰਬਸ਼ਕਤੀਮਾਨ ਤੇ ਸਰਬਵਿਆਪਕ ਹੈ ਅਤੇ ਉਹ ਕੁੱਲ ਕਾਇਨਾਤ ਦਾ ਮਾਲਕ ਹੈ। ਉਹ ਕਿਸੇ ਖਾਸ ਥਾਂ ਨਿਵਾਸ ਨਹੀਂ ਕਰਦਾ[50] ਅਤੇ ਨਾ ਹੀ ਉਸਨੂੰ ਕਰਮ-ਕਾਂਡ ਦੁਆਰਾ ਭਰਮਾਇਆ ਜਾ ਸਕਦਾ ਹੈ।[51] ਉਹ ਕੇਵਲ ਸਿਮਰਨ ਦੁਆਰਾ ਪ੍ਰਸੰਨ ਹੁੰਦਾ ਹੈ। ਕਬੀਰ ਜੀ ਅਨੁਸਾਰ ਕਰਮਕਾਂਡਾਂ ਦਾ ਕੋਈ ਅਧਿਆਤਮਕ ਮਹੱਤਵ ਨਹੀਂ। ਉਨ੍ਹਾਂ ਨੇ ਜਿਹੜੇ ਕਟਾਖਸ਼ ਕਰਮਕਾਂਡਾਂ ਸੰਬੰਧੀ ਕੀਤੇ, ਉਸ ਕਾਰਨ ਉਨ੍ਹਾਂ ਨੂੰ ਅੱਤਿਆਚਾਰ ਵੀ ਸਹਿਣੇ ਪਏ। ਪਰ ਆਪ ਨੇ ਸਾਰੀ ਉਮਰ ਆਪਣੇ ਇਨ੍ਹਾਂ ਵਿਚਾਰਾਂ ਦਾ ਪ੍ਰਚਾਰ ਕੀਤਾ। ਆਪ ਜੀ ਨੇ ਤੀਰਥ ਇਸ਼ਨਾਨ, ਵਰਤ, ਤਿਲਕ ਲਾਉਣ, ਮਾਲਾ ਫੇਰਨ, ਸੁੰਨਤ, ਹੱਜ, ਬਾਂਗ ਦੇਣ[52] ਆਦਿ ਨੂੰ ਮਹੱਤਵਹੀਣ ਦੱਸਿਆ। ਕਬੀਰ ਜੀ ਨੇ ਸਰਾਧ ਸੂਤਕ-ਪਾਤਕ ਆਦਿ ਨੂੰ ਫੋਕਟ ਕਰਮ ਦਸਦਿਆਂ ਰੱਦ ਕੀਤਾ।

### ਮੁਕਤੀ ਸਾਧਨਾ

ਭਗਤ ਕਬੀਰ ਜੀ ਸਮਝਦੇ ਸਨ ਕਿ ਜੀਵ ਨੂੰ ਮਨੁੱਖਾ ਜਨਮ ਵੱਡੇ ਭਾਗਾਂ ਨਾਲ ਪ੍ਰਾਪਤ ਹੋਇਆ ਇਕ ਮੌਕਾ ਹੈ।[53] ਮਨੁੱਖਾ ਦੇਹੀ ਨਾਸ਼ਮਾਨ ਹੈ ਅਤੇ ਇਸਦਾ ਮਾਣ ਕਰਨਾ ਵਿਅਰਥ ਹੈ।[54] ਜਦੋਂ ਤੀਕ ਮਨੁੱਖ ਸਰੀਰ ਤੋਂ ਉੱਚਾ ਨੀਂ ਉਠਦਾ, ਉਸਨੂੰ ਅਧਿਆਤਮ ਦੀ ਸੋਝੀ ਨਹੀਂ ਹੁੰਦੀ।[55] ਧਰਮ ਦੀ ਦੁਨੀਆਂ ਵਿਚ ਮੁਕਤੀ ਨੂੰ ਸਭ ਤੋਂ ਵਧੇਰੇ ਮਹੱਤਤਾ ਦਿੱਤੀ ਜਾਂਦੀ ਰਹੀ ਹੈ। ਸੁਭਾਵਿਕ ਭਗਤ ਕਬੀਰ ਜੀ ਵੀ ਮੁਕਤੀ ਅਤੇ ਇਸਨੂੰ ਪ੍ਰਾਪਤ ਕਰਨ ਦੀ ਸਾਧਨਾ ਦੀ ਚਰਚਾ ਆਪਣੀ ਬਾਣੀ ਵਿਚ ਕਰਦੇ ਹਨ। ਮੁਕਤੀ ਦੋ ਤਰ੍ਹਾਂ ਦੀ ਮੰਨੀ ਜਾਂਦੀ ਹੈ :

1. ਸੁਦੇਹਾ ਮੁਕਤੀ ਜਾਂ ਜੀਵਨ ਮੁਕਤੀ
2. ਵਿਦੇਹ ਮੁਕਤੀ ਭਾਵ ਮੌਤ ਉਪਰੰਤ ਮੁਕਤੀ

ਭਗਤ ਜੀ ਨੇ ਵੀ ਦੋਹਾਂ ਦੀ ਮੁਕਤੀ ਦੀ ਗੱਲ ਕੀਤੀ ਹੈ। ਕਬੀਰ ਬਾਣੀ ਵਿਚ ਸਾਨੂੰ ਆਵਾਗਉਣ ਦੇ ਸਪੱਸ਼ਟ ਹਵਾਲੇ ਮਿਲਦੇ ਹਨ।[56] ਭਗਤ ਜੀ ਇਕ ਥਾਂ ਪ੍ਰਭੂ ਅੱਗੇ ਇਹ ਜੋਦੜੀ ਵੀ ਕਰਦੇ ਹਨ ਕਿ ਮੇਰਾ ਜਨਮ-ਮਰਨ ਦਾ ਦੁੱਖ ਕੱਟ ਦਿਉ।[57] ਪਰੰਤੂ ਭਗਤ ਜੀ ਨਰਕ-ਸੁਰਗ ਦੇ ਵਿਸ਼ਵਾਸ ਤੋਂ ਇਨਕਾਰੀ ਸਨ।[58] ਕਬੀਰ ਜੀ ਲਈ ਮੁਕਤੀ ਦਾ ਭਾਵ ਪਰਮਾਤਮਾ ਨਾਲ ਅਭੇਦ ਹੋਣਾ ਹੈ।[59] ਇਹ ਤਾਂ ਹੀ ਸੰਭਵ ਹੁੰਦਾ ਹੈ ਜੇ ਮਨੁੱਖ ਖ਼ੁਦ ਨੂੰ ਪਰਮਾਤਮਾ ਦਾ ਅੰਸ਼ ਸਮਝੇ।[60] ਜਦੋਂ ਮਨੁੱਖ ਇਹ ਅਵਸਥਾ ਪ੍ਰਾਪਤ ਕਰ ਲੈਂਦਾ ਹੈ ਤਾਂ ਉਸਦੀ ਅਵਸਥਾ ਅਕਥਨੀਯ ਹੋ ਜਾਂਦੀ ਹੈ।[61] ਪਰ ਮਨੁੱਖ ਸਭ ਕੁਝ ਜਾਣਦਾ ਹੋਇਆ ਵੀ ਔਗੁਣ ਮਨੁੱਖ ਤੇ ਪ੍ਰਭੂ ਵਿਚਕਾਰ ਦੂਰੀ ਵਧਾਉਂਦੇ ਹਨ।[62] ਇਹ ਸੋਝੀ ਗੁਰੂ ਤੇ ਸਤਿਸੰਗਤ[63] ਵਿਚ ਜਾ ਕੇ ਮਿਲਦੀ ਹੈ। ਇਸ ਲਈ ਕਬੀਰ-ਬਾਣੀ ਵਿਚ ਪਾਖੰਡੀ ਗੁਰੂ[64] ਅਤੇ ਭੈੜੀ ਸੰਗਤ[65] ਤੋਂ ਸਾਵਧਾਨ ਵੀ ਕੀਤਾ ਗਿਆ ਹੈ। ਸੱਚਾ ਗਿਆਨ ਗੁਰੂ ਤੋਂ ਪ੍ਰਾਪਤ ਹੁੰਦਾ ਹੈ ਤੇ ਇਸ ਤੋਂ ਬਿਨਾ ਧਰਮ ਦੀ ਸੋਝੀ ਨਹੀਂ ਹੁੰਦੀ। ਇਸ ਲਈ ਮਨੁੱਖ ਨੂੰ ਆਲਸ ਦਾ ਤਿਆਗ ਕਰਕੇ, ਜੀਵਨ-ਮਨੋਰਥ ਦੀ ਪ੍ਰਾਪਤੀ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ। ਸਮਾਂ ਮੁੱਲਵਾਨ ਹੈ ਤੇ ਇਸਨੂੰ ਗੰਵਾਉਣਾ ਨਹੀਂ ਚਾਹੀਦਾ।

ਭਗਤ ਕਬੀਰ ਜੀ ਨੇ ਅਧਿਆਤਮ ਸਾਧਨਾ ਦੀ ਗੱਲ ਕਰਦਿਆਂ ਦਸਮ ਦੁਆਰਾ ਅਤੇ ਤ੍ਰਿਕੁਟੀ ਦੇ ਜਿਹੜੇ ਹਵਾਲੇ ਪ੍ਰਯੋਗ ਕਰਦੇ ਹਨ, ਉਹ ਯੋਗ ਮਤ ਦੇ ਪ੍ਰਭਾਵ ਦਾ ਪ੍ਰਮਾਣ ਹੈ। ਭਗਤ ਜੀ ਦੀ ਸਾਧਨਾ ਵਿਚ ਗਿਆਨ ਦਾ ਖੜਗ ਦਰਸਾਇਆ ਗਿਆ ਹੈ।[66] ਕਬੀਰ-ਬਾਣੀ ਵਿਚ ਮਨੁੱਖ ਨੂੰ ਸੰਤੋਖ[67], ਨਿਰਮਾਣਤਾ[68] ਅਤੇ ਨਿਰਭੈਤਾ[69] ਦੇ ਗੁਣਾਂ ਨੂੰ ਧਾਰਨ ਕਰਨ ਦੀ ਚਰਚਾ ਦਾ ਸਮਾਜਿਕ ਮਹੱਤਵ ਬਹੁਤ ਜ਼ਿਆਦਾ ਹੈ। ਕਬੀਰ ਜੀ ਨੇ ਹਉਮੈ ਨੂੰ ਅਧਿਆਤਮ ਦੇ ਮਾਰਗ ਦੀ ਵੱਡੀ ਰੁਕਾਵਟ ਦਸਦਿਆਂ ਇਸ ਤੋਂ ਬਚਣ ਦੀ ਸਿੱਖਿਆ ਦਿੱਤੀ ਹੈ।[70] ਅਧਿਆਤਮ ਦੇ ਪਾਂਧੀ ਲਈ ਕੁਝ ਮਨਾਹੀਆਂ (Taboos)

ਵਿਚ ਮਾਸ ਤੇ ਸ਼ਰਾਬ ਨੂੰ ਵੀ ਰੱਖਿਆ ਗਿਆ।[71] ਇਕ ਗੱਲ ਇਹ ਵੀ ਨੋਟ ਕਰਨ ਵਾਲੀ ਹੈ ਕਿ ਕਬੀਰ ਜੀ ਨੇ ਪ੍ਰਭੂ ਸਿਮਰਨ ਨੂੰ ਆਪਣੀ ਸਾਧਨਾ ਵਿਚ ਧਰ, ਗ੍ਰੰਥਾਂ ਦੇ ਪਾਠ ਆਦਿ ਦਾ ਕੋਈ ਮਹੱਤਵ ਨਹੀਂ।[72] ਕਬੀਰ ਜੀ ਨੇ ਪ੍ਰਭੂ ਸਿਮਰਨ ਨੂੰ ਆਪਣੀ ਸਾਧਨਾ ਵਿਚ ਸਭ ਤੋਂ ਉੱਚਾ ਸਥਾਨ ਦਿੱਤਾ ਹੈ। ਸਿਮਰਨ ਨੂੰ ਛੱਡ ਕੇ ਜਿਹੜੇ ਮਨੁੱਖ ਬੱਚੇ ਪਾਲਣ ਦੇ ਧੰਦੇ ਵਿਚ ਲੱਗੇ ਰਹਿੰਦੇ ਹਨ, ਉਨ੍ਹਾਂ ਦਾ ਜੀਵਨ ਵਿਅਰਥ ਚਲਾ ਜਾਂਦਾ ਹੈ।[73] ਕਬੀਰ ਜੀ ਨੇ ਸੰਸਾਰਿਕ ਧੰਦਿਆਂ ਨੂੰ 'ਛਾਛ' ਅਤੇ ਅਧਿਆਤਮ ਮਾਰਗ ਨੂੰ 'ਮੱਖਣ' ਨਾਲ ਤੁਲਨਾ ਦਿੱਤੀ ਹੈ।[74] ਜਗਤ ਪਿੱਛੇ ਮਨੁੱਖ ਧਰਮ ਗੰਵਾ ਲੈਂਦਾ ਹੈ ਪਰ ਅੰਤ ਨੂੰ ਇਹ ਜਗਤ ਜਾਂ ਪਰਿਵਾਰ ਕਿਸੇ ਦਾ ਸਾਥ ਨਹੀਂ ਦਿੰਦਾ।[75] ਇਹ ਜਗਤ ਕੱਜਲ ਦੀ ਕੋਠੜੀ ਹੈ, ਇਸ ਵਿਚੋਂ ਵਿਰਲਾ ਹੀ ਬੇਦਾਗ਼ ਨਿਕਲਦਾ ਹੈ।[76]

ਸੋ ਇਸ ਤਰ੍ਹਾਂ ਅਸੀਂ ਦੇਖੀਏ ਤਾਂ ਭਗਤ ਕਬੀਰ ਜੀ ਦਾ ਜਨਮ ਭਾਵੇਂ ਬਹੁਤ ਹੀ ਸਾਧਾਰਣ ਘਰ ਵਿਚ ਹੋਇਆ ਸੀ, ਪਰ ਉਨ੍ਹਾਂ ਦੀ ਵਿਚਾਰਧਾਰਾ ਨੇ ਭਾਰਤੀ ਲੋਕਾਂ ਦੇ ਮਨਾਂ ਨੂੰ ਟੁੰਬਿਆ ਸੀ। ਉਨ੍ਹਾਂ ਦੀ ਵਿਚਾਰਧਾਰਾ ਅਜੋਕੇ ਭਾਰਤੀ ਧਰਮਾਂ ਦੀ ਵੀ ਆਧਾਰ ਬਣੀ ਪਈ ਹੈ। ਉਨ੍ਹਾਂ ਦੀ ਵਿਚਾਰਧਾਰਾ ਨੇ ਗਰੀਬ, ਕਮਜ਼ੋਰ, ਦਲਿਤ ਅਤੇ ਸ਼ੋਸ਼ਿਤ ਮਨੁੱਖ ਨੂੰ ਸ਼ਕਤੀ ਦਿੱਤੀ ਹੈ। ਸਭ ਤੋਂ ਵੱਡੀ ਗੱਲ ਇਹ ਹੈ ਕਿ ਉਨ੍ਹਾਂ ਦੀ ਵਿਚਾਰਧਾਰਾ ਨੇ ਦੱਬੇ-ਕੁਚਲੇ ਲੋਕਾਂ ਨੂੰ ਸੰਘਰਸ਼ ਲਈ ਪ੍ਰੇਰਿਆ ਅਤੇ ਉਨ੍ਹਾਂ ਨੂੰ ਮੁਕਤੀ ਦਾ ਜਿਹੜਾ ਆਦਰਸ਼ ਦਿੱਤਾ, ਉਸ ਵਿਚ ਮਨੁੱਖੀ ਕਲਿਆਣ ਦਾ ਉਦੇਸ਼ ਵੀ ਸੀ। ਉਹ ਹਰ ਤਰ੍ਹਾਂ ਦੇ ਆਡੰਬਰ ਤੇ ਕਰਮਕਾਂਡ ਨੂੰ ਤਿਆਗ ਕੇ ਮਾਨਵੀ ਖੁਸ਼ਹਾਲੀ ਨੂੰ ਤਰਜੀਹ ਦੇਣ ਦੀ ਗੱਲ ਕਰਦੇ ਸਨ। ਉਨ੍ਹਾਂ ਦੇ ਸਰਲ ਤੇ ਕਲਿਆਣਕਾਰੀ ਉਪਦੇਸ਼ਾਂ ਨੂੰ ਸਮਾਜ ਦੇ ਹਰ ਵਰਗ ਨੇ ਸਨਮਾਨ ਦਿੱਤਾ ਹੈ। ਗੁਰੂ ਅਰਜਨ ਸਾਹਿਬ ਨੇ ਇਸੇ ਲਈ ਉਨ੍ਹਾਂ ਦੀ ਪ੍ਰਤੀਨਿਧਤਵ ਰਚਨਾ ਨੂੰ ਸਿੱਖ ਧਰਮ ਗ੍ਰੰਥ ਵਿਚ ਸਥਾਨ ਦੇ ਕੇ, ਭਗਤ ਜੀ ਦਾ ਸੰਬੰਧ ਸਦੀਵੀ ਤੌਰ 'ਤੇ ਸਿੱਖ ਮਤ ਨਾਲ ਜੋੜ ਦਿੱਤਾ ਹੈ।

## ਹਵਾਲੇ ਅਤੇ ਟਿੱਪਣੀਆਂ

1. G. H. Westcot, *Kabir and the Kabir Panth*, p. 90.
2. J. D. Cunningham, *History of the Sikhs*, p. 32f, Munshiram Manoharlal Publication Pvt. Ltd., New Delhi, 1986.
3. *Ibid*, p. 99-101.
4. ਕਬੀਰ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1982, ਪੰਨਾ 14-15.
5. ਬਾਬੂ ਸ਼ਿਆਮ ਸੁੰਦਰਦਾਸ, *ਕਬੀਰ ਗ੍ਰੰਥਾਵਲੀ*, ਪੰਨਾ 13 ਤੋਂ ਉਧਰਿਤ। ਨਾਗਰੀਪ੍ਰਚਾਰਿਣੀ ਸਭਾ ਕਾਸ਼ੀ, 1968.
6. ਵੇਸਟਕਾਟ ਨੇ ਕਬੀਰ ਜੀ ਦਾ ਜਨਮ 1440 ਈ. ਦਾ ਲਿਖਿਆ ਹੈ।
7. *ਕਬੀਰ ਗ੍ਰੰਥਾਵਲੀ*, ਪੰਨੇ 13-14.
8. ਕੁਝ ਗ੍ਰੰਥਾਂ ਵਿਚ ਕਬੀਰ ਜੀ ਦੇ ਪਾਲਕ-ਪਿਤਾ ਦਾ ਨਾਂ 'ਨੀਰੂ' ਵੀ ਦਿੱਤਾ ਹੈ। ਰਵਾਇਤ ਹੈ ਕਿ ਅਲੀ ਦਾ ਨਾਂ ਨੀਰੂ ਇਸ ਕਾਰਨ ਪੈ ਗਿਆ ਸੀ ਕਿਉਂ ਜੁ ਉਹ ਪਾਣੀ (ਨੀਰ) ਦੇ ਤਲਾਬ ਦੇ ਕੋਲ ਹੀ ਰਹਿੰਦਾ ਸੀ।
9. ਕਈ ਥਾਵਾਂ ਉਪਰ ਕਬੀਰ ਦਾ ਨਾਂ 'ਕੰਬੀਰ' ਵੀ ਲਿਖਿਆ ਮਿਲਦਾ ਹੈ। ਰਵਾਇਤ ਹੈ ਕਿ ਆਮ ਪੇਂਡੂ ਲੋਕਾਂ ਵਿਚ ਇਹ ਨਾਂ ਹੀ ਪ੍ਰਚਲਿਤ ਸੀ।
10. ਭਗਤ ਰਾਮਾਨੰਦ ਜੀ ਦੇ ਜੀਵਨ-ਕਾਲ ਨੂੰ ਲੈ ਕੇ ਵਿਦਵਾਨਾਂ ਵਿਚ ਭਾਰੀ ਮਤਭੇਦ ਦੇਖਣ ਨੂੰ ਮਿਲਦੇ ਹਨ। ਵੇਸਟਕਾਟ ਨੇ ਉਨ੍ਹਾਂ ਦਾ ਸਮਾਂ 1300-1400 ਈ. ਦੱਸਿਆ ਹੈ; ਐਮ.ਏ. ਮੈਕਾਲਿਫ਼ ਮੁਤਾਬਿਕ ਭਗਤ ਰਾਮਾ ਨੰਦ ਕਬੀਰ ਜੀ ਦੇ ਜਨਮ ਤੋਂ ਪਹਿਲਾਂ 1137 ਈ. ਵਿਚ ਪਰਲੋਕ ਸਿਧਾਰ ਚੁੱਕੇ ਸਨ; ਗਿ. ਪ੍ਰਤਾਪ ਸਿੰਘ ਨੇ ਭਗਤ ਰਾਮਾਨੰਦ ਦਾ ਸਮਾਂ 1366-1467 ਈ. ਮੰਨਿਆ ਹੈ।
11. ਸ਼ਾਂਤੀ ਸੇਠੀ, *ਸੰਤ ਕਬੀਰ*, ਰਾਧਾਸੁਆਮੀ ਸਤਸੰਗ ਬਿਆਸ, 2004, ਪੰਨਾ 16.

12. Westcot, *Ibid*, p. 8, 11, 23-25.
13. ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1377)
14. ਗੁਰੂ ਨਾਨਕ ਜੀ ਅਤੇ ਕਬੀਰ ਦੇ ਇਕ ਸਲੋਕ ਵਿਚ ਭਾਰੀ ਸਮਾਨਤਾ ਹੈ, ਦੇਖੋ :
    ਮ: ੧ ॥ ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
    ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥ (ਗੁਰੂ ਗ੍ਰੰਥ ਸਾਹਿਬ, ਪੰਨਾ 462)

    ਕਬੀਰ ਬਲਿਹਾਰੀ ਗੁਰ ਆਪਣੇ ॥ ਦਿਉਹਾੜੀ ਸਦ ਵਾਰ ॥
    ਜਿਨਿ ਮਾਨਿਸੈ ਦੇਵਤਾ ਕੀਆ ॥ ਕਰਤ ਨ ਲਾਗੀ ਵਾਰ ॥ (*ਕਬੀਰ ਗ੍ਰੰਥਾਵਲੀ*, 1561)
15. W. H. Mcleod, *Guru Nanak and the Sikh Religions*, Oxford University Press, New Delhi, 1998, p. 153.
16. ਦੇਖੋ *ਮਿਹਰਬਾਨ ਜਨਮਸਾਖੀ*, ਪੰਨਾ 52.
17. ਪਰਸੂਰਾਮ ਚਤੁਰਵੇਦੀ ਨੇ *ਉੱਤਰੀ ਭਾਰਤ ਕੀ ਸੰਤ ਪਰੰਪਰਾ* ਪੁਸਤਕ ਦੇ ਪੰਨੇ 709-33 ਉਪਰ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਕਬੀਰ ਜੀ 1448 ਈ. ਨੂੰ ਪਰਲੋਕ ਸਿਧਾਰ ਚੁੱਕੇ ਸਨ।
18. ਗਿ. ਗੁਰਦਿਤ ਸਿੰਘ ਨੇ *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਭਗਤ ਜੀ ਗੁਰੂ ਨਾਨਕ ਜੀ ਦੇ ਸਿੱਖ ਸਨ : ਦੇਖੋ, ਪੁਸਤਕ ਦੇ ਪੰਨੇ ਪਾਠਕਾਂ ਦੀ ਜਾਣਕਾਰੀ ਲਈ ਦੱਸਦੇ ਹਾਂ ਕਿ ਮਕਲਾਉਡ ਨੇ ਗੁਰੂ ਗ੍ਰੰਥ ਸਾਹਿਬ ਦੇ ਪੰਨਾ 224 ਉਪਰ ਦਰਜ ਗਉੜੀ ਰਾਗ ਦੀ ਅਸ਼ਟਪਦੀ ਨੂੰ ਗੁਰੂ ਨਾਨਕ ਜੀ ਦੁਆਰਾ ਕਬੀਰ ਜੀ ਦੀ ਉਸਤਤ ਵਿਚ ਰਚੇ ਜਾਣ ਦੀ ਪਰੰਪਰਾ ਵੱਲ ਸੰਕੇਤ ਕੀਤਾ ਹੈ। ਇਹ ਅਸਟਪਦੀ ਇਸ ਪ੍ਰਕਾਰ ਹੈ :

    ਐਸੋ ਦਾਸੁ ਮਿਲੈ ਸੁਖੁ ਹੋਈ ॥
    ਦੁਖੁ ਵਿਸਰੈ ਪਾਵੈ ਸਚੁ ਸੋਈ ॥੧॥
    ਦਰਸਨੁ ਦੇਖਿ ਭਈ ਮਤਿ ਪੂਰੀ ॥
    ਅਠਸਠਿ ਮਜਨੁ ਚਰਨਹ ਧੂਰੀ ॥੧॥ ਰਹਾਉ ॥
    ਨੇਤ੍ਰ ਸੰਤੋਖੇ ਏਕ ਲਿਵ ਤਾਰਾ ॥
    ਜਿਹਵਾ ਸੂਚੀ ਹਰਿ ਰਸ ਸਾਰਾ ॥੨॥ (ਗੁਰੂ ਗ੍ਰੰਥ ਸਾਹਿਬ, ਪੰਨਾ 224)
19. ਸਾਹਿਬ ਸਿੰਘ, *ਆਦਿ ਬੀੜ ਬਾਰੇ*, ਭਾਸ਼ਾ ਵਿਭਾਗ, ਪਟਿਆਲਾ, 199, ਪੰਨਾ 74.
20. ਸਿਕੰਦਰ ਲੋਧੀ 1494 ਈ. ਵਿਚ ਕਾਸ਼ੀ ਆਇਆ ਸੀ। ਸੋ ਇਹ ਘਟਨਾ 1494 ਈ. ਦੀ ਸਿੱਧ ਹੁੰਦੀ ਹੈ। ਜੋਧ ਸਿੰਘ ਆਪਣੀ ਪੁਸਤਕ *ਭਗਤ ਕਬੀਰ ਜੀ : ਜੀਵਨੀ ਅਤੇ ਸਿੱਖਿਆ* ਦੇ ਪੰਨਾ 37 ਉਪਰ ਲਿਖਦੇ ਹਨ ਕਿ ਕਬੀਰ ਕਾਜ਼ੀ ਦੇ ਸਾਹਮਣੇ ਹੀ ਪੇਸ਼ ਕੀਤਾ ਸੀ, ਸੁਲਤਾਨ ਦੇ ਸਾਹਮਣੇ ਨਹੀਂ।
21. ਇਕ ਪਰੰਪਰਾ ਇਹ ਵੀ ਹੈ ਕਿ ਕਬੀਰ ਜੀ ਸ਼ਾਦੀ-ਸ਼ੁਦਾ ਨਹੀਂ ਸਨ। ਇਸ ਪਰੰਪਰਾ ਅਨੁਸਾਰ 'ਲੋਈ' ਉਨ੍ਹਾਂ ਦੀ ਇਕ ਚੇਲੀ ਸੀ ਜੋ ਸਾਰੀ ਆਯੂ ਉਨ੍ਹਾਂ ਦੇ ਨਾਲ ਰਹੀ ਸੀ। ਇਸ ਪਰੰਪਰਾ ਅਨੁਸਾਰ ਕਮਾਲ ਤੇ ਕਮਾਲੀ ਇਨ੍ਹਾਂ ਦੇ ਆਪਣੇ ਬੱਚੇ ਨਹੀਂ ਸਨ, ਸਗੋਂ ਇਨ੍ਹਾਂ ਮ੍ਰਿਤ ਬੱਚਿਆਂ ਨੂੰ ਕਬੀਰ ਜੀ ਨੇ ਆਪਣੇ ਕਰਾਮਾਤੀ ਸ਼ਕਤੀ ਨਾਲ ਜਿੰਦਾ ਕਰ ਦਿੱਤਾ ਸੀ। ਕੁਝ ਸਿੱਖ ਟੀਕਾਕਾਰ ਕਬੀਰ ਜੀ ਦੀ ਬਾਣੀ ਵਿਚਲੇ ਸ਼ਬਦ 'ਲੋਈ' ਦੇ ਅਰਥ ਲੋਕਾਈ ਦੇ ਤੌਰ 'ਤੇ ਵੀ ਕਰਦੇ ਹਨ। ਹੋਰ ਦੇਖੋ, G.H. Westocott, *Ibid*, pp. 9-10.
22. ਗੰਗ ਗੁਸਾਇਨਿ ਗਹਿਰ ਗੰਭੀਰ ॥ ਜੰਜੀਰ ਬਾਂਧਿ ਕਰਿ ਖਰੇ ਕਬੀਰ ॥੧॥
    ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥ ਚਰਨ ਕਮਲ ਚਿਤੁ ਰਹਿਓ ਸਮਾਇ ॥ ਰਹਾਉ ॥
    ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗਛਾਲਾ ਪਰ ਬੈਠੇ ਕਬੀਰ ॥੨॥
    ਕਹਿ ਕਬੀਰ ਕੋਊ ਸੰਗ ਨ ਸਾਥ ॥ ਜਲ ਥਲ ਰਾਖਨ ਹੈ ਰਘੁਨਾਥ ॥੩॥
    (ਗੁਰੂ ਗ੍ਰੰਥ ਸਾਹਿਬ, ਪੰਨਾ 1162)
23. ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥
    ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥੧॥
    ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ ਹਸਤੀ ਤੋਰੁ ॥੧॥ ਰਹਾਉ ॥

ਰੇ ਮਹਾਵਤ ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ ॥
ਹਸਤਿ ਨ ਤੋਰੈ ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ ॥੨॥
ਕਿਆ ਅਪਰਾਧੁ ਸੰਤ ਹੈ ਕੀਨ੍ਹਾ ॥ ਬਾਂਧਿ ਪੋਟ ਕੁੰਚਰ ਕਉ ਦੀਨ੍ਹਾ ॥
ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ ॥੩॥
ਤੀਨਿ ਬਾਰ ਪਤੀਆ ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ ॥
ਕਹਿ ਕਬੀਰ ਹਮਰਾ ਗੋਬਿੰਦੁ ॥ ਚਉਥੇ ਪਦ ਮਹਿ ਜਨ ਕੀ ਜਿੰਦੁ ॥੪॥
(ਗੁਰੂ ਗ੍ਰੰਥ ਸਾਹਿਬ, ਪੰਨਾ 870-871)

24. ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ॥ ਪੂਰਬ ਜਨਮ ਹਉ ਤਪ ਕਾ ਹੀਨਾ ॥੧॥
ਅਬ ਕਹੁ ਰਾਮ ਕਵਨ ਗਤਿ ਮੋਰੀ ॥ ਤਜੀ ਲੇ ਬਨਾਰਸ ਮਤਿ ਭਈ ਥੋਰੀ ॥੧॥ ਰਹਾਉ ॥
ਸਗਲ ਜਨਮੁ ਸਿਵ ਪੁਰੀ ਗਵਾਇਆ ॥ ਮਰਤੀ ਬਾਰ ਮਗਹਰਿ ਉਠਿ ਆਇਆ ॥੨॥
ਬਹੁਤੁ ਬਰਸ ਤਪੁ ਕੀਆ ਕਾਸੀ ॥ ਮਰਨੁ ਭਇਆ ਮਗਹਰ ਕੀ ਬਾਸੀ ॥੩॥
ਕਾਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥
ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥ ਮੁਆ ਕਬੀਰੁ ਰਮਤ ਸ੍ਰੀ ਰਾਮੈ ॥੫॥
(ਗੁਰੂ ਗ੍ਰੰਥ ਸਾਹਿਬ, ਪੰਨਾ 326)

25. ਪ੍ਰਤਾਪ ਸਿੰਘ, ਗਿ., *ਭਗਤ ਦਰਸ਼ਨ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1997, ਪੰਨਾ 69.
26. *ਕਬੀਰ ਗ੍ਰੰਥਾਵਲੀ*, ਪੰਨਾ 1.
27. ਇਸ ਅੰਤਰ ਦਾ ਕਾਰਨ ਇਹ ਹੈ ਕਿ ਕਬੀਰ ਜੀ ਦੇ ਚੇਲਿਆਂ ਵਿਚ ਮੌਖਿਕ ਚਲੀ ਆ ਰਹੀ ਬਾਣੀ ਵਿਚ ਵਾਧੇ-ਘਾਟੇ ਕਰਕੇ ਬਾਅਦ ਵਿਚ ਲਿਖਤੀ ਰੂਪ ਦਿੱਤਾ ਸੀ। ਜਦੋਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਰਚਨਾ ਲਗਪਗ ਪੰਜ ਸੌ ਸਾਲਾਂ ਤੋਂ ਪ੍ਰਮਾਣਿਕ ਰੂਪ ਵਿਚ ਗੁਰੂ-ਘਰ ਨੇ... ਹੋਈ ਸੀ।
28. ਕਬੀਰ : *ਵਿਅਕਤੀਤਵ, ਕ੍ਰਿਤਿਤਵ ਤੇ ਸਿੱਧਾਂਤ*, ਪੰਨਾ 115.
29. ਦੇਖੋ, ਪਾਰਸਨਾਥ ਤਿਵਾਰੀ, *ਕਬੀਰ ਗ੍ਰੰਥਾਵਲੀ*
30. ਇਨ੍ਹਾਂ ਵਿਚੋਂ ਇਕ ਪ੍ਰਸਿੱਧ ਗ੍ਰੰਥ *ਕਬੀਰ ਬੀਜਕ* ਹੈ, ਜਿਸਦੇ 654 ਅਧਿਆਇ ਦੋ ਭਾਗਾਂ ਵਿਚ ਮਿਲਦੇ ਹਨ।
*ਕਬੀਰ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1982, ਪੰਨਾ 14.
31. *ਉਹੀ*
32. *ਗੁਰੂ ਨਾਨਕ : ਲੇਖ ਸੰਗ੍ਰਹਿ*, ਪੰਨੇ 161-167, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1977.
33. ਵਿਸਥਾਰ ਲਈ ਜਾਣਨ ਲਈ ਮੇਰਾ ਲੇਖ 'ਭਗਤ ਪਦਵੀ' *ਸੇ ਭਗਤਿ ਸਤਿਗੁਰ ਮਨ ਭਾਇ* (ਸੰਪਾ. ਰੂਪ ਸਿੰਘ), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1997 ਵਿਚ ਦੇਖੋ।
34. *ਭਗਤੀ ਔਰ ਜਨ*, ਦੇਖੋ 'ਪ੍ਰਾਕਥਨ' ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2005.
35. ਦੇਖੋ *ਗੀਤਾ*, 10; 30; 32.
36. ਡਾ. ਸੇਵਾ ਸਿੰਘ, *ਭਗਤੀ ਔਰ ਜਨ*, ਪੰਨਾ 112.
37. J. D. Cunningham, *Ibid*, p. 304.
38. ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ ਇਨ ਬਿਧਿ ਭਵ ਸਾਗਰੁ ਤਰਣਾ ॥
(ਗੁਰੂ ਗ੍ਰੰਥ ਸਾਹਿਬ, ਪੰਨਾ 92)
39. ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥ (ਉਹੀ, ਪੰਨਾ 324)
40. ਵਰਤ ਨ ਰਹਉ ਨ ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥ (ਉਹੀ, ਪੰਨਾ 1136)
41. ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥ (ਉਹੀ)
42. ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ (ਉਹੀ, ਪੰਨਾ 1349)
43. ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥
ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥ (ਉਹੀ, ਪੰਨਾ 477)

44. ਹਜ ਹਮਾਰੀ ਗੋਮਤੀ ਤੀਰ ॥ .................... ॥ ਕਹਤਿ ਕਬੀਰ ਰਾਮ ਗੁਨ ਗਾਵਉ ॥
ਹਿੰਦੂ ਤੁਰਕ ਦੋਊ ਸਮਝਾਵਉ ॥ (ਉਹੀ, ਪੰਨਾ 478-479)

45. ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥
(ਉਹੀ, ਪੰਨਾ 323)

46. ਪੂਜਹੁ ਰਾਮੁ ਏਕੁ ਹੀ ਦੇਵਾ ॥ (ਉਹੀ, ਪੰਨਾ 479)

47. ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥ (ਉਹੀ, ਪੰਨਾ 479)

48. ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥
ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥ (ਉਹੀ, ਪੰਨਾ 1374)

49. ਤੁਮ੍ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ ॥
ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥੧॥ ਰਹਾਉ ॥
ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥ (ਉਹੀ, ਪੰਨਾ 338-339)

50. ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ ॥
ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥ (ਉਹੀ, ਪੰਨਾ 1349)

51. ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥
ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥ (ਉਹੀ, ਪੰਨਾ 477)

52. **ਤੀਰਥ :** ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥ (ਉਹੀ, ਪੰਨਾ 484)

**ਵਰਤ :** ਅੰਨੈ ਬਿਨਾ ਨ ਹੋਇ ਸੁਕਾਲੁ ॥
ਤਜਿਐ ਅੰਨਿ ਨ ਮਿਲੈ ਗੁਪਾਲੁ ॥ (ਉਹੀ, ਪੰਨਾ 873)

**ਮਾਲਾ :** ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥
ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ ॥ (ਉਹੀ, ਪੰਨਾ 1364)

**ਸੁੰਨਤ :** ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥
ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥ (ਉਹੀ, ਪੰਨਾ 477)

**ਹੱਜ :** ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ ॥
ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ ॥ (ਉਹੀ, ਪੰਨਾ 1374)

**ਬਾਂਗ :** ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥
ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥ (ਉਹੀ, ਪੰਨਾ 1374)

53. ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥ (ਉਹੀ, ਪੰਨਾ 1366)

54. ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ ॥
ਹੈਵਰ ਊਪਰਿ ਛਤ੍ਰ ਤਰ ਤੇ ਫੁਨਿ ਧਰਨੀ ਗਾਡ ॥ (ਉਹੀ, ਪੰਨਾ 1366)

55. ਕਬੀਰਾ ਤੁਹੀ ਕਬੀਰੁ ਤੂ ਤੇਰੋ ਨਾਉ ਕਬੀਰੁ ॥
ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ ॥ (ਉਹੀ)

56. ਅਸਥਾਵਰ ਜੰਗਮ ਕੀਟ ਪਤੰਗਾ ॥ ਅਨਿਕ ਜਨਮ ਕੀਏ ਬਹੁ ਰੰਗਾ ॥
ਐਸੇ ਘਰ ਹਮ ਬਹੁਤੁ ਬਸਾਏ ॥ ਜਬ ਹਮ ਰਾਮ ਗਰਭ ਹੋਇ ਆਏ ॥ (ਉਹੀ, ਪੰਨਾ 325-26)

57. ਇਹੁ ਦੁਖੁ ਰਾਮ ਰਾਇ ਕਾਟਹੁ ਮੇਰਾ ॥
ਅਗਨਿ ਦਹੈ ਅਰੁ ਗਰਭ ਬਸੇਰਾ ॥੧॥ ਰਹਾਉ ॥ (ਉਹੀ, ਪੰਨਾ 329)

58. ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥ (ਉਹੀ, ਪੰਨਾ 969)

59. ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥ (ਉਹੀ, ਪੰਨਾ 1375)

60. ਕਹੁ ਕਬੀਰ ਇਹੁ ਰਾਮ ਕੀ ਅੰਸੁ ॥ (ਉਹੀ, ਪੰਨਾ 871)

61. ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥
ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥ (ਉਹੀ, ਪੰਨਾ 1372)

62. ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥ (ਉਹੀ, ਪੰਨਾ 1376)

63. ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥ (ਉਹੀ, ਪੰਨਾ 1369)

64. ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥ (ਉਹੀ, ਪੰਨਾ 1369-70)

65. ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥ (ਉਹੀ, ਪੰਨਾ 1371)

66. ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥
ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥. (ਉਹੀ, ਪੰਨਾ 1372)

67. ਕਬੀਰ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ ॥
ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ ॥ (ਉਹੀ, ਪੰਨਾ 1373)

68. ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥ (ਉਹੀ, ਪੰਨਾ 1364)

69. ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥ (ਉਹੀ, ਪੰਨਾ 1365-66)

70. ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ ॥
ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥ (ਉਹੀ, ਪੰਨਾ 1378)

71. ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥ (ਉਹੀ, ਪੰਨਾ 1377)

72. ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥ (ਉਹੀ, ਪੰਨਾ 727)
ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥ (ਉਹੀ, ਪੰਨਾ 1370)

73. ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਪਾਲਿਓ ਬਹੁਤੁ ਕੁਟੰਬੁ ॥
ਧੰਧਾ ਕਰਤਾ ਰਹਿ ਗਇਆ ਭਾਈ ਰਹਿਆ ਨ ਬੰਧੁ ॥ (ਉਹੀ, ਪੰਨਾ 1370)

74. ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥ (ਉਹੀ, ਪੰਨਾ 1365)

75. ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥
ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ॥ (ਉਹੀ)

76. ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ ॥
ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ ॥ (ਉਹੀ)

# ਕਬੀਰ ਚੇਤਨਾ ਦੇ ਨਵੇਂ ਪਾਸਾਰ

ਯੋਗਰਾਜ (ਡਾ.)*

ਅੱਲ੍ਹਾ ਦੇ ਨੜਿਨਵੇਂ ਨਾਵਾਂ ਵਿੱਚੋਂ ਇਕ ਹੈ ਕਬੀਰ। 'ਕਬੀਰ', ਇਸ ਅਰੈਬਿਕ ਸ਼ਬਦ ਦੇ ਅਰਥ ਹਨ : ਅਸੀਮ, ਵਸੀਹ, ਜਿਸਦਾ ਕੋਈ ਪਾਰਾਵਰ ਨਹੀਂ, ਜੋ ਆਪਣੇ ਹੀ ਆਪ ਵਿਚ ਪੂਰਨ ਹੈ, ਦੂਜੇ ਦੀ ਟੇਕ ਤੋਂ ਪੂਰੀ ਤਰ੍ਹਾਂ ਮੁਕਤ। ਪਰ ਭਗਤ ਕਬੀਰ ਸਿਰਫ਼ ਇਥੇ ਹੀ ਪੂਰੇ ਨਹੀਂ ਹੁੰਦੇ, ਇਹ ਤਾਂ ਸਾਗਰ ਦਾ ਜਵਾਰ ਹੈ, ਬ੍ਰਹਿਮੰਡ ਦਾ ਫੈਲਦਾ ਹੋਇਆ ਰੂਪ। ਪਰ ਇਸ ਬ੍ਰਹਿਮੰਡ ਵਾਂਗ ਕਬੀਰ ਵੀ ਰਹੱਸਾਂ ਦਾ ਅਥਾਹ ਖਜ਼ਾਨਾ ਹਨ। ਕਬੀਰ ਪੂਰਨ ਹੁੰਦੇ ਹਨ, ਕਬੀਰ ਦਾਸ ਦੇ ਮੁਕਾਮ 'ਤੇ। ਕਬੀਰ ਭਾਵ ਪੂਰਨ ਤੇ ਦਾਸ ਦਾ ਭਾਵ ਹੈ ਸ਼ੂਨਯ, ਜੋ ਹੈ ਹੀ ਨਹੀਂ, ਜਿਸਦੀ ਕੋਈ ਹਸਤੀ ਹੀ ਨਹੀਂ, ਜੋ ਮਿਟ ਹੀ ਗਿਆ। ਪਹਿਲੀ ਦ੍ਰਿਸ਼ਟੀ ਵਿਚ ਇਹ ਦੋਵੇਂ ਗੱਲਾਂ ਬੜੀਆਂ ਹੀ ਬੇਮੇਲ ਜਾਪਦੀਆਂ ਹਨ, ਸਧਾਰਨ ਤਰਕ ਦੇ ਘੇਰੇ ਤੋਂ ਬਾਹਰ ਹਨ, ਇਸ ਲਈ ਰਹੱਸਮਈ ਲੱਗਦੀਆਂ ਹਨ। ਪਰ ਅਸਤਿੱਤਵ ਦਾ ਗਣਿਤ ਹਮੇਸ਼ਾ ਹੀ ਵਿਰੋਧਾਭਾਸੀ ਹੈ, ਜੋ ਪੂਰਨ ਹੈ, ਉਹੀ ਸ਼ੂਨਯ ਹੋ ਸਕਦਾ ਹੈ ਤੇ ਸ਼ੂਨਯ ਤੋਂ ਸਿਵਾ ਕੋਈ ਵੀ ਪੂਰਨ ਹੋਣ ਦਾ ਅਧਿਕਾਰੀ ਨਹੀਂ। ਇਹ ਇਕੋ ਹੀ ਸੱਚ ਦੇ ਦੋ ਸਿਰੇ ਹਨ, ਇੱਕੋ ਹੀ ਆਕਾਸ਼ ਦੇ ਦੋ ਸੰਬੋਧਨ। ਉਪਨਿਸ਼ਦਾਂ ਨੇ ਜਿਸਨੂੰ ਪੂਰਨ ਕਿਹਾ ਹੈ, ਨਾਗਾਰਜੁਨ ਉਸੇ ਨੂੰ 'ਸ਼ੂਨਯ' ਕਹਿੰਦਾ ਹੈ, ਤੇ ਇਨ੍ਹਾਂ ਦੋਹਾਂ ਦਾ ਸੁਮੇਲ ਹੀ ਹੈ ਕਬੀਰ ਦਾਸ।

ਕਬੀਰ ਦਾਸ ਦੀ ਅਜੋਕੀ ਪ੍ਰਸੰਗਕਿਤਾ ਦੀ ਗੱਲ ਕਰਨ ਤੋਂ ਪਹਿਲਾਂ ਉਨ੍ਹਾਂ ਦੇ ਜਨਮ ਨਾਲ ਜੁੜੀਆਂ ਮਿੱਥ-ਕਥਾਵਾਂ ਤੇ ਉਸ ਸਮੇਂ ਦੇ ਬਹੁ-ਪੱਖੀ ਜੀਵਨ 'ਤੇ ਨਜ਼ਰਸਾਨੀ ਕਰਨੀ ਜ਼ਰੂਰੀ ਹੈ। ਕਬੀਰ ਕੋਈ ਇਕੱਲੇ ਆਦਮੀ ਨਹੀਂ ਹਨ, ਜਿਨ੍ਹਾਂ ਦਾ ਜਨਮ ਦੰਤ-ਕਥਾਵਾਂ ਤੇ ਮਿੱਥਾਂ ਦੇ ਕਵਚ ਵਿਚ ਲਪੇਟਿਆ ਗਿਆ ਹੋਵੇ। ਅਨੇਕਾਂ ਹੀ ਮਹਾਂਪੁਰਖਾਂ ਨਾਲ ਇਸ ਤਰ੍ਹਾਂ ਦੀਆਂ ਕਹਾਣੀਆਂ ਜੁੜੀਆਂ ਹਨ, ਜਿਨ੍ਹਾਂ ਦਾ ਇਤਿਹਾਸ ਦੀ ਪੱਛਮੀ ਤੇ ਨਿਰੋਲ ਤਾਰਕਿਕ ਦ੍ਰਿਸ਼ਟੀ ਤੋਂ ਭਾਵੇਂ ਕੋਈ ਮਹੱਤਵ ਨਾ ਵੀ ਹੋਵੇ, ਪਰ ਉਹ ਬਹੁਤ ਮਾਇਨੇਖੇਜ਼ ਹਨ। ਪਿਛਲੀ ਸਦੀ ਵਿਚ ਵਿਕਸਿਤ ਹੋਏ ਮਿੱਥ-ਵਿਗਿਆਨ ਨੇ ਇਸ ਦਿਸ਼ਾ ਵਿਚ ਕੁਝ ਸਫ਼ਰ ਤੈਅ ਕੀਤਾ ਹੈ, ਜਿਸਨੂੰ ਹੋਰ ਵੀ ਵਿਕਸਿਤ ਕਰਨ ਦੀ ਲੋੜ ਹੈ।

ਕਬੀਰ ਦੇ ਜਨਮ ਨਾਲ ਜੁੜੀਆਂ ਸਾਖੀਆਂ ਦੀ ਸੰਕੇਤਕ ਗੱਲ ਕਰਨ ਤੋਂ ਪਹਿਲਾਂ ਦੂਜੇ ਮਹਾਂਮਾਨਵਾਂ ਨਾਲ ਜੁੜੀਆਂ ਕਥਾਵਾਂ 'ਤੇ ਇਕ ਨਜ਼ਰ ਮਾਰਦੇ ਹਾਂ। ਉਹ ਸਿਰਫ਼ ਰੋਚਕ ਹੀ ਨਹੀਂ ਹਨ, ਸਗੋਂ ਖੁਦ ਕਬੀਰ ਦੀਆਂ ਜਨਮ ਗੁੰਝਲਾਂ ਨੂੰ ਖੋਲ੍ਹਣ ਵਿਚ ਵੀ ਸਹਾਇਕ ਹੋ ਸਕਦੀਆਂ ਹਨ। ਈਸਾ ਬਾਰੇ ਮਿੱਥ ਹੈ ਕਿ ਉਨ੍ਹਾਂ ਦਾ ਜਨਮ ਇਕ ਕੁਆਰੀ ਕੁੱਖ ਤੋਂ ਹੋਇਆ ਸੀ, ਜੋ ਬਾਲ ਨੂੰ ਜਨਮ ਦੇਣ ਉਪਰੰਤ ਵੀ ਕੁਆਰੀ ਰਹੀ। ਨਿਸ਼ਚਿਤ ਹੀ ਇਥੇ ਮਾਨਵੀ ਦੇਹ ਦੇ ਸੰਦਰਭ ਵਿਚ ਗੱਲ ਨਹੀਂ ਹੋ ਰਹੀ। ਕਥਾ ਦਾ ਸਾਰ ਇਹੋ ਹੈ ਕਿ ਈਸਾ ਉਸ ਗਰਭ ਨਾਲ ਜੁੜੇ ਹਨ, ਜੋ ਸਦਾ ਸਿਰਜਣਸ਼ੀਲ ਰਹਿੰਦੇ ਹੋਏ ਵੀ 'ਕੁਆਰਾ' ਭਾਵ ਕੋਰਾ, ਆਕਾਸ਼ ਵਾਂਗ ਅਛੋਹ ਬਣਿਆ ਰਹਿੰਦਾ ਹੈ। ਇੱਥੇ ਪਾਰਥਿਵ ਸਰੀਰ ਦੀ ਨਹੀਂ ਸਗੋਂ ਆਕਾਸ਼ੀ ਅਰਥਾਤ 'ਸਪੇਸ਼ੀਅਲ ਬਾਡੀ' ਵੱਲ ਸੰਕੇਤ ਹੈ, ਜਿਸ ਦਾ ਜ਼ਿਕਰ ਯੋਗ ਦੇ ਪੁਰਾਤਨ ਗ੍ਰੰਥਾਂ ਤੇ ਥਿਓਸਫ਼ੀ ਦੀਆਂ ਕਿਤਾਬਾਂ ਵਿਚ ਵਿਸਥਾਰ ਨਾਲ ਕੀਤਾ ਗਿਆ ਹੈ ਤੇ ਵਿਗਿਆਨ ਦੀ ਭਾਸ਼ਾ ਵਿਚ ਜਿਸ ਨੂੰ 'ਪਲਾਜ਼ਮਿਕ ਬਾਡੀ' ਕਿਹਾ ਜਾ ਸਕਦਾ ਹੈ। ਇਸੇ ਤਰ੍ਹਾਂ ਦੀਆਂ ਕਥਾਵਾਂ

* ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਲਾਓਤਸੇ, ਕ੍ਰਿਸ਼ਨ, ਬੁੱਧ ਤੇ ਜ਼ਰੁਥਰਾਸਤਰ ਦੇ ਜਨਮ ਨਾਲ ਵੀ ਜੁੜੀਆਂ ਹਨ। ਇਹਨਾਂ ਸਾਰੀਆਂ ਦਾ ਇੱਥੇ ਜ਼ਿਕਰ ਕਰਨਾ ਢੁੱਕਵਾਂ ਨਹੀਂ ਹੈ ਤੇ ਨਾ ਹੀ ਜ਼ਰੂਰੀ। ਪਰ ਇਹਨਾਂ ਸਾਰੀਆਂ ਹੀ ਕਥਾਵਾਂ ਵਿਚ ਇਕ ਸੂਤਰ ਸਾਂਝਾ ਹੈ ਜੋ ਸਾਨੂੰ ਕਬੀਰ ਦੇ ਜਨਮ ਨਾਲ ਜੁੜੀਆਂ ਮਿੱਥਾਂ ਦੇ ਸਮਾਜਿਕ ਤੇ ਸਮੂਹਿਕ ਅਵਚੇਤਨ ਦੇ ਤਲ ਤੇ ਪਏ ਅਰਥਾਂ ਨੂੰ ਸਮਝਣ ਵਿਚ ਸਹਾਈ ਹੋ ਸਕਦਾ ਹੈ। ਉਹ ਸਾਂਝੀ ਤਾਣੀ ਇਹੋ ਹੈ ਕਿ ਇਹ ਸਭ ਕਥਾਵਾਂ ਕਿਸੇ ਠੋਸ ਇਤਿਹਾਸਕ ਤੇ ਭੌਤਿਕ ਦੇਹ ਦੇ ਜਨਮ ਨਾਲ ਨਹੀਂ ਜੁੜੀਆਂ, ਸਗੋਂ ਚੇਤਨਾ ਦੇ ਜਨਮ ਨਾਲ ਜੁੜੀਆਂ ਹਨ। ਜ਼ਰੁਥਰਾਸਤਰ ਨੂੰ ਜਦੋਂ ਗਿਆਨ ਹਾਸਿਲ ਹੋਇਆ ਹੋਵੇਗਾ, ਉਸੇ ਘੜੀ ਨੂੰ ਕਥਾ ਦੇ ਵਿਚ ਉਸ ਦੇ ਜਨਮ ਦਾ ਬਿੰਦੂ ਮੰਨਿਆ ਗਿਆ ਹੈ, ਉਸੇ ਘੜੀ ਉਹ ਇਸ 'ਕਾਸਮਿਕ ਡਰਾਮੇ' ਉੱਤੇ ਜੀਅ ਖੋਲ੍ਹ ਕੇ ਹੱਸਿਆ ਹੋਵੇਗਾ।

ਇਸੇ ਹੀ ਤਰ੍ਹਾਂ ਕਬੀਰ ਦੇ ਇਕ ਬ੍ਰਾਹਮਣੀ ਦੀ ਕੁੱਖੋਂ ਜਨਮ ਲੈਣ ਤੇ ਇਕ ਅਖੌਤੀ ਨੀਵੀਂ ਜਾਤੀ ਦੇ ਮੁਸਲਮਾਨ ਜੁਲਾਹੇ ਵੱਲੋਂ ਉਨ੍ਹਾਂ ਨੂੰ ਪਾਲੇ ਜਾਣ ਦੀ ਕਥਾ ਵੀ ਕਿਤੇ ਨਾ ਕਿਤੇ ਸਮਾਜਿਕ ਅਵਚੇਤਨ ਦੀ ਡੋਰ ਨਾਲ ਜੁੜੀ ਹੋਈ ਹੈ। ਇਹ ਉਹੀ ਸਮੂਹਿਕ ਅਵਚੇਤਨ ਹੈ, ਜੋ ਬਾਹਰੀ ਤੇ ਸਤਹੀ ਪੱਧਰ 'ਤੇ ਬੁੱਧ ਤੇ ਬੋਧੀਆਂ ਦੇ ਖਿਲਾਫ ਜ਼ਿੰਦ-ਹਲੂਣਵੀ ਲੜਾਈ ਲੜਦਾ ਹੈ। ਬੋਧੀ ਭਿਖਸ਼ੂਆਂ ਨੂੰ ਸਿਰਫ਼ ਦੇਖਣ ਨਾਲ ਹੀ ਪਾਪ ਲੱਗਣ ਤੇ ਭਿੱਟੇ ਜਾਣ ਦੀਆਂ ਗੱਲਾਂ ਕਰਦਾ ਹੈ, ਜਿਸ ਦੀਆਂ ਅਨੇਕਾਂ ਹੀ ਮਿਸਾਲਾਂ ਸੰਸਕ੍ਰਿਤ ਸਾਹਿਤ ਵਿਚ ਭਰੀਆਂ ਪਈਆਂ ਹਨ, ਪਰ ਨਾਲ ਦੀ ਨਾਲ ਅਚੇਤ ਪੱਧਰ ਉੱਤੇ ਉਨ੍ਹਾਂ ਨੂੰ ਆਪਣੇ ਅੰਦਰ ਸਮਾਉਣ ਦੀਆਂ ਤਿਆਰੀਆਂ ਵੀ ਕਰਦਾ ਹੈ, ਜਿਸਦਾ ਸਿੱਟਾ ਪੌਰਾਣਿਕ ਸਾਹਿਤ ਵਿਚ ਬੁੱਧ ਨੂੰ ਵਿਸ਼ਨੂੰ ਦੇ ਚੌਵੀ ਅਵਤਾਰਾਂ ਵਿਚ ਸ਼ਾਮਿਲ ਕਰਨ ਵਿਚ ਨਿਕਲਦਾ ਹੈ।

ਸੋ ਇਕ ਗੱਲ ਤਾਂ ਸਪੱਸ਼ਟ ਹੈ ਕਿ ਕਬੀਰ ਦੇ ਜਨਮ ਨਾਲ ਜੁੜੀਆਂ ਮਿੱਥ-ਕਥਾਵਾਂ ਵੀ 'ਇਤਿਹਾਸਕ' ਤੇ 'ਦੇਹਿਕ' ਕਬੀਰ ਨਾਲ ਸੰਬੰਧਿਤ ਨਹੀਂ ਹਨ, ਸਗੋਂ ਉਸ ਕਬੀਰ ਨਾਲ ਜੁੜੀਆਂ ਹਨ, ਜਿਸ ਬਾਰੇ ਉਹ ਖੁਦ ਕਹਿੰਦੇ ਹਨ : 'ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ ॥' (ਸਲੋਕ 42) ਇਹ ਕਬੀਰ ਦਾਸ ਦੇ ਜਨਮ ਨਾਲ ਜੁੜੀਆਂ ਹਨ, ਉਸ ਚੇਤਨਾ ਨਾਲ ਜੋ ਇੱਕੋ ਹੀ ਵੇਲੇ 'ਪੂਰਨ' ਵੀ ਹੈ, 'ਅਨੰਤ' ਵੀ ਹੈ ਅਤੇ 'ਸ਼ੂਨਯ' ਵੀ, ਜਿਸ ਨੇ ਆਪਣੀ 'ਦੈਹਿਕ', ਸਮਾਜਿਕ ਭਾਵ ਮਾਨਸਿਕ ਪਛਾਣ ਦੇ 'ਘਰਿ' ਨੂੰ, ਉਸ ਦੀਆਂ ਸੀਮਾਵਾਂ ਨੂੰ, ਗਿਆਨ ਦੀ ਅੱਗ ਵਿਚ ਜਲਾ ਦਿੱਤਾ ਹੈ ਤੇ ਉਸ ਅਸੀਮ ਵਿਚ ਲਵਲੀਨ ਹੋ ਗਿਆ ਹੈ, ਲਯ ਹੋ ਗਿਆ ਹੈ, ਘੁਲ ਗਿਆ ਹੈ, ਜਿਸਦਾ ਇਜ਼ਹਾਰ ਉਹੋ ਉਸੇ ਸ਼ਲੋਕ ਵਿਚ ਕਰਦੇ ਹਨ : 'ਪਾਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ' ।

ਇਹੋ ਜਿਹੀ ਬੇਲਾਗ ਚੇਤਨਾ ਜੋ ਆਪਣੇ ਆਪ ਵਿਚ ਤਾਂ ਕਾਲ-ਦੇਸ਼ ਦੇ ਸਾਰੇ ਬੰਧਨਾਂ ਤੋਂ ਮੁਕਤ ਹੀ ਹੁੰਦੀ ਹੈ ਪਰ ਜਦੋਂ ਦੇਸ਼ ਤੇ ਕਾਲ ਦੇ ਦਾਇਰੇ ਵਿਚ ਵਿਚਰਦੀ ਹੈ ਤਾਂ ਉਸ ਤਰ੍ਹਾਂ ਦੀਆਂ ਕਹਾਣੀਆਂ ਦਾ ਜਨਮ ਹੋਣਾ ਲਾਜ਼ਮੀ ਹੋ ਜਾਂਦਾ ਹੈ, ਜਿਨ੍ਹਾਂ ਦੇ ਆਭਾ ਮੰਡਲ ਹਰ 'ਮਿਸਟਿਕ' ਤੇ ਅਵਤਾਰੀ ਪੁਰਖ ਦੇ ਦੁਆਲੇ ਉਸਰੇ ਹੋਏ ਹਨ। ਕਬੀਰ ਦੇ ਯੁੱਗ ਦਾ ਦੇਸ਼-ਕਾਲ ਬੜਾ ਪੇਚੀਦਾ ਤੇ ਗੁੰਝਲਦਾਰ ਹੈ; ਵਰਨ ਵਿਵਸਥਾ ਜਾਤ-ਪਾਤ ਤੇ ਛੂਆ-ਛਾਤ ਦੀਆਂ ਰਸਾਤਲਾਂ ਤੱਕ ਗਰਕ ਹੋ ਚੁੱਕੀ ਹੈ। ਅਰਬ ਦੇਸ਼ ਵਿਚ ਇਕ ਈਸ਼ਵਰ ਤੇ ਮਾਨਵ ਮਾਤਰ ਦੀ ਬਰਾਬਰੀ ਅਤੇ 'ਅਲਾਮ' ਅਰਥਾਤ ਅਮਨ ਤੇ ਪੈਗਾਮ ਦੇ ਨਾਂ 'ਤੇ ਉਭਰਿਆ ਇਸਲਾਮ ਭਾਰਤ ਵਿਚ ਹਿੰਸਕ ਤੇ ਹਮਲਾਵਰ ਦੇ ਤੌਰ 'ਤੇ ਆਪਣੀ ਪਛਾਣ ਬਣਾ ਰਿਹਾ ਹੈ। ਹਾਲਾਂਕਿ ਉਸ ਤੋਂ ਉਲਟ ਇਸਲਾਮ ਦੀ ਮੁਹੱਬਤ ਭਰੀ ਸੂਫ਼ੀ ਧਾਰਾ ਵੀ ਸਮਾਨੰਤਰ ਹੀ ਵਗ ਰਹੀ ਹੈ ਪਰ ਉਸ ਦਾ ਪਰਤੌ ਸਮੂਹਿਕ ਅਵਚੇਤਨ ਉੱਤੇ ਉਸ ਤਰ੍ਹਾਂ ਨਹੀਂ ਪੈਂਦਾ, ਜਿਸ ਤਰ੍ਹਾਂ ਦਾ ਅਕਸ ਤੈਮੂਰ-ਲੰਗ ਦੇ ਹਮਲਿਆਂ ਦੀ ਮਾਰੋ-ਮਾਰੀ ਦਾ ਪੈਂਦਾ ਹੈ, ਜਿਸਨੇ ਕਬੀਰ ਦੇ ਸਮੇਂ ਵਿਚ ਭਾਰਤ ਉੱਤੇ ਹਮਲਾ ਕੀਤਾ ਤੇ ਉਸ ਨੂੰ ਕਤਲੋ-ਗਾਰਦ ਦਾ ਮੈਦਾਨ ਬਣਾਇਆ। ਸਮੂਹਿਕ ਅਵਚੇਤਨ ਦੇ ਇਸ ਵਿਵਹਾਰ ਦੀ ਵਿਗਿਆਨਕ ਜਾਂਚ-ਪੜਤਾਲ ਤੇ ਅਧਿਐਨ ਇਕ ਬਿਲਕੁਲ ਹੀ

ਵੱਖਰਾ ਵਿਸ਼ਾ ਹੈ, ਜੋ ਇਸ ਸੰਖੇਪ ਪੇਪਰ ਦੀਆਂ ਸੀਮਾਵਾਂ ਤੋਂ ਪਰ੍ਹੇ ਹੈ।

ਸੋ ਇਹ ਸਾਫ਼ ਹੈ ਕਿ ਜਿਸ ਸਮੂਹਿਕ ਚੇਤਨਾ ਨੇ ਕਬੀਰ ਦੇ ਜਨਮ ਦੇ ਪ੍ਰਸੰਗ ਨਾਲ ਜੁੜੀਆਂ ਕਥਾਵਾਂ ਨੂੰ ਜਨਮ ਦਿੱਤਾ ਉਹ 'ਹੋਰੀਜੋਂਟਲੀ' ਤੇ 'ਵਰਟੀਕਲੀ' ਦੋਹਾਂ ਹੀ ਤਰੀਕਿਆਂ ਨਾਲ ਛੋਟੇ-ਛੋਟੇ ਖਾਨਿਆਂ ਵਿਚ ਵੰਡਿਆ ਹੋਇਆ ਸੀ। ਪਿਛਲੀਆਂ ਤਿੰਨ-ਚਾਰ ਸਦੀਆਂ ਤੋਂ ਤੁਰਕੀ-ਅਰਬੀ ਹਮਲੇ, ਜੋ ਕਿ ਇਸਲਾਮਿਕ ਚਿਹਰਾ ਲੈ ਕੇ ਹੀ ਆਉਂਦੇ ਸਨ, ਝੇਲਦਾ ਭਾਰਤ ਦਾ ਉਪਰਲਾ ਵਰਗ ਹੋਰ ਵੀ ਆਪਣੇ ਅੰਦਰ ਸੁੰਗੜ ਗਿਆ ਸੀ। ਉਨ੍ਹਾਂ ਦੇ ਆਪਣੇ ਅੰਦਰ ਵੀ 'ਸ਼ੈਵਾਂ' ਤੇ 'ਵੈਸ਼ਨਵਾਂ' ਦੀ ਵੰਡ ਪੀਡੀ ਹੁੰਦੀ ਜਾ ਰਹੀ ਸੀ। ਦੂਜੇ ਪਾਸੇ ਦੱਬੀਆਂ-ਕੁਚਲੀਆਂ ਜਾਤਾਂ ਨੇ ਇਸਲਾਮ ਦੀ ਆਮਦ ਤੋਂ ਨਿਜਾਤ ਤੇ ਬਰਾਬਰੀ ਦੀ ਜੋ ਆਸ ਲਾਈ ਸੀ, ਉਹ ਨਿਰਮੂਲ ਸਿੱਧ ਹੋਈ ਸੀ। ਸਿਧਾਂਤਕ ਤੌਰ 'ਤੇ ਬਰਾਬਰੀ ਤੇ ਭਾਈਚਾਰੇ ਦੀ ਗੱਲ ਕਰਦਾ ਇਸਲਾਮਿਕ ਸਮਾਜ ਵੀ 'ਅਜ਼ਲਾਫ਼' ਤੇ 'ਅਸ਼ਰਾਫ਼' ਦੇ ਤਬਕਿਆਂ ਵਿਚ ਬੁਰੀ ਤਰ੍ਹਾਂ ਵੰਡਿਆ ਹੋਇਆ ਸੀ। ਅਸ਼ਰਾਫ਼ ਅਰਥਾਤ ਉੱਚ ਵਰਗ ਵਿਚ ਤੁਰਕੀ-ਅਰਬੀ ਮੂਲ ਦੇ ਮੁਸਲਮਾਨਾਂ ਨੂੰ ਹੀ ਜਗ੍ਹਾ ਮਿਲੀ ਸੀ ਤੇ ਉਨ੍ਹਾਂ ਵਿਚ ਵੀ ਸੈਯਦਾਂ ਦਾ ਬੋਲਬਾਲਾ ਸੀ।

ਬੁਰੀ ਤਰ੍ਹਾਂ ਬਿਖਰੇ ਤੇ ਟੁਕੜਿਆਂ ਵਿਚ ਵੰਡੇ ਹੋਏ ਉਸ ਸਮਾਜ ਵਿਚ ਕਬੀਰ ਏਕਤਾ ਦੀ ਸਿਰਫ਼ ਇਕ ਆਸ ਬਣ ਕੇ ਹੀ ਨਹੀਂ ਉਭਰਦੇ, ਸਗੋਂ ਉਸਦੀ ਅਖੰਡ ਜੋਤ ਬਣ ਕੇ ਵਿਚਰਦੇ ਹਨ। ਉਹ ਬ੍ਰਾਹਮਣਾਂ ਤੇ ਤੁਰਕਾਂ, ਦੋਹਾਂ ਨੂੰ ਹੀ ਬਹੁਤ ਸਖ਼ਤ ਅੰਦਾਜ਼ ਵਿਚ ਮੁਖ਼ਾਤਿਬ ਹੁੰਦੇ ਹਨ : 'ਜੌ ਤੂੰ ਬ੍ਰਾਹਮਣ ਬ੍ਰਾਹਮਣੀ ਜਾਇਓ ਆਣ ਬਾਟ ਕਾਹੇ ਨਹੀਂ ਆਇਓ, ਜੇ ਤੂੰ ਤੁਰਕ ਤੁਰਕਨੀ ਜਾਇਓ ਭੀਤਰ ਖ਼ਤਨਾ ਨਾਹੀਂ ਕਰਾਏ।' ਪਰ ਇਹ ਫਟਕਾਰ ਇਹ ਕਠੋਰਤਾ, ਸਿਰਫ਼ ਨਾਰੀਅਲ ਵਾਂਗ ਹੀ ਹੈ, ਜਿਸਦਾ ਜ਼ਿਕਰ ਕਬੀਰ ਦੇ ਅਨੇਕਾਂ ਹੀ ਦੋਹਿਆਂ ਵਿਚ ਹੁੰਦਾ ਹੈ, ਜਿਸਦੀ ਚੰਗੇ ਆਸ਼ਿਆਂ ਨਾਲ ਬਹੁਤ ਪ੍ਰਚਾਰ ਵੀ ਹੋਇਆ ਹੈ। ਪਰ ਇਹ ਕਬੀਰ ਦਾ ਸਿਰਫ਼ ਬਾਹਰੀ ਖੋਲ ਹੈ, ਜਿਵੇਂ ਕਿ ਪੰਡਿਤ ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ ਕਹਿੰਦੇ ਹਨ ਕਿ ਕਬੀਰ ਕੋਈ ਸਮਾਜ ਸੁਧਾਰਕ ਜਾਂ ਸਿਆਸੀ ਆਲੋਚਕ ਅਥਵਾ ਧਾਰਮੀ ਨਹੀਂ ਹਨ, ਇਹ ਸਭ ਗੌਣ ਚੀਜ਼ਾਂ ਹਨ, ਉਹ ਸੰਤ ਹਨ। ਸੋ ਕਬੀਰ ਦਾ ਨਿਸ਼ਾਨਾ ਪ੍ਰਾਪੇਗੰਡਾ ਜਾਂ ਆਲੋਚਨਾ ਨਹੀਂ ਸਗੋਂ ਮਨੁੱਖੀ ਮਨ ਨੂੰ ਉਨ੍ਹਾਂ ਸਾਰੀਆਂ ਵੰਡੀਆਂ ਦੀ ਮੈਲ ਤੋਂ ਮੁਕਤ ਕਰਦੇ ਹੋਏ ਉਸਨੂੰ ਚੇਤਨਾ ਦੇ ਉਸ ਮੁਕਾਮ ਤੱਕ ਲੈ ਜਾਣਾ ਹੈ, ਜਿੱਥੇ ਖ਼ੁਦ ਮਾਲਿਕ ਤੁਹਾਨੂੰ ਪੁਕਾਰਦਾ ਫਿਰਦਾ ਹੈ, ਜਿਸਨੂੰ ਉਹ ਇਸ ਤਰ੍ਹਾਂ ਪ੍ਰਗਟਾਉਂਦੇ ਹਨ : ਕਬੀਰਾ ਮਨ ਨਿਰਮਲ ਭਇਆ ਜੈਸਾ ਗੰਗਾ ਨੀਰੁ, ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ-ਕਬੀਰ।

ਇਹੋ ਕਬੀਰ ਚੇਤਨਾ ਦਾ ਜਨਮ ਹੈ, ਜਿਸਦੇ ਪ੍ਰਗਟ ਹੋਣ ਦਾ ਅਕਸ ਬੁਰੀ ਤਰ੍ਹਾਂ ਵੰਡੇ ਹੋਏ ਸਮੂਹਿਕ ਅਵਚੇਤਨਤਾ ਦੇ ਦਰਪਣ ਉੱਤੇ ਬਣਦਾ ਹੈ, ਜਿਸ ਨਾਲ ਉਹ ਜਨਮ ਸਾਖੀਆਂ ਬਹੁਤ ਸਿੰਬਾਲਿਕ ਤੇ ਸਾਰ ਗਰਭਿਤ ਹੋ ਜਾਂਦੀਆਂ ਹਨ। ਇਕ ਪਾਸੇ ਇਹ ਚੇਤਨਾ ਅਖੰਡਤਾ ਦਾ ਸਵਾਦ ਜਗਾ ਕੇ ਟੋਟਿਆਂ ਵਿਚ ਵੰਡੀ ਹੋਈ ਜ਼ਿੰਦਗੀ ਤੋਂ ਮੁਕਤ ਹੋਣ ਦਾ ਰਾਹ ਦਿਖਾਉਂਦੀ ਹੈ ਤੇ ਲਹੂ-ਲੁਹਾਨ ਹੋਈ ਮਨੋ ਊਰਜਾ ਨੂੰ ਇਕ ਧਰਵਾਸ ਦਿੰਦੀ ਹੈ। ਇਸੇ ਧਰਵਾਸ ਵਿਚ ਹੀ ਕਬੀਰ ਚੇਤਨਾ ਦੀ ਸਾਰੀ ਖਿੱਚ ਹੈ, ਜਿਸਨੂੰ ਸਾਰੇ ਉਪਰਲੇ ਵਿਰੋਧਾਂ ਦੇ ਬਾਵਜੂਦ ਸਮੂਹਿਕ ਚੇਤਨ ਪੂਰੀ ਤਰ੍ਹਾਂ ਰੱਦ ਨਹੀਂ ਕਰ ਪਾਉਂਦਾ ਪਰ ਉਸਦੇ ਜਨਮ ਦੇ ਗਿਰਦ ਜੁੜੀਆਂ ਗਾਥਾਵਾਂ 'ਤੇ ਆਪਣੀ ਕੁਝ ਨਾ ਕੁਝ ਛਾਪ ਤਾਂ ਛੱਡ ਹੀ ਜਾਂਦਾ ਹੈ। ਕਬੀਰ ਸਾਹਿਬ ਨੂੰ ਇਸ ਜਨਮ ਵਿਚ ਜਾਂ ਫੇਰ ਪਿਛਲੇ ਜਨਮ ਵਿਚ ਵਰਣ ਸਿਸਟਮ ਦੇ ਉੱਚ ਵਰਗ ਨਾਲ ਜੋੜਨ ਦੀ, ਭਾਵ ਉਨ੍ਹਾਂ ਦੇ ਬ੍ਰਾਹਮਣ ਮੂਲ ਨੂੰ ਸਥਾਪਿਤ ਕਰਨ ਦੀ ਸਾਰੀ ਸੁਚੇਤ-ਅਚੇਤ ਮੁਸ਼ੱਕਤ ਉਸੇ ਸਮੂਹਿਕ ਅਵਚੇਤਨ ਦਾ ਹੀ ਤਰਲਾ ਹੈ, ਵਰਣ ਵੰਡ ਜਿਸਦਾ ਇਕ ਅਨਿੱਖੜ ਤੇ ਸੂਖਮ ਹਿੱਸਾ ਸੀ। ਪਰ ਖ਼ੁਦ ਕਬੀਰ ਚੇਤਨਾ ਉਸ ਸਮੂਹਿਕ ਤੇ ਨਿੱਜੀ ਅਵਚੇਤਨ ਦੇ ਅਵਸਾਨ ਅਰਥਾਤ ਉਸਦੀ ਮੌਤ ਤੋਂ ਬਾਅਦ ਹੀ ਜੀਵਤ ਹੁੰਦੀ ਹੈ, ਜਾਗਦੀ ਹੈ। ਜਿੰਨੀ ਦੇਰ ਤੀਕ ਮਨ ਦੀ ਵੰਡ ਬਣੀ ਹੋਈ ਹੈ, ਉਹ ਹੋ ਹੀ ਨਹੀਂ ਸਕਦੀ। ਇਸੇ ਲਈ ਕਬੀਰ ਸਾਹਿਬ ਹੋਂਦ ਦੇ ਉਸ ਪੱਧਰ ਉੱਤੇ ਘਟਦੀ ਮੌਤ ਦੇ 'ਪਰਮਾਨੰਦ' ਦੀ

ਗੱਲ ਕਰਦੇ ਹਨ, ਜਿਸ ਤੋਂ ਸਾਰੀ ਖਲਕਤ ਉਦੋਂ ਵੀ ਡਰਦੀ ਸੀ ਤੇ ਅੱਜ ਵੀ ਡਰਦੀ ਹੈ। ਕਬੀਰ ਦੀ ਅਜੋਕੀ ਤੇ ਸਦੀਵੀ ਪ੍ਰਸੰਗਕਿਤਾ ਦਾ ਮੂਲ ਇਸੇ ਤੱਥ ਵਿਚ ਹੈ : "ਜਿਸ ਮਰਨੇ ਤੇ ਜਗ ਡਰੇ, ਮੇਰੇ ਮਨ ਆਨੰਦੁ, ਮਰਨੇ ਤੇ ਹੀ ਪਾਈਐ ਪੂਰਨੁ ਪਰਮਾਨੰਦ।

## ਸਹਾਇਕ ਪੁਸਤਕ ਸੂਚੀ


1. ਹਜ਼ਾਰੀ ਪ੍ਰਸਾਦ ਦਿਵੇਦੀ, ਕਬੀਰ, ਰਾਜਕਮਲ ਪ੍ਰਕਾਸ਼ਨ, ਨਵੀਂ ਦਿੱਲੀ, 1970
2. ਲਛਮਣ ਚੇਲਾਰਾਮ (ਟੀਕਾਕਾਰ), *ਸਲੋਕ ਭਗਤ ਕਬੀਰ ਦਾਸ ਜੀ*, ਦਾਦਾ ਚੇਲਾਰਾਮ ਪਬਲੀਕੇਸ਼ਨਜ਼, ਨਵੀਂ ਦਿੱਲੀ, 2004

# ਕਬੀਰ ਬਾਣੀ : ਪਾਰ-ਸੰਪਰਦਾਇਕ ਦ੍ਰਿਸ਼ਟੀ

ਚਮਕੌਰ ਸਿੰਘ*

## 1

ਸੰਪਰਦਾਇਕਤਾ ਜਾਂ ਫਿਰਕਾਪ੍ਰਸਤੀ, ਚਿਰਕਾਲ ਤੋਂ ਜੀਵਨ ਦੇ ਹੋਂਦਮੁਖੀ ਮਸਲਿਆਂ ਨਾਲ ਜੂਝ ਰਹੀਂ ਲੋਕਾਈ ਦੇ ਸਨਮੁਖ ਇਕ ਵੰਗਾਰ ਵਜੋਂ ਸਰਗਰਮ ਵਿਕਾਰੀ-ਸ਼ਕਤੀ ਹੈ। ਹਰ ਦੌਰ ਦੀਆਂ ਇਤਿਹਾਸਕ ਪ੍ਰਸਥਿਤੀਆਂ ਵਿਚ ਇਸ ਦੀ ਕਰੂਰਤਾ ਦਾ ਕਹਿਰ, ਮਾਨਵ ਜਾਤੀ ਨੇ ਕਿਸੇ ਨਾ ਕਿਸੇ ਰੂਪ ਵਿਚ ਆਪਣੀ ਹੱਡੀਂ ਹੰਢਾਇਆ ਹੈ। ਇਕ ਪਾਸੇ, ਮਜ਼ਹਬੀ ਕੱਟੜਤਾ ਤੇ ਤੰਗਦਿਲੀ ਦੀਆਂ ਸ਼ਿਕਾਰ ਫਿਰਕੂ ਤਾਕਤਾਂ ਧਰਮ ਦੇ ਨਾਂ 'ਤੇ ਇਨਸਾਨੀਅਤ ਦਾ ਘਾਣ ਕਰਨ ਲਈ ਮਾਨਵੀ ਜਜ਼ਬਿਆਂ ਨੂੰ ਉਤੇਜਿਤ ਕਰਦੀਆਂ ਰਹੀਆਂ ਹਨ, ਜਦਕਿ ਦੂਜੇ ਪਾਸੇ ਇਨਸਾਨੀਅਤ ਦੇ ਦੁੱਖਾਂ-ਦਰਦਾਂ ਪ੍ਰਤੀ ਸੰਵੇਦਨਸ਼ੀਲ, ਰੂਹਾਨੀ ਰਹਿਬਰ ਧਾਰਮਿਕ ਫਿਰਕੇਬੰਦੀਆਂ ਅਤੇ ਜਾਤੀ-ਜਮਾਤੀ ਆਧਾਰਾਂ 'ਤੇ ਵੰਡੀ ਹੋਈ ਪੀੜਤ ਲੋਕਾਈ ਨੂੰ ਸੰਪਰਦਾਇਕਤਾ ਦੀ ਦੂਸ਼ਿਤ ਮਾਨਸਿਕਤਾ ਤਿਆਗ ਕੇ ਭਾਈਚਾਰਕ ਇਕਸੁਰਤਾ ਅਤੇ ਸਦਭਾਵਨਾ-ਪੂਰਵਕ ਸਮਾਜਕ ਵਾਤਾਵਰਨ ਸਿਰਜਣ ਦਾ ਪਾਠ ਪੜ੍ਹਾਉਂਦੇ ਰਹੇ ਹਨ।

ਗੁਰੂ ਨਾਨਕ ਸਾਹਿਬ ਦੇ ਸਮਕਾਲੀਨ ਤੇ ਪੂਰਬਵਰਤੀ ਇਤਿਹਾਸਕ ਦੌਰ ਵਿਚ ਸਰਗਰਮ ਭਗਤੀ ਲਹਿਰ ਦੇ ਪ੍ਰਵਰਤਕਾਂ ਵਿਚੋਂ ਭਗਤ ਕਬੀਰ ਜੀ ਇਕ ਐਸੇ ਹੀ ਨਿਧੜਕ ਅਤੇ ਕ੍ਰਾਂਤੀਕਾਰੀ ਰੂਹਾਨੀ ਆਗੂ ਹੋਏ ਹਨ। ਉਨ੍ਹਾਂ ਪਾਵਨ ਬਾਣੀ ਦੇ ਰੂਪ ਵਿਚ ਕ੍ਰਾਂਤੀ-ਪਾਠ ਰਚ ਕੇ ਭਾਰਤੀ ਉਪ-ਮਹਾਂਦੀਪ ਵਿਚ ਧਰਮ ਦੇ ਨਾਂ 'ਤੇ ਜਨਤਾ ਉੱਤੇ ਜਬਰ ਢਾਅ ਰਹੀ ਸੱਤਾਧਾਰੀ ਜਮਾਤ ਅਤੇ ਪੁਜਾਰੀ ਜਮਾਤ ਦੀ ਕੱਟੜਤਾ, ਲੁੱਟ-ਖਸੁੱਟ ਅਤੇ ਦਮਨਕਾਰੀ ਇਰਾਦਿਆਂ ਨੂੰ ਪ੍ਰਣਾਈ ਹੋਈ ਫੁੱਟਪਾਊ, ਗੈਰ-ਮਾਨਵੀ ਵਿਚਾਰਧਾਰਾ ਵਿਰੁੱਧ ਵਿਦਰੋਹੀ ਸੁਰ ਵਿਚ ਹੱਕ-ਸੱਚ ਦੀ ਆਵਾਜ਼ ਬੁਲੰਦ ਕੀਤੀ।

## 2

ਹਥਲਾ ਨਿਬੰਧ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਬਾਣੀ 'ਤੇ ਕੇਂਦਰਤ ਹੈ, ਜੋ ਗੁਰਬਾਣੀ ਦੇ ਸਮੁੱਚੇ ਪਾਠ ਦੀ ਰੂਹਾਨੀ ਸੰਵੇਦਨਾ ਨਾਲ ਇਕਸੁਰ ਹੋ ਕੇ ਮਾਨਵੀ ਸਰੋਕਾਰਾਂ ਅਤੇ ਮਸਲਿਆਂ ਪ੍ਰਤੀ ਸਾਰਥਕ, ਸੰਤੁਲਿਤ ਤੇ ਵਿਵਹਾਰਕ ਦ੍ਰਿਸ਼ਟੀਕੋਣ ਪ੍ਰਸਤੁਤ ਕਰਦੀ ਹੈ। ਸਮਾਜਿਕ-ਸਭਿਆਚਾਰਕ ਧਰਾਤਲ 'ਤੇ ਮਨੁੱਖੀ ਜ਼ਿੰਦਗੀ ਦੇ ਬਹੁ-ਪਾਸਾਰੀ ਸਰੋਕਾਰਾਂ ਨਾਲ ਸੰਬੰਧਤ ਇਹ ਪਾਠ, ਪਰਮਾਰਥੀ ਚਿੰਤਨ ਤੇ ਚੇਤਨਾ ਨਾਲ ਸੰਚਿਤ ਹੋ ਕੇ ਮਾਨਵੀ ਜਜ਼ਬਿਆਂ ਨੂੰ ਹੱਕ-ਸੱਚ ਤੇ ਨਿਆਂ ਲਈ ਜੂਝਣ ਦੇ ਅਹਿਸਾਸ ਨਾਲ ਰੰਗਦਾ ਹੈ ਅਤੇ ਇਸ ਅਹਿਸਾਸ ਤੋਂ ਸੱਖਣੇ ਵਿਸ਼ਵਾਸ-ਪ੍ਰਬੰਧਾਂ ਦਾ ਰੂਪਾਂਤਰਣ ਕਰਨ ਲਈ ਟੁੰਬਦਾ ਹੈ। ਇਸ ਵਿਚ ਮਨੁੱਖੀ ਸ਼ਖ਼ਸੀਅਤ ਅਤੇ ਸਮਾਜ ਦੇ ਵਿਕਾਸ ਵਿਚ ਅੜਿੱਕਾ ਬਣਨ ਵਾਲੀਆਂ ਵਿਕਾਰੀ ਤੇ ਦਮਨਕਾਰੀ ਸ਼ਕਤੀਆਂ ਦੀ ਜੰਮ ਕੇ ਮੁਜ਼ਾਹਮਤੀ ਹੋਈ ਹੈ।

ਇਤਿਹਾਸਕ ਕਾਲਕ੍ਰਮ ਅਤੇ ਸਭਿਆਚਾਰਕ ਪਿਛੋਕੜ ਦੇ ਵਖਰੇਵਿਆਂ ਕਾਰਨ ਹਰ ਪਾਵਨ-ਪਾਠ ਲਿੱਪੀ, ਭਾਸ਼ਾ, ਸ਼ੈਲੀ, ਸਰੂਪ, ਸਿਰਜਣ-ਵਿਧੀ ਪੱਖੋਂ ਵਿਲੱਖਣ ਪਰੰਪਰਾ ਦਾ ਧਾਰਨੀ ਹੁੰਦਾ ਹੈ। ਕਬੀਰ ਬਾਣੀ ਦੀ ਪਾਠਗਤ ਜਾਂ ਰੂਪਗਤ ਸੰਰਚਨਾ ਵਿਚੋਂ ਇਸ ਦੇ ਇਤਿਹਾਸਕ-ਸਭਿਆਚਾਰਕ ਪਰਿਪੇਖ

---

* ਸ੍ਰ. ਗੁਰਚਰਨ ਸਿੰਘ ਟੌਹੜਾ ਅਡਵਾਂਸ ਇੰਸਟੀਚਿਊਟ ਆਫ ਸਿੱਖ ਸਟੱਡੀਜ਼, ਪਟਿਆਲਾ

ਅਤੇ ਪਾਰ-ਸੰਪਰਦਾਇਕ ਪਰਸੰਗ ਦੇ ਨਕਸ਼ ਸਹਿਜ ਰੂਪ ਵਿਚ ਹੀ ਪਛਾਣੇ ਜਾਂਦੇ ਹਨ। ਵਿਭਿੰਨ ਧਰਮ-ਪਰੰਪਰਾਵਾਂ, ਸਮਾਜਿਕ-ਆਰਥਿਕ-ਰਾਜਨੀਤਿਕ ਪ੍ਰਬੰਧਾਂ ਅਤੇ ਸਭਿਆਚਾਰਕ ਸ਼੍ਰੇਣੀਆਂ/ਵਰਗਾਂ ਨਾਲ ਸੰਬੰਧਿਤ ਭਾਸ਼ਾਈ ਵੰਨਗੀਆਂ ਤੇ ਸੰਕਲਪੀ ਸ਼ਬਦਾਵਲੀ ਤਤਕਾਲੀ ਭਾਰਤੀ ਸਮਾਜ ਦੇ ਪਰਸਪਰ ਬਹੁਪਾਸਾਰੀ ਰਿਸ਼ਤਿਆਂ, ਵਿਸ਼ਵਾਸ-ਪ੍ਰਬੰਧਾਂ, ਭਿੰਨਤਾਵਾਂ, ਟਕਰਾਵਾਂ ਨੂੰ ਭਲੀ-ਭਾਂਤ ਰੂਪਮਾਨ ਕਰਦੀ ਹੈ।

ਵਿਦਵਾਨਾਂ ਨੇ ਕਬੀਰ ਬਾਣੀ ਦੀ ਭਾਸ਼ਾ ਦੀ ਸ਼ਨਾਖਤ ਮਿਸ਼ਰਤ ਭਾਸ਼ਾ ਵਜੋਂ ਕੀਤੀ ਹੈ, ਜਿਸ ਵਿਚ ਮੁੱਖ ਭਾਸ਼ਾ ਅਵਧੀ (ਪੁਰਾਤਨ ਪੂਰਬੀ ਹਿੰਦੀ) ਤੋਂ ਇਲਾਵਾ ਅਰਬੀ-ਫਾਰਸੀ, ਬ੍ਰਿਜ, ਰਾਜਸਥਾਨੀ, ਪੰਜਾਬੀ ਸਮੇਤ ਕਈ ਭਾਸ਼ਾਵਾਂ ਦੇ ਅੰਸ਼ ਨਿਰਸੰਕੋਚ ਪ੍ਰਯੋਗ ਹੋਏ ਹਨ। ਇਸ ਭਾਸ਼ਾ ਦਾ ਨਾਮਕਰਣ 'ਸਾਧ-ਭਾਸ਼ਾ', 'ਸਧੁਕੜੀ', 'ਖੜੀ ਬੋਲੀ' ਆਦਿ ਕਈ ਰੂਪਾਂ ਵਿਚ ਹੋਇਆ ਹੈ। ਕਬੀਰ ਬਾਣੀ ਵਿਚ ਵਿਭਿੰਨ ਧਰਮ-ਪਰੰਪਰਾਵਾਂ ਅਤੇ ਸਭਿਆਚਾਰਕ ਵਰਗਾਂ ਨਾਲ ਸੰਬੰਧਿਤ ਭਾਸ਼ਾਈ ਚਿੰਨ੍ਹਾਂ, ਪ੍ਰਤੀਕਾਂ, ਬਿੰਬਾਂ, ਦ੍ਰਿਸ਼ਟਾਂਤਾਂ ਦਾ ਪ੍ਰਯੋਗ ਇਸ ਬਾਣੀ ਦੇ ਬਹੁ-ਭਾਸ਼ਾਈ ਅਤੇ ਬਹੁਭਾਂਤੀ ਸਭਿਆਚਾਰਕ ਸਹਿਹੋਂਦ ਨੂੰ ਪ੍ਰਨਾਏ ਸੰਵਾਦੀ ਚਰਿੱਤਰ ਦਾ ਵਿਸਮਾਦੀ ਪ੍ਰਗਟਾਵਾ ਹੈ।

ਪਰਮਾਰਥੀ ਸੱਚ ਦੇ ਨਿਰੂਪਣ ਲਈ ਵਿਭਿੰਨ ਧਰਮ-ਪਰੰਪਰਾਵਾਂ, ਸਭਿਆਚਾਰਕ ਅਤੇ ਭੂਗੋਲਿਕ ਖਿੱਤਿਆਂ ਦੇ ਲੋਕਾਂ ਵਿਚ ਪ੍ਰਚਲਿਤ ਭਾਸ਼ਾਈ ਚਿਹਨਾਂ ਨੂੰ ਕਬੀਰ ਬਾਣੀ ਵਿਚ ਬਿਨਾਂ ਭੇਦਭਾਵ ਵਰਤਿਆ ਗਿਆ ਹੈ। ਰਾਮ, ਹਰਿ, ਪ੍ਰਭੁ, ਗੋਬਿੰਦ, ਗੋਪਾਲ, ਠਾਕੁਰ, ਭਗਵੰਤ, ਭਗਵਾਨ, ਨਿਰੰਜਨ, ਨਿਰੰਕਾਰ, ਮਾਧਉ, ਰਮਈਆ, ਨਾਰਾਇਣ, ਜਗਦੀਸ, ਧਰਣੀਧਰ, ਸੁਆਮੀ, ਸਾਰਿੰਗਪਾਨੀ ਆਦਿ ਅਨੇਕਾਂ ਚਿਹਨ ਭਾਰਤੀ ਧਰਮ-ਪਰੰਪਰਾਵਾਂ ਨਾਲ ਸੰਬੰਧਿਤ ਹਨ, ਜਦਕਿ ਅਲਹ, ਖੁਦਾਇ, ਸਾਂਈ, ਸਾਹਿਬ, ਖਾਲਕ, ਕਰੀਮ ਆਦਿ ਚਿਹਨ ਸਾਮੀ ਪਰੰਪਰਾ ਵਿਚੋਂ ਪ੍ਰਯੋਗ ਵਿਚ ਆਏ ਹਨ। ਸੁਰਗ-ਨਰਕ ਦੀ ਭਾਰਤੀ ਮਿੱਥ-ਪਰੰਪਰਾ ਦੇ ਸਮਾਨੰਤਰ ਭਿਸਤ-ਦੋਜਖ ਦੀ ਸਾਮੀ ਮਿੱਥ-ਪਰੰਪਰਾ ਦੀ ਵਰਤੋਂ ਵੀ ਹੋਈ ਹੈ। ਇਸੇ ਤਰ੍ਹਾਂ ਵੇਦ, ਕਤੇਬ, ਤੀਰਥ, ਹਜ, ਮੱਕਾ, ਕਾਬਾ, ਕਾਸ਼ੀ, ਕੇਦਾਰਾ, ਰੋਜੇ, ਵਰਤ, ਸਰਾਧ, ਬਾਂਗ, ਮੁਸਲਾ, ਉਜੂ, ਇਸਨਾਨ, ਨਮਾਜ, ਬੰਦਗੀ, ਸਲਾਮ, ਨਿਰਬਾਣ, ਮੁਕਤੀ ਤਰੀਕਤ, ਤਿਲਕ, ਮਾਲਾ, ਸੁੰਨਤ, ਸੂਤਕ, ਪੰਡਤ, ਬ੍ਰਾਹਮਣ, ਜਤੀ, ਤਪੀ, ਸੰਨਿਆਸੀ, ਸਿਧ, ਸਾਧਿਕ, ਮੁੰਡੀਆ, ਸੇਖ, ਮੁੱਲਾਂ, ਕਾਜੀ, ਗੁਰ, ਪੀਰ, ਗੋਰਖ, ਹਿੰਦੂ, ਮੁਸਲਮਾਨ, ਤੁਰਕ, ਬੈਸਨੋ, ਗਿਰਹੀ, ਉਦਾਸੀ, ਪੁਰਾਣ, ਕੁਰਾਨ, ਗਾਇਤ੍ਰੀ, ਸਿਮ੍ਰਤੀ, ਸ਼ਿਵ, ਸ਼ੰਕਰ, ਰਹਿਮਾਨਾ, ਰਮਜਾਨਾ, ਨੂਰ, ਦੀਨ, ਖਲਕਤ, ਪੈਕਾਂਬਰ (ਪੈਗੰਬਰ) ਆਦਿ ਬਹੁ-ਸਭਿਆਚਾਰਕ ਵਿਰਾਸਤ ਨਾਲ ਸੰਜੋਏ ਚਿੰਨ੍ਹ ਅਤੇ ਬਹੁ-ਭਾਸ਼ਾਈ ਸ਼ਬਦਾਵਲੀ ਕਬੀਰ ਬਾਣੀ ਦੇ ਸਾਂਝਮੁਖੀ ਤੇ ਸੰਵਾਦਮੁਖੀ ਦ੍ਰਿਸ਼ਟੀਕੋਣ ਦਾ ਬਿਹਤਰੀਨ ਪ੍ਰਮਾਣ ਹੈ।

ਪਾਰ-ਸੰਪਰਦਾਇਕਤਾ ਦੇ ਸੰਦਰਭ ਵਿਚ ਕਬੀਰ ਬਾਣੀ ਦਾ ਰਾਗ ਪ੍ਰਬੰਧ ਵੀ ਵੱਖ-ਵੱਖ ਸਭਿਆਚਾਰਕ ਸਮੂਹਾਂ ਵਿਚਕਾਰ ਸਾਂਝ ਤੇ ਸਹਿਹੋਂਦ ਨੂੰ ਬੜਾਵਾ ਦੇਣ ਵਾਲੀ ਸਦਭਾਵੀ ਪ੍ਰਕਿਰਤੀ ਦਾ ਧਾਰਨੀ ਹੈ। ਕਬੀਰ ਬਾਣੀ, ਗੁਰੂ ਗ੍ਰੰਥ ਸਾਹਿਬ ਵਿਚ ਨਿਮਨਲਿਖਿਤ 17 ਰਾਗਾਂ ਦੇ ਅੰਤਰਗਤ ਰੂਪਬੱਧ ਹੋਈ ਹੈ—ਸਿਰੀਰਾਗੁ, ਗਉੜੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਮਾਰੂ, ਕੇਦਾਰਾ, ਭੈਰਉ, ਬਸੰਤ, ਸਾਰੰਗ ਤੇ ਪ੍ਰਭਾਤੀ। ਇਨ੍ਹਾਂ ਤੋਂ ਇਲਾਵਾ ਛੇ ਮਿਸ਼ਰਤ ਰਾਗਾਂ ਗਉੜੀ ਗੁਆਰੇਰੀ, ਗਉੜੀ ਚੇਤੀ, ਗਉੜੀ ਬੈਰਾਗਣ, ਗਉੜੀ ਪੂਰਬੀ, ਬਸੰਤ ਹਿੰਡੋਲ ਅਤੇ ਬਿਭਾਸ ਪ੍ਰਭਾਤੀ ਵਿਚ ਵੀ ਕਬੀਰ ਬਾਣੀ ਦਰਜ ਹੋਈ ਹੈ। ਹਰ ਰਾਗ ਦੀ ਇਤਿਹਾਸਕ ਪਿੱਠ-ਭੂਮੀ ਕਿਸੇ ਵਿਸ਼ੇਸ਼ ਸਭਿਆਚਾਰ ਜਾਂ ਭੂਗੋਲਿਕ ਇਕਾਈ ਨਾਲ ਸੰਬੰਧਿਤ ਹੈ।

ਤਿਲੰਗ, ਕਲਿਆਣ, ਆਸਾ, ਸੂਹੀ, ਬਿਲਾਵਲ ਰਾਗ ਮੁਸਲਿਮ ਸਮਾਜ ਵਿਚ ਬੇਹੱਦ ਮਕਬੂਲ ਸਨ। ਰਾਮਕਲੀ ਰਾਗ, ਨਾਥਾਂ-ਜੋਗੀਆਂ ਦਾ ਮਨਭਾਉਂਦਾ ਰਾਗ ਸੀ। ਸਭਿਆਚਾਰਕ ਪੱਖੋਂ ਗੂਜਰੀ ਰਾਗ ਨੂੰ ਗੁੱਜਰ ਕਬੀਲੇ, ਗੋਂਡ ਰਾਗ ਨੂੰ ਗੋਂਡਾ ਕਬੀਲੇ ਅਤੇ ਭੈਰਉ ਰਾਗ ਨੂੰ ਭੈਰੋਂ ਕਬੀਲੇ ਨਾਲ ਜੋੜਿਆ ਜਾਂਦਾ ਹੈ। ਇਸੇ ਪ੍ਰਕਾਰ ਭੂਗੋਲਿਕ ਪੱਖ ਤੋਂ ਗਉੜੀ ਰਾਗ ਨੂੰ ਗੌੜ (ਬੰਗਾਲ), ਸੋਰਠਿ ਰਾਗ ਨੂੰ ਸੌਰਾਸ਼ਟਰ (ਗੁਜਰਾਤ), ਤਿਲੰਗ ਰਾਗ ਨੂੰ ਤਿਲੰਗਾਨਾ (ਆਂਧਰਾ ਪ੍ਰਦੇਸ਼) ਅਤੇ ਮਾਰੂ ਰਾਗ ਨੂੰ ਮਾਰੂ-

ਭੂਮੀ (ਰਾਜਸਥਾਨ) ਨਾਲ ਸੰਬੰਧਿਤ ਕਰਕੇ ਦੇਖਿਆ ਗਿਆ ਹੈ। ਇਸ ਤਰ੍ਹਾਂ ਕਬੀਰ ਬਾਣੀ ਸੰਗੀਤ ਨੂੰ ਵੱਖ-ਵੱਖਰੇ ਸਭਿਆਚਾਰਕ ਸੰਦਰਭਾਂ ਦੀਆਂ ਚਾਰ-ਦੀਵਾਰੀਆਂ 'ਚੋਂ ਕੱਢ ਕੇ ਪਾਰ-ਸੰਪਰਦਾਇਕ ਵਿਸ਼ਵ-ਦ੍ਰਿਸ਼ਟੀ ਨਾਲ ਰੰਗਦੀ ਪ੍ਰਤੀਤ ਹੁੰਦੀ ਹੈ।

**3**

ਸਮਕਾਲੀਨ ਧਰਮ ਚਿੰਤਨ ਵਿਚ ਦੂਜੀਆਂ ਧਰਮ-ਪਰੰਪਰਾਵਾਂ ਨੂੰ ਸਮਝਣ-ਵਿਚਾਰਨ ਦੀਆਂ ਦ੍ਰਿਸ਼ਟੀਆਂ ਦਾ ਅਧਿਐਨ ਵਿਭਿੰਨ ਸਿਧਾਂਤਾਂ/ਧਾਰਨਾਵਾਂ ਦੇ ਅੰਤਰਗਤ ਹੋ ਰਿਹਾ ਹੈ। ਜਿਵੇਂ ਵਿਸ਼ਿਸ਼ਟਵਾਦ (Exculsivism), ਸਮਾਵੇਸ਼ਵਾਦ (Inclusivism), ਬਹੁਵਾਦ (Pluralism) ਆਦਿ। ਵਿਸ਼ਿਸ਼ਟਵਾਦੀ ਦ੍ਰਿਸ਼ਟੀਕੋਣ, ਘੱਟ ਜਾਂ ਵੱਧ ਹਰ ਧਰਮ-ਪਰੰਪਰਾ ਦੇ ਪੈਰੋਕਾਰਾਂ ਦੀ ਮਨੋਬਿਰਤੀ ਉਪਰ ਪ੍ਰਭਾਵਕਾਰੀ ਹੈ। ਇਹ ਦ੍ਰਿਸ਼ਟੀਕੋਣ ਦੂਜੇ ਧਰਮਾਂ ਦੀ ਸਿੱਖਿਆ ਨੂੰ ਅਪ੍ਰਮਾਣਿਕ ਅਤੇ ਮੁਕਤੀ ਪ੍ਰਦਾਨ ਕਰਨ ਤੋਂ ਅਸਮਰੱਥ ਮੰਨਦਾ ਹੈ। ਇਸ ਦ੍ਰਿਸ਼ਟੀਕੋਣ ਤੋਂ ਕੇਵਲ ਆਪਣੀ ਧਰਮ-ਪਰੰਪਰਾ, ਆਪਣਾ ਧਰਮ-ਗ੍ਰੰਥ, ਆਪਣਾ ਧਰਮ-ਪ੍ਰਵਰਤਕ ਹੀ ਪਰਮਾਰਥੀ ਸੱਚ ਅਤੇ ਪਰਮਗਤੀ (ਮੁਕਤੀ) ਦਾ ਇਕੋ ਇਕ ਸਹੀ ਸਰੋਤ ਮੰਨਿਆ ਜਾਂਦਾ ਹੈ। ਅਜਿਹੇ ਦ੍ਰਿਸ਼ਟੀਕੋਣ ਦੇ ਧਾਰਨੀ ਪੈਰੋਕਾਰਾਂ ਦੀ ਮਾਨਸਿਕਤਾ ਅੰਦਰ ਹੋਰਨਾਂ ਧਰਮ-ਪਰੰਪਰਾਵਾਂ ਤੇ ਧਰਮ-ਗ੍ਰੰਥਾਂ ਨੂੰ ਪਰਮ ਸੱਚ ਤੋਂ ਸੱਖਣੇ ਅਤੇ ਗੈਰ-ਪ੍ਰਮਾਣਿਕ ਸਾਬਤ ਕਰਨ ਦੀ ਕੁਚੇਸ਼ਟਾ ਪ੍ਰਬਲ ਹੁੰਦੀ ਹੈ।

ਭਗਤ ਕਬੀਰ ਜੀ ਦੇ ਸਮੇਂ ਭਾਰਤੀ ਉਪ-ਮਹਾਂਦੀਪ ਵਿਚ ਹਿੰਦੂ ਅਤੇ ਮੁਸਲਮਾਨ, ਦੋ ਸਭਿਆਚਾਰਕ ਸ਼ਕਤੀਆਂ ਦਾ ਪਰਸਪਰ ਟਕਰਾਅ, ਵਿਸ਼ਿਸ਼ਟਵਾਦੀ ਪ੍ਰਵਿਰਤੀ ਦਾ ਨਤੀਜਾ ਸੀ। ਇਸੇ ਪ੍ਰਵਿਰਤੀ ਅਧੀਨ ਇਕ-ਦੂਜੇ ਦੇ ਧਾਰਮਿਕ ਗ੍ਰੰਥਾਂ ਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਸੀ। ਕਬੀਰ ਬਾਣੀ ਵਿਚ ਸੰਪਰਦਾਇਕ ਨਫ਼ਰਤ ਅਤੇ ਸੰਕੀਰਨਤਾ ਦੀ ਜੜ੍ਹ, ਇਸ ਉਲਾਰੂ ਅਤੇ ਵਿਵਾਦੀ ਪ੍ਰਵਿਰਤੀ ਨੂੰ ਸੱਚ-ਵਿਹੂਣੀ ਦਰਸਾ ਕੇ ਵਿਚਾਰ ਅਤੇ ਸੰਵਾਦ ਦੇ ਮਹੱਤਵ ਨੂੰ ਉਜਾਗਰ ਕੀਤਾ ਗਿਆ ਹੈ :

ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1350)

ਧਰਮ ਦੇ ਰੂਹਾਨੀ-ਹਕੀਕੀ ਮਨੋਰਥ ਨੂੰ ਸਮਝਣ ਲਈ ਸਤਿਪੁਰਸ਼ਾਂ ਦੀ ਸ੍ਰੇਸ਼ਟ ਸੰਗਤ ਵਿਚ ਲਾਭਕਾਰੀ ਪਰਿਣਾਮ ਹਾਸਲ ਕਰਨ ਲਈ ਥੋੜ੍ਹਾ ਜਿਹਾ ਸਮਾਂ, ਵਿਚਾਰ ਜਾਂ ਗਿਆਨ-ਗੋਸ਼ਟ ਵਾਸਤੇ ਸਦਉਪਯੋਗ ਕਰਨ ਦੀ ਭਾਵਪੂਰਤ ਪ੍ਰੇਰਨਾ ਦਿੱਤੀ ਗਈ ਹੈ :

ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1377)

ਕਬੀਰ ਬਾਣੀ ਦਾ ਸਿਰਜਿਤ ਪ੍ਰਵਚਨ, ਗੁਰਬਾਣੀ ਦੀ ਰੂਹਾਨੀ ਸੰਵੇਦਨਾ ਨਾਲ ਇਕਸੁਰਤਾ ਰਚਾਉਂਦਾ ਹੋਇਆ ਕੁਦਰਤੀ ਵਰਤਾਰੇ ਅਤੇ ਮਨੁੱਖੀ ਸਮਾਜ ਵਿਚ ਦ੍ਰਿਸ਼ਟਮਾਨ ਵਖਰੇਵਿਆਂ ਅਤੇ ਵੰਨ-ਸੁਵੰਨਤਾਵਾਂ ਦੇ ਪਿਛੋਕੜ ਵਿਚ ਸਿਰਜਣਾਤਮਿਕ ਪਰਮਸੱਤਾ ਨੂੰ ਇਕਸੁਰਤਾ ਦੇ ਸੂਤਰ ਵਜੋਂ ਗਤੀਮਾਨ ਹੋਇਆ ਅਨੁਭਵ ਕਰਾਉਂਦਾ ਹੈ। ਦੇਸ਼-ਕਾਲ ਦੀਆਂ ਸੀਮਾਵਾਂ ਦੇ ਅੰਤਰਗਤ ਸਹਿਜ-ਸਿਰਜਿਤ ਸਭਿਆਚਾਰਕ ਵਖਰੇਵਿਆਂ ਕਾਰਨ ਵਿਭਿੰਨ ਧਰਮ-ਪਰੰਪਰਾਵਾਂ ਨੇ ਪਰਮਾਰਥੀ ਸੱਤਾ/ਸੱਚ ਨੂੰ ਵੰਨ-ਸੁਵੰਨੇ ਨਾਵਾਂ ਨਾਲ ਤਸੱਵਰ ਕੀਤਾ ਹੈ। ਇਨ੍ਹਾਂ ਵਖਰੇਵਿਆਂ ਤੇ ਵੰਨ-ਸੁਵੰਨਤਾਵਾਂ ਕਾਰਨ ਹੀ, ਵਿਸ਼ਿਸ਼ਟਵਾਦੀ ਦ੍ਰਿਸ਼ਟੀਕੋਣ ਤਹਿਤ ਦੂਜੀਆਂ ਵਿਸ਼ਵਾਸ ਪਰੰਪਰਾਵਾਂ ਨੂੰ ਰੱਦ ਕਰ ਦੇਣ ਵਾਲੀ ਬੰਦ-ਮਾਨਸਿਕਤਾ ਨੇ ਸੰਪਰਦਾਇਕ ਨਫ਼ਰਤ ਅਤੇ ਸੰਕੀਰਨਤਾ ਨੂੰ ਜਨਮ ਦਿੱਤਾ ਹੈ। ਕਬੀਰ ਬਾਣੀ ਨੇ ਵਿਭਿੰਨ ਧਾਰਮਿਕ ਤੇ ਸਭਿਆਚਾਰਕ ਪਰੰਪਰਾਵਾਂ ਵਿਚ ਪਰਮਾਰਥੀ ਸੱਚ ਨੂੰ ਨਿਰੂਪਿਤ ਕਰਨ ਲਈ ਵਰਤੇ ਜਾਂਦੇ ਪ੍ਰਚਲਤ ਨਾਵਾਂ ਨੂੰ ਖੁੱਲ੍ਹੇ ਦਿਲ ਨਾਲ ਅਪਣਾਇਆ ਹੈ। ਇਸ ਤਰ੍ਹਾਂ ਕਰਦਿਆਂ ਪਰਮਾਰਥੀ ਹੋਂਦ ਬਾਰੇ ਸਥਾਪਿਤ

ਭਰਮਗਤ ਇਕਾਰਥੀ ਧਾਰਨਾਵਾਂ/ਮਿੱਥਾਂ ਦੀ ਸਹਿਜ-ਮੁਜਾਹਮਤੀ ਵੀ ਹੋਈ ਹੈ :

— ਅਲਹ ਰਾਮ ਜੀਵਉ ਤੇਰੇ ਨਾਈ ॥
ਤੂ ਕਰਿ ਮਿਹਰਾਮਤਿ ਸਾਈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1349)

— ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥
ਲੋਗਨ ਰਾਮੁ ਖਿਲਉਨਾ ਜਾਨਾਂ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1158)

— ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ ॥
ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥
(ਗੁਰੂ ਗ੍ਰੰਥ ਸਾਹਿਬ, ਪੰਨਾ 336)

ਕਬੀਰ ਬਾਣੀ ਦੇ ਸਮੁੱਚੇ ਪ੍ਰਵਚਨ ਵਿਚੋਂ ਦ੍ਰਿਸ਼ਟਮਾਨ ਹੋ ਰਿਹਾ ਵਿਸ਼ਵ-ਭਾਈਚਾਰੇ ਦਾ ਨਕਸ਼ਾ ਹਰ ਤਰ੍ਹਾਂ ਦੀਆਂ ਵੰਡੀਆਂ, ਹੱਦਬੰਦੀਆਂ ਤੋਂ ਪਾਰ ਰੂਹਾਨੀ-ਵਿਸਮਾਦੀ ਸਾਂਝਾਂ ਤੇ ਰਿਸ਼ਤਿਆਂ ਦੇ ਆਧਾਰ 'ਤੇ ਉਲੀਕਿਆ ਗਿਆ ਹੈ। ਭਗਤ ਕਬੀਰ ਜੀ ਨੇ ਸੰਪਰਦਾਇਕ ਹੱਦਬੰਦੀਆਂ, ਊਚ-ਨੀਚ, ਜਾਤ-ਪਾਤ, ਭੇਦ-ਭਾਵ ਦੀਆਂ ਮਾਨਵ-ਸਿਰਜਿਤ ਮਿੱਥਾਂ ਨੂੰ ਤੋੜ ਕੇ ਪਰਸਪਰ ਪ੍ਰੇਮ ਅਤੇ ਸਦਭਾਵਨਾ ਨਾਲ ਭਰਪੂਰ ਵਿਸ਼ਵ ਭਾਈਚਾਰੇ ਦੀ ਸਥਾਪਤੀ ਲਈ 'ਏਕ ਨੂਰ' ਦੀ ਵਿਸ਼ਾਲਤਾ ਅਤੇ ਵਿਆਪਕਤਾ ਨੂੰ ਬੁਨਿਆਦੀ ਤੱਤ ਦ੍ਰਿੜ੍ਹ ਕਰਾਇਆ ਹੈ। ਇਹ ਦ੍ਰਿਸ਼ਟੀਕੋਣ ਇਕੋ ਕਰਤਾਰੀ ਨੂਰ ਤੋਂ ਉਪਜਿਤ ਸਾਰੇ ਮਨੁੱਖੀ ਭਾਈਚਾਰੇ ਨੂੰ 'ਕੁਦਰਤ ਕੇ ਬੰਦੇ' ਸਵੀਕਾਰ ਕਰਦਾ ਹੈ :

— ਅਵਲਿ ਅਲਹ ਨੂਰੁ ਉਪਾਇਆ ਕੁਦਰਤ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1349)

— ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ ॥
ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥
(ਗੁਰੂ ਗ੍ਰੰਥ ਸਾਹਿਬ, ਪੰਨਾ 483)

ਅੱਲਾ ਦਾ ਵਿਸਮਾਦੀ ਨੂਰ ਸਾਰੀ ਮਨੁੱਖਤਾ ਵਿਚ ਸਾਂਝੀ ਜੀਵਨ-ਧੜਕਣ ਬਣ ਕੇ ਇਕਮੁਰਤਾ ਦਾ ਅਹਿਸਾਸ ਜਗਾਉਂਦਾ ਹੈ। ਇਸ ਤਰ੍ਹਾਂ ਕਬੀਰ ਬਾਣੀ ਵਿਚ 'ਸੁਲਹਕੁਲ' ਦੀ ਭਾਵਨਾ ਨੂੰ ਉਤਸ਼ਾਹਿਤ ਕਰਨ ਲਈ ਵੰਨ-ਸੁਵੰਨਤਾਵਾਂ, ਵਖਰੇਵਿਆਂ ਨੂੰ ਪਰਮਾਰਥੀ ਚੇਤਨਾ ਨਾਲ ਚਾਰਜ ਕੀਤਾ ਗਿਆ ਹੈ :

ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1350)

ਵਿਸਮਾਦੀ ਨੂਰ ਨੂੰ ਇਨਸਾਨੀਅਤ ਦੀ ਸਾਂਝੀ ਜੀਵਨ ਧੜਕਣ ਵਜੋਂ ਸ਼ਨਾਖਤ ਕਰਾਉਂਦੇ ਹੋਇਆਂ ਕਬੀਰ ਬਾਣੀ ਵਿਚੋਂ ਹਿੰਦੂਆਂ, ਮੁਸਲਮਾਨਾਂ, ਜੋਗੀਆਂ ਸਮੇਤ ਵਿਭਿੰਨ ਧਰਮ-ਪਰੰਪਰਾਵਾਂ ਦੇ ਪਛਾਣ-ਮੂਲਕ ਵਿਸ਼ਵਾਸਾਂ ਤੋਂ ਪਾਰ ਜਾਣ ਦੀ ਸੁਹਿਰਦ ਚੇਸ਼ਟਾ ਥਾਂ-ਥਾਂ ਦ੍ਰਿਸ਼ਟੀਗੋਚਰ ਹੁੰਦੀ ਹੈ :

— ਹਿੰਦੂ ਤੁਰਕ ਕਾ ਸਾਹਿਬੁ ਏਕ ॥
ਕਹ ਕਰੈ ਮੁਲਾਂ ਕਹ ਕਰੈ ਸੇਖ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1158)

— ਕਹਤ ਕਬੀਰ ਰਾਮ ਗੁਨ ਗਾਵਉ ॥
ਹਿੰਦੂ ਤੁਰਕ ਦੋਊ ਸਮਝਾਵਉ ॥ (ਗੁਰੂ ਗ੍ਰੰਥ ਸਾਹਿਬ, ਪੰਨਾ 479)

— ਜੋਗੀ ਗੋਰਖੁ ਗੋਰਖੁ ਕਰੈ ॥
ਹਿੰਦੂ ਰਾਮ ਨਾਮੁ ਉਚਰੈ ॥
ਮੁਸਲਮਾਨ ਕਾ ਏਕੁ ਖੁਦਾਇ ॥

ਕਬੀਰ ਕਾ ਸੁਆਮੀ ਰਹਿਆ ਸਮਾਇ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1160)

ਕੁਦਰਤੀ ਪਸਾਰੇ ਦੇ ਜ਼ਰੇ-ਜ਼ਰੇ ਵਿਚ ਸਮਾਇਆ ਵਿਸਮਾਦੀ ਨੂਰ ਮਨੁੱਖਾ ਦੇਹੀ ਦੇ ਅੰਦਰ ਵੀ ਬਿਰਾਜਮਾਨ ਹੈ। ਇਸੇ ਨੂਰੀ ਅੰਸ਼ ਦੀ ਹਾਜ਼ਰੀ ਕਾਰਨ ਸਰੀਰ ਨੂੰ ਮੰਦਰ ਦੀ ਤਸ਼ਬੀਹ ਨਾਲ ਅਲੰਕ੍ਰਿਤ ਕੀਤਾ ਗਿਆ ਹੈ। ਆਪਣੇ ਅੰਦਰ ਵਸਦੇ ਰੱਬੀ ਨੂਰ ਦੀ ਖੋਜ, ਪੱਥਰ ਦੇ ਬੁੱਤਾਂ, ਮੰਦਰਾਂ, ਮਸਜਿਦਾਂ, ਮੂਰਤੀਆਂ, ਦੱਖਣ-ਪੱਛਮ ਦਿਸ਼ਾਵਾਂ ਵਿਚੋਂ ਕਰਨ ਨੂੰ ਕਬੀਰ ਬਾਣੀ ਵਿਚ ਉਚਿਤਤਾ ਪ੍ਰਦਾਨ ਨਹੀਂ ਕੀਤੀ ਗਈ। ਧਰਮ-ਸਥਾਨਾਂ ਦੀ ਬਜਾਇ ਰੱਬੀ ਰਹਿਮਤ ਦਾ ਝਲਕਾਰਾ ਆਪਣੇ ਅੰਦਰੋਂ ਹਾਸਲ ਕਰਨ ਦਾ ਉਪਦੇਸ਼, ਮਨੁੱਖ ਦੀ ਮਾਨਸਿਕਤਾ ਨੂੰ ਵਿਸ਼ਿਸ਼ਟਵਾਦੀ ਮਾਨਤਾਵਾਂ ਤੋਂ ਪਾਰ ਲਿਜਾਣ ਦੀ ਤੀਬਰ-ਭਾਵਨਾ ਦਾ ਪ੍ਰਗਟਾਵਾ ਹੈ :

— ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸ ਕੇਰਾ ॥
ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥...
ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ ॥
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1349)

— ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥

ਗੁਰੂ ਗ੍ਰੰਥ ਸਾਹਿਬ, ਪੰਨਾ 727

ਭਗਤ ਕਬੀਰ ਜੀ ਨੇ ਪਰਮਾਰਥੀ ਸੱਚ ਦੇ ਬਹੁਰੰਗੀ ਵਿਸਮਾਦੀ ਤਸੱਵਰ ਦਾ ਆਂਕਲਨ ਵਿਸ਼ਿਸ਼ਟਵਾਦੀ-ਸੰਪਰਦਾਇਕ ਕੋਟੀਆਂ ਵਿਚ ਕਰਨ ਦੀ ਵਿਵੇਕਹੀਣ ਪ੍ਰਵਿਰਤੀ ਨੂੰ ਝਟਕਾ ਦੇ ਕੇ 'ਏਕ ਨੂਰ ਤੇ ਸਭ ਜਗ ਉਪਜਿਆ' ਦਾ ਵਡੇਰਾ ਪਰਸੰਗ ਸਿਰਜ ਦਿੱਤਾ। ਇਕਸੁਰਤਾ ਦੇ ਸੂਤਰ ਵਜੋਂ ਸਰਬ-ਵਿਆਪਕ ਕਰਤਾਰੀ ਹੋਂਦ ਦੀ ਇਸ ਪ੍ਰਸਤੁਤੀ ਦਾ ਸੰਕੀਰਨ ਮਾਨਸਿਕਤਾ ਅਤੇ ਫਿਰਕੂ ਜ਼ਹਿਨੀਅਤ ਦੇ ਲੋਕਾਂ ਨੇ ਬਹੁਤ ਬੁਰਾ ਮਨਾਇਆ :

ਜਬ ਹਮ ਏਕੋ ਏਕੁ ਕਰਿ ਜਾਨਿਆ ॥
ਤਬ ਲੋਗਹ ਕਾਹੇ ਦੁਖੁ ਮਾਨਿਆ ॥ (ਗੁਰੂ ਗ੍ਰੰਥ ਸਾਹਿਬ, ਪੰਨਾ 324)

ਪਰੰਤੂ ਭਗਤ ਕਬੀਰ ਜੀ ਧਰਮ ਦੇ ਰੂਹਾਨੀ-ਹਕੀਕੀ ਅਰਥਾਂ ਦੀ ਪੁਨਰ-ਸਥਾਪਨਾ ਅਤੇ ਇਨਸਾਨੀ ਭਾਈਚਾਰੇ ਵਿਚ ਸਾਂਝ ਦੀਆਂ ਤੰਦਾਂ ਮਜ਼ਬੂਤ ਕਰਨ ਦੇ ਮਨੋਰਥ ਹਿਤ ਸਪੱਸ਼ਟਤਾ, ਦ੍ਰਿੜ੍ਹਤਾ ਅਤੇ ਸਮਰਪਣ ਭਾਵਨਾ ਨਾਲ ਗਿਆਨ ਦੀ ਜੋਤ ਰੁਸ਼ਨਾਉਂਦੇ ਰਹੇ। ਉਹ ਆਪਣੀ ਬਾਣੀ ਵਿਚ ਵਿਕਾਰੀ ਪ੍ਰਵਿਰਤੀਆਂ ਤੇ ਦਮਨਕਾਰੀ ਸ਼ਕਤੀਆਂ ਨੂੰ ਹੂੰਝਣ ਦੀ ਭਾਵਨਾ ਨਾਲ ਭਰਮਗ੍ਰਸਤ ਮਾਨਸਿਕ ਬੰਧਨਾਂ ਨੂੰ 'ਟਾਟੀ' ਅਤੇ ਗਿਆਨ ਨੂੰ 'ਹਨ੍ਹੇਰੀ' ਦੇ ਪ੍ਰਤੀਕਾਂ ਦੁਆਰਾ ਪ੍ਰਸਤੁਤ ਕਰਕੇ ਧਰਮ ਦੀ ਪੁਨਰ ਸਥਾਪਨਾ ਦਾ ਸੰਭਾਵੀ-ਯਕੀਨੀ ਨਕਸ਼ਾ ਇਸ ਤਰ੍ਹਾਂ ਉਲੀਕਦੇ ਹਨ :

— ਦੇਖੌ ਭਾਈ ਗ੍ਯਾਨ ਕੀ ਆਈ ਆਂਧੀ ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥

(ਗੁਰੂ ਗ੍ਰੰਥ ਸਾਹਿਬ, ਪੰਨਾ 331)

— ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥
ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1372)

ਸੰਪ੍ਰਦਾਇਕਤਾ ਦੇ ਮੂਲ ਕਾਰਨਾਂ ਵਿਚੋਂ ਇਕ ਕਾਰਨ ਧਾਰਮਿਕ ਆਗੂ ਸ਼੍ਰੇਣੀ ਦਾ ਆਪਣੇ ਦ੍ਰਿਸ਼ਟੀਕੋਣ ਨੂੰ ਸੁੰਗੇੜ ਕੇ ਮਾਨਵੀ ਭਾਈਚਾਰੇ ਦੇ ਇਕ ਵਰਗ-ਵਿਸ਼ੇਸ਼ ਤਕ ਸੀਮਿਤ ਰੱਖ ਕੇ ਸੰਖੇਪਨ ਹੋਣਾ ਹੈ। ਆਪੋ-ਆਪਣੇ ਸੰਕੀਰਨ ਦਾਇਰਿਆਂ ਵਿਚ ਸਿਮਟੀਆਂ ਧਾਰਮਿਕ ਆਗੂ ਸ਼੍ਰੇਣੀਆਂ ਅਥਵਾ ਪੁਜਾਰੀ ਜਮਾਤਾਂ ਦੀ ਕਬੀਰ ਬਾਣੀ ਵਿਚ ਜੰਮ ਕੇ ਮੁਜ਼ਾਹਮਤੀ ਹੋਈ ਹੈ। ਬ੍ਰਾਹਮਣ, ਕਾਜ਼ੀ, ਮੌਲਾਣੇ, ਜੋਗੀ, ਸੰਨਿਆਸੀ,

ਉਦਾਸੀ ਕਬੀਰ ਬਾਣੀ ਦੀ ਦ੍ਰਿਸ਼ਟੀ ਵਿਚ ਧਰਮ ਅਤੇ ਸੱਚ ਦੇ ਸਹੀ ਅਰਥਾਂ ਨੂੰ ਸਮਝਣ ਤੋਂ ਅਸਮਰਥ ਹਨ। ਇਸੇ ਲਈ ਕਬੀਰ ਬਾਣੀ ਸੰਪਰਦਾਇਕਤਾ ਅਤੇ ਕਰਮਕਾਂਡਾਂ ਨੂੰ ਪ੍ਰਣਾਈ ਸਥਾਪਤ ਧਾਰਮਿਕ ਆਗੂ ਸ਼੍ਰੇਣੀ ਦੀ ਅਗਵਾਈ ਪਰਵਾਨ ਕਰਨ ਦੀ ਥਾਂ ਉਸ ਵਿਰੁੱਧ ਵਿਦਰੋਹ ਦਾ ਐਲਾਨ ਕਰਦੀ ਹੈ :

— ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥
ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1377)

— ਹਮਰਾ ਝਗਰਾ ਰਹਾ ਨ ਕੋਊ ॥
ਪੰਡਿਤ ਮੁਲਾਂ ਛਾਡੇ ਦੋਊ ॥ ...
ਪੰਡਿਤ ਮੁਲਾਂ ਜੋ ਲਿਖਿ ਦੀਆ ॥
ਛਾਡਿ ਚਲੇ ਹਮ ਕਛੂ ਨ ਲੀਆ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1159)

ਅਜਿਹਾ ਕਰਦਿਆਂ ਕਬੀਰ ਬਾਣੀ ਧਾਰਮਿਕ ਆਗੂ ਸ਼੍ਰੇਣੀ ਤੋਂ ਕਰਮਕਾਂਡੀ ਅਤੇ ਸੰਪਰਦਾਈ ਮੰਦਰਭਾਂ ਤੋਂ ਪਾਰ, ਨਿਆਂਸ਼ੀਲ ਅਤੇ ਸੰਤੁਲਿਤ ਦ੍ਰਿਸ਼ਟੀ ਦੇ ਧਾਰਨੀ ਹੋਣ ਦੀ ਤਵੱਕੋ ਵੀ ਕਰਦੀ ਹੈ :

— ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 324)

— ਸੋ ਮੁਲਾਂ ਜੋ ਮਨ ਸਿਉ ਲਰੈ ॥
ਗੁਰ ਉਪਦੇਸਿ ਕਾਲ ਸਿਉ ਜੁਰੈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1159)

— ਕਾਜੀ ਸੋ ਜੁ ਕਾਇਆ ਬੀਚਾਰੈ ॥
ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1160)

ਕਬੀਰ ਬਾਣੀ ਨੇ ਸਮਾਜ ਵਿਚ ਨਫਰਤ, ਦੂਈ-ਦਵੈਤ, ਉਚ-ਨੀਚ, ਦੁਫੇੜ, ਕਰਮਕਾਂਡੀ ਰਸਮਾਂ ਵਿਚ ਉਲਝਾਉਣ ਵਾਲੇ ਅਤੇ ਸੰਕੀਰਨ ਮਾਨਸਿਕਤਾ ਸਿਰਜਣ ਵਾਲੇ ਪ੍ਰਬੰਧਾਂ ਦੀ ਅਰਥਹੀਣਤਾ 'ਤੇ ਬੇਸ਼ੁਮਾਰ ਪ੍ਰਸ਼ਨ-ਚਿੰਨ੍ਹ ਉਠਾਏ ਹਨ :

— ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥ (ਗੁਰੂ ਗ੍ਰੰਥ ਸਾਹਿਬ, ਪੰਨਾ 324)

— ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥
ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥
(ਗੁਰੂ ਗ੍ਰੰਥ ਸਾਹਿਬ, ਪੰਨਾ 477)

— ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ ॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1349)

— ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥
ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1374)

— ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥
(ਗੁਰੂ ਗ੍ਰੰਥ ਸਾਹਿਬ, ਪੰਨਾ 477)

— ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥
(ਗੁਰੂ ਗ੍ਰੰਥ ਸਾਹਿਬ, ਪੰਨਾ 969)

— ਕਿਆ ਪੜੀਐ ਕਿਆ ਗੁਨੀਐ ॥
ਕਿਆ ਬੇਦ ਪੁਰਾਨਾਂ ਸੁਨੀਐ ॥

ਪੜੇ ਸੁਨੇ ਕਿਆ ਹੋਈ ॥
ਜਉ ਸਹਜ ਨ ਮਿਲਿਓ ਸੋਈ ॥
ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥
ਜਾ ਕੈ ਰਿਦੈ ਭਾਉ ਹੈ ਦੂਜਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 324)

ਕਬੀਰ ਬਾਣੀ ਵਿਚ ਜਿਥੇ ਆਪਣੀ ਸਾਰਥਿਕਤਾ ਗਵਾ ਚੁੱਕੇ ਧਰਮ-ਕਰਮਾਂ, ਧਰਮ-ਵਿਸ਼ਵਾਸਾਂ ਅਤੇ ਧਰਮ-ਚਿੰਨ੍ਹਾਂ ਦੀਆਂ ਵਿਵੇਕਹੀਣ ਤੇ ਸੰਕੀਰਨ ਧਾਰਨਾਵਾਂ ਦੀ ਮੁਜਾਹਮਤੀ ਹੋਈ ਪ੍ਰਤੀਤ ਹੁੰਦੀ ਹੈ, ਉਥੇ ਇਨ੍ਹਾਂ ਦੀ ਪੁਨਰ-ਵਿਆਖਿਆ ਦੁਆਰਾ ਵਿਸ਼ਾਲ ਅਰਥ ਪ੍ਰਦਾਨ ਕਰਕੇ ਪਾਰ-ਸੰਪਰਦਾਇਕ ਸੰਦਰਭ ਸਿਰਜਣ ਦਾ ਉਪਰਾਲਾ ਵੀ ਕੀਤਾ ਗਿਆ ਹੈ :

— ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ ॥
ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ ॥
(ਗੁਰੂ ਗ੍ਰੰਥ ਸਾਹਿਬ, ਪੰਨਾ 970)

— ਮਨੁ ਕਰਿ ਮਕਾ ਕਿਬਲਾ ਕਰਿ ਦੇਹੀ ॥
ਬੋਲਨਹਾਰੁ ਪਰਮ ਗੁਰੁ ਏਹੀ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1158)

ਭਗਤ ਕਬੀਰ ਜੀ ਜਦ ਕਿਸੇ ਸਭਿਆਚਾਰਕ ਚਿਹਨ ਦੇ ਸੀਮਤ ਸੰਦਰਭ ਨੂੰ ਮੁਲਤਵੀ ਕਰਕੇ, ਉਸ ਨੂੰ ਪਾਰ-ਸੰਸਕ੍ਰਿਤਕ, ਵਿਰਾਟਤਾਮੁਖੀ ਨਵੇਂ ਅਰਥ ਪ੍ਰਦਾਨ ਕਰਦੇ ਹਨ ਤਾਂ ਜਿਥੇ ਕਿਤੇ ਭਰਮ ਦੀ ਗੁੰਜਾਇਸ਼ ਨਜ਼ਰ ਆਉਂਦੀ ਹੈ, ਉਸ ਬਾਰੇ ਸਪੱਸ਼ਟੀਕਰਨ ਦੇਣ ਤੋਂ ਸੰਕੋਚ ਨਹੀਂ ਕਰਦੇ। ਮਸਲਨ ਹਿੰਦੂ ਸੰਸਕ੍ਰਿਤੀ ਵਿਚ ਵਿਸ਼ਨੂੰ ਦੇ ਅਵਤਾਰ ਮੰਨੇ ਜਾਂਦੇ 'ਰਾਮ' ਚਿਹਨ ਦਾ ਰੂਪਾਂਤਰਣ ਕਰਕੇ ਜਦ ਕਬੀਰ ਬਾਣੀ ਵਿਚ ਪਰਮਾਰਥੀ ਸੱਚ ਲਈ ਪ੍ਰਯੋਗ ਕੀਤਾ ਗਿਆ ਤਾਂ ਉਸ ਦੇ ਬਦਲੇ ਹੋਏ ਅਰਥਗਤ ਸੰਦਰਭ ਨੂੰ ਪੂਰੀ ਵਿਵੇਕਸ਼ੀਲਤਾ ਨਾਲ ਸਪੱਸ਼ਟ ਕੀਤਾ ਗਿਆ ਹੈ :

— ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥
ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1374)

— ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥
ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1374)

ਮਜ਼ਹਬ, ਜਾਤ, ਬਰਾਦਰੀ, ਫਿਰਕੇ, ਭਾਸ਼ਾ, ਇਲਾਕੇ ਦੀਆਂ ਭਿੰਨਤਾਵਾਂ 'ਤੇ ਆਧਾਰਤ ਪਰਸਪਰ ਵਿਰੋਧਾਂ-ਵਿਤਕਰਿਆਂ ਨੂੰ ਮਿਟਾਉਣ ਲਈ ਕਬੀਰ ਬਾਣੀ ਸਾਂਝ ਦੇ ਸੂਤਰ ਤਲਾਸ਼ਦੀ ਹੈ। ਜਿਸ ਤਰ੍ਹਾਂ ਘੁਮਿਆਰ ਇਕੋ ਮਿੱਟੀ ਤੋਂ ਨਾਨਾ-ਪ੍ਰਕਾਰੀ ਭਾਂਡੇ ਘੜਦਾ ਹੈ। ਉਸੇ ਤਰ੍ਹਾਂ ਕਾਦਰ ਦੀ ਕੁਦਰਤ ਨੇ ਵਿਭਿੰਨ ਪ੍ਰਕਾਰੀ ਜੀਵ-ਸ਼੍ਰੇਣੀਆਂ ਦੀ ਸਿਰਜਣਾ ਕੀਤੀ ਹੈ। ਕਬੀਰ ਜੀ ਅਨੁਸਾਰ ਪ੍ਰਕਿਰਤੀ ਅਤੇ ਸਰੂਪ ਪੱਖੋਂ ਦ੍ਰਿਸ਼ਟਮਾਨ ਵਿਭਿੰਨਤਾਵਾਂ ਪਿੱਛੇ, ਇਕ-ਸਮਾਨ ਭੌਤਿਕ ਤੱਤ ਪ੍ਰਯੋਗ ਹੋਏ ਹਨ ਅਤੇ ਉਨ੍ਹਾਂ ਵਿਚ ਇਕ ਹੀ ਆਤਮ-ਤੱਤ ਕਾਰਜਸ਼ੀਲ ਹੈ :

— ਮਾਟੀ ਏਕ ਭੇਖ ਧਰਿ ਨਾਨਾ ਤਾ ਮਹਿ ਬ੍ਰਹਮੁ ਪਛਾਨਾ ॥
(ਗੁਰੂ ਗ੍ਰੰਥ ਸਾਹਿਬ, ਪੰਨਾ 480)

— ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1350)

ਸਾਰੇ ਔਰਤ-ਮਰਦ ਪਰਮਾਤਮ-ਸਰੂਪ ਹਨ। ਬਹੁਵਾਦੀ ਪਰਿਪੇਖ ਤੋਂ ਕਬੀਰ ਬਾਣੀ ਪਰਮਾਤਮ ਤੱਤ ਦੇ ਵਿਭਿੰਨ ਸਭਿਆਚਾਰਕ ਨਾਵਾਂ ਰਾਮ ਅਤੇ ਅੱਲਾ ਨੂੰ ਬਰਾਬਰ ਸਨਮਾਨ ਦਿੰਦੀ ਹੈ। ਆਪਣੇ ਆਪ ਨੂੰ ਪਰਮਾਤਮ ਤੱਤ ਦੀ ਮਾਸੂਮ ਸਿਰਜਣਾ (ਪੂੰਗਰਾ) ਸਿੱਧ ਕਰਦਿਆਂ ਕਬੀਰ ਜੀ ਜਦ ਆਪਣੀ

ਬਾਣੀ ਵਿਚ ਸਾਰੇ ਗੁਰੂਆਂ-ਪੀਰਾਂ ਨੂੰ ਆਪਣਾ (ਸਾਂਝਾ) ਐਲਾਨਦੇ ਹਨ ਤਾਂ ਉਨ੍ਹਾਂ ਦੀ ਬਾਣੀ ਦਾ ਪਾਰ-ਸੰਪਰਦਾਇਕ ਦ੍ਰਿਸ਼ਟੀਕੋਣ ਵਿਵੇਕਸ਼ੀਲਤਾ ਅਤੇ ਨਿਆਂਸ਼ੀਲਤਾ ਦੀਆਂ ਸਿਖਰਾਂ ਛੂੰਹਦਾ ਪ੍ਰਤੀਤ ਹੁੰਦਾ ਹੈ :

ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਹਾਰੇ ॥
ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਮੀਰ ਹਮਾਰੇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1349)

## 4

ਇਸ ਤਰ੍ਹਾਂ ਕਬੀਰ ਬਾਣੀ ਦੇ ਸਾਰੇ ਪ੍ਰਕਰਨ ਵਿਭਿੰਨ ਧਰਮਾਂ ਦੀਆਂ ਵਿਸ਼ਵਾਸ ਪਰੰਪਰਾਵਾਂ ਨੂੰ ਨਵੇਂ ਅਰਥਾਂ ਵਿਚ ਪ੍ਰਸਤੁਤ ਕਰਕੇ ਇਨ੍ਹਾਂ ਵਿਚਕਾਰ ਰੂਹਾਨੀ ਸਾਂਝ ਦਾ ਧਰਾਤਲ ਤਲਾਸ਼ਣ-ਉਸਾਰਨ ਲਈ ਯਤਨਸ਼ੀਲ ਹਨ। ਇਸ ਬਾਣੀ ਦਾ ਸਮੁੱਚਾ ਪ੍ਰਵਚਨ ਬਹੁਵੰਨੀ, ਬਹੁਸੁਰੀ, ਬਹੁਪਰਤੀ, ਬਹੁਪਾਸਾਰੀ ਖਸਲਤ ਦਾ ਧਾਰਨੀ ਹੁੰਦਾ ਹੋਇਆ ਧਾਰਮਿਕ-ਸਭਿਆਚਾਰਕ ਵਿਭਿੰਨਤਾਵਾਂ ਅਤੇ ਵੰਨ-ਸੁਵੰਨਤਾਵਾਂ ਨੂੰ ਪਰਮਾਰਥੀ ਇਕਸੁਰਤਾ ਦੇ ਸੂਤਰ ਵਿਚ ਪਰੋਣ ਲਈ ਰੁਚਿਤ ਹੈ। ਪਾਰ-ਸੰਪਰਦਾਇਕਤਾ ਦੇ ਸੰਦਰਭ ਵਿਚ ਇਹ ਪ੍ਰਵਚਨ ਸਮੁੱਚੀ ਮਨੁੱਖਤਾ ਵਿਚ 'ਏਕ ਨੂਰ' ਦੀ ਪ੍ਰਜਵਲਿਤ ਸਾਂਝ ਨੂੰ ਪਰਮਾਰਥੀ ਆਦਰਸ਼ ਦੇ ਰੂਪ ਵਿਚ ਸਥਾਪਤ ਕਰਕੇ 'ਸੁਲਹਕੁਲ' ਨੀਤੀ ਦਾ ਸਿਧਾਂਤਕ ਆਧਾਰ ਸਿਰਜਣ ਵੱਲ ਸਰਗਰਮ ਹੈ। ਕਬੀਰ ਬਾਣੀ ਦੀ ਪਾਰ-ਸੰਪਰਦਾਇਕ ਵਿਸ਼ਵ-ਦ੍ਰਿਸ਼ਟੀ, ਧਰਮ ਦੇ ਰੂਹਾਨੀ-ਹਕੀਕੀ ਅਰਥਾਂ ਦੀ ਪੁਨਰ-ਵਿਆਖਿਆ ਕਰਦਿਆਂ ਧਾਰਮਿਕ ਸਹਿਨਸ਼ੀਲਤਾ ਅਤੇ ਸਭਿਆਚਾਰਕ ਸੁਮੇਲ ਦੀ ਭਾਵਨਾ ਨੂੰ ਪ੍ਰਚੰਡ ਕਰਦੀ ਹੈ ਅਤੇ ਭਿੰਨਤਾਵਾਂ ਦਾ ਆਦਰ ਕਰਨਾ ਸਿਖਾਉਂਦੀ ਹੈ।

## ਸਹਾਇਕ ਪੁਸਤਕ ਸੂਚੀ


1. ਸਾਹਿਬ ਸਿੰਘ, ਪ੍ਰੋ., *ਭਗਤ ਬਾਣੀ ਸਟੀਕ*, (ਭਾਗ ਚੌਥਾ ਤੇ ਪੰਜਵਾਂ), ਸਿੰਘ ਬ੍ਰਦਰਜ਼, 2008.
2. ਹਰਕੀਰਤ ਸਿੰਘ, ਡਾ., *ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1997.
3. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1990.
4. ਕਿਰਪਾਲ ਸਿੰਘ, ਡਾ., *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚੋਂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੀਵਨ ਬਿਰਤਾਂਤ* (ਭਾਗ ਦੂਜਾ), ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ. ਕਮੇਟੀ), ਅੰਮ੍ਰਿਤਸਰ, 2009.
5. ਗੁਰਪਾਲ ਸਿੰਘ ਸੰਧੂ, ਡਾ., *ਸਮਕਾਲੀ ਸਿਧਾਂਤ ਅਤੇ ਮੱਧਕਾਲੀ ਪ੍ਰਵਚਨ*, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2006.
6. ਜਗਬੀਰ ਸਿੰਘ, ਡਾ., *ਮਾਨਵ ਮੁਕਤੀ ਅਤੇ ਦਲਿਤ ਚੇਤਨਾ ਦਾ ਪ੍ਰਵਚਨ : ਗੁਰੂ ਗ੍ਰੰਥ ਸਾਹਿਬ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2006.
7. ਬ੍ਰਹਮਜਗਦੀਸ਼ ਸਿੰਘ, ਪ੍ਰੋ., *ਸੰਤ ਕਬੀਰ : ਜੀਵਨ ਦਰਸ਼ਨ ਅਤੇ ਬਾਣੀ*, ਵਾਰਿਸ ਸ਼ਾਹ ਫਾਊਂਡੇਸ਼ਨ, ਅੰਮ੍ਰਿਤਸਰ, 2006.
8. ਰਤਨ ਸਿੰਘ ਜੱਗੀ, ਡਾ., *ਗੁਰੂ ਗ੍ਰੰਥ ਵਿਸ਼ਵਕੋਸ਼* (ਭਾਗ ਪਹਿਲਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002.
9. 'ਗੁਰਮਤਿ ਸੰਗੀਤ : ਵਿਸ਼ੇਸ਼ ਅੰਕ', *ਸਮਾਜਕ ਵਿਗਿਆਨ ਪੱਤਰ*, ਦਸੰਬਰ 2003, ਪੰਜਾਬੀ ਯੂਨੀਵਰਸਿਟੀ, ਪਟਿਆਲਾ
10. 'ਸ੍ਰੀ ਗੁਰੂ ਗ੍ਰੰਥ ਸਾਹਿਬ : ਸਭਿਆਚਾਰਕ ਅਧਿਐਨ (ਵਿਸ਼ੇਸ਼ ਅੰਕ), *ਸਭਿਆਚਾਰ ਪੱਤ੍ਰਿਕਾ*, ਜਨਵਰੀ 2004, ਪੰਜਾਬੀ ਯੂਨੀਵਰਸਿਟੀ, ਪਟਿਆਲਾ
11. 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਦੇਣ' (ਵਿਸ਼ੇਸ਼ ਅੰਕ), *ਵਿਸਮਾਦ ਨਾਦ*, ਜਨਵਰੀ 1994, ਇੰਟਰਨੈਸ਼ਨਲ ਇੰਸਟੀਚਿਊਟ ਆਫ ਗੁਰਮਤਿ ਸਟੱਡੀਜ਼, ਲੁਧਿਆਣਾ

# ਭਗਤ ਕਬੀਰ ਦੀ ਬਾਣੀ ਦੀਆਂ ਭਾਸ਼ਾਈ ਵਿਸ਼ੇਸ਼ਤਾਵਾਂ

ਜਸਵੀਰ ਕੌਰ*

ਉੱਤਰੀ ਭਾਰਤ ਦੀ ਸੰਤ ਪਰੰਪਰਾ ਵਿਚ ਭਗਤ ਕਬੀਰ ਦਾ ਨਾਮ ਸ਼੍ਰੋਮਣੀ ਸੰਤ ਵਜੋਂ ਲਿਆ ਜਾਂਦਾ ਹੈ। ਉਨ੍ਹਾਂ ਦੇ 243 ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਜੋ 17 ਰਾਗਾਂ ਦੇ ਅੰਤਰਗਤ ਆਏ ਹਨ। ਇਸ ਤੋਂ ਬਿਨ੍ਹਾਂ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਵੀ ਉਨ੍ਹਾਂ ਦੀ ਰਚਨਾ ਮੰਨੀ ਜਾਂਦੀ ਹੈ ਪਰ ਉਸ ਦੀ ਪ੍ਰਮਾਣਿਕਤਾ ਪ੍ਰਤੀ ਵਿਦਵਾਨ ਇਕ ਮਤ ਨਹੀਂ। ਭਗਤ ਕਬੀਰ ਨੇ ਆਪਣੀ ਬਾਣੀ ਵਿਚ ਸਭ ਤਰ੍ਹਾਂ ਦੇ ਅਤਿਆਚਾਰਾਂ ਅਤੇ ਕੁਰੀਤੀਆਂ ਨੂੰ ਨਿੰਦਦਿਆਂ ਇਨ੍ਹਾਂ ਦਾ ਵਿਰੋਧ ਕੀਤਾ ਹੈ, ਜਿਸ ਕਾਰਨ ਉਨ੍ਹਾਂ ਨੂੰ ਇਕ ਕ੍ਰਾਂਤੀਕਾਰੀ ਕਵੀ ਸਵੀਕਾਰਿਆ ਜਾਂਦਾ ਹੈ। ਉਨ੍ਹਾਂ ਦੀ ਬਾਣੀ ਆਮ ਜਨਤਾ ਦਾ ਪੱਖ ਪੂਰਦੀ ਹੋਈ ਲੋਕ ਕਲਿਆਣ ਅਤੇ ਲੋਕ ਚੇਤਨਾ ਦਾ ਸੁਨੇਹਾ ਦਿੰਦੀ ਹੈ। ਧਰਮਾਂ ਦੇ ਫੋਕੇ ਵਿਖਾਵਿਆਂ ਅਤੇ ਕਰਮਕਾਂਡਾਂ ਨੂੰ ਨਕਾਰਦਿਆਂ ਇਨ੍ਹਾਂ ਦੀ ਬਾਣੀ ਸਹਿਜ ਜੀਵਨ ਜੀਉਣ ਦਾ ਸੁਨੇਹਾ ਪ੍ਰਦਾਨ ਕਰਦੀ ਹੈ। ਬਾਕੀ ਸੰਤਾਂ ਭਗਤਾਂ ਦੇ ਮੁਕਾਬਲੇ ਸੰਤ ਕਬੀਰ ਦੀ ਜ਼ਿਆਦਾ ਬਾਣੀ ਗੁਰੂ ਗ੍ਰੰਥ ਸਾਹਿਬ ਦਾ ਅੰਗ ਹੈ। ਡਾ. ਬਲਦੇਵ ਸਿੰਘ ਚੀਮਾ ਅਨੁਸਾਰ, "ਮਾਤਰਾ ਦੇ ਪੱਖ ਤੋਂ ਭਗਤ ਕਬੀਰ ਦੀ ਬਾਣੀ ਜ਼ਿਆਦਾ ਹੋਣ ਦਾ ਕੇਵਲ ਇਕੋ ਇਕ ਕਾਰਨ ਹੈ ਕਿ ਦਰਸ਼ਨ ਅਤੇ ਵਿਚਾਰਧਾਰਾ ਦੇ ਪੱਖ ਤੋਂ ਇਨ੍ਹਾਂ ਦੀ ਬਾਣੀ ਗੁਰਮਤਿ ਦੇ ਸਰੂਪ ਨੂੰ ਜਿਥੇ ਪ੍ਰਸਤੁਤ ਕਰਦੀ ਹੈ ਉਥੇ ਗੁਰਮਤਿ ਦੀ ਸਿਧਾਂਤਕ ਸੇਧ ਨੂੰ ਲੋਕ ਮੁਹਾਵਰੇ ਮੁਤਾਬਕ ਢਾਲਦੀ ਹੋਈ ਹੋਰ ਮਜ਼ਬੂਤ ਕਰਦੀ ਨਜ਼ਰੀ ਪੈਂਦੀ ਹੈ।"[1]

ਹਥਲੇ ਖੋਜ ਪੱਤਰ ਵਿਚ ਭਗਤ ਕਬੀਰ ਦੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਨੂੰ ਹੀ ਆਧਾਰ ਬਣਾਇਆ ਗਿਆ ਹੈ। ਭਗਤ ਕਬੀਰ ਦੁਆਰਾ ਵਰਤੀ ਭਾਸ਼ਾ ਨੂੰ ਲੋਕ ਭਾਸ਼ਾ, ਮਾਧ-ਭਾਸ਼ਾ, ਸਾਧੁਕੜੀ ਜਾਂ ਮਿਲੀ ਜੁਲੀ ਭਾਸ਼ਾ ਵੀ ਕਿਹਾ ਜਾਂਦਾ ਹੈ।[2] ਇਨ੍ਹਾਂ ਦੀ ਬਾਣੀ ਵਿਚ ਆਮ ਲੋਕਾਂ ਦੀ ਭਾਸ਼ਾ ਵਿਚ ਸੰਬੋਧਨੀ ਸੁਰ ਰਾਹੀਂ ਸੰਦੇਸ਼ ਸੰਚਾਰਿਤ ਕੀਤਾ ਗਿਆ ਹੈ। ਕਬੀਰ ਜੀ ਦੁਆਰਾ ਵਰਤੀ ਲੋਕ ਭਾਸ਼ਾ ਲੋਕਾਂ ਦੀ ਜ਼ਿੰਦਗੀ ਦੀ ਤਰਜਮਾਨੀ ਕਰਨ ਖਾਤਰ ਇਨ੍ਹਾਂ ਦੀ ਬਾਣੀ ਦਾ ਲੋਕ ਮੁਹਾਵਰਾ ਬਹੁਤ ਮਕਬੂਲ ਹੋਇਆ ਹੈ। ਕਬੀਰ ਜੀ ਦੀ ਬਾਣੀ ਵਿਚ ਅਵਧੀ ਭਾਸ਼ਾ ਦਾ ਪ੍ਰਯੋਗ ਹੋਇਆ ਹੈ। ਅਵਧੀ ਭਾਰਤੀ ਆਰੀਆ ਭਾਸ਼ਾ ਪਰਿਵਾਰ ਦੀ ਇਕ ਅਜਿਹੀ ਭਾਸ਼ਾ ਹੈ, ਜੋ ਅਜੋਕੀ ਹਿੰਦੀ ਦਾ ਪੁਰਾਣਾ ਰੂਪ ਹੈ। ਇਹ ਉੱਤਰ ਪ੍ਰਦੇਸ਼ ਦੇ ਅਵਧ ਵਿਚ ਬੋਲੀ ਜਾਂਦੀ ਹੈ। ਅਜੋਕੇ ਸਮੇਂ ਵਿਚ ਇਸ ਦੇ ਬੋਲਣਹਾਰੇ ਦਿੱਲੀ, ਨੇਪਾਲ ਅਤੇ ਮੱਧ ਪ੍ਰਦੇਸ਼ ਵਿਚ ਵੀ ਮੌਜੂਦ ਹਨ। ਕਬੀਰ ਦੀ ਬਾਣੀ ਵਿਚ ਥਾਂ-ਥਾਂ ਅਵਧੀ ਰਲੀ ਹਿੰਦੀ ਭਾਸ਼ਾ ਦੇ ਨਮੂਨੇ ਮਿਲਦੇ ਹਨ। ਅਜੋਕੇ ਦੌਰ ਦੀ ਹਿੰਦੀ ਵਿਚ ਖੜੀ ਬੋਲੀ, ਬ੍ਰਜ, ਅਵਧੀ ਆਦਿ ਭਾਸ਼ਾਵਾਂ ਮਿਲੀਆਂ ਹੋਈਆਂ ਹਨ। ਹਿੰਦੀ ਭਾਸ਼ਾ ਦਾ ਪੁਰਾਣਾ ਸਾਹਿਤ ਬ੍ਰਜ ਜਾਂ ਅਵਧੀ ਭਾਸ਼ਾ ਵਿਚ ਹੀ ਰਚਿਆ ਜਾਂਦਾ ਸੀ, ਅਜੋਕੇ ਸਮੇਂ ਵਿਚ ਇਨ੍ਹਾਂ ਦੀ ਥਾਂ ਖੜੀ ਬੋਲੀ ਰਲੀ ਹਿੰਦੀ ਨੇ ਲੈ ਲਈ ਹੈ। ਕਬੀਰ ਦੀ ਬਾਣੀ ਦੇ ਪੜਨਾਂਵ, ਸਬੰਧਕ, ਸੰਬੋਧਨੀ ਸ਼ਬਦ ਆਦਿ ਪੁਰਾਣੀ ਹਿੰਦੀ ਦੇ ਨਾਲ ਰਲਦੇ ਹੀ ਮਿਲਦੇ ਹਨ। ਜਿਵੇਂ :

ਕਿਰਿਆਵਾਂ : ਜਾਨਹੁਗੇ, ਕਹਿ, ਜਾਨਤ, ਹੋਤ, ਜਾਨੈ, ਬੂਝੈ ਮੋਹਿਆ, ਛੋਡਿ, ਜਪਹੁ, ਸੁਨਹੁ, ਲਾਗੇ, ਕਰੈ, ਜਲੈ, ਮਰਹੁ, ਕਹਹੁ, ਮਾਂਗਤ, ਪਛਾਨਾ।

---

* ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਪੜਨਾਂਵ : ਹਮ, ਮੋਹਿ, ਤੇਰੋ, ਅਪੁਨੀ, ਹਮਰੈ ।

ਕਿਰਿਆ ਵਿਸ਼ੇਸ਼ਣ : ਐਸਾ, ਜਬ, ਜਹਾ ।

ਸਬੰਧਕ : ਕਾ, ਕੇ, ਕੀ, ਕਉ, ਮਹਿ ।

ਪ੍ਰਸ਼ਨਸੂਚਕ : ਕਾਹੇ, ਕਹਾ, ਕਾਹੂ, ਕਿਆ, ਕੈਸੇ, ਕਉਨ ।

ਕਬੀਰ ਦੀ ਬਾਣੀ ਵਿਚ ਕੇਵਲ ਪੁਰਾਣੀ ਹਿੰਦੀ ਦਾ ਪ੍ਰਭਾਵ ਹੀ ਨਹੀਂ ਬਲਕਿ ਉਸ ਸਮੇਂ ਵਿਚ ਪ੍ਰਚਲਿਤ ਹੋਰਨਾਂ ਭਾਸ਼ਾਵਾਂ ਦਾ ਪ੍ਰਭਾਵ ਵੀ ਕਬੀਰ ਬਾਣੀ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ। ਕਬੀਰ ਦੀ ਬਾਣੀ ਵਿਚ ਵਰਤੀਆਂ ਕਿਰਿਆਵਾਂ ਜ਼ਿਆਦਾ ਅਵਧੀ ਜਾਂ ਪੁਰਾਣੀ ਹਿੰਦੀ ਵਿਚ ਹੀ ਹਨ। ਪਰ ਸਾਰੀਆਂ ਕਿਰਿਆਵਾਂ ਨੂੰ ਹਿੰਦੀ ਨਾਲ ਸੰਬੰਧਿਤ ਕਰਨਾ ਠੀਕ ਨਹੀਂ। ਕਬੀਰ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਕਾਰਨ ਜਾਂ ਗੁਰਮੁਖੀ ਵਿਚ ਲਿਪੀਅੰਤਰ ਦੌਰਾਨ ਕੁਝ ਕਿਰਿਆਵਾਂ ਦੇ ਰੂਪ ਪੰਜਾਬੀ ਸ਼ਬਦਾਂ ਤੇ ਖ਼ਾਸ ਕਰਕੇ ਗੁਰਬਾਣੀ ਦੀ ਭਾਸ਼ਾ ਨਾਲ ਮਿਲਦਾ-ਜੁਲਦਾ ਹੈ। ਭਗਤ ਕਬੀਰ ਦੀ ਬਾਣੀ ਵਿਚ ਬਹੁਤ ਸਾਰੇ ਅਜਿਹੇ ਕਿਰਿਆਵੀਂ ਸ਼ਬਦ ਆਏ ਹਨ, ਜਿਨ੍ਹਾਂ ਦਾ ਰੂਪ ਅਜੋਕੇ ਸਮੇਂ ਵਿਚ ਬਦਲ ਚੁੱਕਾ ਹੈ ਜਿਵੇਂ ਲੇਹਿ, ਜਾਨੈਗਾ, ਲੀਜੈ, ਮਾਰਉ, ਰਹਹਿ, ਦਿਖਾਵਹੁ, ਹੋਇਗਾ, ਛੂਟਸਿ, ਖੋਜਉ, ਹੋਹਿਗੇ, ਆਵੈ, ਕਹੈ, ਜਪਹੁ ਆਦਿ ਕਿਰਿਆਵਾਂ ਦਾ ਰੂਪ ਬਦਲ ਚੁੱਕਾ ਹੈ। ਗੁਰਬਾਣੀ ਦੀ ਪੰਜਾਬੀ ਦੇ ਉਲਟ ਅੱਜ ਦੀ ਪੰਜਾਬੀ ਵਿਚ —ਐ ਅੰਤਿਕ ਕਿਰਿਆਵੀਂ ਸ਼ਬਦ ਦੀ ਵਰਤੋਂ ਨਾਂਹ ਦੇ ਬਰਾਬਰ ਹੈ ਬਲਕਿ ਉਸ ਦੀ ਥਾਂ ਮੁਖ ਕਿਰਿਆ ਨਾਲ ਸੰਚਾਲਕ ਤੇ ਸਹਾਇਕ ਕਿਰਿਆ ਦੀ ਵਰਤੋਂ ਕੀਤੀ ਜਾ ਰਹੀ ਹੈ।

ਕਬੀਰ ਦੀ ਬਾਣੀ ਵਿਚ ਵਰਤੇ ਪੜਨਾਂਵ ਜ਼ਿਆਦਾ ਪੁਰਾਣੀ ਹਿੰਦੀ ਨਾਲ ਸੰਬੰਧਿਤ ਹਨ, ਜਿਵੇਂ ਹਮ, ਮੋਹਿ, ਤੇਰੋ, ਅਪੁਨੀ, ਹਮਰੈ ਆਦਿ। ਪਰ ਕੁਝ ਪੜਨਾਂਵ ਅਜਿਹੇ ਵੀ ਹਨ, ਜੋ ਪੰਜਾਬੀ ਵਿਚ ਵਰਤੇ ਜਾਂਦੇ ਹਨ ਅਤੇ ਅਜੋਕੀ ਪੰਜਾਬੀ ਭਾਸ਼ਾ ਵਿਚ ਵੀ ਇਨ੍ਹਾਂ ਦੀ ਵਰਤੋਂ ਮੌਜੂਦ ਹੈ, ਜਿਵੇਂ ਤੂੰ, ਮੇਰੀ, ਇਹ ਆਦਿ ਪੜਨਾਂਵ ਅਜੋਕੀ ਪੰਜਾਬੀ ਦਾ ਅੰਗ ਹਨ। ਅਸਲ ਵਿਚ ਵੈਦਿਕ ਸੰਸਕ੍ਰਿਤ, ਸੰਸਕ੍ਰਿਤ, ਪਾਲੀ, ਪ੍ਰਕ੍ਰਿਤਾਂ ਅਤੇ ਅਪਭ੍ਰੰਸ਼ ਭਾਸ਼ਾਵਾਂ ਦਾ ਪੜਾਅ ਪਾਰ ਕਰਦੇ ਹੋਏ ਆਧੁਨਿਕ ਭਾਰਤੀ ਭਾਸ਼ਾਵਾਂ ਦੀ ਉਤਪਤੀ ਹੋਈ ਹੈ। ਸਾਰੀਆਂ ਭਾਸ਼ਾਵਾਂ ਇਕ ਹੀ ਮੂਲ ਭਾਰਤ ਯੂਰਪੀ ਭਾਸ਼ਾ ਪਰਿਵਾਰ ਨਾਲ ਸੰਬੰਧਿਤ ਹੋਣ ਕਾਰਨ ਆਪਸ ਵਿਚ ਸਮਾਨਤਾ ਰੱਖਦੀਆਂ ਹਨ। ਜਿਸ ਕਾਰਨ ਪੰਜਾਬੀ ਤੇ ਹਿੰਦੀ ਵੀ ਇਕ ਦੂਜੇ ਤੋਂ ਬਿਲਕੁਲ ਵੱਖਰੀਆਂ ਭਾਸ਼ਾਵਾਂ ਨਹੀਂ ਸਗੋਂ ਆਪਸ ਵਿਚ ਸਮਾਨਤਾ ਰੱਖਦੀਆਂ ਹਨ, ਜਿਸ ਕਾਰਨ ਇਕ ਭਾਸ਼ਾ ਵਿਚ ਦੂਜੀ ਭਾਸ਼ਾ ਦੇ ਲੱਛਣ ਰਲੇ ਮਿਲਦੇ ਹਨ। ਕਬੀਰ ਜੀ ਦੀ ਬਾਣੀ ਭਾਵੇਂ ਹਿੰਦੀ ਦਾ ਪੁਰਾਣਾ ਰੂਪ ਪ੍ਰਗਟ ਕਰਦੀ ਹੈ ਪਰ ਇਹ ਭਾਸ਼ਾ ਪੰਜਾਬੀ ਤੋਂ ਬਿਲਕੁਲ ਵੱਖਰਾ ਪ੍ਰਭਾਵ ਨਹੀਂ ਸਿਰਜਦੀ ਬਲਕਿ ਸ਼ਬਦਾਵਲੀ ਅਤੇ ਵਿਆਕਰਨਕ ਖ਼ਾਸੇ ਦੇ ਪੱਖੋਂ ਦੋਵਾਂ ਭਾਸ਼ਾਵਾਂ ਵਿਚ ਸਾਂਝ ਨਜ਼ਰੀ ਪੈਂਦੀ ਹੈ। ਕਬੀਰ ਦੀ ਬਾਣੀ ਵਿਚ ਪਹਿਲੇ, ਦੂਜੇ ਤੇ ਤੀਜੇ ਪੁਰਖ ਨੂੰ ਪ੍ਰਗਟਾਉਣ ਵਾਲੇ ਪੜਨਾਂਵ ਇਸ ਤਰ੍ਹਾਂ ਆਏ ਹਨ :

ਪਹਿਲਾ ਪੁਰਖ, ਪੁਲਿੰਗ : ਮੋਰੇ, ਹਮ, ਮੈ, ਮੇਰਾ, ਹਮਹੁ, ਹਉ, ਮੇਰੇ

ਪਹਿਲਾ ਪੁਰਖ, ਇਸਤਰੀ ਲਿੰਗ : ਮੇਰੀ

ਦੂਜਾ ਪੁਰਖ, ਪੁਲਿੰਗ : ਤੁਝਹਿ (ਤੈਨੂੰ), ਤੁਮ, ਤੇਰਾ, ਤੂੰ

ਤੀਜਾ ਪੁਰਖ, ਪੁਲਿੰਗ : ਸੋ (ਉਹ), ਤਿਨ (ਉਨ੍ਹਾਂ), ਸੁ (ਉਹ), ਓਇ (ਉਹ), ਸੋਇ (ਉਹ), ਤਿਨੈ (ਉਨ੍ਹਾਂ), ਓਹ

ਤੀਜਾ ਪੁਰਖ, ਇਸਤਰੀ ਲਿੰਗ : ਸਾ (ਉਹ)

ਗੁਰਬਾਣੀ ਦੀ ਖ਼ਸੂਸੀ ਵਿਚ ਪਹਿਲੇ ਪੁਰਖ ਪੁਲਿੰਗ ਲਈ 'ਹਉ' ਪੜਨਾਂਵ ਬਹੁਤ ਜ਼ਿਆਦਾ ਵਰਤਿਆ ਗਿਆ ਹੈ ਜਦੋਂ ਕਿ ਕਬੀਰ ਦੀ ਬਾਣੀ ਵਿਚ ਇਸ ਪੜਨਾਂਵ ਦੀ ਮੌਜੂਦਗੀ ਘੱਟ ਹੈ। ਕਬੀਰ ਦੀ ਬਾਣੀ ਵਿਚ ਦੂਜੇ ਪੁਰਖ ਪੁਲਿੰਗ ਲਈ ਆਇਆ ਪੜਨਾਂਵ 'ਤੂ' ਨਾਸਕੀ ਰੂਪ ਵਿਚ 'ਤੂੰ' ਦੇ ਰੂਪ ਵਿਚ ਆਇਆ ਹੈ ਜੋ ਅੱਜ ਵੀ ਇਸੇ ਰੂਪ ਵਿਚ ਵਰਤਿਆ ਜਾਂਦਾ ਹੈ।

ਕਬੀਰ ਜੀ ਦੀ ਬਾਣੀ ਵਿਚ ਬਹੁਤ ਥਾਵਾਂ ਤੇ ਨਾਂਵ, ਪੜਨਾਂਵ, ਵਿਸ਼ੇਸ਼ਣ ਜਾਂ ਕਿਰਿਆ ਵਿਸ਼ੇਸ਼ਣ ਸ਼ਬਦਾਂ ਨੂੰ ਦੂਹਰੇ ਰੂਪ ਵਿਚ ਪ੍ਰਯੋਗ ਕੀਤਾ ਗਿਆ ਹੈ। ਕਬੀਰ ਬਾਣੀ ਵਿਚ ਇਹ ਦੁਹਰੁਕਤੀ ਸ਼ਬਦ ਖਾਸ ਤਰ੍ਹਾਂ ਦਾ ਸ਼ਾਬਦਿਕ ਪ੍ਰਭਾਵ ਸਿਰਜਦੇ ਹਨ। ਸ਼ਬਦਾਵਲੀ ਦੇ ਪੱਧਰ ਤੇ ਇਹ ਦੁਹਰਾਓ ਜਿਥੇ ਤੋਲ ਤੁਕਾਂਤ ਨੂੰ ਕਾਇਮ ਰੱਖਣ ਲਈ ਕੀਤਾ ਗਿਆ ਹੈ, ਉਥੇ ਸ਼ਬਦਾਂ ਵਿਚ ਇਕ ਖਾਸ ਤਰ੍ਹਾਂ ਦੀ ਲੈਅ ਵੀ ਲਿਆਂਦੀ ਗਈ ਹੈ। ਕਬੀਰ ਬਾਣੀ ਵਿਚ ਜਿਵੇਂ ਨਾਂਵ ਸ਼ਬਦਾਂ ਦਾ ਦੁਹਰਾਓ ਹੈ, ਉਥੇ ਕਿਰਿਆਵੀ ਅਤੇ ਕਿਰਿਆ ਵਿਸ਼ੇਸ਼ਣੀ ਸ਼ਬਦਾਂ ਦਾ ਦੁਹਰਾਓ ਵੀ ਹੈ। ਜਿਵੇਂ :

ਕਿਰਿਆਵੀ ਸ਼ਬਦਾਂ ਦਾ ਦੁਹਰਾਓ :

ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 324) (ਆਖ ਆਖ ਕੇ)

ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 339)

ਪੜਨਾਂਵੀ ਸ਼ਬਦਾਂ ਦਾ ਦੁਹਰਾਓ :

ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 91) (ਮੇਰਾ ਮੇਰਾ)

ਕਿਰਿਆ ਵਿਸ਼ੇਸ਼ਣ ਦਾ ਦੁਹਰਾਓ :

ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 326) (ਭਿੱਜ ਕੇ)

ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 327) (ਮਰਦੇ)

ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 524) (ਡੁਸਕ ਡੁਸਕ ਕੇ)

ਨਾਂਵ ਸ਼ਬਦਾਂ ਦਾ ਦੁਹਰਾਓ :

ਹਰਿ ਹਰਿ ਬਾਸੁ ਸੁਗੰਧ ਬਸਾਈ ॥੫॥ (ਗੁਰੂ ਗ੍ਰੰਥ ਸਾਹਿਬ, ਪੰਨਾ 326)

ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 477)

ਵਿਸ਼ੇਸ਼ਣ ਸ਼ਬਦਾਂ ਦਾ ਦੁਹਰਾਓ :

ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 328)

ਭਗਤ ਕਬੀਰ ਦੀ ਬਾਣੀ ਵਿਚ ਸੰਬੋਧਨੀ ਸੁਰ ਪ੍ਰਧਾਨ ਹੈ, ਥਾਂ ਥਾਂ ਪਰਮਾਤਮਾ ਅਤੇ ਆਮ ਲੋਕਾਈ ਨੂੰ ਸੰਬੋਧਨ ਕਰਨ ਲਈ ਸੰਬੋਧਕ ਸੂਚਕ ਸ਼ਬਦਾਂ ਜਿਵੇਂ ਕਹਿ ਕਬੀਰ, ਕਹੈ ਕਬੀਰ, ਕਹਿਤ ਕਬੀਰ, ਰੇ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਕਬੀਰ ਬਾਣੀ ਵਿਚ ਆਏ ਸੰਬੋਧਨੀ ਸ਼ਬਦ ਹਨ :

ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 692)

ਕਹੈ ਕਬੀਰੁ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ ॥ (ਗੁਰੂ ਗ੍ਰੰਥ ਸਾਹਿਬ, ਪੰਨਾ 480)

ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 324)

ਕਬੀਰ ਦੇ ਸੰਬੋਧਨ ਸੂਚਕ ਸ਼ਬਦਾਂ ਵਿਚ ਕਹਤ, ਕਹੈ, ਕਹੁ ਸੰਬੋਧਨੀ ਸ਼ਬਦ ਜ਼ਿਆਦਾਤਰ ਨਾਂਵ ਸ਼ਬਦ ਕਬੀਰ ਨਾਲ ਆਏ ਹਨ ਜਦੋਂ ਕਿ ਰੇ ਬਹੁਤੀਆਂ ਥਾਵਾਂ ਤੇ ਕਿਰਿਆ ਵਾਕੰਸ਼ ਦੇ ਅੰਗ ਵਜੋਂ

ਵਿਚਰਦਾ ਹੈ। ਜਿਵੇਂ :

ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 92)

ਗੁਰਬਾਣੀ ਵਿਚ ਵਰਤੀ ਭਾਸ਼ਾ ਦਾ ਵਿਸ਼ੇਸ਼ ਲੱਛਣ ਇਸ ਦਾ ਸੰਯੋਗਾਤਮਕ ਹੋਣਾ ਹੈ। ਗੁਰੂ ਸਾਹਿਬਾਨ ਦੀ ਬਾਣੀ ਵਿਚ ਸਬੰਧਕਾਂ ਦੀ ਵਰਤੋਂ ਬਹੁਤ ਘੱਟ ਹੋਈ ਮਿਲਦੀ ਹੈ ਸਗੋਂ ਇਸ ਦੀ ਥਾਂ ਸ਼ਬਦਾਂ ਦੀਆਂ ਵਿਭਕਤੀਆਂ ਹੀ ਪਿਛੇਤਰਾਂ ਦਾ ਕਾਰਜ ਕਰਦੀਆਂ ਹਨ। ਭਗਤ ਕਬੀਰ ਦੀ ਬਾਣੀ ਦਾ ਗੁਰਬਾਣੀ ਨਾਲੋਂ ਫਰਕ ਇਹ ਹੈ ਕਿ ਇਸ ਵਿਚ ਕਾਰਕੀ ਪਿਛੇਤਰਾਂ ਦੀ ਥਾਂ ਸੰਬੰਧਕਾਂ ਦੀ ਵਰਤੋਂ ਕਾਫ਼ੀ ਕੀਤੀ ਗਈ ਹੈ। ਸ਼ਬਦਾਂ ਨੂੰ ਆਪਸ ਵਿਚ ਜੋੜਨ ਲਈ ਥਾਂ-ਥਾਂ ਸੰਬੰਧਕ ਵਰਤੇ ਮਿਲਦੇ ਹਨ। ਇਸ ਦਾ ਕਾਰਨ ਪੰਜਾਬੀ ਨਾਲੋਂ ਹਿੰਦੀ ਭਾਸ਼ਾ ਜ਼ਿਆਦਾ ਵਿਯੋਗਾਤਮਕ ਹੈ, ਜਿਸ ਵਿਚ ਸੰਬੰਧਕ ਵਿਸ਼ੇਸ਼ ਰੂਪ ਵਿਚ ਵਰਤੋਂ ਦਾ ਅੰਗ ਹਨ। ਹਿੰਦੀ ਦੇ ਪ੍ਰਭਾਵ ਕਾਰਨ ਹੀ ਕਬੀਰ ਜੀ ਦੀ ਬਾਣੀ ਵਿਚ ਸੰਬੰਧਕ ਜ਼ਿਆਦਾ ਆਏ ਹਨ। ਅਜੋਕੀ ਪੰਜਾਬੀ ਵੀ ਹਿੰਦੀ ਦੇ ਪ੍ਰਭਾਵ ਅਧੀਨ ਕਾਫ਼ੀ ਹੱਦ ਤੱਕ ਵਿਯੋਗਾਤਮਕ ਹੋ ਚੁੱਕੀ ਹੈ। ਪੰਜਾਬੀ ਭਾਸ਼ਾ ਵਿਚ ਸ਼ਬਦਾਂ ਨੂੰ ਆਪਸ ਵਿਚ ਜੋੜਨ ਲਈ ਦਾ, ਦੇ, ਦੀ ਸੰਬੰਧਕ ਵਰਤੇ ਜਾਂਦੇ ਹਨ ਪਰ ਗੁਰਬਾਣੀ ਦੀ ਭਾਸ਼ਾ ਵਿਚ ਇਸ ਦੇ ਨਾਲ ਕਾ, ਕੇ, ਕੀ, ਕੌ, ਕੈ ਸੰਬੰਧਕ ਵਰਤੇ ਮਿਲਦੇ ਹਨ। ਖ਼ਾਸ ਕਰਕੇ ਕਬੀਰ ਜੀ ਦੀ ਬਾਣੀ ਵਿਚ ਪੁਰਾਣੀ ਹਿੰਦੀ ਦੇ ਇਨ੍ਹਾਂ ਸੰਬੰਧਕਾਂ ਦੀ ਭਰਮਾਰ ਹੈ। ਆਧੁਨਿਕ ਟਕਸਾਲੀ ਪੰਜਾਬੀ ਵਿਚ ਇਨ੍ਹਾਂ ਹਿੰਦੀ ਦੇ ਸੰਬੰਧਕਾਂ ਦੀ ਮੌਜੂਦਗੀ ਨਹੀਂ ਹੈ ਪਰ ਪੰਜਾਬੀ ਦੀ ਇਕ ਉਪਭਾਸ਼ਾ ਪੁਆਧੀ ਵਿਚ ਨਾਲ ਲੱਗਦੇ ਖੇਤਰ ਹਰਿਆਣੇ ਦੇ ਪ੍ਰਭਾਵ ਹੇਠ ਹਿੰਦੀ ਦੇ ਇਨ੍ਹਾਂ ਸੰਬੰਧਕਾਂ ਦੀ ਆਮ ਬੋਲ ਚਾਲ ਦੀ ਭਾਸ਼ਾ ਵਿਚ ਮੌਜੂਦਗੀ ਹੈ। ਕਬੀਰ ਦੀ ਬਾਣੀ ਵਿਚ ਆਏ ਸੰਬੰਧਕ ਹਨ :

ਇਸ ਮਾਟੀ ਕੀ ਪੁਤਰੀ ਜੋਰੀ ॥੧॥ (ਗੁਰੂ ਗ੍ਰੰਥ ਸਾਹਿਬ, ਪੰਨਾ 336) (ਦੀ)

ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 324) (ਦਾ)

ਮਾਧਉ ਜਲ ਕੀ ਪਿਆਸ ਨ ਜਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 323) (ਦੀ)

ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 477) (ਦਾ)

ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾ ਰਸਿ ਗਾਊਂ ਰੇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 338)

ਕਬੀਰ ਦੀ ਬਾਣੀ ਵਿਚ ਵਿਚਰਨ ਵਾਲੇ ਸੰਬੰਧਕ ਜਿਥੇ ਵਾਕ ਦੀ ਅੰਦਰੂਨੀ ਸੰਰਚਨਾ ਦੇ ਅੰਤਰਗਤ ਵਿਚਰਦੇ ਹਨ ਉਥੇ ਵਾਕ ਵਿਚ ਨਾਂਵ ਵਾਕੰਸ਼ ਦੇ ਅੰਤ ਤੇ ਵਿਚਰ ਕੇ ਨਾਂਵ ਵਾਕੰਸ਼ ਦੀ ਪਛਾਣ ਕਰਵਾਉਣ ਵਿਚ ਵੀ ਅਹਿਮ ਭੂਮਿਕਾ ਨਿਭਾਉਂਦੇ ਹਨ। ਜਿਵੇਂ ਹੇਠਲੇ ਵਾਕ ਵਿਚ 'ਕੇ' ਸੰਬੰਧਕ ਨਾਂਵ ਵਾਕੰਸ਼ (ਹਰਿ ਕੇ ਨਾਮ) ਦੀ ਬਣਤਰ ਦੇ ਅੰਦਰ ਵਿਚਰਦਾ ਹੈ ਜੋ ਨਾਂਵ ਸ਼ਬਦਾਂ ਦਾ ਆਪਸ ਵਿਚ ਸੰਬੰਧ ਸਥਾਪਤ ਕਰਦਾ ਹੈ :

ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮ ਪੁਰਿ ਜਾਂਹਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1366)

ਕੁਝ ਵਾਕਾਂ ਵਿਚ ਸੰਬੰਧਕ ਨਾਂਵ ਵਾਕੰਸ਼ ਦੀ ਪਛਾਣ ਕਰਵਾਉਣ ਦਾ ਕਾਰਜ ਵੀ ਕਰਦਾ ਹੈ ਜਿਵੇਂ ਹੇਠਲੇ ਵਾਕ ਵਿਚ 'ਸਭ ਜਨ ਕਾ' ਨਾਂਵ ਵਾਕੰਸ਼ ਦੇ ਤੌਰ 'ਤੇ ਵਿਚਰਦਾ ਹੈ ਜਿਸ ਵਿਚ 'ਕਾ' ਸੰਬੰਧਕ ਨਾਂਵ ਵਾਕੰਸ਼ ਦੇ ਅੰਤ ਵਿਚ ਵਿਚਰ ਕੇ ਨਾਂਵ ਵਾਕੰਸ਼ ਦੀ ਪਛਾਣ ਕਰਵਾਉਂਦਾ ਹੈ :

ਸਗਲ ਧਰਮ ਪੁੰਨ ਫਲ ਪਾਵਹੁ ਧੂਰਿ ਬਾਂਛਹੁ ਸਭ ਜਨ ਕਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1253)

ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ ॥੪॥੮॥

(ਗੁਰੂ ਗ੍ਰੰਥ ਸਾਹਿਬ, ਪੰਨਾ 477)

ਕਬੀਰ ਬਾਣੀ ਵਿਚ ਆਇਆ 'ਕਉ' ਸੰਬੰਧਕ ਕਰਮ ਨਾਂਵ ਵਾਕੰਸ਼ ਦੀ ਪਛਾਣ ਕਰਵਾਉਣ ਵਿਚ ਅਹਿਮ ਭੂਮਿਕਾ ਨਿਭਾਉਂਦਾ ਹੈ ਜੋ 'ਨੂੰ' ਦੇ ਅਰਥਾਂ ਵਿਚ ਵਰਤਿਆ ਮਿਲਦਾ ਹੈ :

ਮਨ ਕਉ ਮਾਰਿ ਕਹਹੁ ਕਿਸੁ ਤਾਰੈ ॥੧॥ (ਗੁਰੂ ਗ੍ਰੰਥ ਸਾਹਿਬ, ਪੰਨਾ 329)

ਵਾਕ ਬਣਤਰ ਦੇ ਪੱਧਰ ਤੇ ਜੇਕਰ ਕਬੀਰ ਬਾਣੀ ਦਾ ਅਧਿਐਨ ਕਰੀਏ ਤਾਂ ਕਾਵਿ ਰਚਨਾ ਹੋਣ ਕਾਰਨ ਇਸ ਬਾਣੀ ਵਿਚ ਵਾਕੰਸ਼ ਪੱਧਰ ਤੇ ਸਥਾਨ ਤਬਦੀਲੀ ਸੰਭਵ ਹੈ। ਵਾਕ ਵਿਚ ਨਾਂਵ ਵਾਕੰਸ਼ ਜਾਂ ਕਿਰਿਆ ਵਾਕੰਸ਼ ਦਾ ਇਕ ਨਿਸ਼ਚਿਤ ਕ੍ਰਮ ਵਿਚ ਆਉਣਾ ਜ਼ਰੂਰੀ ਨਹੀਂ ਪਰ ਵਾਕੰਸ਼ਾਂ ਦੇ ਅੰਤਰਗਤ ਸ਼ਬਦ ਇਕ ਨਿਸ਼ਚਿਤ ਕ੍ਰਮ ਦੇ ਅੰਤਰਗਤ ਵਿਚਰਦੇ ਹਨ। ਅਸਲ ਵਿਚ ਕਬੀਰ ਦੀ ਬਾਣੀ ਦੇ ਪਿਛੋਕੜ ਵਿਚ ਵੀ ਇਕ ਵਿਆਕਰਣ ਮੌਜੂਦ ਹੈ, ਜਿਸ ਵਿਚ ਧੁਨੀਆਂ, ਸ਼ਬਦਾਂ ਅਤੇ ਵਾਕੰਸ਼ਾਂ ਦੇ ਵਿਚਰਨ ਦਾ ਇਕ ਨਿਸ਼ਚਿਤ ਕ੍ਰਮ ਹੈ। ਇਸ ਕ੍ਰਮ ਨੂੰ ਅਜੋਕੇ ਦੌਰ ਦੀ ਪੰਜਾਬੀ ਜਾਂ ਹੋਰ ਭਾਸ਼ਾ ਨਾਲ ਮੇਲਣਾ ਮੁਸ਼ਕਲ ਹੈ ਕਿਉਂਕਿ ਕਾਵਿਕ ਭਾਸ਼ਾ ਦੀ ਬਣਤਰ ਦਾ ਇਕ ਆਪਣਾ ਸਿਸਟਮ ਹੁੰਦਾ ਹੈ ਜਿਸ ਦੇ ਅੰਤਰਗਤ ਰਚਨਾ ਰਚੀ ਮਿਲਦੀ ਹੈ।

ਕਬੀਰ ਦੀ ਬਾਣੀ ਵਿਚ ਕੁਝ ਵਾਕ ਅਜਿਹੇ ਮਿਲਦੇ ਹਨ ਜਿਸ ਵਿਚ ਸਾਰੇ ਵਾਕ ਦੇ ਅੰਤਰਗਤ ਕਿਰਿਆਵੀਂ ਸ਼ਬਦ ਵਰਤੇ ਮਿਲਦੇ ਹਨ। ਜਿਵੇਂ ਹੇਠਲੇ ਵਾਕ ਵਿਚ ਦੋ ਉਪਵਾਕ ਹੈ, ਜਿਸ ਦੇ ਪਹਿਲੇ ਵਾਕ ਵਿਚ ਸਾਰੇ ਸ਼ਬਦ ਕਿਰਿਆ ਵਾਕੰਸ਼ ਨੂੰ ਪ੍ਰਗਟਾਉਂਦੇ ਹਨ। ਦੂਜੇ ਉਪਵਾਕ ਵਿਚ 'ਮਰਣਾ' ਕਰਮ ਨਾਂਵ ਵਾਕੰਸ਼ ਦੇ ਰੂਪ ਵਿਚ ਵਿਚਰਦਾ ਹੈ ਜਦੋਂ ਕਿ ਬਾਕੀ ਸਾਰੇ ਸ਼ਬਦ ਕਿਰਿਆ ਵਾਕੰਸ਼ ਨੂੰ ਪ੍ਰਗਟਾਉਂਦੇ ਹਨ। 'ਵਿਸਰਿ' ਸ਼ਬਦ ਮੁਖ ਸ਼ਬਦ ਦੇ ਰੂਪ ਵਿਚ, 'ਗਇਆ' ਕਰਮਵਾਚੀ ਸੰਚਾਲਕ ਕਿਰਿਆ ਦੇ ਰੂਪ ਵਿਚ ਅਤੇ 'ਹੈ' ਸਹਾਇਕ ਕਿਰਿਆ ਦੇ ਰੂਪ ਵਿਚ ਵਿਚਰਦਾ ਹੈ :

ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1254)

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਹਰ ਵਾਕ ਦੇ ਅੰਤਰਗਤ ਆਮ ਤੌਰ 'ਤੇ ਦੋ ਉਪਵਾਕ ਵਿਚਰਦੇ ਹਨ ਅਤੇ ਇਹ ਦੋਵੇਂ ਉਪਵਾਕ ਅਰਥ ਪੱਖ ਤੋਂ ਇਕ ਦੂਜੇ ਨਾਲ ਜੁੜੇ ਹੁੰਦੇ ਹਨ। ਅੱਜ ਦੀ ਪੰਜਾਬੀ ਵਿਚ ਇਨ੍ਹਾਂ ਉਪਵਾਕਾਂ ਨੂੰ ਆਪਸ ਵਿਚ ਜੋੜਨ ਲਈ ਯੋਜਕਾਂ ਦੀ ਵਰਤੋਂ ਕੀਤੀ ਜਾਂਦੀ ਹੈ। ਜਦੋਂ ਕਿ ਗੁਰਬਾਣੀ ਵਿਚ ਉਪਵਾਕਾਂ ਨੂੰ ਆਪਸ ਵਿਚ ਜੋੜਨ ਲਈ ਯੋਜਕ ਘੱਟ ਗਿਣਤੀ ਵਿਚ ਵਰਤੇ ਗਏ ਹਨ। ਇਨ੍ਹਾਂ ਦੀ ਥਾਂ ਗੁਰਬਾਣੀ ਵਿਚ ਦੋ ਉਪਵਾਕਾਂ ਦਾ ਭਾਵ ਹੀ ਉਨ੍ਹਾਂ ਨੂੰ ਆਪਸ ਵਿਚ ਜੋੜਦਾ ਹੈ। ਕਬੀਰ ਦੀ ਬਾਣੀ ਵਿਚ ਬਹੁਤ ਸਾਰੇ ਅਜਿਹੇ ਵਾਕ ਮਿਲਦੇ ਹਨ, ਜਿਨ੍ਹਾਂ ਵਿਚ ਦੋ ਉਪਵਾਕਾਂ ਨੂੰ ਆਪਸ ਵਿਚ ਯੋਜਕਾਂ ਦੀ ਸਹਾਇਤਾ ਨਾਲ ਜੋੜਿਆ ਗਿਆ ਹੈ। ਇਹ ਯੋਜਕ ਬਹੁਤੀ ਥਾਂਈਂ ਹਿੰਦੀ ਨਾਲ ਸੰਬੰਧਿਤ ਹਨ, ਜੋ ਦੋ ਉਪਵਾਕਾਂ ਨੂੰ ਆਪਸ ਵਿਚ ਜੋੜਨ ਦਾ ਕਾਰਜ ਕਰਦੇ ਹਨ। ਗੁਰਬਾਣੀ ਵਿਚ ਆਏ ਇਹ ਯੋਜਕ ਜਬ, ਤਬ, ਜਾਂ, ਤਾਂ ਆਦਿ ਹਨ :

ਜਬ ਹਮ ਏਕੋ ਏਕੁ ਕਰਿ ਜਾਨਿਆ ॥

ਤਬ ਲੋਗਹ ਕਾਹੇ ਦੁਖੁ ਮਾਨਿਆ ॥੧॥ (ਜਦ, ਤਾਂ)

(ਗੁਰੂ ਗ੍ਰੰਥ ਸਾਹਿਬ, ਪੰਨਾ 324)

ਤਬ ਜਾਨਿਆ ਜਬ ਜੀਵਤ ਮੂਆ ॥ (ਗੁਰੂ ਗ੍ਰੰਥ ਸਾਹਿਬ, ਪੰਨਾ 327)

ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥ (ਗੁਰੂ ਗ੍ਰੰਥ ਸਾਹਿਬ, ਪੰਨਾ 92)

ਭਗਤ ਕਬੀਰ ਦੀ ਬਾਣੀ ਵਿਚ ਕਿਰਿਆ ਵਿਸ਼ੇਸ਼ਣ ਸ਼ਬਦ ਕਾਫ਼ੀ ਜ਼ਿਆਦਾ ਗਿਣਤੀ ਵਿਚ ਵਿਚਰਦੇ ਹਨ। ਆਮ ਤੌਰ 'ਤੇ ਕਿਰਿਆ ਵਿਸ਼ੇਸ਼ਣ, ਕਿਰਿਆ ਤੋਂ ਪਹਿਲਾਂ ਕਿਰਿਆ ਵਿਸ਼ੇਸ਼ਣ ਵਾਕੰਸ਼

ਦੇ ਰੂਪ ਵਿਚ ਵਿਚਰਦਾ ਹੈ। ਕਬੀਰ ਦੀ ਬਾਣੀ ਵਿਚ ਵੀ ਅਜਿਹੇ ਬਹੁਤ ਸਾਰੇ ਵਾਕ ਹਨ ਜਿਨ੍ਹਾਂ ਦੇ ਅੰਤਰਗਤ ਕਿਰਿਆ ਵਿਸ਼ੇਸ਼ਣ ਵਾਕੰਸ਼ ਦੀ ਮੌਜੂਦਗੀ, ਕਿਰਿਆ ਵਾਕੰਸ਼ ਤੋਂ ਪਹਿਲਾਂ ਪਾਈ ਜਾਂਦੀ ਹੈ। ਜਿਵੇਂ ਹੇਠਲੇ ਵਾਕ ਵਿਚ 'ਬੀਆਹਨ' (ਵਿਆਹ ਕਰਾਉਣ ਲਈ) ਕਿਰਿਆ ਵਿਸ਼ੇਸ਼ਣ ਵਾਕੰਸ਼ ਦੇ ਰੂਪ ਵਿਚ ਵਿਚਰਦਾ ਹੈ ਜਿਸ ਦੀ ਮੌਜੂਦਗੀ 'ਚਲਿਆ' ਕਿਰਿਆ ਵਾਕੰਸ਼ ਤੋਂ ਪਹਿਲਾਂ ਹੈ :

ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥

(ਗੁਰੂ ਗ੍ਰੰਥ ਸਾਹਿਬ, ਪੰਨਾ 477)

ਭਰਮੁ ਭੁਲਾਵਾ ਵਿਚਹੁ ਜਾਇ ॥ (ਗੁਰੂ ਗ੍ਰੰਥ ਸਾਹਿਬ, ਪੰਨਾ 92)

ਪਰ ਹਰ ਥਾਂ ਇਹ ਜ਼ਰੂਰੀ ਨਹੀਂ ਕਿ ਕਿਰਿਆ ਵਿਸ਼ੇਸ਼ਣ ਵਾਕੰਸ਼, ਕਿਰਿਆ ਵਾਕੰਸ਼ ਦੇ ਅਰੰਭ ਵਿਚ ਹੀ ਵਿਚਰੇ। ਕਿਰਿਆ ਵਿਸ਼ੇਸ਼ਣ ਵਾਕੰਸ਼ ਦੀ ਮੌਜੂਦਗੀ ਵਾਕ ਵਿਚ ਕਿਸੇ ਵੀ ਸਥਾਨ 'ਤੇ ਹੋ ਸਕਦੀ ਹੈ। ਜਿਵੇਂ ਹੇਠਲੇ ਵਾਕ ਵਿਚ ਵਾਕ ਦੇ ਅਰੰਭ ਵਿਚ ਕਿਰਿਆ ਵਿਸ਼ੇਸ਼ਣ ਵਾਕੰਸ਼ ਦੀ ਮੌਜੂਦਗੀ ਹੈ :

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥

(ਗੁਰੂ ਗ੍ਰੰਥ ਸਾਹਿਬ, ਪੰਨਾ 324) (ਬੱਚੇਦਾਨੀ ਦੇ ਵਸੇਬੇ ਅੰਦਰ)

ਕਬੀਰ ਦੀ ਬਾਣੀ ਵਿਚ ਨਾਂਹ ਵਾਚਕ ਸ਼ਬਦਾਂ ਨੂੰ ਪ੍ਰਗਟਾਉਣ ਲਈ ਨ, ਨਹੀ, ਨਹਿ, ਨਹ, ਨਾ ਸ਼ਬਦ ਵਰਤੇ ਗਏ ਹਨ ਅਜੋਕੀ ਪੰਜਾਬੀ ਵਿਚ ਨਾਂਹ ਸੂਚਕ ਸ਼ਬਦਾਂ ਲਈ ਕੇਵਲ ਨਾ ਅਤੇ ਨਹੀਂ ਸ਼ਬਦ ਹੀ ਪ੍ਰਯੋਗ ਕੀਤੇ ਜਾਂਦੇ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਆਈ ਕਬੀਰ ਬਾਣੀ ਨੂੰ ਜਦੋਂ ਹੋਰਨਾਂ ਸੰਤਾਂ, ਭਗਤਾਂ ਜਾਂ ਗੁਰੂਆਂ ਦੀ ਬਾਣੀ ਨਾਲ ਮੇਲਦੇ ਹਾਂ ਤਾਂ ਦੇਖਦੇ ਹਾਂ ਕਿ ਕਬੀਰ ਬਾਣੀ ਵਿਚ ਹੋਰਨਾਂ ਬਾਣੀਕਾਰਾਂ ਦੇ ਮੁਕਾਬਲਤਨ ਸਹਾਇਕ ਕਿਰਿਆ ਦੀ ਵਰਤੋਂ ਜ਼ਿਆਦਾ ਹੋਈ ਮਿਲਦੀ ਹੈ। ਖਾਸ ਕਰਕੇ 'ਹੈ' ਸਹਾਇਕ ਕਿਰਿਆ ਕਬੀਰ ਬਾਣੀ ਦਾ ਅੰਗ ਜ਼ਿਆਦਾ ਬਣੀ ਹੈ, ਜਦੋਂ ਕਿ ਕਬੀਰ ਤੋਂ ਬਾਅਦ ਦੇ ਬਾਣੀਕਾਰ ਸਹਾਇਕ ਕਿਰਿਆ ਦੀ ਵਰਤੋਂ ਘੱਟ ਕਰਦੇ ਹਨ। ਕਬੀਰ ਬਾਣੀ ਵਿਚ ਸਹਾਇਕ ਕਿਰਿਆ ਦਾ ਆਉਣਾ ਸ਼ਾਇਦ ਪੁਰਾਣੀ ਹਿੰਦੀ ਦੇ ਪ੍ਰਭਾਵ ਦਾ ਹੀ ਸੂਚਕ ਹੈ। ਸਹਾਇਕ ਕਿਰਿਆ ਕੇਵਲ ਇਕੱਲੀ ਹੀ ਤੁਕ ਵਿਚ ਨਹੀਂ ਵਿਚਰਦੀ ਬਲਕਿ ਕਈ ਥਾਵਾਂ ਤੇ ਸੰਚਾਲਕ ਕਿਰਿਆ ਦੀ ਕੋਈ ਉਪ ਸ਼੍ਰੇਣੀ ਵੀ ਸਹਾਇਕ ਕਿਰਿਆ ਨਾਲ ਆਉਂਦੀ ਹੈ। ਜਿਵੇਂ ਹੇਠਲੇ ਵਾਕ ਵਿਚ (ਹੋਤ ਹੈ) ਸਹਾਇਕ ਕਿਰਿਆ ਨਾਲ ਗਤੀਵਾਚਕ ਸੰਚਾਲਕ ਕਿਰਿਆ ਵੀ ਵਰਤੀ ਗਈ ਹੈ :

ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ
ਜਿ ਦਿਨ ਦਿਨ ਅਵਧ ਘਟਤੁ ਹੈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 91)

ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ ॥

(ਗੁਰੂ ਗ੍ਰੰਥ ਸਾਹਿਬ, ਪੰਨਾ 334)

ਕੈਸੇ ਬੂਝੈ ਸਖ ਮੋਹਿਆ ਹੈ ਮਾਇਆ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 92

ਜਾ ਕੈ ਰਿਦੈ ਭਾਉ ਹੈ ਦੂਜਾ ॥੧॥ (ਗੁਰੂ ਗ੍ਰੰਥ ਸਾਹਿਬ, ਪੰਨਾ 324)

ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ ॥

(ਗੁਰੂ ਗ੍ਰੰਥ ਸਾਹਿਬ, ਪੰਨਾ 92)

ਤਉ ਮਨੁ ਮਾਨੈ ਜਾ ਤੇ ਹਉਮੈ ਜਈ ਹੈ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 325)

ਤਨਨਾ ਬੁਨਨਾ ਸਭ ਤਜਿਓ ਹੈ ਕਬੀਰ ॥ (ਗੁਰੂ ਗ੍ਰੰਥ ਸਾਹਿਬ, ਪੰਨਾ 524)

ਇਸ ਤਰ੍ਹਾਂ ਭਾਸ਼ਾਈ ਅਤੇ ਵਿਆਕਰਣਕ ਪੱਖੋਂ ਕਬੀਰ ਬਾਣੀ ਅਵਧੀ ਭਾਸ਼ਾ ਨਾਲ ਸੰਬੰਧਿਤ ਹੋਣ ਕਾਰਨ ਜਾਂ ਵਿਆਕਰਣਕ ਮਹੱਤਤਾ ਦੀ ਧਾਰਨੀ ਹੋਣ ਕਾਰਨ ਵਿਸ਼ੇਸ਼ ਧਿਆਨ ਦੀ ਮੰਗ ਕਰਦੀ ਹੈ ਜਿਸ ਦਾ ਸੰਪੂਰਨ ਵਿਆਕਰਣ ਵੀ ਹੋਂਦ ਵਿਚ ਆ ਸਕਦਾ ਹੈ।

## ਹਵਾਲੇ ਅਤੇ ਟਿੱਪਣੀਆਂ

1. ਭਗਤ ਕਬੀਰ ਜੀ ਦੀ ਬਾਣੀ ਵਿਚ ਸੰਬੋਧਨ ਦਾ ਸਰੂਪ, ਡਾ. ਬਲਦੇਵ ਸਿੰਘ ਚੀਮਾ, ਨਾਨਕ ਪ੍ਰਕਾਸ਼ ਪੱਤ੍ਰਿਕਾ, ਭਗਤ ਬਾਣੀ ਵਿਸ਼ੇਸ਼ ਅੰਕ, ਅੰਕ ਦੂਜਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦਸੰਬਰ 2003.
2. ਭਗਤ ਕਬੀਰ : ਜੀਵਨ ਤੇ ਬਾਣੀ : ਕੁਝ ਉਲੇਖਯੋਗ ਤੱਤ, ਡਾ: ਹੁਕਮਚੰਦ ਰਾਜਪਾਲ, ਨਾਨਕ ਪ੍ਰਕਾਸ਼ ਪੱਤ੍ਰਿਕਾ, ਭਗਤ ਬਾਣੀ ਵਿਸ਼ੇਸ਼ ਅੰਕ, ਅੰਕ ਦੂਜਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ 2003.

## ਸਹਾਇਕ ਪੁਸਤਕ ਸੂਚੀ


1. ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਰਾਜ ਪਬਲਿਸ਼ਰਜ਼, ਜਲੰਧਰ
2. ਡਾ. ਬਲਦੇਵ ਸਿੰਘ ਚੀਮਾ, *ਪੰਜਾਬੀ ਵਾਕ ਪ੍ਰਬੰਧ ਬਣਤਰ ਅਤੇ ਕਾਰਜ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ 2005.
3. ਜੋਗਿੰਦਰ ਸਿੰਘ ਤਲਵਾੜਾ, *ਗੁਰਬਾਣੀ ਦਾ ਸਰਲ ਵਿਆਕਰਣ-ਬੋਧ* (ਜਿਲਦ 1, 2), ਸਿੰਘ ਬ੍ਰਦਰਜ਼, ਅੰਮ੍ਰਿਤਸਰ 2004.
4. *ਨਾਨਕ ਪ੍ਰਕਾਸ਼ ਪੱਤ੍ਰਿਕਾ*, ਭਗਤ ਬਾਣੀ ਵਿਸ਼ੇਸ਼ ਅੰਕ, ਅੰਕ ਦੂਜਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦਸੰਬਰ 2003.

# ਭਗਤ ਕਬੀਰ ਦੀ ਸ਼ੈਲੀ

ਡਾ. ਲਖਬੀਰ ਸਿੰਘ*

ਸ਼ੈਲੀ ਸਿਰਜਣਾਤਮਕ ਕਲਾਕ੍ਰਿਤ ਦਾ ਇਕ ਬਹੁਤ ਹੀ ਮਹੱਤਵਪੂਰਨ ਤੱਤ ਹੈ। ਸਾਹਿਤ ਸਿਰਜਣਾ ਵਿਚ ਸ਼ੈਲੀ ਰਚਨਾਕਾਰ ਦੀ ਸ਼ਖਸੀਅਤ ਦਾ ਪ੍ਰਤਿਬਿੰਬ ਮੰਨੀ ਜਾਂਦੀ ਹੈ। ਜਿਸ ਰਚਨਾ ਵਿੱਚੋਂ ਲੇਖਕ ਦੀ ਸ਼ਖ਼ਸੀਅਤ ਪ੍ਰਗਟ ਨਹੀਂ ਹੁੰਦੀ, ਉਸ ਰਚਨਾ ਨੂੰ ਸ਼ੈਲੀ ਦਾ ਦੋਸ਼ ਮੰਨਿਆ ਜਾਂਦਾ ਹੈ। ਬਾਣੀ ਦੀ ਰਚਨਾ ਵਿਚ ਇਹ ਨੁਕਤਾ ਹੋਰ ਵੀ ਮਹੱਤਵਪੂਰਨ ਬਣ ਜਾਂਦਾ ਹੈ। ਬਾਣੀ ਦੀ ਰਚਨਾ ਜੀਵਨ ਦੇ ਗਹਿਰੇ ਦਾਰਸ਼ਨਿਕ ਅਨੁਭਵ, ਗਿਆਨ ਅਤੇ ਜੀਵਨ ਦੇ ਅਮਲ ਦੁਆਰਾ ਹੁੰਦੀ ਹੈ। ਇਸ ਲਈ ਰਚਨਾਕਾਰ ਦੀ ਸ਼ਖ਼ਸੀਅਤ ਅਤੇ ਸ਼ੈਲੀ ਦਾ ਰਿਸ਼ਤਾ ਪਾਰਦਰਸ਼ੀ ਹੁੰਦਾ ਹੈ। ਅਮਲੀ ਜੀਵਨ ਵਿਚ ਰਚਨਾਕਾਰ ਦੀ ਕਥਨੀ ਤੇ ਕਰਨੀ ਜਦੋਂ ਇਕ ਹੋ ਜਾਂਦੀ ਹੈ ਤਾਂ ਬਾਣੀ ਦੁਆਰਾ ਉਸਦਾ ਅਸਲੀ ਚਰਿੱਤਰ ਪ੍ਰਗਟ ਹੁੰਦਾ ਹੈ। ਮੱਧਕਾਲੀ ਸੰਤਾਂ ਮਹਾਂਪੁਰਸ਼ਾਂ ਦੇ ਜੀਵਨ ਅਤੇ ਰਚਨਾ ਦੇ ਅਮਲ ਵਿਚ ਇਹ ਏਕਤਾ ਵਾਲਾ ਲੱਛਣ ਉਨ੍ਹਾਂ ਦੀ ਸ਼ੈਲੀ ਦਾ ਸਭ ਤੋਂ ਮਹੱਤਵਪੂਰਨ ਕਲਾਤਮਕ ਗੁਣ ਹੈ। ਇਸ ਦਾ ਪ੍ਰਮਾਣ ਭਗਤ ਕਬੀਰ ਅਤੇ ਗੁਰੂ ਨਾਨਕ ਦੇਵ ਦੀ ਸ਼ੈਲੀ ਵਿੱਚੋਂ ਪ੍ਰਤੱਖ ਰੂਪ ਵਿਚ ਮਿਲ ਜਾਂਦਾ ਹੈ। ਉਨ੍ਹਾਂ ਦੇ ਜੀਵਨ ਦੀਆਂ ਘਟਨਾਵਾਂ ਦੀ ਜੀਵਨ ਸ਼ੈਲੀ ਉਨ੍ਹਾਂ ਦੀ ਰਚਨਾ ਦੀ ਸ਼ੈਲੀ ਨਾਲ ਪੂਰੀ ਤਰ੍ਹਾਂ ਮੇਲ ਖਾਂਦੀ ਹੈ। ਉਨ੍ਹਾਂ ਦੇ ਜੀਵਨ ਦਾ ਉਦੇਸ਼ ਮਨੁੱਖ ਦੇ ਅੰਦਰਲੇ ਰਹੱਸਕ ਸੱਚ ਨੂੰ ਜੀਵਨ ਦੇ ਅਮਲ ਵਿਚ ਲਿਆਉਣਾ ਹੈ। ਉਨ੍ਹਾਂ ਦੀ ਰਚਨਾ ਦਾ ਉਦੇਸ਼ ਵੀ ਇਸ ਰਹੱਸਕ ਸੱਚ ਦਾ ਸੰਚਾਰ ਕਰਨਾ ਹੈ। ਇਸ ਤਰ੍ਹਾਂ ਉਨ੍ਹਾਂ ਦੇ ਜੀਵਨ ਦੇ ਅਮਲ ਅਤੇ ਰਚਨਾ ਦੇ ਸੰਚਾਰ ਵਿਚ ਸ਼ਖ਼ਸੀਅਤ ਅਤੇ ਸ਼ੈਲੀ ਦੀ ਇਕਸੁਰਤਾ ਨਜ਼ਰ ਆਉਂਦੀ ਹੈ। ਜਿਸ ਤਰ੍ਹਾਂ ਜੀਵਨ ਦੀਆਂ ਘਟਨਾਵਾਂ ਦੇ ਅਮਲ ਵਿੱਚੋਂ ਉਨ੍ਹਾਂ ਦੀ ਸ਼ਖ਼ਸੀਅਤ ਉਭਰਦੀ ਹੈ, ਉਸੇ ਤਰ੍ਹਾਂ ਦਾ ਰੁਖ ਉਨ੍ਹਾਂ ਦੀ ਰਚਨਾ ਦੀ ਸ਼ੈਲੀ ਅਖਤਿਆਰ ਕਰ ਲੈਂਦੀ ਹੈ। ਸ਼ਖ਼ਸੀਅਤ ਅਤੇ ਸ਼ੈਲੀ ਦੀ ਇਕਸੁਰਤਾ ਵਾਲਾ ਰਿਸ਼ਤਾ ਉਨ੍ਹਾਂ ਦੀ ਰਚਨਾ ਦਾ ਸਨਾਤਨੀ ਲੱਛਣ ਬਣ ਜਾਂਦਾ ਹੈ। ਸ਼ਖ਼ਸੀਅਤ ਅਤੇ ਸ਼ੈਲੀ ਦੀ ਇਕਸੁਰਤਾ ਕਰਕੇ ਉਨ੍ਹਾਂ ਦੀ ਰਚਨਾ ਪ੍ਰਮਾਣਕ ਅਤੇ ਪ੍ਰਭਾਵਸ਼ਾਲੀ ਕਲਾਕ੍ਰਿਤ ਬਣ ਜਾਂਦੀ ਹੈ। ਇਹੀ ਕਾਰਨ ਹੈ ਕਿ ਮੱਧਕਾਲੀਨ ਸੰਤਾਂ ਮਹਾਂਪੁਰਸ਼ਾਂ ਦੀ ਰਚਨਾ ਨੂੰ ਪੂਰੇ ਵਿਸ਼ਵ ਵਿਚ ਪ੍ਰਮਾਣਿਕ ਸਾਹਿਤ ਦੇ ਰੂਪ ਵਿਚ ਪ੍ਰਵਾਨ ਕੀਤਾ ਗਿਆ ਹੈ।

ਭਗਤ ਕਬੀਰ ਦੀ ਸ਼ੈਲੀ ਦਾ ਸਭ ਤੋਂ ਮਹੱਤਵਪੂਰਨ ਲੱਛਣ ਤਰਕ ਹੈ। ਵਿਸ਼ਵ ਵਿਚ ਵਿੱਦਿਆ ਦੇ ਪਾਸਾਰ ਨਾਲ ਮਨੁੱਖੀ ਬੁੱਧੀ ਦੇ ਵਿਕਾਸ ਕਰਕੇ ਤਰਕ ਦੀ ਮਹੱਤਤਾ ਵਧਦੀ ਜਾਂਦੀ ਹੈ। ਭਗਤ ਕਬੀਰ ਪਹਿਲੇ ਸੰਤ ਕਵੀ ਹਨ, ਜੋ ਜੀਵਨ ਅਤੇ ਰਚਨਾ ਵਿਚ ਤਰਕ ਦੀ ਮਹੱਤਤਾ ਪ੍ਰਤੀ ਸੁਚੇਤ ਹਨ। ਤਰਕ ਮਨੁੱਖ ਨੂੰ ਬੌਧਿਕ ਤੌਰ 'ਤੇ ਸੁਚੇਤ ਰੱਖਦਾ ਹੈ। ਬੌਧਿਕ ਤੌਰ 'ਤੇ ਸੁਚੇਤ ਵਿਅਕਤੀ ਕਦੇ ਵੀ ਅਜਿਹਾ ਕਾਰਜ ਨਹੀਂ ਕਰਦਾ, ਜੋ ਕਿਸੇ ਕਿਸਮ ਦੀ ਮਿੱਥ ਜਾਂ ਭਰਮ ਦੀ ਸਿਰਜਣਾ ਕਰਦਾ ਹੋਵੇ। ਤਰਕ ਕਾਰਨ ਹੀ ਭਗਤ ਕਬੀਰ ਆਪਣੇ ਜੀਵਨ ਅਤੇ ਰਚਨਾ ਵਿਚ ਨਾ ਤਾਂ ਮਿੱਥ ਦਾ ਸਹਾਰਾ ਲੈਂਦੇ ਹਨ ਅਤੇ ਨਾ ਹੀ ਮਿੱਥ ਦੀ ਸਿਰਜਣਾ ਕਰਦੇ ਹਨ। ਉਨ੍ਹਾਂ ਦੀ ਬੌਧਿਕ ਵਿਚਾਰ ਇੰਨੀ ਪਰਪੱਕ ਅਤੇ ਸਾਰਥਕ ਹੈ ਕਿ ਪਾਠਕ ਨੂੰ ਵੀ ਕਿਸੇ ਸੰਕਟ ਵਿਚ ਨਹੀਂ ਪੈਣ ਦਿੰਦੀ। ਨੀਵੀਂ ਜਾਤ (ਜੁਲਾਹਾ)

* ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਦੇ ਹੋਣ ਕਰਕੇ ਪਰਮਾਰਥ ਉਨ੍ਹਾਂ ਲਈ ਸੰਕਟ ਬਣ ਜਾਂਦਾ ਹੈ। ਬ੍ਰਾਹਮਣ ਸ਼੍ਰੇਣੀ ਉਨ੍ਹਾਂ ਦੇ ਪਰਮਾਰਥ ਦੇ ਦਾਅਵੇ ਨੂੰ ਪ੍ਰਵਾਨ ਨਹੀਂ ਕਰਦੀ। ਇਸ ਸਾਰੀ ਸਥਿਤੀ ਨੂੰ ਭਗਤ ਕਬੀਰ ਅਜਿਹੇ ਤਾਰਕਿਕ ਢੰਗ ਨਾਲ ਨਜਿੱਠਦੇ ਹਨ ਕਿ ਇਹ ਸੰਕਟ ਵਿਅਕਤੀਗਤ ਰੂਪ ਵਿਚ ਟਲ ਜਾਂਦਾ ਹੈ ਅਤੇ ਸਮਾਜ ਵਿਚ ਇਸ ਪ੍ਰਤੀ ਚੇਤਨਤਾ ਜਾਗ ਪੈਂਦੀ ਹੈ। ਆਪਣੀ ਬੁੱਧੀ ਦੇ ਵਿਵੇਕ ਰਾਹੀਂ ਇਕ ਪਾਸੇ ਉਹ ਜਾਤ ਜਾਂ ਵਰਣ ਦੇ ਆਧਾਰ 'ਤੇ ਕੀਤੀ ਜਾਂਦੀ ਮਨੁੱਖੀ ਵੰਡ ਨੂੰ ਨਕਾਰਦੇ ਹਨ ਅਤੇ ਦੂਜੇ ਪਾਸੇ ਜਾਤ ਜਾਂ ਵਰਣ ਦੇ ਆਧਾਰ 'ਤੇ ਉਸਰੀ ਅਖੌਤੀ ਗਿਆਨ ਦੀ ਪਦਵੀ ਨੂੰ ਨਾਕਾਰ ਕੇ ਗਿਆਨ ਪਰੰਪਰਾ ਦੇ ਸਨਾਤਨੀ ਸੰਕਲਪਾਂ ਨੂੰ ਪੁਨਰ ਪਰਿਭਾਸ਼ਤ ਕਰਦੇ ਹਨ। ਇਸ ਸਾਰੇ ਮਾਹੌਲ ਦੀ ਸਿਰਜਣਾ ਵਿਚ ਉਹ ਵਿਅੰਗ ਦਾ ਸਹਾਰਾ ਵੀ ਲੈਂਦੇ ਹਨ :

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 324)

ਭਗਤ ਕਬੀਰ ਦੀ ਜੀਵਨ ਸ਼ੈਲੀ ਅਤੇ ਰਚਨਾ ਸ਼ੈਲੀ ਦੀ ਇਕਸੁਰਤਾ ਅਤੇ ਤਾਰਕਿਕਤਾ ਦੀ ਪਰਸੰਗਿਕਤਾ ਨੂੰ ਦਰਸਾਉਣ ਵਾਲੀਆਂ, ਉਨ੍ਹਾਂ ਦੇ ਜੀਵਨ ਵਿਚ ਵਾਪਰੀਆਂ ਤਿੰਨ ਗੈਰ ਮਨੁੱਖੀ ਘਟਨਾਵਾਂ ਵੱਲ ਸੰਕੇਤ ਕਰਨਾ ਜ਼ਰੂਰੀ ਹੈ। ਉੱਚੀਆਂ ਰਾਜਨੀਤਿਕ, ਸਮਾਜਿਕ ਤੇ ਧਾਰਮਿਕ ਉਪਾਧੀਆਂ ਵਾਲੇ ਲੋਕਾਂ ਵੱਲੋਂ ਉਨ੍ਹਾਂ ਨੂੰ ਤਿੰਨ ਵਾਰ ਜਿਉਂਦੇ ਮਾਰਨ ਦੀਆਂ ਗੈਰ-ਮਨੁੱਖੀ ਸਾਜਿਸ਼ਾਂ ਰਚੀਆਂ ਗਈਆਂ, ਜੰਜੀਰਾਂ ਨਾਲ ਬੰਨ੍ਹ ਕੇ ਗੰਗਾ ਵਿਚ ਸੁੱਟਣਾ, ਹੱਥ-ਪੈਰ (ਮੁਸਕਾਂ) ਬੰਨ੍ਹ ਕੇ ਮਸਤ ਹਾਥੀ ਅੱਗੇ ਸੁੱਟਣਾ ਅਤੇ ਜਿਉਂਦੇ ਜੀਅ ਚਿਖਾ ਵਿਚ ਚਿਣਨਾ। ਮੌਤ ਦੇ ਮੂੰਹ ਵਿਚ ਸੁੱਟੇ ਗਏ ਭਗਤ ਕਬੀਰ ਬੜੇ ਧੀਰਜ ਨਾਲ, ਬਿਨਾ ਕਿਸੇ ਕਰਾਮਾਤੀ ਸਿਰਜਣਾ ਦੇ ਇਸ ਸੰਕਟ ਵਿਚੋਂ ਨਿਕਲ ਜਾਂਦੇ ਹਨ। ਮਹੱਤਵਪੂਰਨ ਗੱਲ ਇਹ ਹੈ ਕਿ ਉਹ ਇਨ੍ਹਾਂ ਘਟਨਾਵਾਂ ਨੂੰ ਵਿਅਕਤੀਗਤ ਤੌਰ 'ਤੇ ਕਰਾਮਾਤੀ ਨਹੀਂ ਬਣਨ ਦਿੰਦੇ ਅਤੇ ਆਪਣੀ ਬਾਣੀ ਵਿਚ ਇਨ੍ਹਾਂ ਘਟਨਾਵਾਂ ਵੱਲ ਸੰਕੇਤ ਕਰਦੇ ਹੋਏ ਕੋਈ ਕਰਾਮਾਤੀ ਪ੍ਰਵਚਨ ਨਹੀਂ ਸਿਰਜਦੇ। ਕਰਾਮਾਤ ਵਿਵਹਾਰਕ ਰੂਪ ਵਿਚ ਵਿਅਕਤੀ ਨੂੰ ਤਰਕ ਤੋਂ ਦੂਰ ਲੈ ਜਾਂਦੀ ਹੈ। ਭਗਤ ਕਬੀਰ ਕਰਾਮਾਤ ਦੇ ਇਸ ਤਰਕ ਵਿਰੋਧੀ ਲੱਛਣ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਹਨ। ਆਪਣੀ ਬਾਣੀ ਵਿਚ ਵੀ ਉਹ ਅਜਿਹਾ ਪ੍ਰਵਚਨ ਸਿਰਜਦੇ ਹਨ, ਜੋ ਤਰਕ 'ਤੇ ਪੂਰਾ ਉਤਰਦਾ ਹੈ ;

ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥
ਮ੍ਰਿਗਛਾਲਾ ਪਰ ਬੈਠੇ ਕਬੀਰ ॥੨॥੧੦॥੧੮॥

(ਗੁਰੂ ਗ੍ਰੰਥ ਸਾਹਿਬ, ਪੰਨਾ 1162)

ਇਸ ਪ੍ਰਵਚਨ ਦੀ ਦੂਹਰੀ ਸੰਚਾਰ ਜੁਗਤ ਵਿਚ ਭਗਤ ਕਬੀਰ ਦਾਰਸ਼ਨਿਕ ਵਿਚਾਰ ਨੂੰ ਵਧੇਰੇ ਮਹੱਤਤਾ ਦਿੰਦੇ ਹਨ। ਇਸ ਸ਼ਬਦ ਵਿਚ ਦਾਰਸ਼ਨਿਕ ਵਿਚਾਰ ਉਨ੍ਹਾਂ ਦੀ ਬਾਣੀ ਦੀ ਸ਼ੈਲੀ ਦੇ

ਤਾਰਕਿਕ ਲੱਛਣ ਨੂੰ ਉਘਾੜਦਾ ਹੈ। ਇੱਥੇ 'ਗੰਗਾ ਦੀ ਲਹਿਰ' ਗਿਆਨ ਦਾ ਪ੍ਰਤੀਕ ਹੈ, 'ਜੰਜੀਰ' ਮਾਇਆ ਦਾ ਪ੍ਰਤੀਕ ਹੈ ਅਤੇ 'ਮ੍ਰਿਗਛਾਲਾ' ਚੌਥੇ ਪਦ ਦਾ ਪ੍ਰਤੀਕ ਹੈ। ਮੌਲਿਕ ਅਤੇ ਢੁਕਵੇਂ ਪ੍ਰਤੀਕਾਂ ਦੁਆਰਾ ਤਰਕਮਈ ਪ੍ਰਵਚਨ ਸਿਰਜਣਾ ਉਨ੍ਹਾਂ ਦੀ ਸ਼ੈਲੀ ਦਾ ਸਨਾਤਨੀ ਲੱਛਣ ਹੈ। ਦਾਰਸ਼ਨਿਕ ਮਹੱਤਤਾ ਵਾਲੇ ਸਨਾਤਨੀ ਸੰਕਲਪਾਂ ਦੀ ਪਰਿਭਾਸ਼ਾ ਵੀ ਭਗਤ ਕਬੀਰ ਤਾਰਕਿਕ ਸ਼ੈਲੀ ਵਿਚ ਕਰਦੇ ਹਨ। ਮਨੁੱਖ ਦੀ ਮਨਮਤਿ (ਦੁਰਮਤਿ) ਅਤੇ ਅਧੂਰੀ ਬੌਧਿਕ ਵਿਚਾਰ ਸੰਬੰਧੀ ਪ੍ਰਵਚਨ ਸਿਰਜਦੇ ਹੋਏ ਵੀ ਭਗਤ ਕਬੀਰ ਤਰਕ ਨੂੰ ਪ੍ਰਾਥਮਿਕਤਾ ਦਿੰਦੇ ਹਨ। ਵਾਸਤਵ ਵਿਚ ਉਨ੍ਹਾਂ ਦਾ ਸਮੁੱਚਾ ਜੀਵਨ ਅਤੇ ਉਨ੍ਹਾਂ ਦੀ ਬਾਣੀ ਦਾ ਸਮੁੱਚਾ ਸੰਚਾਰ ਤਰਕਮਈ ਸ਼ੈਲੀ ਵਿਚ ਹੈ। ਇਸੇ ਕਰਕੇ ਭਗਤ ਕਬੀਰ ਦੀ ਬਾਣੀ ਨੂੰ ਸਿਧਾਂਤਕ ਤੌਰ 'ਤੇ ਵਧੇਰੇ ਪ੍ਰਮਾਣਿਕ ਮੰਨਿਆ ਜਾਂਦਾ ਹੈ।

ਭਗਤ ਕਬੀਰ ਦੀ ਸ਼ੈਲੀ ਦਾ ਦੂਜਾ ਮਹੱਤਵਪੂਰਨ ਕਲਾਤਮਕ ਲੱਛਣ ਵਿਅੰਗ ਹੈ। ਸਾਹਿਤ ਵਿਚ ਵਿਅੰਗ ਦਾ ਦੂਹਰਾ ਕਾਰਜ ਹੁੰਦਾ ਹੈ। ਇਕ ਪਾਸੇ ਉਹ ਹਾਸ-ਰਸ ਪੈਦਾ ਕਰਕੇ ਪਾਠਕ ਦਾ ਕਥਾਰਸਿਜ਼ ਕਰਦਾ ਹੈ ਅਤੇ ਦੂਜੇ ਪਾਸੇ ਇਹ ਪਾਠਕ ਦੇ ਮਨ 'ਤੇ ਪੈਣ ਵਾਲੇ ਰਚਨਾ ਦੇ ਪ੍ਰਭਾਵ ਨੂੰ ਵਧਾਉਂਦਾ ਹੈ। ਵਿਅੰਗ ਆਮ ਤੌਰ 'ਤੇ ਨਕਾਰਾਤਮਕ ਵਿਚਾਰਾਂ ਅਤੇ ਕਦਰਾਂ-ਕੀਮਤਾਂ 'ਤੇ ਕੀਤਾ ਜਾਂਦਾ ਹੈ। ਭਗਤ ਕਬੀਰ ਵੀ ਨਾਕਾਰਾਤਮਕ ਵਿਚਾਰਾਂ ਅਤੇ ਕਦਰਾਂ-ਕੀਮਤਾਂ ਦੀ ਨਿਰਾਰਥਕਤਾ ਦਰਸਾਉਣ ਲਈ ਵਿਅੰਗ ਦਾ ਸਹਾਰਾ ਲੈਂਦੇ ਹਨ। ਉਨ੍ਹਾਂ ਦੀ ਵਿਅੰਗਮਈ ਸ਼ੈਲੀ ਵਿਚ ਵੀ ਤਰਕ ਪ੍ਰਧਾਨ ਰਹਿੰਦਾ ਹੈ। ਤਰਕ ਅਤੇ ਵਿਅੰਗ ਉਨ੍ਹਾਂ ਦੀ ਸ਼ੈਲੀ ਦੇ ਸਭ ਤੋਂ ਵੱਧ ਪ੍ਰਭਾਵ ਵਾਲੇ ਪ੍ਰਮਾਣਿਕ ਕਾਵਿ-ਗੁਣ ਹਨ। ਭਗਤ ਕਬੀਰ ਦੀ ਸ਼ੈਲੀ ਵਿਚ ਵਿਅੰਗ ਬੌਧਿਕ ਵਿਚਾਰ ਦੁਆਰਾ ਸਿਰਜਿਆ ਗਿਆ ਹੈ। ਭਾਰਤ ਦੀ ਦਾਰਸ਼ਨਿਕ ਪਰੰਪਰਾ ਵਿਚ ਸਥਾਪਿਤ ਹੋਈਆਂ ਸੰਸਥਾਵਾਂ ਜਦੋਂ ਆਪਣੀ ਸਾਰਥਿਕਤਾ ਗੁਆ ਲੈਂਦੀਆਂ ਹਨ ਤਾਂ ਇਹ ਵਿਅੰਗ ਦਾ ਵਿਸ਼ਾ ਬਣ ਜਾਂਦੀਆਂ ਹਨ। 'ਮੁਕਤੀ' ਦੇ ਦਾਰਸ਼ਨਿਕ ਸੱਚ ਤੋਂ ਸੱਖਣੀਆਂ ਸੰਸਥਾਵਾਂ ਦੀ ਰੂੜੀਗਤ ਹੋਂਦ ਨੂੰ ਭਗਤ ਕਬੀਰ ਨੇ ਵਿਅੰਗਮਈ ਸ਼ੈਲੀ ਵਿਚ ਨਕਾਰਿਆ ਹੈ :

ਨਗਨ ਫਿਰਤ ਜੌ ਪਾਈਐ ਜੋਗੁ ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥
ਕਿਆ ਨਾਗੇ ਕਿਆ ਬਾਧੇ ਚਾਮ ॥
ਜਬ ਨਹੀ ਚੀਨਸਿ ਆਤਮ ਰਾਮ ॥੧॥ ਰਹਾਉ ॥
ਮੂਡ ਮੁੰਡਾਏ ਜੌ ਸਿਧਿ ਪਾਈ ॥
ਮੁਕਤੀ ਭੇਡ ਨ ਗਈਆ ਕਾਈ ॥੨॥
ਬਿੰਦੁ ਰਾਖਿ ਜੌ ਤਰੀਐ ਭਾਈ ॥
ਖੁਸਰੈ ਕਿਉ ਨ ਪਰਮ ਗਤਿ ਪਾਈ ॥੩॥
ਕਹੁ ਕਬੀਰ ਸੁਨਹੁ ਨਰ ਭਾਈ ॥
ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥੪॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 324)

ਕਬੀਰ ਦੇ ਸਮੇਂ ਇਕ ਪਾਸੇ ਬ੍ਰਾਹਮਣੀ ਸੰਸਥਾਵਾਂ ਦੇ ਪੈਰੋਕਾਰ ਅਤੇ ਦੂਜੇ ਪਾਸੇ ਇਸਲਾਮਿਕ ਸ਼ਰ੍ਹਾ ਦੇ ਪੈਰੋਕਾਰ ਆਪਣੇ ਗਿਆਨ ਆਡੰਬਰ ਰਾਹੀਂ ਭਾਰਤੀ ਜਨਤਾ ਨੂੰ ਗੁਮਰਾਹ ਕਰ ਰਹੇ ਸਨ। ਇਨ੍ਹਾਂ ਦੋਵੇਂ ਧਾਰਾਵਾਂ ਦੇ ਨਿਰਾਰਥਕ ਅਤੇ ਗਿਆਨ ਵਿਹੂਣੇ ਪ੍ਰਵਚਨ ਤੋਂ ਭਗਤ ਕਬੀਰ ਨਿਰਾਸ਼ ਸਨ। ਇਸ ਨਿਰਾਸ਼ਾ ਵਿੱਚੋਂ ਹੀ ਉਨ੍ਹਾਂ ਨੇ ਵਿਅੰਗਮਈ ਪ੍ਰਵਚਨ ਦੁਆਰਾ ਇਨ੍ਹਾਂ ਧਾਰਾਵਾਂ ਦੀ ਦਾਰਸ਼ਨਿਕ ਹੋਂਦ ਨੂੰ ਵੰਗਾਰਿਆ। ਉਨ੍ਹਾਂ ਦੀ ਸ਼ੈਲੀ ਦਾ ਵਿਅੰਗ ਇੰਨਾ ਸਿੱਧਾ, ਤਿੱਖਾ ਤੇ ਸਪੱਸ਼ਟ ਹੈ ਕਿ ਪਾਠਕ ਭਗਤ ਕਬੀਰ ਦੇ ਵਿਚਾਰਾਂ ਨਾਲ ਪੂਰੀ ਤਰ੍ਹਾਂ ਸਹਿਮਤ ਹੋ ਜਾਂਦਾ ਹੈ। ਇਸ ਸਹਿਮਤੀ

ਲਈ ਹੀ ਉਹ ਆਪਣੀ ਸ਼ੈਲੀ ਵਿਚ ਵਿਅੰਗ ਦਾ ਸਹਾਰਾ ਲੈਂਦੇ ਹਨ। ਇਸ ਤਰ੍ਹਾਂ ਭਗਤ ਕਬੀਰ ਦੀ ਸ਼ੈਲੀ ਵਿਚਲਾ ਵਿਅੰਗ ਇਕ ਪਾਸੇ ਪਾਠਕ ਨੂੰ ਹਿੰਦੂ ਧਰਮ ਦੀਆਂ ਅਖੌਤੀ ਬ੍ਰਾਹਮਣੀ ਪ੍ਰਵਿਰਤੀਆਂ ਅਤੇ ਇਸਲਾਮ ਦੇ ਸ਼ਰ੍ਹਾ ਦੇ ਝੂਠ ਪ੍ਰਤੀ ਸੁਚੇਤ ਕਰਦਾ ਹੈ ਅਤੇ ਦੂਜੇ ਪਾਸੇ ਭਗਤ ਕਬੀਰ ਕੀ ਬੌਧਿਕ ਪਰਿਪੱਕਤਾ ਅਤੇ ਪਰਮ ਸੱਤਾ ਦੇ ਅਨੁਭਵ ਅਤੇ ਗਿਆਨ ਦੇ ਦਾਅਵੇ ਨਾਲ ਮਹਿਸੂਸ ਕਰਵਾਉਂਦਾ ਹੈ। ਭਗਤ ਕਬੀਰ ਦੀਆਂ ਸਮਾਜਿਕ ਪਰਿਸਥਿਤੀਆਂ ਕਰਕੇ ਇਹ ਵਿਅੰਗ ਹੋਰ ਵੀ ਮਹੱਤਵਪੂਰਨ ਹੋ ਜਾਂਦਾ ਹੈ। ਉਹ ਪੂਰੀ ਨਿਡਰਤਾ ਅਤੇ ਸਾਹਸ ਨਾਲ ਇਨ੍ਹਾਂ ਪ੍ਰਚੱਲਤ ਧਾਰਾਵਾਂ ਦੀਆਂ ਨਾਕਾਰਾਤਮਕ ਪ੍ਰਵਿਰਤੀਆਂ ਨਾਲ ਸਿੱਧਾ ਅਤੇ ਵਿਅੰਗਮਈ ਸੰਵਾਦ ਰਚਾਉਂਦੇ ਹਨ :

— ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥  
ਬਾਤਨ ਹੀ ਅਸਮਾਨੁ ਗਿਰਾਵਹਿ ॥੧॥  
ਐਸੇ ਲੋਗਨ ਸਿਉ ਕਿਆ ਕਹੀਐ ॥  
ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ ॥੧॥ ਰਹਾਉ ॥  
ਆਪਿ ਨ ਦੇਹਿ ਚੁਰੂ ਭਰਿ ਪਾਨੀ ॥  
ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥  
ਬੈਠਤ ਉਠਤ ਕੁਟਿਲਤਾ ਚਾਲਹਿ ॥  
ਆਪੁ ਗਏ ਅਉਰਨ ਹੂ ਘਾਲਹਿ ॥੩॥  
ਛਾਡਿ ਕੁਚਰਚਾ ਆਨ ਨ ਜਾਨਹਿ ॥  
ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥  
ਆਪੁ ਗਏ ਅਉਰਨ ਹੂ ਖੋਵਹਿ ॥  
ਆਗਿ ਲਗਾਇ ਮੰਦਰ ਮੈ ਸੋਵਹਿ ॥੫॥  
ਅਵਰਨ ਹਸਤ ਆਪ ਹਹਿ ਕਾਂਨੇ ॥  
ਤਿਨ ਕਉ ਦੇਖਿ ਕਬੀਰ ਲਜਾਨੇ ॥੬॥੧॥੪੪॥

(ਗੁਰੂ ਗ੍ਰੰਥ ਸਾਹਿਬ, ਪੰਨਾ 332)

— ਕਿਆ ਉਜੂ ਪਾਕੁ ਕੀਆ ਮੁਹੁ ਧੋਇਆ  
ਕਿਆ ਮਸੀਤਿ ਸਿਰੁ ਲਾਇਆ ॥  
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ  
ਕਿਆ ਹਜ ਕਾਬੈ ਜਾਇਆ ॥੩॥  
ਤੂ ਨਾਪਾਕੁ ਪਾਕੁ ਨਹੀ ਸੂਝਿਆ  
ਤਿਸ ਕਾ ਮਰਮੁ ਨ ਜਾਨਿਆ ॥  
ਕਹਿ ਕਬੀਰ ਭਿਸਤਿ ਤੇ ਚੂਕਾ  
ਦੋਜਕ ਸਿਉ ਮਨੁ ਮਾਨਿਆ ॥੪॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 1350)

ਭਗਤ ਕਬੀਰ ਦੀ ਬਾਣੀ ਵਿਚ ਬ੍ਰਾਹਮਣੀ ਸੰਸਥਾਵਾਂ ਦੇ ਕਰਮ-ਕਾਂਡੀ ਰਵੱਈਏ ਅਤੇ ਝੂਠੀਆਂ ਮਾਨਤਾਵਾਂ 'ਤੇ ਤਿੱਖਾ ਵਿਅੰਗ ਕੀਤਾ ਗਿਆ ਹੈ। ਤੀਰਥ ਇਸ਼ਨਾਨ, ਭੇਖ ਦਾ ਆਡੰਬਰ, ਪਿੱਤਰਾਂ ਦੀ ਪੂਜਾ, ਸੂਤਕ ਅਤੇ ਜੂਠ ਦੇ ਝੂਠੇ ਅਤੇ ਤਰਕਹੀਣ ਸੰਕਲਪਾਂ ਨੂੰ ਉਨ੍ਹਾਂ ਨੇ ਮੂਲੋਂ ਹੀ ਨਾਕਾਰਿਆ ਹੈ। ਇਨ੍ਹਾਂ ਦੇ ਸਮਾਨਾਂਤਰ ਮਨ ਦੀ ਨਿਰਮਲਤਾ, ਗਿਆਨ ਦਾ ਸੰਚਾਰ, ਗੁਰੂ ਦੀ ਪੂਜਾ, ਮਨੁੱਖੀ ਏਕਤਾ ਅਤੇ ਸਦਾਚਾਰਕ ਗੁਣਾਂ ਨੂੰ ਪ੍ਰਵਾਨ ਕੀਤਾ ਹੈ।

ਭਗਤ ਕਬੀਰ ਦੀ ਬਾਣੀ ਦੇ ਥੀਮਕ ਪਾਸਾਰ ਉਸ ਦੀ ਸ਼ੈਲੀ ਦਾ ਕਲਾਸਕੀ ਲੱਛਣ ਹੈ।

ਭਗਤ ਕਬੀਰ ਆਪਣੇ ਮੌਲਿਕ ਅਨੁਭਵ ਅਤੇ ਗਿਆਨ ਵਿਚ ਆਏ ਸਿਧਾਂਤਾਂ ਨੂੰ ਹੀ ਵਿਚਾਰਦੇ ਹਨ। ਜਿਸ ਕਰਕੇ ਉਨ੍ਹਾਂ ਦੀ ਸ਼ੈਲੀ ਵਿਚ ਮੌਲਿਕਤਾ ਬਣੀ ਰਹਿੰਦੀ ਹੈ। ਅਜਿਹਾ ਸ਼ਾਇਦ ਭਗਤ ਕਬੀਰ ਦੀ ਆਪਣੀ ਸਮਾਜਿਕ ਸਥਿਤੀ ਕਰਕੇ ਸੰਭਵ ਹੋਇਆ ਹੈ। ਭਗਤ ਕਬੀਰ ਨੂੰ ਹਮੇਸ਼ਾਂ ਵੰਗਾਰ ਦਾ ਸਾਹਮਣਾ ਕਰਨਾ ਪਿਆ। ਇਸ ਵੰਗਾਰ ਕਰਕੇ ਹੀ ਉਨ੍ਹਾਂ ਦੇ ਅਨੁਭਵੀ ਗਿਆਨ ਅਤੇ ਉਨ੍ਹਾਂ ਦੀ ਸ਼ੈਲੀ ਵਿਚ ਪ੍ਰੌਢਤਾ ਆ ਗਈ। ਆਪਣੇ ਜੀਵਨ ਅਤੇ ਆਪਣੀ ਰਚਨਾ ਦੀ ਸ਼ੈਲੀ ਵਿਚ ਉਹ ਅਜਿਹਾ ਰੁੱਖ ਅਖ਼ਤਿਆਰ ਕਰਦੇ ਹਨ, ਜਿਸ ਨਾਲ ਉਹ ਆਪਣੀ ਵਿਚਾਰ ਦੀ ਪ੍ਰਮਾਣਿਕਤਾ ਸਥਾਪਿਤ ਕਰ ਸਕਣ। ਇਸ ਕਾਰਜ ਵਿਚ ਉਨ੍ਹਾਂ ਨੂੰ ਪੂਰੀ ਸਫਲਤਾ ਮਿਲੀ ਹੈ। ਉਨ੍ਹਾਂ ਦੀ ਰਚਨਾ ਦੇ ਥੀਮਕ ਪਾਸਾਰਾਂ ਵਿਚ ਸਨਾਤਨੀ ਮਹੱਤਤਾ ਵਾਲੇ ਦਾਰਸ਼ਨਿਕ ਸਿਧਾਂਤਾਂ ਦੀ ਪੁਨਰ ਪਰਿਭਾਸ਼ਾ, ਸਥਾਪਿਤ ਸੰਸਥਾਵਾਂ ਦੇ ਸੱਚੇ ਸਰੂਪ ਅਤੇ ਵਿਵਹਾਰ ਦੀ ਪ੍ਰਵਾਨਗੀ ਅਤੇ ਸਤਿਕਾਰ, ਆਪਣੇ ਜਾਤੀਗਤ ਅਨੁਭਵ ਵਿਚੋਂ ਸਿਰਜੇ ਮੌਲਿਕ ਵਿਚਾਰ ਅਤੇ ਸਮਾਜ ਵਿਚ ਪਾਈਆਂ ਜਾਂਦੀਆਂ ਨਕਾਰਾਤਮਕ ਪ੍ਰਵਿਰਤੀਆਂ ਦਾ ਖੰਡਨ ਸ਼ਾਮਿਲ ਹਨ। ਜੋਗ, ਆਤਮਾ, ਆਤਮਾ ਦਾ ਗਿਆਨ, ਮੁਕਤੀ, ਬ੍ਰਾਹਮਣ ਦਾ ਸਨਾਤਨੀ ਸੰਕਲਪ, ਮਾਇਆ, ਆਤਮਿਕ ਸੁੱਖ, ਨਾਮ, ਅਹੰਕਾਰ, ਅਵਿੱਦਿਆ, ਲਿਵ, ਧੁਨਿ, ਓਅੰਕਾਰ, ਤਿਆਗ ਅਤੇ ਮੌਤ ਆਦਿ ਦਾਰਸ਼ਨਿਕ ਮਹੱਤਤਾ ਵਾਲੇ ਸੰਕਲਪਾਂ ਨੂੰ ਭਗਤ ਕਬੀਰ ਨੇ ਤਰਕਮਈ ਅਤੇ ਸਪੱਸ਼ਟ ਸ਼ੈਲੀ ਰਾਹੀਂ ਬਿਆਨ ਕੀਤਾ ਹੈ। ਉਨ੍ਹਾਂ ਦੀ ਸ਼ੈਲੀ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਇਨ੍ਹਾਂ ਬਹੁਪਾਸਾਰੀ ਮਹੱਤਤਾ ਵਾਲੇ ਸੂਖਮ ਸੰਕਲਪਾਂ ਨੂੰ ਪਾਠਕ ਦੇ ਸਾਹਮਣੇ ਸਾਕਾਰ ਕਰ ਦਿੰਦੇ ਹਨ। ਭਗਤ ਕਬੀਰ ਆਪਣੀ ਸ਼ੈਲੀ ਦੀ ਇਸ ਵਿਸ਼ੇਸ਼ਤਾ ਨੂੰ ਬਿਆਨ ਕਰਦੇ ਹੋਏ ਆਪ ਹੀ ਕਹਿੰਦੇ ਹਨ :

ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥
ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥੩॥
ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥੪॥੧॥੪॥੫੫॥

(ਗੁਰੂ ਗ੍ਰੰਥ ਸਾਹਿਬ, ਪੰਨਾ 335)

ਗੁਰੂ ਭਾਵੇਂ ਸਨਾਤਨੀ ਮਹੱਤਤਾ ਵਾਲਾ ਸੰਕਲਪ ਹੈ ਪਰੰਤੂ ਭਗਤ ਕਬੀਰ ਦੇ ਜੀਵਨ ਵਿਚ ਗੁਰੂ ਇਕ ਮੌਲਿਕ ਅਨੁਭਵ ਦੇ ਰੂਪ ਵਿਚ ਸ਼ਾਮਿਲ ਹੁੰਦਾ ਹੈ। ਨੀਵੀਂ ਜਾਤ ਦੇ ਹੋਣ ਕਰਕੇ ਉਨ੍ਹਾਂ ਨੂੰ ਸਮਾਜ ਵਿਚ ਗੁਰੂ ਧਾਰਨ ਕਰਨ ਦਾ ਨਾ ਅਧਿਕਾਰ ਪ੍ਰਾਪਤ ਹੈ ਅਤੇ ਨਾ ਹੀ ਪ੍ਰਵਾਨਗੀ ਮਿਲਦੀ ਹੈ। ਪਰੰਤੂ ਭਗਤ ਕਬੀਰ ਦੇ ਜੀਵਨ ਵਿਚ ਇਹ ਹਕੀਕਤ ਬੜੇ ਨਿਵੇਕਲੇ ਢੰਗ ਨਾਲ ਵਾਪਰਦੀ ਹੈ। ਭਗਤ ਕਬੀਰ ਦੇ ਰਾਮਾਨੰਦ ਨਾਲ ਮੇਲ ਦੀ ਘਟਨਾ ਦਾ ਪ੍ਰਸੰਗ ਗੈਰ-ਰਵਾਇਤੀ ਤਾਂ ਕਿਹਾ ਜਾ ਸਕਦਾ ਹੈ ਪਰੰਤੂ ਗੈਰ-ਮਾਨਵੀ ਨਹੀਂ। ਗੰਗਾ ਇਸ਼ਨਾਨ ਕਰਨ ਜਾ ਰਹੇ ਰਾਮਾਨੰਦ ਦੇ ਰਸਤੇ ਵਿਚ ਕਬੀਰ ਦਾ ਲੇਟ ਜਾਣਾ, ਰਾਮਾ ਨੰਦ ਦਾ ਠੇਡਾ ਕਬੀਰ ਨੂੰ ਵੱਜਣਾ, ਰਾਮਾ ਨੰਦ ਦੇ ਮੁੱਖ ਤੋਂ ਰਾਮ ਰਾਮ ਦਾ ਉਚਾਰਨਾ ਅਤੇ ਭਗਤ ਕਬੀਰ ਦਾ ਪਰਮਾਰਥ ਦੇ ਮਾਰਗ 'ਤੇ ਚੱਲਣ ਦਾ ਸੰਕਲਪ ਅੰਦਰੋਂ ਸਾਕਾਰ ਹੋ ਜਾਣਾ, ਇਕ ਅਜਿਹੀ ਘਟਨਾ ਹੈ ਜੋ ਭਗਤ ਕਬੀਰ ਦੇ ਸਮੁੱਚੇ ਜੀਵਨ, ਉਨ੍ਹਾਂ ਦੀ ਜੀਵਨ ਸ਼ੈਲੀ ਅਤੇ ਰਚਨਾ ਸ਼ੈਲੀ ਦਾ ਆਧਾਰ ਬਣਦੀ ਹੈ। ਜਿਸ ਗੈਰ-ਰਵਾਇਤੀ ਢੰਗ ਨਾਲ ਭਗਤ ਕਬੀਰ ਦੇ ਮਨ ਵਿਚ ਪ੍ਰੇਮਾ ਭਗਤੀ ਪੈਦਾ ਹੁੰਦੀ ਹੈ, ਉਹੀ ਗੈਰ-ਰਵਾਇਤੀ ਰਵੱਈਆ ਭਗਤ ਕਬੀਰ ਜੀ ਆਪਣੀ ਜੀਵਨ ਸ਼ੈਲੀ ਅਤੇ ਰਚਨਾ ਸ਼ੈਲੀ ਵਿਚ ਅਪਣਾਉਂਦੇ ਹਨ। ਭਗਤ ਕਬੀਰ ਨੂੰ ਪ੍ਰੇਮਾ-ਭਗਤੀ ਇਸ ਤਰ੍ਹਾਂ ਪ੍ਰਾਪਤ ਹੋਈ ਕਿ ਉਹ ਪਰਮਾਤਮਾ ਅਤੇ ਗੁਰੂ 'ਤੇ ਕਿਸੇ ਕਿਸਮ ਦਾ ਸ਼ੰਕਾ ਕਰਨ ਜੋਗੇ ਨਹੀਂ ਰਹੇ। ਇਸੇ ਕਰਕੇ ਉਹ ਨਾ ਤਾਂ ਆਪਣੇ ਜੀਵਨ ਵਿਚ ਆਈਆਂ ਘੋਰ ਸੰਕਟ ਵਾਲੀਆਂ ਪਰਿਸਥਿਤੀਆਂ ਗੁਰੂ ਦੀ ਸ਼ਰਨ ਅਤੇ ਪਰਮਾਤਮਾ ਦੀ ਵਿਆਪਕਤਾ ਤੇ ਸਰਬੱਗਤਾ 'ਤੇ ਸ਼ੰਕਾ ਕਰਦੇ ਹਨ ਅਤੇ ਨਾ ਹੀ ਉਨ੍ਹਾਂ ਦੀ ਰਚਨਾ ਸ਼ੈਲੀ ਵਿਚ ਕਿਤੇ ਵੀ ਕਿਸੇ ਕਿਸਮ ਦਾ ਸ਼ੰਕਾ ਪੈਦਾ ਹੁੰਦਾ ਹੈ।

ਇਵੇਂ ਲੱਗਦਾ ਹੈ ਕਿ ਉਨ੍ਹਾਂ ਦੀ ਜੀਵਨ ਸ਼ੈਲੀ ਅਤੇ ਰਚਨਾ ਸ਼ੈਲੀ ਦਾ ਸਿਰਜਕ ਵੀ ਉਹੀ ਹੈ ਜਿਸ ਨੇ ਉਨ੍ਹਾਂ ਨੂੰ ਪ੍ਰੇਮਾ-ਭਗਤੀ ਨਾਲ ਨਿਵਾਜਿਆ।

ਸ਼ੈਲੀ ਬਾਰੇ ਵਿਚਾਰ ਕਰਦਿਆਂ ਆਮ ਤੌਰ 'ਤੇ ਇਹ ਮੰਨਿਆ ਜਾਂਦਾ ਹੈ ਕਿ ਲੇਖਕ ਦੀ ਸ਼ੈਲੀ ਕਿਸੇ ਪੂਰਵਲੇ ਲੇਖਕ ਤੋਂ ਕਿਸੇ ਨਾ ਕਿਸੇ ਰੂਪ ਵਿਚ ਪ੍ਰਭਾਵਿਤ ਹੁੰਦੀ ਹੈ। ਭਗਤ ਕਬੀਰ ਦੀ ਸ਼ੈਲੀ ਸੰਬੰਧੀ ਪੂਰਵਲੇ ਪ੍ਰਭਾਵਾਂ ਸੰਬੰਧੀ ਭਾਵੇਂ ਕੋਈ ਠੋਸ ਪ੍ਰਮਾਣ ਤਾਂ ਨਹੀਂ ਦਿੱਤਾ ਜਾ ਸਕਦਾ, ਪਰੰਤੂ ਇਹ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦੀ ਸ਼ੈਲੀ ਮੌਲਿਕ ਹੈ। ਪੂਰਵਲੇ ਪ੍ਰਭਾਵ ਇਸ ਕਰਕੇ ਵੀ ਨਾ ਮੁਮਕਿਨ ਜਾਪਦੇ ਹਨ ਕਿ ਭਗਤ ਕਬੀਰ ਪਰੰਪਰਾਂ ਤੋਂ ਹੱਟ ਕੇ ਬਿਲਕੁਲ ਮੌਲਿਕ ਪ੍ਰਵਚਨ ਸਿਰਜਦੇ ਹਨ। ਭਗਤ ਕਬੀਰ ਪਹਿਲੇ ਸੰਤ ਕਵੀ ਹਨ ਜੋ ਪੂਰਵ ਪ੍ਰਚੱਲਤ ਗ਼ੈਰ-ਵਾਜਿਬ ਰਵਾਇਤਾਂ ਨੂੰ ਤੋੜ ਕੇ ਆਪਣੇ ਮੌਲਿਕ ਅਨੁਭਵ ਦਾ ਸੰਚਾਰ ਮੌਲਿਕ ਸ਼ੈਲੀ ਵਿਚ ਕਰਦੇ ਹਨ। ਭਗਤ ਕਬੀਰ ਤੋਂ ਪਿਛੋਂ ਹੋਏ ਸੰਤ ਕਵੀਆਂ ਦੀ ਰਚਨਾ ਵਿਚੋਂ ਭਗਤ ਕਬੀਰ ਦੀ ਸ਼ੈਲੀ ਦੇ ਪ੍ਰਭਾਵ ਤਾਂ ਮਿਲ ਜਾਣਗੇ ਪਰੰਤੂ ਭਗਤ ਕਬੀਰ ਦੀ ਸ਼ੈਲੀ ਤੇ ਪੂਰਵਲੇ ਕਿਸੇ ਸੰਤ ਕਵੀ ਦੀ ਸ਼ੈਲੀ ਦੇ ਪ੍ਰਭਾਵ ਨੂੰ ਕਬੂਲਣਾ ਉਚਿਤ ਨਹੀਂ ਜਾਪਦਾ। ਭਗਤ ਕਬੀਰ ਦੀ ਸ਼ੈਲੀ ਅਤੇ ਗੁਰੂਆਂ ਦੀ ਸ਼ੈਲੀ ਵਿਚ ਬਹੁਤ ਸਾਰੀਆਂ ਸਮਾਨਤਾਵਾਂ ਮਿਲਦੀਆਂ ਹਨ। ਇਸ ਦਾ ਭਾਵ ਇਹ ਨਹੀਂ ਕਿ ਗੁਰੂਆਂ ਦੀ ਬਾਣੀ ਦੀ ਸ਼ੈਲੀ ਭਗਤ ਕਬੀਰ ਦੀ ਸ਼ੈਲੀ ਤੋਂ ਪ੍ਰਭਾਵਿਤ ਹੈ। ਪਰੰਤੂ ਇਹ ਸੱਚ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਅਤੇ ਹੋਰ ਭਗਤਾਂ ਦੀ ਬਾਣੀ ਨੂੰ ਸ਼ਾਮਿਲ ਕਰਦਿਆਂ ਵੀ ਬਾਣੀ ਵਿਚਲੀ ਵਿਚਾਰ ਅਤੇ ਸ਼ੈਲੀ ਦੀ ਸਮਾਨਤਾ ਨੂੰ ਮੁੱਖ ਰੱਖਿਆ ਗਿਆ ਹੈ।

ਸ਼ੈਲੀ ਅਤੇ ਭਾਸ਼ਾ ਦਾ ਆਪਸ ਵਿਚ ਅਨਿਖੜਵਾਂ ਸੰਬੰਧ ਹੈ। ਭਾਸ਼ਾ ਸ਼ੈਲੀ ਨੂੰ ਪ੍ਰਭਾਵਿਤ ਕਰਦੀ ਹੈ ਅਤੇ ਸ਼ੈਲੀ ਭਾਸ਼ਾ ਦਾ ਰੂਪ ਨਿਰਧਾਰਤ ਕਰਦੀ ਹੈ। ਮੱਧਕਾਲੀ ਸੰਤਾਂ ਦੀ ਬਾਣੀ ਦੀ ਸ਼ੈਲੀ ਦੀ ਸਾਂਝ ਕਰਕੇ ਇਨ੍ਹਾਂ ਦੀ ਭਾਸ਼ਾ ਦਾ ਸਰੂਪ ਵੀ ਬਹੁਤ ਮਿਲਦਾ-ਜੁਲਦਾ ਹੈ। ਭਗਤ ਕਬੀਰ ਭਾਸ਼ਾ ਦੀ ਵਰਤੋਂ ਅਜਿਹੇ ਢੰਗ ਨਾਲ ਕਰਦੇ ਹਨ ਕਿ ਉਹ ਉਨ੍ਹਾਂ ਦੀ ਸ਼ੈਲੀ ਦੇ ਸਰੂਪ ਨੂੰ ਨਹੀਂ ਵਿਗਾੜਦੀ ਬਲਕਿ ਉਨ੍ਹਾਂ ਦੀ ਸ਼ੈਲੀ ਦੇ ਸਰੂਪ ਅਤੇ ਸੰਜਮ ਨੂੰ ਬਣਾਈ ਰੱਖਣ ਵਿਚ ਬਹੁਤ ਸਹਾਇਤਾ ਕਰਦੀ ਹੈ। ਉਦਾਹਰਣ ਵਜੋਂ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੩੨੪ ਤੇ ਸੱਤਵੇਂ ਪਦ ਵਿਚ 'ਬ੍ਰਾਹਮਣ' ਸ਼ਬਦ ਦੇ ਦੋ ਰੂਪ ਮਿਲਦੇ ਹਨ - ਬ੍ਰਾਹਮਣ ਅਤੇ ਬਾਮਨ (ਬ੍ਰਾਹਮਣ ਦਾ ਇਸਤਰੀ ਲਿੰਗ ਰੂਪ ਬ੍ਰਹਮਣੀ ਵੀ ਇਸੇ ਪਦ ਵਿਚ ਵਰਤਿਆ ਗਿਆ ਹੈ। ਉਨ੍ਹਾਂ ਦੀ ਸ਼ੈਲੀ ਦੇ ਸੰਜਮ ਕਰਕੇ ਇਹ ਸ਼ਬਦ ਪਾਠਕ ਨੂੰ ਭਿੰਨ-ਭਿੰਨ ਨਜ਼ਰ ਨਹੀਂ ਆਉਂਦੇ ਬਲਕਿ ਸ਼ੈਲੀ ਦੇ ਪ੍ਰਵਾਹ ਵਿਚ ਵਰਤਿਆ ਗਿਆ ਰੂਪ ਬਿਲਕੁਲ ਢੁਕਵਾਂ ਅਤੇ ਸਾਰਥਕ ਹੈ। ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੧੧ 'ਤੇ ਸੱਤਵੇਂ ਪਦ ਵਿਚ ਸ਼ਬਦ 'ਮਿਰਗਾਣੀ' ਵਰਤਿਆ ਗਿਆ ਹੈ। ਇਸ ਸ਼ਬਦ ਦਾ ਸਰੂਪ ਭਗਤ ਕਬੀਰ ਦੀ ਸ਼ੈਲੀਗਤ ਯੋਗਤਾ ਦਾ ਪ੍ਰਤੱਖ ਪ੍ਰਮਾਣ ਹੈ। ਇਹ ਸ਼ਬਦ ਮ੍ਰਿਗਤ੍ਰਿਸਨਾ ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਅੱਗੇ ਦਿੱਤੇ ਗਏ ਪਦ ਵਿਚ 'ਮਰਨਾ' ਸ਼ਬਦ ਭਿੰਨ-ਭਿੰਨ ਰੂਪਾਂ ਵਿਚ ਵਰਤਿਆ ਗਿਆ ਹੈ, ਜੋ ਭਗਤ ਕਬੀਰ ਦੀ ਭਾਸ਼ਾ ਯੋਗਤਾ ਅਤੇ ਸ਼ੈਲੀ ਦੇ ਸੰਜਮ ਦਾ ਕਲਾਸਕੀ ਨਮੂਨਾ ਹੈ :

ਜਿਹ ਮਰਨੈ ਸਭੁ ਜਗਤੁ ਤਰਾਸਿਆ ॥
ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥੧॥
ਅਬ ਕੈਸੇ ਮਰਉ ਮਰਨਿ ਮਨੁ ਮਾਨਿਆ ॥
ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ ॥੧॥ ਰਹਾਉ ॥
ਮਰਨੋ ਮਰਨੁ ਕਹੈ ਸਭੁ ਕੋਈ ॥
ਸਹਜੇ ਮਰੈ ਅਮਰੁ ਹੋਇ ਸੋਈ ॥੨॥੨੦॥

(ਗੁਰੂ ਗ੍ਰੰਥ ਸਾਹਿਬ, ਪੰਨਾ 327)

ਭਗਤ ਦੀ ਬਾਣੀ ਵਿਚ ਉਨ੍ਹਾਂ ਦੀ ਜਾਤੀ (ਜੁਲਾਹਾ) ਅਤੇ ਕਿੱਤੇ ਨਾਲ ਸੰਬੰਧਿਤ ਬਹੁਤ ਸਾਰੇ ਸ਼ਬਦ ਵਰਤੇ ਗਏ ਹਨ। ਇਹ ਸ਼ਬਦ ਕਿਸੇ ਵੀ ਤਰ੍ਹਾਂ ਉਨ੍ਹਾਂ ਦੀ ਸ਼ੈਲੀ ਦੇ ਪ੍ਰਵਾਹ ਵਿਚ ਰੁਕਾਵਟ ਨਹੀਂ ਬਣਦੇ ਬਲਕਿ ਉਨ੍ਹਾਂ ਦੇ ਸੁਭਾਅ ਅਤੇ ਸਮਾਜਿਕ ਸਥਿਤੀ ਨੂੰ ਸਮਝਣ ਵਿਚ ਬਹੁਤ ਸਹਾਇਤਾ ਕਰਦੇ ਹਨ। ਇਹ ਸ਼ਬਦ ਇਸ ਲਈ ਵੀ ਪਾਠਕ ਨੂੰ ਪ੍ਰਵਾਨ ਹੁੰਦੇ ਹਨ ਕਿ ਇਸ ਜਾਤ ਅਤੇ ਕਿੱਤੇ ਦੇ ਲੋਕ ਸਾਰੇ ਭਾਰਤ ਵਿਚ ਮਿਲ ਜਾਂਦੇ ਹਨ। ਆਮ ਲੋਕਾਂ ਦੀ ਭਾਸ਼ਾ ਵਿਚ ਇਹ ਸ਼ਬਦ ਜਾਣੇ ਪਛਾਣੇ ਹਨ।

ਭਗਤ ਕਬੀਰ ਭਾਸ਼ਾ ਦੀ ਵਰਤੋਂ ਲਈ ਭਿੰਨ-ਭਿੰਨ ਜੁਗਤਾਂ ਵਰਤਦੇ ਹਨ। ਇਨ੍ਹਾਂ ਵਿਚ ਇਕ ਵਿਸ਼ੇਸ਼ ਜੁਗਤ ਸ਼ਬਦਾਂ ਦਾ ਦੁਹਰਾਉ ਹੈ। ਸ਼ਬਦਾਂ ਦੇ ਦੁਹਰਾਉ ਦੁਆਰਾ ਭਗਤ ਕਬੀਰ ਅਜਿਹਾ ਕਲਾਤਮਕ ਪ੍ਰਸੰਗ ਸਿਰਜਦੇ ਹਨ ਕਿ ਦੁਹਰਾਉ ਉਨ੍ਹਾਂ ਦੀ ਸ਼ੈਲੀ ਦਾ ਜ਼ਰੂਰੀ ਲੱਛਣ ਬਣ ਜਾਂਦਾ ਹੈ। ਦੁਹਰਾਉ ਤੋਂ ਬਿਨ੍ਹਾਂ ਸੰਚਾਰ ਅਸੰਭਵ ਹੋ ਜਾਂਦਾ ਹੈ। ਉਨ੍ਹਾਂ ਦੀ ਬਾਣੀ ਵਿਚ ਦੁਹਰਾਉ ਦੇ ਬਹੁਤ ਸਾਰੇ ਨਮੂਨੇ ਮਿਲਦੇ ਹਨ। ਇਹ ਦੁਹਰਾਉ ਕਿਸੇ ਤਰ੍ਹਾਂ ਵੀ ਨਾ ਤਾਂ ਸ਼ੈਲੀ ਦੇ ਸੰਜਮ ਨੂੰ ਵਿਗਾੜਦਾ ਹੈ ਅਤੇ ਨਾ ਹੀ ਅਰਥ ਸੰਚਾਰ ਵਿਚ ਰੁਕਾਵਟ ਬਣਦਾ ਹੈ। ਇਹ ਅਜਿਹਾ ਸੰਗੀਤਮਈ ਵਾਤਾਵਰਣ ਸਿਰਜਦਾ ਹੈ ਕਿ ਪਾਠਕ ਉਸਦੇ ਸੰਗੀਤ ਦਾ ਆਨੰਦ ਮਾਣਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਪੰਨਾ ੩੩੯ ਤੇ ਬਹੱਤਰਵੇਂ ਪਦ ਵਿਚ 'ਨਿੰਦਾ' ਸ਼ਬਦ, ਪੰਨਾ ੮੭੨ ਤੇ ਪੰਜਵੇਂ ਪਦ ਵਿਚ 'ਨਾ' ਸ਼ਬਦ ਅਤੇ ਪੰਨਾ ੧੧੯੫ ਤੇ ਸੱਤਵੇਂ ਪਦ ਵਿਚ 'ਜੂਠ' ਸ਼ਬਦ ਵਾਰ-ਵਾਰ ਦੁਹਰਾਏ ਗਏ ਹਨ। ਇਨ੍ਹਾਂ ਪਦਾਂ ਵਿਚ ਸ਼ਬਦਾਂ ਦਾ ਦੁਹਰਾਉ ਪ੍ਰਵਚਨ ਦਾ ਲਾਜ਼ਮੀ ਲੱਛਣ ਹੈ। ਇਹ ਭਗਤ ਕਬੀਰ ਦੀ ਸ਼ੈਲੀ ਦੇ ਸੰਜਮ ਅਤੇ ਉਨ੍ਹਾਂ ਦੀ ਕਲਾਤਮਕ ਸੂਝ ਦਾ ਪ੍ਰਮਾਣ ਹੈ। ਹੇਠ ਲਿਖੇ ਸ਼ਬਦ ਵਿਚ ਦੁਹਰਾਉ ਦੀ ਜੁਗਤ ਦਾ ਢੁਕਵਾਂ ਰੂਪ ਦੇਖਿਆ ਜਾ ਸਕਦਾ ਹੈ :

ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ ॥
ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ ॥੧॥

.....................................................

ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ ਸ੍ਰਵਨੀ ਹੋਈ ॥
ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ ॥੨॥੪੧॥

(ਗੁਰੂ ਗ੍ਰੰਥ ਸਾਹਿਬ, ਪੰਨਾ 331)

ਭਗਤ ਕਬੀਰ ਦੀ ਸ਼ੈਲੀ ਦੀ ਸਭ ਤੋਂ ਪ੍ਰਭਾਵਸ਼ਾਲੀ ਤਕਨੀਕ ਨਕਾਰਨਾ (Negatio) ਹੈ। ਇਹ ਉਨ੍ਹਾਂ ਦੀ ਸ਼ੈਲੀ ਦਾ ਨਿਵੇਕਲਾ ਤੇ ਮੌਲਿਕ ਗੁਣ ਹੈ। ਨਕਾਰਨ ਦੀ ਤਕਨੀਕ ਭਿੰਨ-ਭਿੰਨ ਪ੍ਰਸੰਗਾਂ ਵਿਚ ਵਰਤੀ ਗਈ ਹੈ। ਪ੍ਰਚੱਲਤ ਰੂੜੀਗਤ ਵਿਚਾਰਾਂ, ਗੈਰ-ਮਾਨਵੀ ਰਵਾਇਤਾਂ, ਝੂਠੀਆਂ ਕਰਮ-ਕਾਂਡੀ ਪ੍ਰਵਿਰਤੀਆਂ ਅਤੇ ਗਿਆਨ ਵਿਹੂਣੇ ਧਾਰਮਿਕ ਆਗੂਆਂ ਦੇ ਆਡੰਬਰੀ ਚਰਿੱਤਰ ਨੂੰ ਭਗਤ ਕਬੀਰ ਨੇ ਇਸੇ ਤਕਨੀਕ ਨਾਲ ਨਕਾਰਿਆ ਹੈ। ਪ੍ਰਚੱਲਤ ਰਵਾਇਤੀ ਮਾਨਤਾਵਾਂ ਨੂੰ ਨਾਕਾਰ ਕੇ ਆਪਣੇ ਮੱਤ ਦੀ ਪੁਸ਼ਟੀ ਕਰਨ ਲਈ ਵੀ ਭਗਤ ਕਬੀਰ ਨੇ ਇਸ ਤਕਨੀਕ ਦੀ ਵਰਤੋਂ ਕੀਤੀ ਹੈ। ਹੇਠ ਲਿਖੇ ਸ਼ਬਦ ਵਿਚ ਨਾਂਹਵਾਚਕ ਸ਼ਬਦ 'ਨਾ' ਦੇ ਦੁਹਰਾਉ ਰਾਹੀਂ ਆਤਮਾ ਦੇ ਸਰੂਪ ਨਾਲ ਜੁੜੀਆਂ ਸਾਰੀਆਂ ਸੰਸਾਰਕ ਅਤੇ ਪਰਮਾਰਥਕ ਉਪਾਧੀਆਂ ਨੂੰ ਨਾਕਾਰ ਕੇ ਆਤਮਾ ਦਾ ਨਿਰਲੇਪ ਅਤੇ ਅਦਵੈਤ ਵਾਲੇ ਸਰੂਪ ਦੀ ਮੌਲਿਕ ਪਰਿਭਾਸ਼ਾ ਦਿੱਤੀ ਹੈ :

ਨਾ ਇਹੁ ਮਾਨਸੁ ਨਾ ਇਹੁ ਦੇਉ ॥
ਨਾ ਇਹੁ ਜਤੀ ਕਹਾਵੈ ਸੇਉ ॥
ਨਾ ਇਹੁ ਜੋਗੀ ਨ ਅਵਧੂਤਾ ॥
ਨ ਇਸ ਮਾਇ ਨ ਕਾਹੂ ਪੂਤਾ ॥੧॥

ਨਾ ਇਹੁ ਗਿਰਹੀ ਨਾ ਓਦਾਸੀ ॥
ਨਾ ਇਹੁ ਰਾਜ ਨ ਭੀਖ ਮੰਗਾਸੀ ॥
ਨਾ ਇਸੁ ਪਿੰਡੁ ਨ ਰਕਤੂ ਰਾਤੀ ॥
ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ ॥੨॥
ਨਾ ਇਹੁ ਤਪਾ ਕਹਾਵੈ ਸੇਖੁ ॥
ਨਾ ਇਹੁ ਜੀਵੈ ਨ ਮਰਤਾ ਦੇਖੁ ॥....
ਕਹੁ ਕਬੀਰ ਇਹੁ ਰਾਮ ਕੀ ਅੰਸੁ ॥
ਜਸ ਕਾਗਦ ਪਰ ਮਿਟੈ ਨ ਮੰਸੁ ॥੪॥੨॥੫॥

(ਗੁਰੂ ਗ੍ਰੰਥ ਸਾਹਿਬ, ਪੰਨਾ 871)

ਰਾਗ ਅਤੇ ਸੰਗੀਤ ਭਗਤ ਕਬੀਰ ਦੀ ਸ਼ੈਲੀ ਦਾ ਸੁਹਜਮਈ ਗੁਣ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਉਨ੍ਹਾਂ ਦੇ ਸਾਰੇ ਪਦੇ 17 ਰਾਗਾਂ ਵਿਚ ਉਚਾਰੇ ਗਏ ਹਨ। ਸ਼ਲੋਕ ਭਾਵੇਂ ਕਿਸੇ ਵਿਸ਼ੇਸ਼ ਰਾਗ ਦੇ ਅੰਤਰਗਤ ਨਹੀਂ ਆਉਂਦੇ ਪਰੰਤੂ ਸ਼ਲੋਕ ਦੀ ਸ਼ੈਲੀ ਵਿਚ ਵੀ ਸੰਗੀਤ ਪ੍ਰਧਾਨ ਹੈ। ਸੰਗੀਤ ਰਚਨਾ ਦੇ ਪਾਠ ਲਈ ਰਸ ਪੈਦਾ ਕਰਦਾ ਹੈ ਅਤੇ ਇਸਦੇ ਪ੍ਰਭਾਵ ਨੂੰ ਵਧਾਉਂਦਾ ਹੈ। ਗੁਰਬਾਣੀ ਵਿਚ ਸੰਗੀਤ ਦੀ ਇਹ ਵਿਸ਼ੇਸ਼ਤਾ ਹੈ ਕਿ ਮਨ ਨੂੰ ਇਕਾਗਰ ਕਰਕੇ ਬਾਣੀ ਦੇ ਭਾਵ ਤੇ ਵਿਚਾਰ ਦੇ ਮਨ ਵਿਚ ਬੈਠਣ ਦਾ ਮਾਹੌਲ ਪੈਦਾ ਕਰਦਾ ਹੈ। ਮਨ ਦੀ ਇਕਾਗਰਤਾ ਦੁਆਰਾ ਸ੍ਰਵਣ ਕੀਤੀ ਬਾਣੀ ਦਾ ਭਾਵ ਜਾਂ ਵਿਚਾਰ ਸਹਿਜੇ ਹੀ ਸ੍ਰੋਤੇ ਦੇ ਮਨ-ਬੁੱਧੀ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਭਗਤ ਕਬੀਰ ਦੀ ਸਾਰੀ ਬਾਣੀ ਸੰਗੀਤਕ ਸੁਰ ਵਿਚ ਉਚਾਰੀ ਗਈ ਹੈ।

ਸਾਹਿਤ ਵਿਚ ਤੁਲਨਾ ਇਕ ਮਹੱਤਵਪੂਰਨ ਤੱਤ ਮੰਨਿਆ ਗਿਆ ਹੈ। ਮੂਲ ਰੂਪ ਵਿਚ ਤੁਲਨਾ ਇਕ ਵਿਧੀ ਹੈ। ਪਰੰਤੂ ਇਸ ਵਿਚ ਸਿਧਾਂਤ ਬਣਨ ਦੀ ਪੂਰੀ ਸੰਭਾਵਨਾ ਹੈ। ਭਗਤ ਕਬੀਰ ਦੀ ਬਾਣੀ ਵਿਚ ਤੁਲਨਾ ਉਨ੍ਹਾਂ ਦੀ ਸ਼ੈਲੀ ਦਾ ਇਕ ਨਿਵੇਕਲਾ ਗੁਣ ਹੈ। ਤੁਲਨਾ ਦੀ ਵਿਧੀ ਆਮ ਤੌਰ 'ਤੇ ਨਿਖੇੜਾ ਕਰਨ ਲਈ ਵਰਤੀ ਜਾਂਦੀ ਹੈ। ਪਰੰਤੂ ਭਗਤ ਕਬੀਰ ਇਸ ਨੂੰ ਏਕਤਾ ਸਥਾਪਿਤ ਕਰਨ ਲਈ ਵਰਤਦੇ ਹਨ। ਸਿਧਾਂਤਕ ਤੌਰ 'ਤੇ ਤੁਲਨਾ 'ਏਕਤਾ' ਦੇ ਸਿਧਾਂਤ ਦੁਆਰਾ ਹੀ ਹੋਂਦ ਵਿਚ ਆਉਂਦੀ ਹੈ। ਇਸ ਵਿਚਾਰ ਦੀ ਪੁਸ਼ਟੀ ਲਈ ਬ੍ਰਾਹਮਣ ਅਤੇ ਸੂਦਰ ਦੀ ਤੁਲਨਾ ਵਾਲਾ ਸ਼ਬਦ ਵਿਚਾਰਿਆ ਜਾ ਸਕਦਾ ਹੈ :

ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥੩॥੭॥

(ਗੁਰੂ ਗ੍ਰੰਥ ਸਾਹਿਬ, ਪੰਨਾ 324)

ਭਗਤ ਕਬੀਰ ਦੀ ਬਾਣੀ ਵਿਚ ਤੁਲਨਾ ਸਹੀ-ਗਲਤ, ਸਾਰਥਕ-ਨਿਰਾਰਥਕ ਵਿਚ ਨਿਖੇੜਾ ਕਰਨ ਲਈ ਵੀ ਵਰਤੀ ਗਈ ਹੈ। ਜੋਗੀਆਂ ਦੀ ਜੀਵਨ ਸ਼ੈਲੀ ਦੇ ਚਿੰਨ੍ਹਾਂ ਦੀ ਤੁਲਨਾ ਮਨੁੱਖੀ ਵਿਵਹਾਰ ਦੇ ਸਦਾਚਾਰਕ ਗੁਣਾਂ ਨਾਲ ਕੀਤੀ ਗਈ ਹੈ। ਭਗਤ ਕਬੀਰ ਦੀ ਬਾਣੀ ਵਿਚ ਗੈਰ-ਸੰਭਾਵੀ ਪਰਿਸਥਿਤੀਆਂ ਦੁਆਰਾ ਤੁਲਨਾ ਦਾ ਮਾਹੌਲ ਸਿਰਜ ਕੇ ਕਿਸੇ ਮੱਤ ਨੂੰ ਨਕਾਰਨ ਲਈ ਵੀ ਤੁਲਨਾ ਦੀ ਵਿਧੀ ਵਰਤੀ ਗਈ ਹੈ :

ਬਿੰਦੁ ਰਾਖਿ ਜੌ ਤਰੀਐ ਭਾਈ ॥
ਖੁਸਰੈ ਕਿਉ ਨ ਪਰਮਗਤਿ ਪਾਈ ॥੩॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 324)

ਗੁਰਬਾਣੀ ਦੀ ਸ਼ੈਲੀ ਵਿਚ ਸੰਬੋਧਨ ਇਕ ਲਾਜ਼ਮੀ ਤੱਤ ਹੈ। ਗੁਰਬਾਣੀ ਦਾ ਸਮੁੱਚਾ ਪ੍ਰਵਚਨ ਕਿਸੇ ਨਾ ਕਿਸੇ ਰੂਪ ਵਿਚ ਸੰਬੋਧਨ ਵਾਲਾ ਹੈ। ਭਗਤ ਕਬੀਰ ਦੀ ਬਾਣੀ ਵਿਚ ਵੀ ਇਹ

ਲੱਛਣ ਪੂਰੀ ਬਾਣੀ ਵਿਚ ਮਿਲਦਾ ਹੈ। ਸੰਬੋਧਨ ਲਈ ਉਨ੍ਹਾਂ ਨੇ 'ਕਬੀਰ' ਸ਼ਬਦ ਦਾ ਪ੍ਰਯੋਗ ਕੀਤਾ ਹੈ। ਸਲੋਕਾਂ ਵਿਚ ਇਹ ਸੰਬੋਧਨੀ ਪਦ ਵਰਤਿਆ ਗਿਆ ਹੈ। ਕਬੀਰ ਬਾਣੀ ਵਿਚ 'ਨਾਮ' ਨਾਲ ਕੀਤੇ ਗਏ ਸੰਬੋਧਨ ਦਾ ਦੂਹਰਾ ਕਾਰਜ ਹੈ। ਇਕ ਤਾਂ ਇਹ ਰਚਨਾਕਾਰ ਬਾਰੇ ਜਾਣਕਾਰੀ ਦਿੰਦਾ ਹੈ ਅਤੇ ਦੂਜਾ ਮਨੋਵਿਗਿਆਨਕ ਪੱਖ ਤੋਂ ਪਾਠਕ ਦੇ ਮਨ ਵਿਚ ਰਚਨਾ ਦੇ ਪ੍ਰਭਾਵ ਦਾ ਮਾਹੌਲ ਸਿਰਜਦਾ ਹੈ। ਪਾਠਕ ਜਦੋਂ ਬਾਣੀ ਪੜ੍ਹਦਾ ਹੈ ਤਾਂ ਉਹ ਸੰਬੋਧਨੀ ਪਦ ਦੀ ਥਾਂ ਤੇ ਆਪਣੇ ਆਪ ਨੂੰ ਖੜ੍ਹਾ ਮਹਿਸੂਸ ਕਰਦਾ ਹੈ। ਇਸ ਦਾ ਮੂਲ ਪ੍ਰਕਾਰਜ ਵੀ ਇਹੀ ਹੈ ਕਿ ਪਾਠਕ ਆਪਣੇ ਆਪ ਨੂੰ ਸੰਬੋਧਿਤ ਹੋ ਕੇ ਰਚਨਾ ਵਿਚ ਪ੍ਰਵੇਸ਼ ਕਰੇ। ਭਗਤ ਕਬੀਰ ਦੀ ਬਾਣੀ ਵਿਚ ਸੰਬੋਧਨ ਕਈ ਰੂਪਾਂ ਵਿਚ ਕੀਤਾ ਗਿਆ ਹੈ। ਪੰਡਿਤ, ਪੰਡੀਆ, ਮੁੱਲਾਂ, ਕਾਜੀ ਸ਼ਬਦ ਧਾਰਮਿਕ ਪਦਵੀਆਂ ਵਾਲੇ ਲੋਕਾਂ ਨੂੰ ਸੰਬੋਧਨ ਲਈ ਵਰਤੇ ਗਏ ਹਨ। ਇਸ ਤੋਂ ਇਲਾਵਾ ਪਰਮਾਤਮਾ ਨੂੰ ਸੰਬੋਧਨ ਲਈ ਮਾਧਉ, ਰਮਈਆ, ਰਾਜਸ੍ਰਮ, ਰਾਜਾਰਾਮ ਆਦਿ ਸ਼ਬਦ ਵਰਤੇ ਗਏ ਹਨ। ਮਨ ਨੂੰ ਸੰਬੋਧਕ ਲਈ ਰੇ ਮਨ ਅਤੇ ਮਨ ਰੇ ਪਦ ਵਰਤੇ ਗਏ ਹਨ। ਬਾਣੀ ਦੇ ਸੰਚਾਰ ਵਿਚ ਇਹ ਸੰਬੋਧਨ ਦਾਰਸ਼ਨਿਕ ਅਤੇ ਵਿਹਾਰਕ ਮਹੱਤਤਾ ਵਾਲਾ ਹੈ।

ਸ਼ੈਲੀ ਦੀ ਸਪੱਸ਼ਟਤਾ ਅਤੇ ਗਹਿਰਾਈ ਲਈ ਬਿੰਬ ਅਤੇ ਪ੍ਰਤੀਕਾਂ ਦੀ ਵਰਤੋਂ ਕੀਤੀ ਜਾਂਦੀ ਹੈ। ਭਗਤ ਕਬੀਰ ਨੇ ਵੀ ਆਪਣੀ ਬਾਣੀ ਵਿਚ ਸ਼ੈਲੀ ਦੀ ਸਪਸ਼ਟਤਾ ਲਈ ਬਿੰਬਾਂ ਦੀ ਸਿਰਜਣਾ ਕੀਤੀ ਹੈ। ਭੇਖਧਾਰੀਆਂ ਦਾ ਬਿੰਬ, ਲੋਭੀ ਮਨੁੱਖ ਦਾ ਬਿੰਬ, ਮਨਮੁੱਖ ਦਾ ਬਿੰਬ ਅਤੇ ਮੌਤ ਦਾ ਬਿੰਬ ਸਿਰਜ ਕੇ ਭਗਤ ਕਬੀਰ ਨੇ ਮਨੁੱਖ ਦੀ ਤ੍ਰਾਸਦੀ ਪ੍ਰਤੀ ਸੁਚੇਤ ਕੀਤਾ ਹੈ। ਭਗਤ ਕਬੀਰ ਦੁਆਰਾ ਸਿਰਜੇ ਗਏ ਬਿੰਬ ਪ੍ਰੇਰਨਾ ਮੂਲਕ ਹਨ। ਭਗਤ ਕਬੀਰ ਪਾਠਕ ਦੇ ਮਨ ਵਿਚ ਰਹਿਮ ਦੇ ਭਾਵ ਜਗਾਉਂਦੇ ਹਨ। ਪਰਮਾਰਥੀ ਵਿਹਾਰ ਵਿਚ ਜਦੋਂ ਜਿਗਿਆਸੂ ਕਿਸੇ 'ਤੇ ਰਹਿਮ ਕਰਦਾ ਹੈ ਤਾਂ ਮਾਲਕ ਉਸ ਦੇ ਵਿਅਕਤੀਗਤ ਸੰਕਟ ਦੀ ਨਵਿਰਤੀ ਵੀ ਕਰ ਦਿੰਦਾ ਹੈ। ਭਗਤ ਕਬੀਰ ਦੀ ਬਾਣੀ ਵਿਚ ਵਰਤੇ ਗਏ ਪ੍ਰਤੀਕ ਵੀ ਪ੍ਰੇਰਨਾਮੂਲਕ ਹਨ। ਮਾਇਆ ਦੇ ਪ੍ਰਭਾਵ ਨੂੰ ਦਰਸਾਉਣ ਲਈ 'ਸੂਪਨੀ' ਤੇ 'ਨਕਟੀ' ਪ੍ਰਤੀਕ ਵਰਤੇ ਗਏ ਹਨ। ਸੂਪਨੀ ਇਸ ਲਈ ਕਿਹਾ ਹੈ ਕਿ ਇਹ ਮਨੁੱਖ ਦੀ ਹੋਂਦ ਲਈ ਖ਼ਤਰਾ ਹੈ ਇਸ ਲਈ ਇਸ ਤੋਂ ਛੁਟਕਾਰਾ ਪਾਉਣਾ ਜ਼ਰੂਰੀ ਹੈ। ਨਕਟੀ ਦਾ ਚਿੰਨ੍ਹ ਸੰਸਾਰ ਦੇ ਮੋਹ ਅਤੇ ਭਰਮ ਪ੍ਰਤੀ ਸੁਚੇਤ ਕਰਦਾ ਹੈ। ਇਸੇ ਭਾਵ ਕਰਕੇ ਇਸ ਨੂੰ 'ਤੀਨ ਲੋਕ ਕੀ ਪਿਆਰੀ' ਕਿਹਾ ਗਿਆ ਹੈ। ਭਗਤ ਕਬੀਰ ਨੇ ਮ੍ਰਿਗਤ੍ਰਿਸ਼ਨਾ ਲਈ ਨਵਾਂ ਮੌਲਿਕ ਪ੍ਰਤੀਕ 'ਮਿਰਗਾਣੀ' ਸਿਰਜਿਆ ਹੈ। ਇਹ ਸੰਸਾਰ ਦੀ ਭਰਮ-ਮੂਲਕ ਹੋਂਦ ਦਾ ਪ੍ਰਤੀਕ ਹੈ। ਜਿਵੇਂ ਪਿਆਸਾ ਮਿਰਗ ਆਪਣੀ ਪਿਆਸ ਬੁਝਾਉਣ ਲਈ ਮਾਰੂਥਲ ਵਿਚ ਭਟਕਦਾ ਹੈ, ਉਸੇ ਤਰ੍ਹਾਂ ਵਾਸਨਾ ਵਿਚ ਫਸਿਆ ਮਨੁੱਖ ਵਿਸ਼ਿਆਂ ਦੀ ਤ੍ਰਿਪਤੀ ਲਈ ਸੰਸਾਰ ਵਿਚ ਭਟਕਦਾ ਹੈ।

ਭਗਤ ਕਬੀਰ ਦੀ ਸ਼ੈਲੀ ਦਾ ਇਕ ਵਿਸ਼ੇਸ਼ ਲੱਛਣ ਯਥਾਰਥ ਹੈ। ਉਹ ਕਿਤੇ ਵੀ ਕਲਪਨਾ ਜਾਂ ਮਿੱਥ ਦਾ ਸਹਾਰਾ ਨਹੀਂ ਲੈਂਦੇ ਅਤੇ ਨਾ ਹੀ ਮਿੱਥ ਦੀ ਸਿਰਜਣਾ ਕਰਦੇ ਹਨ। ਉਨ੍ਹਾਂ ਦਾ ਜੀਵਨ ਵੀ ਯਥਾਰਥਮਈ ਹੈ ਅਤੇ ਇਹ ਲੱਛਣ ਉਨ੍ਹਾਂ ਦੀ ਸ਼ੈਲੀ ਵਿਚ ਵੀ ਮਿਲਦਾ ਹੈ। ਉਨ੍ਹਾਂ ਦਾ ਦਾਰਸ਼ਨਿਕ ਅਨੁਭਵ ਅਤੇ ਗਿਆਨ ਕਲਪਿਤ ਜਾਂ ਸੁਣਿਆ ਸੁਣਾਇਆ ਨਹੀਂ ਬਲਕਿ ਚੇਤਨ ਦੀ ਹੋਂਦ ਦਾ ਲਖਸ਼ ਹੋਣ ਕਰਕੇ ਆਪਣੇ ਅਨੁਭਵ ਅਤੇ ਗਿਆਨ ਦੇ ਸੰਚਾਰ ਲਈ ਯਥਾਰਥ ਨੂੰ ਪ੍ਰਾਥਮਿਕਤਾ ਦਿੰਦੇ ਹਨ। ਆਪਣੇ ਅਨੁਭਵੀ ਗਿਆਨ ਦਾ ਸੰਚਾਰ ਕਰਦੇ ਹੋਏ ਉਹ ਹਮੇਸ਼ਾ ਜੀਵਨ ਦੇ ਯਥਾਰਥ ਵਿਚ ਇਸਦੀ ਮਹੱਤਤਾ ਪ੍ਰਤੀ ਸੁਚੇਤ ਰਹਿੰਦੇ ਹਨ। ਉਨ੍ਹਾਂ ਦੀ ਸਮੁੱਚੀ ਬਾਣੀ ਵਿਚ ਇਕ ਵੀ ਪ੍ਰਸੰਗ ਅਜਿਹਾ ਨਹੀਂ ਜਿੱਥੇ ਕਿਸੇ ਕਿਸਮ ਦੇ ਮਿੱਥਕ ਹਵਾਲੇ ਨੂੰ ਵਰਤਿਆ ਗਿਆ

ਹੋਵੇ। ਯਥਾਰਥ ਮੁੱਖ ਹੋਣ ਕਰਕੇ ਹੀ ਉਨ੍ਹਾਂ ਦੀ ਬਾਣੀ ਵਿਚ ਤਰਕ ਨੂੰ ਪ੍ਰਾਥਮਿਕਤਾ ਮਿਲੀ ਹੈ। ਯਥਾਰਥ ਅਤੇ ਤਰਕ ਉਨ੍ਹਾਂ ਦੀ ਬਾਣੀ ਵਿਚ ਇਕ ਦੂਜੇ ਦੇ ਪੂਰਕ ਬਣਦੇ ਹਨ।

ਸਾਹਿਤ ਸਿਰਜਣਾ ਵਿਚ ਆਮ ਤੌਰ 'ਤੇ ਰਚਨਾ ਦੇ ਰੂਪ ਅਨੁਸਾਰ ਸ਼ੈਲੀ ਨਿਸ਼ਚਿਤ ਹੁੰਦੀ ਹੈ। ਸਲੋਕ ਦੀ ਸਿਰਜਣਾ ਆਮ ਤੌਰ 'ਤੇ ਸੂਤ੍ਰਿਕ ਸ਼ੈਲੀ ਵਿਚ ਕੀਤੀ ਜਾਂਦੀ ਹੈ। ਇਹ ਆਕਾਰ ਵਿਚ ਛੋਟਾ ਹੁੰਦਾ ਹੈ। ਸੰਜਮ ਇਸਦਾ ਅਨਿਵਾਰੀ ਲੱਛਣ ਹੈ। ਇਸ ਵਿਚ ਵਿਚਾਰ ਜਾਂ ਅਨੁਭਵ ਨੂੰ ਸੂਤਰ ਰੂਪ ਵਿਚ ਪ੍ਰਗਟ ਕੀਤਾ ਜਾਂਦਾ ਹੈ। ਭਗਤ ਕਬੀਰ ਦੇ ਸਾਰੇ ਸ਼ਲੋਕ ਹੀ ਸੂਤ੍ਰਿਕ ਸ਼ੈਲੀ ਦਾ ਕਲਾਸਕੀ ਨਮੂਨਾ ਹਨ। ਬਹੁਤ ਸਾਰੇ ਸ਼ਲੋਕਾਂ ਦੀਆਂ ਇਕ ਤੋਂ ਵਧੇਰੇ ਪਰਤਾਂ ਤਾਂ ਹਨ ਪਰੰਤੂ ਇਹ ਸੰਜਮ ਅਧੀਨ ਰਹਿੰਦੀਆਂ ਹਨ। ਸ਼ਲੋਕਾਂ ਤੋਂ ਅਤਿਰਿਕਤ ਭਗਤ ਕਬੀਰ ਨੇ ਪਦਿਆਂ ਦੀ ਰਚਨਾ ਵੀ ਕੀਤੀ ਹੈ। ਪਦ ਆਮ ਤੌਰ 'ਤੇ ਬਿਰਤਾਂਤਕ ਸ਼ੈਲੀ ਵਿਚ ਸਿਰਜਿਆ ਜਾਂਦਾ ਹੈ। ਭਗਤ ਕਬੀਰ ਦੇ ਪਦੇ ਬਿਰਤਾਂਤਕ ਸ਼ੈਲੀ ਦਾ ਸੁੰਦਰ ਨਮੂਨਾ ਹਨ। ਪਦਿਆਂ ਵਿਚ ਬਿਰਤਾਂਤ ਦੇ ਅੰਤਰਗਤ ਕਈ ਵਾਰ ਕੋਈ ਸੂਤਰ ਵੀ ਆ ਜਾਂਦਾ ਹੈ। ਇਸ ਤਰ੍ਹਾਂ ਬਿਰਤਾਂਤਕ ਤੇ ਸੂਤ੍ਰਿਕ ਸ਼ੈਲੀ ਇਕੋ ਸਾਹਿਤ ਰੂਪ ਵਿਚ ਵਰਤੀ ਜਾ ਸਕਦੀ ਹੈ। ਭਗਤ ਕਬੀਰ ਦੀ ਬਾਣੀ ਵਿਚ ਇਸ ਸ਼ੈਲੀ ਸੰਗਠਨ ਦੇ ਸੁੰਦਰ ਨਮੂਨੇ ਮਿਲਦੇ ਹਨ। ਉਨ੍ਹਾਂ ਦੇ ਪਦਿਆਂ ਦੀ ਆਖਰੀ ਇਕ ਜਾਂ ਦੋ ਪੰਕਤੀਆਂ ਆਮ ਤੌਰ 'ਤੇ ਸੂਤ੍ਰਿਕ ਸ਼ੈਲੀ ਵਿਚ ਸਿਰਜੀਆਂ ਗਈਆਂ ਹਨ। ਗੁਰਬਾਣੀ ਦੀ ਸਮੁੱਚੀ ਰਚਨਾ ਪ੍ਰਕਿਰਿਆ ਵਿਚ ਪਦਿਆਂ ਵਿਚਲਾ 'ਰਹਾਉ' ਵਾਲਾ ਪਦ ਆਮ ਤੌਰ 'ਤੇ ਸੂਤ੍ਰਿਕ ਸ਼ੈਲੀ ਵਿਚ ਸਿਰਜਿਆ ਗਿਆ ਹੈ। ਇਸ ਪਦ ਵਿਚ ਸਮੁੱਚੇ ਸ਼ਬਦ ਦਾ ਤਾਤਪਰਜ ਹੋਣ ਕਰਕੇ ਇਹ ਸਮੁੱਚੇ ਪਦ ਦਾ ਸੂਤਰ ਰੂਪ ਹੁੰਦਾ ਹੈ। ਅੰਤਲੇ ਪਦ ਅਤੇ ਰਹਾਉ ਵਾਲੇ ਪਦ ਤੋਂ ਇਲਾਵਾ ਪਦਿਆਂ ਵਿਚ ਹੋਰ ਬਹੁਤ ਸਾਰੇ ਪਦ ਸੂਤ੍ਰਿਕ ਸ਼ੈਲੀ ਦਾ ਬਹੁਤ ਸੁੰਦਰ ਨਮੂਨਾ ਹਨ।

— ਹਰਿ ਕਾ ਨਾਮੁ ਨ ਜਪਸਿ ਗਵਾਰਾ ॥
ਕਿਆ ਸੋਚਹਿ ਬਾਰੰ ਬਾਰਾ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 655)

— ਅਬ ਤਬ ਜਬ ਕਬ ਤੁਹੀ ਤੁਹੀ ॥
ਹਮ ਤੁਅ ਪਰਸਾਦਿ ਸੁਖੀ ਸਦ ਹੀ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 969)

— ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥੪॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 654)

— ਪੰਚ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 477)

ਭਗਤ ਕਬੀਰ ਦੀ ਬਾਣੀ ਵਿਚ ਬਿਰਤਾਂਤਕ ਸ਼ੈਲੀ ਦੇ ਬਹੁਤ ਸੁੰਦਰ ਨਮੂਨੇ ਮਿਲਦੇ ਹਨ। ਮਨਮੁਖ ਮਨੁੱਖ ਦੀ ਦਸ਼ਾ ਦਾ ਬਿਰਤਾਂਤ, ਨਿੰਦਾ ਦਾ ਬਿਰਤਾਂਤ, ਸੂਤਕ ਦਾ ਬਿਰਤਾਂਤ, ਆਤਮਾ ਦੇ ਸਰੂਪ ਦਾ ਬਿਰਤਾਂਤ, ਪੰਡਿਤ ਦੀ ਅਖੌਤੀ ਵਿਦਵਤਾ ਦਾ ਬਿਰਤਾਂਤ ਅਤੇ ਸ੍ਰਿਸ਼ਟੀ ਦੀ ਰਚਨਾ ਦਾ ਬਿਰਤਾਂਤ ਉਨ੍ਹਾਂ ਦੁਆਰਾ ਵਰਤੀ ਬਿਰਤਾਂਤਕ ਸ਼ੈਲੀ ਦੇ ਕਲਾਸਕੀ ਨਮੂਨੇ ਹਨ। ਭਾਵੇਂ ਭਗਤ ਕਬੀਰ ਦਾਰਸ਼ਨਿਕ ਵਿਚਾਰਾਂ ਦਾ ਸੰਚਾਰ ਕਰਦੇ ਹੋਣ ਜਾਂ ਪੰਡਿਤ ਦਾ ਅਖੌਤੀ ਚਰਿੱਤਰ ਪੇਸ਼ ਕਰਦੇ ਹੋਣ, ਦੋਹਾਂ ਹਾਲਤਾਂ ਵਿਚ ਉਨ੍ਹਾਂ ਦੀ ਸ਼ੈਲੀ ਬੜੀ ਸਰਲ ਤੇ ਸਪੱਸ਼ਟ ਹੁੰਦੀ ਹੈ। ਭਗਤ ਕਬੀਰ ਆਪਣੇ ਅਨੁਭਵ ਦੇ ਸੰਚਾਰ ਸਮੇਂ ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਦੇ ਹਨ ਕਿ ਉਨ੍ਹਾਂ ਦੀ ਬਾਣੀ ਦਾ ਪਾਠਕ ਜਨ ਸਧਾਰਨ ਹੈ। ਦਾਰਸ਼ਨਿਕ ਅਨੁਭਵ ਦੇ ਸੱਚ ਨੂੰ ਬ੍ਰਾਹਮਣੀ ਮੰਸਖਾਵਾਂ

ਵਿਚੋਂ ਕੱਢ ਕੇ ਜਨ ਸਾਧਾਰਨ ਤੱਕ ਪਹੁੰਚਾਉਣ ਦਾ ਸਭ ਤੋਂ ਵੱਧ ਮਾਣ ਭਗਤ ਕਬੀਰ ਨੂੰ ਹੀ ਪ੍ਰਾਪਤ ਹੋਇਆ। ਇਸੇ ਕਰਕੇ ਉਨ੍ਹਾਂ ਦੇ ਨਾਂ 'ਤੇ ਪਰੰਪਰਾਗਤ ਸੰਸਥਾਵਾਂ ਤੋਂ ਸੁਤੰਤਰ ਇਕ ਨਿਰਾਲਾ ਪੰਥ ਚੱਲਿਆ, ਜਿਸ ਦਾ ਨਾਂ 'ਕਬੀਰ ਪੰਥ' ਪਿਆ। ਉਨ੍ਹਾਂ ਦੀ ਰਚਨਾ ਦੇ ਸਨਾਤਨੀ ਗੁਣਾਂ ਕਰਕੇ ਅਤੇ ਸਾਧਨਾ ਦੀ ਵੱਡੀ ਕਮਾਈ ਕਰਕੇ ਉਨ੍ਹਾਂ ਨੂੰ ਸ਼ਿਰੋਮਣੀ ਭਗਤ ਹੋਣ ਦਾ ਮਾਣ ਮਿਲਿਆ। ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦਾ ਨਾਂ ਸਾਰੇ ਭਗਤਾਂ ਤੋਂ ਪਹਿਲਾਂ ਆਉਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ ਬਾਕੀ ਸਾਰੇ ਭਗਤਾਂ ਦੀ ਬਾਣੀ ਨੂੰ ਮਿਲਾ ਕੇ ਵੀ ਕਈ ਗੁਣਾ ਵੱਧ ਹੈ। ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ ਦੇ ਸੰਕਲਿਤ ਹੋਣ ਨਾਲ ਉਹ ਗੁਰਮਤਿ ਦੇ ਉੱਚ ਕੋਟੀ ਦੇ ਦਾਰਸ਼ਨਿਕ ਬਣ ਗਏ ਹਨ। ਉਨ੍ਹਾਂ ਦੀ ਸਾਰੀ ਕਮਾਈ ਪੂੰਜੀ ਸੁਰੱਖਿਅਤ ਹੋ ਗਈ।

# ਕਬੀਰ-ਬਾਣੀ ਦਾ ਛੰਦ-ਸ਼ਾਸਤਰੀ ਪਰਿਪੇਖ

## (ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਵਿਸ਼ੇਸ਼ ਪ੍ਰਸੰਗ 'ਚ)

ਜਸਵਿੰਦਰ ਕੌਰ*

ਸਾਹਿਤਕ ਰਚਨਾ ਦੇ ਹੋਂਦ ਵਿਚ ਆਉਣ ਸਮੇਂ ਉਸ ਵਿਚ ਵਿਸ਼ੇਸ਼ ਰਚਨਾਤਮਕ/ਕਲਾਤਮਕ ਨਿਯਮ ਕਾਰਜਸ਼ੀਲ ਹੁੰਦੇ ਹਨ। ਇਨ੍ਹਾਂ ਨਿਯਮਾਂ ਦੀ ਬਾਅਦ ਵਿਚ ਪਛਾਣ ਕਰ ਲਈ ਜਾਂਦੀ ਹੈ ਤੇ ਕੋਈ ਸ਼ਾਸਤਰ ਉਲੀਕ ਲਿਆ ਜਾਂਦਾ ਹੈ। ਅਕਸਰ ਇਹ ਨਿਯਮ ਪਰੰਪਰਾ ਦਾ ਰੂਪ ਧਾਰਨ ਕਰਦੇ ਹੋਏ ਅਗਲੀਆਂ ਸਾਹਿਤਕ ਰਚਨਾਵਾਂ ਲਈ ਆਧਾਰ ਬਣਨੇ ਸ਼ੁਰੂ ਹੋ ਜਾਂਦੇ ਹਨ ਭਾਵੇਂ ਕਿ ਸਮੇਂ-ਸਮੇਂ 'ਤੇ ਇਹਨਾਂ ਵਿਚ ਪਰਿਵਰਤਨ ਵੀ ਆਉਂਦਾ ਰਹਿੰਦਾ ਹੈ। ਹਰ ਭਾਸ਼ਾ ਵਿਚ ਕਵਿਤਾ ਦੀ ਹੋਂਦ ਨੂੰ ਪ੍ਰਥਮ ਮੰਨਿਆ ਜਾਂਦਾ ਹੈ, ਜੋ ਛਪਾਈ ਦੇ ਸਾਧਨਾਂ ਦੀ ਅਣਹੋਂਦ ਕਰਕੇ ਛੰਦ-ਬੱਧ ਹੁੰਦੀ ਸੀ। ਭਾਰਤੀ ਸਾਹਿਤ ਦੇ ਪ੍ਰਸੰਗ ਵਿਚ ਵੈਦਿਕ ਸਾਹਿਤ ਦੁਨੀਆਂ ਭਰ ਵਿਚੋਂ ਸਭ ਤੋਂ ਪੁਰਾਤਨ ਮੰਨਿਆ ਜਾਂਦਾ ਹੈ ਜੋ ਲਗਪਗ ਦੋ ਸੌ ਸਾਲ ਮੌਖਿਕ ਪਰੰਪਰਾ ਰਾਹੀਂ ਪੀੜ੍ਹੀ-ਦਰ-ਪੀੜ੍ਹੀ ਅੱਗੇ ਪਹੁੰਚਦਾ ਰਿਹਾ ਅਤੇ ਬਾਅਦ ਵਿਚ ਜਾ ਕੇ ਲਿਖਤੀ ਰੂਪ ਗ੍ਰਹਿਣ ਕਰਦਾ ਹੈ। ਸ਼ਰਧਾ ਅਤੇ ਧਾਰਮਿਕਤਾ ਦੀ ਰੁਚੀ ਨੇ ਵੈਦਿਕ ਰਚਨਾਵਾਂ ਦੀ ਪਵਿੱਤਰਤਾ ਬਰਕਰਾਰ ਰੱਖਣ ਲਈ ਇਹਨਾਂ ਰਚਨਾਵਾਂ ਨੂੰ ਬਦਲਣ ਜਾਂ ਇਨ੍ਹਾਂ ਵਿਚ ਕਿਸੇ ਕਿਸਮ ਦਾ ਰਲੇਵਾਂ ਪਾਉਣ ਦੀ ਮਨਾਹੀ ਕਰ ਰੱਖੀ। ਅਜਿਹਾ ਇਨ੍ਹਾਂ ਰਚਨਾਵਾਂ ਦੇ ਛੰਦ-ਬੱਧ ਹੋਣ ਕਰਕੇ ਹੀ ਸੰਭਵ ਹੋਇਆ। ਜੇਕਰ ਇਹ ਰਚਨਾਵਾਂ ਵਾਰਤਕ ਵੰਨਗੀ ਦੀਆਂ ਹੁੰਦੀਆਂ ਤਾਂ ਇਹਨਾਂ ਦਾ ਸਾਡੇ ਤੱਕ ਪਹੁੰਚਣਾ ਸ਼ਾਇਦ ਸੰਭਵ ਨਹੀਂ ਸੀ। ਵੈਦਿਕ ਸਾਹਿਤ ਦੀ ਮੌਖਿਕ ਪਰੰਪਰਾ ਮੰਤਰ ਉਚਾਰਨ ਜਾਂ ਗਾਇਨ ਰਾਹੀਂ ਤੁਰਦੀ ਰਹੀ। ਭਾਵ ਛੰਦ-ਬੱਧ ਰਚਨਾ ਨੂੰ ਗਾਇਆ ਜਾ ਸਕਦਾ ਹੈ।

ਛੰਦ ਦੀ ਉਤਪਤੀ ਤੋਂ ਲੈ ਕੇ ਵਿਕਾਸ ਦੌਰਾਨ ਇਸ ਵਿਚ ਬਹੁਤ ਸਾਰੇ ਪਰਿਵਰਤਨ ਵੀ ਆਉਂਦੇ ਰਹੇ। ਇਹ ਪਰਿਵਰਤਨ ਛੰਦ ਦੀ ਵਰਤੋਂ ਅਤੇ ਮਹੱਤਤਾ ਦੋਵਾਂ ਪੱਖਾਂ ਤੋਂ ਵਾਪਰਦੇ ਰਹੇ। ਇਹਨਾਂ ਪਰਿਵਰਤਨਾਂ ਨੂੰ ਵਸਤੂ ਅਤੇ ਰੂਪ ਦੇ ਅੰਤਰ ਸੰਬੰਧਾਂ ਰਾਹੀਂ ਵੀ ਸਮਝਿਆ ਜਾ ਸਕਦਾ ਹੈ ਅਤੇ ਸਮਾਜਿਕ ਵਿਕਾਸ ਦੌਰਾਨ ਵਾਪਰਦੀਆਂ ਤਬਦੀਲੀਆਂ ਰਾਹੀਂ ਵੀ ਸਮਝਿਆ ਜਾ ਸਕਦਾ ਹੈ।

ਪ੍ਰਾਚੀਨ ਭਾਰਤੀ ਸਾਹਿਤ ਵਿਚ ਛੰਦ ਦੀ ਸਥਿਤੀ ਕਾਵਿ-ਰੂਪ ਵਾਲੀ ਸੀ ਕਿਉਂਕਿ ਉਸ ਵਕਤ ਕਾਵਿ ਤੇ ਛੰਦ ਬਰਾਬਰ ਪੈਦਾ ਹੋਏ ਅਤੇ ਸਾਰਾ ਕਾਵਿ ਹੀ ਛੰਦ-ਬੱਧ ਸੀ। ਭਾਵੇਂ ਕਿ ਬਾਅਦ ਵਿਚ ਇਹ ਸਥਿਤੀ ਬਦਲ ਗਈ ਕਿ 'ਕਾਵਿ-ਰੂਪ, ਛੰਦ-ਯੁਕਤ ਵੀ ਹੋ ਸਕਦਾ ਹੈ ਅਤੇ ਛੰਦ-ਮੁਕਤ ਵੀ।... ਛੰਦ, ਕਾਵਿ-ਰੂਪ ਦੀ ਅਭਿਵਿਅਕਤੀ ਦਾ ਇਕ ਅੰਗ ਹੈ। ਛੰਦ ਦਾ ਸੰਬੰਧ ਕਾਵਿ-ਰੂਪ ਦੇ ਸਰੀਰ ਨਾਲ ਹੈ। ਛੰਦ, ਕਾਵਿ ਦਾ ਇਕ ਲੱਛਣ ਹੈ, ਇਸ ਦੀ ਸੰਰਚਨਾ ਦਾ ਇਕ ਪੱਖ ਜਾਂ ਅੰਗ ਹੈ। ਇਹ ਠੀਕ ਹੈ ਕਿ ਛੰਦ, ਕਾਵਿ ਦੀ ਰਸਾਤਮਕਤਾ ਵਿਚ ਵਾਧਾ ਕਰਦਾ ਹੈ, ਉਸ ਵਿਚ ਵਧੇਰੇ ਆਕਰਸ਼ਣ, ਸੋਹਜ ਤੇ ਸੰਗੀਤਾਤਮਕਤਾ ਪੈਦਾ ਕਰਦਾ ਹੈ ਪਰ ਕਵਿਤਾ ਨੂੰ ਕੇਵਲ ਛੰਦ ਨਾਲ ਸੰਬੰਧਿਤ ਨਹੀਂ ਕੀਤਾ ਜਾ ਸਕਦਾ।''[1] ਭਾਵ ਕਾਵਿ-ਰੂਪ ਤੇ ਛੰਦ-ਰੂਪ ਦੇ ਸੰਬੰਧਾਂ ਦੀ ਸਥਿਤੀ ਬਦਲ ਗਈ।

ਪ੍ਰਾਚੀਨ ਭਾਰਤੀ ਸਾਹਿਤ ਦੀ ਮੁੱਖ ਵਸਤੂ ਧਰਮ ਸੀ। ਮੌਖਿਕ ਪਰੰਪਰਾ ਅਤੇ ਸ਼ਰਧਾ/ਪਵਿੱਤਰਤਾ

---

* ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਕਾਰਨ ਛੰਦ ਵੀ ਪਰੰਪਰਾ ਦਾ ਰੂਪ ਧਾਰਨ ਕਰ ਗਿਆ। ਪ੍ਰਾਚੀਨ ਭਾਰਤੀ ਸਾਹਿਤ ਵਿਚ ਛੰਦ ਦੀ ਪ੍ਰਭੁਤਾ ਰਹੀ ਪਰ ਸਮੇਂ ਦੀਆਂ ਤਬਦੀਲੀਆਂ ਨਾਲ ਇਹ ਪ੍ਰਭੁਤਾ ਕਾਇਮ ਨਾ ਰਹਿ ਸਕਦੀ। ਕੁਝ ਛੰਦ ਜ਼ਰੂਰ ਮਕਬੂਲ ਹੋਏ, ਜੋ ਵੱਖ-ਵੱਖ ਭਾਸ਼ਾਵਾਂ ਵਿਚ ਵੀ ਪਰਿਵਰਤਨਾਂ ਦੇ ਬਾਵਜੂਦ ਪ੍ਰਚਲਿਤ ਹੋਏ। ਜਿਵੇਂ ਪੰਜਾਬੀ ਸਾਹਿਤ ਵਿਚ ਬਹੁਤੇ ਛੰਦ ਹਿੰਦੀ ਭਾਖਾ ਰਾਹੀਂ ਸੰਸਕ੍ਰਿਤ ਵਿਚੋਂ ਆਏ ਹਨ।

ਛਪਾਈ ਦੇ ਸਾਧਨਾਂ ਦੀ ਕਾਢ, ਗੁੰਝਲਦਾਰ ਜੀਵਨ ਨੂੰ ਪੇਸ਼ ਕਰਨ ਲਈ ਹੋਰ ਸਾਹਿਤ ਰੂਪਾਂ ਦੇ ਪੈਦਾ ਹੋਣ ਨਾਲ ਜਿਥੇ ਸਾਹਿਤ ਵਿਚੋਂ ਕਾਵਿ ਦੀ ਪ੍ਰਭੁਤਾ ਘਟ ਕੇ ਇਹ ਨਵੇਂ ਸਾਹਿਤ ਰੂਪਾਂ ਵਿਚ ਰੂਪਾਂਤਰਿਤ ਹੋ ਗਿਆ ਉਥੇ ਛੰਦ ਵੀ ਪਰਿਵਰਤਨਾਂ ਵਿਚੋਂ ਗੁਜ਼ਰਦਾ ਰਿਹਾ ਅਤੇ ਆਪਣੇ ਗਾਏ ਜਾ ਸਕਣ ਵਾਲੇ ਤੱਤ ਨੂੰ ਬਰਕਰਾਰ ਰੱਖਦਾ ਰਿਹਾ।

ਭਾਰਤੀ ਛੰਦ-ਪਰੰਪਰਾ ਬਹੁਤ ਪ੍ਰਾਚੀਨ ਹੈ ਕਿਉਂਕਿ ਸੰਸਾਰ ਦਾ ਸਭ ਤੋਂ ਪ੍ਰਾਚੀਨ ਸਾਹਿਤ ਮੰਨਿਆ ਜਾਂਦਾ ਵੈਦਿਕ ਸਾਹਿਤ ਛੰਦ-ਬੱਧ ਹੈ। ਇਥੋਂ ਤੱਕ ਕਿ 'ਛੰਦ' ਸ਼ਬਦ ਦੀ ਉਤਪਤੀ ਅਤੇ ਅਰਥ ਬਾਰੇ ਵੀ ਵੈਦਿਕ ਸਾਹਿਤ ਵਿਚ ਹਵਾਲੇ ਮਿਲਦੇ ਹਨ। ਛਾਦੋਂਗਯ ਉਪਨਿਸ਼ਦ ਵਿਚ ਕਿਹਾ ਗਿਆ ਹੈ, "ਦੇਵਤਿਆਂ ਨੇ ਮੌਤ ਤੋਂ ਡਰ ਕੇ ਆਪਣੇ ਆਪ ਨੂੰ (ਆਪਣੀਆਂ ਰਚਨਾਵਾਂ ਨੂੰ) ਛੰਦਾਂ ਨਾਲ ਢਕ ਲਿਆ।"[2] ਵਿਉਂਤਪਤੀ ਦੀ ਦ੍ਰਿਸ਼ਟੀ ਤੋਂ ਛੰਦ ਦਾ ਅਰਥ ਹੈ - 'ਜੋ (ਮਨੁੱਖਾਂ ਨੂੰ) ਪ੍ਰਸੰਨ ਕਰਦਾ ਹੈ ਜਾਂ ਆਨੰਦ ਦਿੰਦਾ ਹੈ' (ਛੰਦਯਤਿ ਆਹਲਾਦਯਤਿ ਇਤਿ ਛੰਦ)।"[3] ਇਥੇ ਪ੍ਰਸੰਨ ਕਰਨ ਜਾਂ ਆਨੰਦ ਦੇਣ ਤੋਂ ਭਾਵ ਛੰਦ ਵਿਚਲੇ ਸੰਗੀਤਕ ਤੱਤ ਤੋਂ ਮੰਨਿਆ ਜਾ ਸਕਦਾ ਹੈ ਕਿਉਂਕਿ ਸੰਗੀਤ ਦਾ ਪ੍ਰਭਾਵ ਭਾਸ਼ਾ, ਕਾਲ ਤੇ ਸਥਾਨ ਤੋਂ ਵੀ ਪਾਰ ਹੁੰਦਾ ਹੈ। 'ਛੰਦ' ਸ਼ਬਦ ਦਾ ਧਾਤੂ 'ਛਦ੍' ਵੀ ਮੰਨਿਆ ਜਾਂਦਾ ਹੈ, ਜਿਸ ਦੇ ਅਰਥ ਹਨ - ਢਕਣਾ, ਲੁਕਾਣਾ, ਅਛਾਦਾਨ ਕਰਨਾ ਆਦਿ।"[4] ਵੈਦਿਕ ਸਾਹਿਤ ਵਿਚ ਛੰਦ ਨੂੰ ਵੇਦ ਦੇ ਛੇ ਅੰਗਾਂ ਵਿਚੋਂ ਇਕ ਅੰਗ ਮੰਨਿਆ ਗਿਆ ਹੈ। ਸਿੱਖਿਆ, ਕਲਪ, ਵਿਆਕਰਨ, ਨਿਰੁਕਤ ਅਤੇ ਜੋਤਿਸ਼ ਪੰਜ ਹੋਰ ਅੰਗ ਹਨ।

ਸਾਹਿਤ ਅਧਿਐਨ ਦੇ ਖੇਤਰ ਵਿਚ 'ਛੰਦ' ਨੂੰ ਪਰਿਭਾਸ਼ਿਤ ਕਰਨ ਲਈ ਵੱਖ-ਵੱਖ ਵਿਦਵਾਨਾਂ ਨੇ ਵੱਖ-ਵੱਖ ਪਰਿਭਾਸ਼ਾਵਾਂ ਦਿੱਤੀਆਂ ਹਨ। ਆਈ.ਏ. ਰਿਚਰਡਜ਼ ਅਨੁਸਾਰ :

"ਛੰਦ, ਕਵੀ ਤੇ ਪਾਠਕ ਦੋਹਾਂ ਨੂੰ ਸੰਭਾਵਿਤ ਲੈਆਂ ਦੇ ਅਨਿਸ਼ਚਿਤ ਤੇ ਵਿਸਤ੍ਰਿਤ ਸੰਸਾਰ ਵਿਚ ਇਕ ਠੋਸ ਆਧਾਰ ਤੇ ਸਿਲਸਿਲੇ ਦਾ ਨਿਸ਼ਚਿਤ ਬਿੰਦੂ ਪ੍ਰਦਾਨ ਕਰਦਾ ਹੈ।"[5]

ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੀ ਪੁਸਤਕ 'ਗੁਰਛੰਦ ਦਿਵਾਕਰ' ਵਿਚ ਲਿਖਿਆ ਹੈ :

"ਜਿਸ ਕਾਵਯ ਵਿਚ ਮਾਤਰਾ, ਅਕਰ, ਗਣ, ਵਿਸ਼੍ਰਾਮ ਅਤੇ ਅਨੁਪ੍ਰਾਸ ਆਦਿਕ ਨਿਯਮਾਂ ਦੀ ਪਾਬੰਦੀ ਹੋਵੇ, ਉਹ 'ਛੰਦ' ਹੈ।"[6]

ਪ੍ਰੋ. ਸਾਹਿਬ ਸਿੰਘ ਅਨੁਸਾਰ :

"ਉਹ ਰਚਨਾ ਜੋ ਪਿੰਗਲ ਦੇ ਨਿਯਮਾਂ ਅਨੁਸਾਰ ਅਥਵਾ ਅੱਖਰਾਂ, ਮਾਤਰਾ ਜਾਂ ਗੁਣਾਂ ਦੀ ਗਿਣਤੀ ਦੇ ਹਿਸਾਬ ਨਾਲ ਕਿਸੇ ਸੁਰਤਾਲ ਵਿਚ ਗਾਈ ਜਾ ਸਕੇ ਛੰਦ ਅਖਵਾਂਦੀ ਹੈ।"[7]

ਪ੍ਰੋ. ਸਾਹਿਬ ਸਿੰਘ ਬਾਕੀ ਵਿਦਵਾਨਾਂ ਦੇ ਮੁਕਾਬਲੇ ਛੰਦ-ਬੱਧ ਰਚਨਾ ਦੇ ਗਾਏ ਜਾਣ ਵਾਲੇ ਤੱਤ/ਗੁਣ ਵੱਲ ਸਪੱਸ਼ਟਤਾ ਨਾਲ ਸੰਕੇਤ ਕਰਦੇ ਹਨ ਜਦੋਂ ਕਿ ਬਾਕੀ ਵਿਦਵਾਨਾਂ ਨੇ ਇਸ ਤੱਤ ਪ੍ਰਤੀ ਅਸਪੱਸ਼ਟਤਾ ਬਣਾਈ ਰੱਖੀ ਹੈ। ਇਸ ਕਥਨ ਤੋਂ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਭਾਵੇਂ ਸਮੇਂ-ਸਮੇਂ 'ਛੰਦ' ਵਿਚ ਤਬਦੀਲੀ ਵਾਪਰਦੀ ਰਹੀ ਪਰ ਇਸਦਾ ਗਾਇਆ ਜਾ ਸਕਣ ਵਾਲਾ ਸਰੂਪ ਬਰਕਰਾਰ ਰਹਿੰਦਾ ਹੈ।

ਭਾਵ ਇਹ ਹੋਇਆ ਕਿ ਛੰਦ-ਬੱਧ ਰਚਨਾ ਵਿਚ ਪਿੰਗਲ ਦੇ ਨਿਯਮਾਂ ਦੀ ਪਾਬੰਦੀ ਹੁੰਦੀ ਹੈ। ਜਿਸ ਰਚਨਾ ਵਿਚ ਵਰਣਾਂ (ਸਵਰਾਂ/ਵਿਅੰਜਨਾਂ), ਮਾਤਰਾ (ਲਘੂ/ਗੁਰੂ), ਗੁਣਾਂ (ਮਾਤਰਿਕ/ਵਰਣਿਕ) ਦੇ ਵਿਸ਼ੇਸ਼ ਵਜ਼ਨ ਰਾਹੀਂ ਵਿਸ਼ਰਾਮ, ਤੁਕਾਂਤ ਆਦਿ ਦੀ ਸਹਾਇਤਾ ਨਾਲ ਵਿਸ਼ੇਸ਼ ਸੰਗੀਤਕ ਲੈਅ ਪੈਦਾ

ਕੀਤੀ ਜਾਵੇ, ਭਾਵ ਜਿਸ ਨੂੰ ਗਾਇਆ ਜਾ ਸਕੇ ਉਹ ਛੰਦ ਹੈ।

"ਹਰ ਸਾਹਿਤਕ ਵਿਧਾ, ਧਾਰਾ ਜਾਂ ਪ੍ਰਵਿਰਤੀ ਦੇ ਪਿਛੋਕੜ ਵਿਚ ਅਚੇਤ ਜਾਂ ਸੁਚੇਤ ਰੂਪ ਵਿਚ ਕਾਵਿ ਦਾ ਕੋਈ ਸੰਕਲਪ ਜਾਂ ਸਿਧਾਂਤ ਕਾਰਜਸ਼ੀਲ ਹੁੰਦਾ ਹੈ। ਅਜੋਕੀ ਸ਼ਬਦਾਵਲੀ ਵਿਚ ਇਸ ਨੂੰ ਹੀ ਉਸਦਾ ਕਾਵਿ ਸ਼ਾਸਤਰ ਆਖਿਆ ਜਾਂਦਾ ਹੈ।"[8]

ਇਹ ਧਾਰਨਾ, ਸਾਹਿਤਿਕ ਧਾਰਾ ਹੋਣ ਕਰਕੇ, ਗੁਰਮਤਿ ਕਾਵਿ ਧਾਰਾ ਤੇ ਵੀ ਲਾਗੂ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਦੇ ਮਾਧਿਅਮ ਰਾਹੀਂ ਮੱਧਕਾਲ ਦੀ ਇਕ ਅਮੀਰ ਅਤੇ ਮੁੱਲਵਾਨ ਸਾਹਿਤਕ ਪ੍ਰਵਿਰਤੀ ਦਾ ਸੰਕਲਨ ਕੀਤਾ ਗਿਆ, ਜਿਸਦਾ ਸਿਰਜਣਾ ਪ੍ਰਵਾਹ 12ਵੀਂ ਸਦੀ ਈ. ਤੋਂ ਲੈ ਕੇ 17ਵੀਂ ਸਦੀ ਈ. ਤੱਕ ਫੈਲਿਆ ਹੋਇਆ ਹੈ। ਇਸ ਪਾਵਨ ਗ੍ਰੰਥ ਵਿਚ ਸਿੱਖ ਗੁਰੂ ਸਾਹਿਬਾਨ ਦੀ ਰਚਨਾ ਤੋਂ ਇਲਾਵਾ ਭਾਰਤੀ ਉਪ-ਮਹਾਂਦੀਪ ਦੇ ਵੱਖ-ਵੱਖ ਭੂਗੋਲਿਕ ਖੇਤਰਾਂ ਨਾਲ ਸੰਬੰਧਿਤ ਪ੍ਰਮੁੱਖ ਭਗਤਾਂ, ਸੰਤਾਂ, ਭੱਟਾਂ ਆਦਿ ਦਾ ਚੋਣਵੀਂ ਰਚਨਾ ਨੂੰ ਵੀ ਸ਼ਾਮਿਲ ਕੀਤਾ ਗਿਆ ਹੈ। "ਇਸ ਕਾਵਿਧਾਰਾ ਦੀ ਬੁਨਿਆਦੀ ਵਿਸ਼ੇਸ਼ਤਾ ਇਹ ਹੈ ਕਿ ਇਸਦਾ ਧਰਮ ਅਤੇ ਕਾਵਿ ਦੋਹਾਂ ਨਾਲ ਅੰਤਰੰਗ ਰਿਸ਼ਤਾ ਹੈ। ਇਸਦੇ ਸਿਰਜਣਹਾਰ ਸ਼ਾਇਰ ਵੀ ਹਨ ਅਤੇ ਧਰਮ-ਪ੍ਰਵਰਤਕ ਵੀ। ਉਹ ਆਪਣੇ ਧਾਰਮਿਕ ਅਨੁਭਵ ਅਤੇ ਬੋਧ ਨੂੰ ਸ਼ਾਇਰੀ ਅਤੇ ਸੰਗੀਤ ਦੀ ਜ਼ੁਬਾਨ ਵਿਚ ਪੇਸ਼ ਕਰਦੇ ਹਨ।"[9]

ਹਰ ਬਾਣੀਕਾਰ ਦੀ ਰਚਨਾ ਇਕ ਸਾਂਝੇ ਸੂਤਰ ਵਿਚ ਬੱਝੀ ਹੋਈ ਹੈ। ਸ਼ਾਇਰੀ ਤੇ ਸੰਗੀਤ ਪੁਰਾਤਨ ਜਾਂ ਮੱਧਕਾਲੀ ਸਾਹਿਤ ਦੀ ਵਿਸ਼ੇਸ਼ਤਾ ਹੈ, ਜੋ ਕਿ ਪਹਿਲਾਂ ਦੱਸੇ ਅਨੁਸਾਰ, ਛਪਾਈ ਦੇ ਸਾਧਨਾਂ ਦੀ ਅਣਹੋਂਦ ਕਾਰਨ ਸਮਕਾਲੀ ਪ੍ਰਸਥਿਤੀਆਂ ਦੀ ਜ਼ਰੂਰਤ ਸੀ।

ਹਥਲਾ ਪੇਪਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਬਾਣੀ ਦੇ ਛੰਦ-ਸ਼ਾਸਤਰੀ ਪਰਿਪੇਖ ਨਾਲ ਸੰਬੰਧਿਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀਕਾਰ ਭਗਤਾਂ ਵਿਚੋਂ ਭਗਤ ਕਬੀਰ ਜੀ ਦਾ ਵਿਸ਼ੇਸ਼ ਸਥਾਨ ਹੈ। ਕਬੀਰ ਦੇ ਰੂਪਆਤਮਕ ਸੰਗਠਨ ਦਾ ਅਧਿਐਨ ਕਰਨ ਤੋਂ ਪਹਿਲਾਂ ਗੁਰਬਾਣੀ ਦੇ ਰੂਪਆਤਮਕ ਸੰਗਠਨ ਬਾਰੇ ਡਾ. ਜਗਬੀਰ ਸਿੰਘ ਦੀ ਧਾਰਨਾ ਵੇਖਦੇ ਹਾਂ :

"ਭਾਰਤੀ ਕਾਵਿ-ਸ਼ਾਸਤਰ ਦੀਆਂ ਸੰਪ੍ਰਦਾਵਾਂ ਦੀਆਂ ਕੁਝ ਮਹੱਤਵਪੂਰਨ ਅੰਤਰਦ੍ਰਿਸ਼ਟੀਆਂ ਨੂੰ ਪ੍ਰਯੋਗਸ਼ੀਲ ਢੰਗ ਨਾਲ ਰੂਪਾਂਤ੍ਰਿਤ ਕਰਕੇ ਵਰਤਿਆ ਜਾ ਸਕਦਾ ਹੈ। ਵਿਸ਼ੇਸ਼ ਤੌਰ 'ਤੇ ਛੰਦ, ਅਲੰਕਾਰ, ਧੁਨੀ ਅਤੇ ਰੀਤਿ ਦੇ ਸੰਕਲਪਾਂ ਬਾਰੇ ਆਖਿਆ ਜਾ ਸਕਦਾ ਹੈ ਕਿ ਇਨ੍ਹਾਂ ਦੀ ਸਹਾਇਤਾ ਨਾਲ ਗੁਰਬਾਣੀ ਦੇ ਰੂਪਾਤਮਕ ਸੰਗਠਨ ਦੀ ਲੋੜੀਂਦੀ ਵਿਆਖਿਆ ਕੀਤੀ ਜਾ ਸਕਦੀ ਹੈ।"[10]

ਕਬੀਰ ਬਾਣੀ ਦੇ ਰੂਪਾਤਮਕ ਸੰਗਠਨ ਦੀ ਗੱਲ ਕਰਦਿਆਂ, ਜੇਕਰ ਕਾਵਿ ਰੂਪ ਦੀ ਗੱਲ ਕਰੀਏ ਤਾਂ ਇਸ ਵਿਚ ਸ਼ਲੋਕ ਦੀ ਵਰਤੋਂ ਕੀਤੀ ਗਈ ਹੈ। ਛੰਦ-ਸ਼ਾਸਤਰੀ ਪਰਿਪੇਖ ਤੋਂ ਅਧਿਐਨ ਕਰਦਿਆਂ ਪਤਾ ਚੱਲਦਾ ਹੈ ਕਿ ਕਬੀਰ-ਬਾਣੀ ਵਿਚ ਛੰਦਾਂ ਦੀ ਵਰਤੋਂ ਤਾਂ ਹੋਈ ਮਿਲਦੀ ਹੈ ਪਰ ਛੰਦ-ਸ਼ਾਸਤਰੀ ਕੱਟੜਤਾ ਤੋਂ ਖੁੱਲ੍ਹ ਲਈ ਗਈ ਹੈ ਕਿਉਂਕਿ ਉਨ੍ਹਾਂ ਦਾ ਮੁੱਖ ਮਕਸਦ ਸੰਦੇਸ਼ ਦੇਣਾ ਸੀ। ਇਥੇ ਅਸੀਂ ਕਬੀਰ ਜੀ ਦੁਆਰਾ ਰਚਿਤ ਸ਼ਲੋਕਾਂ ਦਾ ਛੰਦ ਸ਼ਾਸਤਰੀ ਪਰਿਪੇਖ ਤੋਂ ਵਿਹਾਰਿਕ ਅਧਿਐਨ ਕਰਦੇ ਹਾਂ।

**ਝੋਕ**

ਝੋਕ ਇਕ ਮਾਤਰਿਕ ਛੰਦ ਹੈ। ਇਸ ਛੰਦ ਦੀਆਂ ਦਸ ਤੁਕਾਂ ਹੁੰਦੀਆਂ ਹਨ। ਹਰੇਕ ਤੁਕ ਵਿਚ 25 ਤੋਂ 28 ਤੱਕ ਦੀ ਗਿਣਤੀ ਤੱਕ ਮਾਤਰਾ ਹੋ ਸਕਦੀਆਂ ਹਨ। ਅੰਤ ਤੇ ਗੁਰੂ ਹੁੰਦਾ ਹੈ। ਪਹਿਲੀਆਂ ਤਿੰਨ ਤੁਕਾਂ ਦਾ ਤੁਕਾਂਤ ਮੇਲ ਅਤੇ ਚੌਥੀ-ਪੰਜਵੀਂ ਤੁਕ ਦਾ ਤੁਕਾਂਤ ਮੇਲ ਮਿਲਦਾ ਹੈ। ਦਸਵੀਂ ਤੁਕ ਨੂੰ ਵਾਰ-ਵਾਰ ਦੁਹਰਾਇਆ ਜਾਂਦਾ ਹੈ। ਇਸ ਸ਼ਲੋਕ ਵਿਚ ਵਿਸ਼ਰਾਮ ਪੱਖੋਂ ਖੁੱਲ੍ਹ ਲਈ ਗਈ ਹੈ :

ISI SS SISI SII SIISI*
ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ ॥ 14 + 11 = 25
ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ ॥ 14 + 11 = 25
(ਸਲੋਕ 229)

### ਗੀਆ ਮਾਲਿਤੀ

ਗੀਆ ਮਾਲਿਤੀ ਚਾਰ ਤੁਕਾਂ ਦਾ ਛੰਦ ਹੈ। ਜਿਸ ਵਿਚ 28 ਮਾਤਰਾਂ ਹੁੰਦੀਆਂ ਹਨ। ਪਹਿਲਾ ਵਿਸ਼ਰਾਮ 16 ਮਾਤਰਾ ਉੱਪਰ ਹੁੰਦਾ ਹੈ ਅਤੇ ਦੂਜਾ ਵਿਸ਼ਰਾਮ 12 ਮਾਤਰਾ ਉੱਪਰ ਹੁੰਦਾ ਹੈ। ਪਹਿਲੀ ਦਾ ਦੂਜੀ ਨਾਲ ਅਤੇ ਤੀਜੀ ਚੌਥੀ ਨਾਲ ਤੁਕਾਂਤ ਮਿਲਦਾ ਹੈ। ਤੁਕ ਦੇ ਅਖੀਰ ਵਿਚ (ਗੁਰੂ + ਲਘੂ + ਗੁਰ) ਹੁੰਦਾ ਹੈ। ਇਸ ਸਲੋਕ ਵਿਚ ਵਿਸ਼ਰਾਮ ਪੱਖੋਂ ਖੁੱਲ੍ਹ ਲਈ ਗਈ ਹੈ :

ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ ॥ 17+11=28
ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ ॥ 17+11=28
(ਸਲੋਕ 225)

### ਰੱਤਾ

ਇਹ ਇਕ ਮਾਤਰਿਕ ਛੰਦ ਹੈ। ਇਸ ਵਿਚ 26 ਮਾਤਰਾ ਹੁੰਦੀਆਂ ਹਨ। ਪਹਿਲਾ ਵਿਸ਼ਰਾਮ 14 ਮਾਤਰਾ ਅਤੇ ਦੂਜਾ ਵਿਸ਼ਰਾਮ 12 ਮਾਤਰਾ ਤੇ ਆਉਂਦਾ ਹੈ :

ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ ॥ 14+12=26
ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ ॥ 14+12=26
(ਸਲੋਕ 220)

### ਡੂਢਾ

ਇਹ ਇਕ ਮਾਤਰਿਕ ਛੰਦ ਹੈ। ਪਰ ਡੂਢਾ ਵਰਨਿਕ ਛੰਦ ਕਵੀਸ਼ਰੀ ਕਾਵਿ ਦੀ ਵਿਸ਼ੇਸ਼ ਦੇਣ ਹੈ। ਡੂਢਾ ਛੰਦ ਦੀ ਹਰੇਕ ਤੁਕ ਵਿਚ 21 ਵਰਣ ਹੁੰਦੇ ਹਨ। ਪਹਿਲਾਂ ਵਿਸ਼ਰਾਮ 13 ਵਰਣਾਂ ਉਪਰ ਆਉਂਦਾ ਹੈ ਅਤੇ ਦੂਜਾ ਵਿਸ਼ਰਾਮ 8 ਵਰਣਾਂ ਉੱਤੇ ਹੁੰਦਾ ਹੈ। ਇਸ ਸਲੋਕ ਵਿਚ ਵਿਸ਼ਰਾਮ ਪੱਖੋਂ ਖੁੱਲ੍ਹ ਲਈ ਗਈ ਹੈ :

ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ ॥ 12+9=21
ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ ॥ 10+11=21
(ਸਲੋਕ 57)

### ਦੋਹਰਾ

ਦੋਹਰਾ ਛੰਦ ਵਿਚ 24 ਮਾਤਰਾ ਹੁੰਦੀਆਂ ਹਨ। ਇਹ ਦੋ ਤੁਕਾ ਛੰਦ ਹੈ। ਪਹਿਲੇ ਚਰਣ ਵਿਚ 13 ਮਾਤਰਾ ਹੁੰਦੀਆਂ ਹਨ ਅਤੇ ਦੂਜੇ ਚਰਣ ਵਿਚ 11 ਮਾਤਰਾ ਹੁੰਦੀਆਂ ਹਨ। ਦੂਜੀ ਤੇ ਚੌਥੀ ਸਤਰ ਦਾ ਤੁਕਾਂਤ ਆਪਸ ਵਿਚ ਮਿਲਦਾ ਹੁੰਦਾ ਹੈ। ਸਤਰ ਦੇ ਅੰਤ ਤੇ ਲਘੂ ਹੋਣਾ ਚਾਹੀਦਾ ਹੈ। ਪਹਿਲੇ ਚਰਣ ਦੇ ਅੰਤ ਵਿਚ ਗੁਰੂ-ਲਘੂ ਨਹੀਂ ਹੋਣਾ ਚਾਹੀਦਾ।

ਕਬੀਰ ਸੁਖੁ ਨ ਏਹਾਂ ਜੁਗਿ ਕਰਹਿ ਜੁ ਬਹੁਤੈ ਮੀਤ ॥ 13+11=24
ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ ॥ 13+11=24
(ਸਲੋਕ 21)

---

* S ਇਹ ਚਿੰਨ੍ਹ ਗੁਰੂ ਮਾਤਰਾ ਦਾ ਸੂਚਕ ਹੈ ਅਤੇ I ਚਿੰਨ੍ਹ ਲਘੂ ਮਾਤਰਾ ਦਾ ਸੂਚਕ ਹੈ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਕਬੀਰ ਬਾਣੀ ਮੂਲ ਰੂਪ ਵਿਚ ਸ਼ਲੋਕ ਕਾਵਿ-ਰੂਪ ਵਿਚ ਰਚੀ ਹੋਣ ਕਰਕੇ ਅਪਣੀ ਤੁਕਾਂਤਕ ਵਿਸ਼ੇਸ਼ਤਾ ਬਰਕਰਾਰ ਰੱਖਦੀ ਹੈ। ਉਪਰੋਕਤ ਅਧਿਐਨ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਕੁਝ ਸ਼ਲੋਕ ਛੰਦ-ਸ਼ਾਸਤਰੀ ਨੇਮਾਂ 'ਤੇ ਪੂਰੀ ਤਰ੍ਹਾਂ ਖਰੇ ਉੱਤਰਦੇ ਹਨ ਅਤੇ ਵਧੇਰੇ ਸ਼ਲੋਕ ਛੰਦ-ਸ਼ਾਸਤਰੀ ਨੇਮਾਂ ਦੀ ਕੱਟੜਤਾ ਤੋਂ ਮੁਕਤ ਹਨ ਜਿਵੇਂ ਕਿ ਹੇਠ ਲਿਖੇ ਸ਼ਲੋਕ ਦੀਆਂ ਮਾਤਰਾ ਆਪਸ ਵਿਚ ਨਹੀਂ ਮਿਲਦੀਆਂ :

ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥ 31
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥ 13+12=25
(ਸਲੋਕ 16)

ਉਪਰੋਕਤ ਸ਼ਲੋਕਾਂ ਵਿਚ ਆਏ ਛੰਦਾਂ ਤੋਂ ਇਲਾਵਾ ਕਬੀਰ-ਬਾਣੀ ਵਿਚ ਅਜਿਹੇ ਛੰਦ ਵੀ ਹਨ ਜੋ ਭਾਵੇਂ ਪ੍ਰਚਲਿਤ ਛੰਦਾਂ ਦੇ ਨਿਯਮਾਂ ਉੱਤੇ ਤਾਂ ਪੂਰੇ ਨਹੀਂ ਉਤਰਦੇ ਪਰ ਇਕ ਵਿਸ਼ੇਸ਼ ਮਾਪ-ਤੋਲ ਵਿਚ ਜ਼ਰੂਰ ਵਿਚਰਦੇ ਹਨ ਅਤੇ ਇਹ ਗਿਣਤੀ ਪੱਖੋਂ ਵੀ ਵਧੇਰੇ ਹਨ। ਜਿਵੇਂ ਉਦਾਹਰਨ ਵਜੋਂ ਅਸੀਂ ਹੇਠ ਲਿਖਿਆ ਛੰਦ ਦੇਖ ਸਕਦੇ ਹਾਂ :

ਕਬੀਰ ਡਗਮਗ ਕਿਆ ਕਰਹਿ ਕਹਾ ਡੁਲਾਵਹਿ ਜੀਉ ॥ 20
ਸਰਬ ਸੂਖ ਕੋ ਨਾਇਕੋ ਰਾਮ ਨਾਮ ਰਸੁ ਪੀਉ ॥ 17

ਇਸ ਸ਼ਲੋਕ ਦੀ ਪਹਿਲੀ ਤੁਕ ਵਿਚ 20 ਵਰਣ ਹਨ ਤੇ ਦੂਜੀ ਵਿਚ 17 ਵਰਣ। ਪ੍ਰਚਲਿਤ ਨਿਯਮਾਂ ਉਪਰ ਇਹ ਪੂਰਾ ਨਹੀਂ ਉਤਰਦਾ। ਪਰ ਇਹ ਇਕ ਵਿਸ਼ੇਸ਼ ਮਾਪ-ਤੋਲ ਵਿਚ ਜ਼ਰੂਰ ਵਿਚਰਦਾ ਹੈ, ਜਿਸ ਕਰਕੇ ਇਸਨੂੰ ਛੰਦ ਦੀ ਸ਼੍ਰੇਣੀ ਵਿਚ ਹੀ ਰੱਖਿਆ ਜਾ ਸਕਦਾ ਹੈ। ਇਹ ਛੰਦ ਕਬੀਰ-ਬਾਣੀ ਦੇ 243 ਸਲੋਕਾਂ ਵਿਚ 43 ਵਾਰ ਆਇਆ ਹੈ। ਭਗਤ ਕਬੀਰ ਜੀ ਦੁਆਰਾ ਵਧੇਰੇ ਵਰਤਿਆ ਹੋਣ ਕਰਕੇ ਇਸਨੂੰ 'ਕਬੀਰ ਛੰਦ' ਵੀ ਕਿਹਾ ਜਾ ਸਕਦਾ ਹੈ (ਪਰ ਇਹ ਹਥਲੇ ਪੇਪਰ ਦੀ ਸੀਮਾ ਤੋਂ ਬਾਹਰ ਹੈ, ਜਿਸ ਲਈ ਵੱਖਰਾ ਪੇਪਰ ਲਿਖਿਆ ਜਾ ਸਕਦਾ ਹੈ)।

ਅਸਲ ਵਿਚ ਕਾਵਿ ਸ਼ਾਸਤਰੀ ਨਿਯਮਾਂ ਦੀ ਪਾਲਣਾ ਕਰਨੀ ਅਤੇ ਨਾਲ-ਨਾਲ ਇਨ੍ਹਾਂ ਨਿਯਮਾਂ ਤੋਂ ਖੁੱਲ੍ਹ ਜਾਂ ਰੂਪਾਂਤਰਨ ਸਮੁੱਚੇ ਗੁਰਮਤਿ ਕਾਵਿ ਦਾ ਵਿਸ਼ੇਸ਼ ਲੱਛਣ ਹੈ। ਗੁਰਮਤਿ ਕਾਵਿ ਵਿਚ ਵਰਤੇ ਗਏ ਕਾਵਿ ਰੂਪ ਵੀ ਰੂਪਾਂਤਰਣ ਦੀ ਪ੍ਰਕਿਰਿਆ 'ਚੋਂ ਲੰਘਦੇ ਹਨ ਜਿਵੇਂ "ਛੰਤ ਦਾ ਲੌਕਿਕ ਕਾਵਿ-ਰੂਪ ਬੁਨਿਆਦੀ ਤੌਰ 'ਤੇ ਸ਼ਿੰਗਾਰ ਰਸ ਦੀ ਸਿਰਜਣਾ ਨਾਲ ਸੰਬੰਧਿਤ ਹੁੰਦਾ ਹੈ ਉਥੇ ਗੁਰਮਤਿ ਕਾਵਿ ਵਿਚ ਪ੍ਰਵੇਸ਼ ਕਰਕੇ ਇਹ ਕਾਵਿ ਰੂਪ ਦੀ ਰੂਹਾਨੀ ਚੇਤਨਾ ਦੇ ਮਾਧਿਅਮ ਰਾਹੀਂ ਰੂਪਾਂਤਰਿਤ ਹੋ ਉੱਠਦਾ ਹੈ।"[11] ਇਸ ਤੋਂ ਇਲਾਵਾ "ਗੁਰਬਾਣੀ ਭਾਵੇਂ ਕਲਾਸੀਕਲ ਰਾਗ ਵਿਚ ਰਚੀ ਗਈ ਹੋਵੇ ਅਤੇ ਭਾਵੇਂ ਲੋਕ ਧੁਨਾਂ ਵਿਚ ਉਸਦੀ ਅਧਿਆਤਮਕ ਵਸਤੂ ਆਪਣਾ ਮੌਲਿਕ ਚਰਿਤਰ ਕਾਇਮ ਰੱਖਦੀ ਹੈ।"[12]

ਕਬੀਰ ਬਾਣੀ ਦੇ ਛੰਦ-ਸ਼ਾਸਤਰੀ ਪਰਿਪੇਖ ਤੋਂ ਕੀਤੇ ਗਏ ਅਧਿਐਨ ਤੋਂ ਇਹ ਵਿਚਾਰ ਉਭਰਦਾ ਹੈ ਕਿ ਉਨ੍ਹਾਂ ਦੀ ਬਾਣੀ ਦੇ ਛੰਦਾਂ ਦਾ ਆਧਾਰ ਪ੍ਰਮੁੱਖ ਰੂਪ ਵਿਚ ਭਾਰਤੀ ਛੰਦ ਪਰੰਪਰਾ ਹੈ। ਭਾਰਤੀ ਛੰਦ ਪਰੰਪਰਾ ਦੇ ਛੰਦਾਂ ਨੂੰ ਵੀ ਉਹ ਆਪਣੀ ਕਾਵਿ-ਵਸਤੂ ਅਨੁਸਾਰ ਢਾਲ ਲੈਂਦੇ ਹਨ। ਇਸ ਦੇ ਨਾਲ ਹੀ ਉਨ੍ਹਾਂ ਦੀ ਬਾਣੀ ਵਿਚ ਕਈ ਸਲੋਕ ਝੋਕ, ਡੂਢਾ, ਰੱਤਾ ਛੰਦ ਦੇ ਵਿਧੀ-ਵਿਧਾਨ ਦੇ ਨੇੜੇ ਹਨ, ਇਹ ਪੰਜਾਬੀ ਛੰਦ ਹਨ। ਇਸ ਲਈ ਕਬੀਰ ਬਾਣੀ ਵਿਚ ਇਨ੍ਹਾਂ ਛੰਦਾਂ ਦੀ ਵਰਤੋਂ ਕੁਝ ਹੋਰ ਪ੍ਰਸ਼ਨ ਵੀ ਪੈਦਾ ਕਰਦੀ ਹੈ, ਕਿ ਕੀ ਉਹ ਪੰਜਾਬੀ ਭਾਸ਼ਾ ਜਾਂ ਪੰਜਾਬੀ ਛੰਦਾਂ ਦੇ ਸੰਪਰਕ ਵਿਚ ਆਏ ਸਨ ? ਜਾਂ ਕੀ ਇਹ ਉਨ੍ਹਾਂ ਦੀ ਮੂਲ ਭਾਸ਼ਾ ਵਿਚ ਵੀ ਕੋਈ ਹੋਰ ਛੰਦ ਹੋ ਸਕਦਾ ਸੀ ਜੋ ਉਪਰੋਕਤ ਛੰਦਾਂ ਦੇ ਵਿਧੀ-ਵਿਧਾਨ ਨਾਲ ਮੇਲ ਖਾਂਦਾ ਹੈ ? ਪਰ ਇਕ ਗੱਲ ਤਾਂ ਸਪੱਸ਼ਟ ਹੈ ਕਿ ਛੰਦਾਂ ਦੀ ਬਣਤਰ ਇਸ ਤਰ੍ਹਾਂ ਹੁੰਦੀ ਹੈ ਕਿ ਇਹ ਆਮ ਲੋਕਾਂ ਨੂੰ ਮੌਖਿਕ ਤੌਰ 'ਤੇ ਯਾਦ ਹੋ ਸਕਣ, ਇਸ ਕਾਰਨ ਇਹ ਅਜਿਹੇ ਵਿਧੀ ਵਿਧਾਨ ਵਿਚ ਹੁੰਦੇ ਹਨ ਜੋ ਹਰ ਭਾਸ਼ਾ ਦਾ ਸੌਹਜਾਤਮਕ ਪੱਖ ਹੋਣ ਦੇ ਨਾਲ-ਨਾਲ ਸਰਲਤਾ ਵਾਲਾ

ਪੱਖ ਵੀ ਹੁੰਦਾ ਹੈ। ਭਾਰਤੀ ਭਾਸ਼ਾਵਾਂ ਦੀ ਆਪਸੀ ਸਾਂਝ ਤੇ ਨੇੜਤਾ ਇਸ ਗੱਲ ਨੂੰ ਸਮਝਣ ਵਿਚ ਸਹਾਈ ਹੋ ਸਕਦੀ ਹੈ ਕਿ ਜੋ ਵਿਧੀ-ਵਿਧਾਨ ਪੰਜਾਬੀ ਛੰਦ ਦਾ ਹੈ ਉਹ ਹੋਰਨਾਂ ਭਾਸ਼ਾਵਾਂ ਦੇ ਛੰਦ ਦਾ ਵੀ ਹੋ ਸਕਦਾ ਹੈ।

ਜਿਵੇਂ ਪਹਿਲਾਂ ਵੀ ਵਿਚਾਰ ਕੀਤੀ ਜਾ ਚੁੱਕੀ ਹੈ ਕਿ ਕਬੀਰ ਬਾਣੀ ਦੇ ਛੰਦਾਂ ਦੇ ਪ੍ਰਯੋਜਨ ਨਾਲੋਂ ਕਬੀਰ ਬਾਣੀ ਦਾ ਸੰਦੇਸ਼ਮਈ ਪ੍ਰਯੋਜਨ ਪ੍ਰਾਥਮਿਕ ਹੈ। ਇਸ ਕਰਕੇ ਕਬੀਰ ਜੀ ਦਾ ਇਕ ਵਿਸ਼ੇਸ਼ ਉਦੇਸ਼ ਸੀ ਸਮਾਜ ਨੂੰ ਨਵੀਂ ਦਿਸ਼ਾ ਦੇਣ ਦਾ। ਸਮਕਾਲੀ ਪ੍ਰਸਥਿਤੀਆਂ ਕਾਰਨ ਛੰਦਾਂ ਦੀ ਵਰਤੋਂ ਸੁਭਾਵਿਕ ਸੀ ਕਿਉਂਕਿ ਇਹੀ ਉਸ ਵੇਲੇ ਕਾਵਿ ਵਿਚ ਪ੍ਰਚਲਿਤ ਸਨ ਜਾਂ ਇਉਂ ਵੀ ਕਿਹਾ ਜਾ ਸਕਦਾ ਹੈ ਕਿ ਕਾਵਿ ਨੂੰ ਛੰਦਾਂ ਤੋਂ ਬਿਨਾਂ ਪ੍ਰਚਲਿਤ ਹੀ ਨਹੀਂ ਸੀ ਕੀਤਾ ਜਾ ਸਕਦਾ। ਜੇ ਛੰਦਾਂ ਦਾ ਕਬੀਰ ਬਾਣੀ ਵਿਚ ਪ੍ਰਯੋਜਨ ਦੇ ਪੱਖ ਤੋਂ ਪ੍ਰਾਥਮਿਕ ਸਥਾਨ ਨਹੀਂ ਤਾਂ ਦੂਜੈਲਾ ਸਥਾਨ ਤਾਂ ਹੈ ਕਿਉਂਕਿ ਛੰਦ ਹੀ ਕਬੀਰ ਬਾਣੀ ਦੇ ਪ੍ਰਾਥਮਿਕ ਪ੍ਰਯੋਜਨ ਦੇ ਵਾਹਕ ਬਣਦੇ ਹਨ। ਕਬੀਰ ਬਾਣੀ ਵਿਚ ਵਰਤੇ ਗਏ ਛੰਦ ਆਪਣੀ ਪ੍ਰਕਿਰਤੀ ਪੱਖੋਂ ਲਚਕੀਲੇਪਣ ਦੇ ਧਾਰਨੀ ਹਨ। ਭਾਵੇਂ ਉਹ ਭਾਰਤੀ ਛੰਦ ਪਰੰਪਰਾ ਦੇ ਛੰਦਾਂ ਦੀ ਵਰਤੋਂ ਹੋਵੇ ਜਾਂ ਹੋਰ ਛੰਦਾਂ ਦੀ ਵਰਤੋਂ ਦੀ ਗੱਲ ਹੋਵੇ। ਇਹ ਲਚਕੀਲਾਪਣ ਉਹਨਾਂ ਦੀ ਕਾਵਿ-ਵਸਤੂ ਦੀ ਪ੍ਰਾਥਮਿਕਤਾ ਕਰਕੇ ਅਤੇ ਆਮ ਲੋਕਾਂ ਤੱਕ ਆਪਣਾ ਸੰਦੇਸ਼ ਪਹੁੰਚਾਉਣ ਕਰਕੇ ਹੈ।

ਇਸ ਪ੍ਰਕਾਰ ਕਬੀਰ ਦਾ ਛੰਦ-ਸਾਸਤਰੀ ਪਰਿਪੇਖ ਜਿੱਥੇ ਇਸ ਗੱਲ ਨੂੰ ਨਿਸ਼ਚਿਤ ਕਰਦਾ ਹੈ ਕਿ ਮੱਧਕਾਲੀ ਪ੍ਰਸਥਿਤੀਆਂ ਤੇ ਲੋੜਾਂ ਅਨੁਸਾਰ, ਛਾਪੇਖਾਨੇ ਦੀ ਅਣਹੋਂਦ ਅਤੇ ਮੌਖਿਕ ਰੂਪ ਵਿਚ ਯਾਦ ਰੱਖਣ ਲਈ, ਛੰਦ ਕਾਵਿ ਦੇ ਜ਼ਰੂਰੀ ਤੱਤ ਵਜੋਂ ਕਾਰਜਸ਼ੀਲ ਹੈ ਅਤੇ ਕਬੀਰ ਬਾਣੀ ਵਿਚਲੀ ਅਧਿਆਤਮਕ ਵਸਤੂ ਦੀ ਪ੍ਰਮੁੱਖਤਾ ਛੰਦਾਂ ਦੇ ਨਿਯਮਾਂ ਨੂੰ ਲੋੜ ਅਨੁਸਾਰ ਤਬਦੀਲ ਵੀ ਕਰਦੀ ਹੈ। ਵਧੇਰੇ ਮੱਧਕਾਲੀ ਸਾਹਿਤ ਵਾਂਗ ਕਬੀਰ ਬਾਣੀ ਦਾ ਮੌਖਿਕ ਰੂਪ ਵਿਚ ਪ੍ਰਚਲਿਤ ਹੋਣਾ ਅਤੇ ਫੇਰ ਲਿਪੀਬੱਧ ਹੋ ਕੇ ਪ੍ਰਕਾਸ਼ਿਤ ਹੋਣ ਤੱਕ ਛੰਦ ਦੀ ਵਿਸ਼ੇਸ਼ ਮਹੱਤਤਾ ਹੈ। ਛੰਦ ਇਸਦੇ ਸੰਚਾਰ ਦਾ ਮੁੱਖ ਤੱਤ ਕਿਹਾ ਜਾ ਸਕਦਾ ਹੈ।

## ਹਵਾਲੇ


1. ਡਾ. ਸਤਿੰਦਰ ਸਿੰਘ, *ਆਧੁਨਿਕ ਪੰਜਾਬੀ ਕਾਵਿ ਰੂਪ ਅਧਿਐਨ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1980, ਪੰਨਾ 19-20.
2. ਵਿਜਯ ਬਹਾਦੁਰ ਅਵਸਥੀ (ਡਾ.), *ਕਾਵਿਯਾਂਗਦਰਪਣ*, ਦਿੱਲੀ ਪੁਸਤਕ ਸਦਨ, ਦਿੱਲੀ, 1962, ਪੰਨਾ 374.
3. ਗੁਰਸ਼ਰਨ ਕੌਰ ਜੱਗੀ, *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿੱਧਾਂਤ*, ਆਰਸੀ ਪਬਲਿਸ਼ਰਜ਼, ਦਿੱਲੀ, 1994, ਪੰਨਾ 171 ਤੋਂ ਉੱਧਰਿਤ।
4. ਰਤਨ ਸਿੰਘ ਜੱਗੀ (ਸੰਪਾ.), *ਸਾਹਿਤ ਕੋਸ਼ ਪਾਰਿਭਾਸ਼ਿਕ ਸ਼ਬਦਾਵਲੀ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2001, ਪੰਨਾ 422.
5. ਸਤਿੰਦਰ ਸਿੰਘ, *ਵਿਹਾਰਕ ਸਮੀਖਿਆ : ਕਵਿਤਾ ਤੇ ਵਾਰਤਕ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2005, ਪੰਨਾ 67 ਤੋਂ ਉਧਰਿਤ।
6. ਕਾਨ੍ਹ ਸਿੰਘ ਨਾਭਾ, *ਗੁਰਛੰਦ ਦਿਵਾਕਰ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਦੂਜਾ ਸੰਸਕਰਣ, 1991, ਪੰਨਾ 21.
7. ਸਾਹਿਬ ਸਿੰਘ, *ਪੰਜਾਬੀ ਛੰਦ ਤੇ ਅਲੰਕਾਰ*, ਪੰਨਾ 26.
8. ਜਗਬੀਰ ਸਿੰਘ, *ਗੁਰਮਤਿ ਕਾਵਿ ਦਾ ਇਤਿਹਾਸ*, ਪੰਜਾਬੀ ਅਕਾਦਮੀ, ਦਿੱਲੀ, 2004, ਪੰਨਾ 38.
9. ਉਹੀ, ਪੰਨਾ 9.
10. ਜਗਬੀਰ ਸਿੰਘ, *ਗੁਰਬਾਣੀ : ਵਿਸ਼ਵ-ਦ੍ਰਿਸ਼ਟੀ ਤੇ ਵਿਚਾਰਧਾਰਾ*, ਵੈੱਲਵਿਸ਼ ਪਬਲਿਸ਼ਰਜ਼, ਦਿੱਲੀ, 1997, ਪੰਨਾ 77.
11. ਜਗਬੀਰ ਸਿੰਘ, *ਗੁਰਮਤਿ ਕਾਵਿ ਦਾ ਇਤਿਹਾਸ*, ਪੂਰਵਅੰਕਿਤ, ਪੰਨਾ 51.
12. *ਉਹੀ*, ਪੰਨਾ 52.

# ਸਲੋਕ ਭਗਤ ਕਬੀਰ ਜੀ : ਸ਼ਬਦ ਸੰਰਚਨਾ

ਭਗਤ ਕਬੀਰ ਜੀ ਦਾ ਮੱਧਕਾਲੀਨ ਸੰਤ ਪੁਰਸ਼ਾਂ ਦੀ ਭਗਤ ਸ੍ਰਿੰਖਲਾ ਵਿਚ ਅਤੀ ਮਹੱਤਵਪੂਰਨ ਫ਼ਖਰਯੋਗ ਤੇ ਜ਼ਿਕਰਯੋਗ ਸਥਾਨ ਪ੍ਰਵਾਨ ਕੀਤਾ ਜਾਂਦਾ ਹੈ। ਇਸ ਕਾਲ ਦੇ ਸੰਤਾਂ, ਭਗਤਾਂ ਅਤੇ ਗੁਰੂਆਂ ਵਾਂਗ ਭਗਤ ਕਬੀਰ ਜੀ ਦੀ ਬਾਣੀ, ਉਨ੍ਹਾਂ ਦੇ ਪਰਿਵਾਰਕ ਪਿਛੋਕੜ ਅਤੇ ਜੀਵਨ ਬਿਰਤਾਂਤ ਬਾਰੇ ਅਨੇਕਾਂ ਮੱਤ-ਭੇਦ ਮਿਲਦੇ ਹਨ। ਆਪ ਦੀ ਬਾਣੀ ਭਗਤੀ ਕਾਲ ਦੀ ਨਿਰਗੁਣ-ਧਾਰਾ ਦੇ ਅੰਤਰਗਤ ਅੰਕਿਤ ਹੈ ਅਤੇ ਇਹ ਬਾਣੀ ਬਹੁ-ਪਾਸਾਰੀ ਅਧਿਐਨ ਦਾ ਸਰੋਤ ਬਣਦੀ ਰਹੀ। ਭਗਤ ਕਬੀਰ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਦਰਜ ਹੈ। ਇਸ ਲਈ ਗੁਰਮੁਖੀ ਅੱਖਰਾਂ ਵਿਚ ਅੰਕਿਤ ਇਹ ਬਾਣੀ ਪੰਜਾਬੀ ਸਾਹਿਤ ਦੀ ਵੀ ਪ੍ਰਤਿਸ਼ਠਤ ਰਚਨਾ ਸਮਝੀ ਜਾਂਦੀ ਹੈ। ਕਬੀਰ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 229 ਪਦ 17 ਰਾਗਾਂ ਅਤੇ 8 ਉਪ-ਰਾਗਾਂ ਵਿਚ ਅੰਕਿਤ ਕੀਤੇ ਪ੍ਰਾਪਤ ਹੁੰਦੇ ਹਨ, ਜਦੋਂ ਕਿ 243 ਸਲੋਕ ਰਾਗ ਸਿਰਲੇਖ ਤੋਂ ਮੁਕਤ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਿੱਖ ਗੁਰੂ ਸਾਹਿਬਾਨ ਨੂੰ ਛੱਡ ਕੇ ਬਾਕੀ ਦੇ 30 ਮਹਾਂਪੁਰਸ਼ਾਂ ਵਿਚੋਂ ਸਭ ਤੋਂ ਵੱਧ ਕਬੀਰ-ਬਾਣੀ ਹੀ ਅੰਕਤ ਹੈ। ਸਮੁੱਚੀ ਰਚਨਾ ਦਾ ਕੇਂਦਰ ਬਿੰਦੂ ਨਾਮ ਸਿਮਰਨ ਦੀ ਥੀਮ ਹੈ। ਨਾਮ ਸਿਮਰਨ ਦਾ ਭਾਵ ਸਮੁੱਚੀ ਰਚਨਾ ਵਿਚ ਫੈਲਿਆ ਹੋਇਆ ਹੈ। ਨਾਮ ਸਿਮਰਨ ਦੇ ਸਿਧਾਂਤ ਨੂੰ ਦ੍ਰਿੜਾਉਣ ਲਈ ਕਬੀਰ ਜੀ ਨੇ ਮਨੁੱਖ ਨੂੰ ਸੇਵਾ, ਕੀਰਤਨ, ਗਿਆਨ, ਭਗਤੀ, ਗੁਰੂ, ਮੁਕਤੀ, ਤਿਆਗ, ਸਹਜ ਆਦਿ ਦੇ ਪੱਖ ਸਮਝ ਗੋਚਰੇ ਕੀਤੇ ਹਨ। ਕਈ ਵਿਚਾਰ ਦੁਹਰਾਉ ਰਾਹੀਂ ਪਰਪੱਕ ਕਰਨ ਦੀ ਰੁਚੀ ਪ੍ਰਬਲ ਹੈ। ਭਾਸ਼ਾ ਦੇ ਪੱਖੋਂ ਵੇਖੀਏ ਤਾਂ ਹਿੰਦੀ ਦੇ ਇਤਿਹਾਸਕਾਰਾਂ ਅਨੁਸਾਰ ਇਹਨਾਂ ਦੀ ਭਾਸ਼ਾ ਸਧੁੱਕੜੀ ਅਰਥਾਤ ਰਾਜਸਥਾਨੀ, ਪੰਜਾਬੀ ਮਿਲੀ ਖੜੀ ਬੋਲੀ ਹੈ।[1] ਇਸਦੇ ਮੁਕਾਬਲੇ ਪੰਜਾਬੀ ਦੇ ਸਾਹਿਤ ਇਤਿਹਾਸਕਾਰਾਂ ਅਨੁਸਾਰ ਕਬੀਰ ਅਤੇ ਉਹਨਾਂ ਦੇ ਅਨੁਆਈਆਂ ਦੀ ਵਰਤੀ ਭਾਸ਼ਾ ਦੇਸ ਦੇ ਅਨੇਕ ਖੰਡਾਂ ਦੀ ਬਾਣੀ ਦਾ ਮਿਸ਼ਰਣ ਹੈ। ਇਸ ਲਈ ਇਸ ਵਿਚ ਰਾਜਸਥਾਨੀ, ਗੁਜਰਾਤੀ, ਬ੍ਰਜੀ ਅਤੇ ਪੂਰਬੀ ਆਦਿ ਦੀ ਸ਼ਬਦਾਵਲੀ ਮਿਲਦੀ ਹੈ। ਇਸ ਦਾ ਮੂਲ ਕਾਰਨ ਇਹੀ ਹੈ ਕਿ ਕਬੀਰ ਜੀ ਪ੍ਰਮੁੱਖ ਰੂਪ ਵਿਚ ਜਨਤਾ ਦੇ ਕਵੀ ਸਨ।[2] ਭਾਸ਼ਾਈ ਵਜੂਦ ਵਿਚ ਉਹਨਾਂ ਦੀ ਬਾਣੀ ਨੂੰ ਸਮਝਣ ਲਈ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ : ਸ਼ਬਦਾਵਲੀ ਅਤੇ ਵਿਆਕਰਨ। ਸ਼ਬਦਾਵਲੀ ਭਾਵਾਂ ਨੂੰ ਸੰਚਾਰਿਤ ਕਰਦੀ ਹੈ ਅਤੇ ਵਿਆਕਰਨ ਉਹਨਾਂ ਨੇਮਾਂ ਨੂੰ ਜਿਸ ਰਾਹੀਂ ਭਾਵਾਂ ਨੂੰ ਸੰਚਾਰਿਤ ਕਰਨ ਵਾਲੇ ਸ਼ਬਦਾਂ ਨੂੰ ਵਾਕ ਪੱਧਰ 'ਤੇ ਸ਼ਬਦ ਰੂਪ ਪ੍ਰਾਪਤ ਹੁੰਦਾ ਹੈ। ਹੱਥਲੇ ਖੋਜ ਪੱਤਰ ਵਿਚ ਕਬੀਰ ਜੀ ਦੇ ਸਲੋਕਾਂ ਵਿਚਲੀ ਸ਼ਬਦਾਵਲੀ ਦੇ ਰੂਪ ਨੂੰ ਉਜਾਗਰ ਕਰਨ ਦਾ ਯਤਨ ਕੀਤਾ ਗਿਆ ਹੈ।

## I. ਸ਼ਬਦਾਵਲੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ (ਗੁਰੂ ਸਾਹਿਬਾਨ ਦੇ ਸਲੋਕਾਂ ਸਮੇਤ) ਕਬੀਰ ਜੀ ਦੇ ਸਲੋਕਾਂ ਦੀ ਕੁੱਲ ਗਿਣਤੀ 243 ਹੈ, ਪਰ ਸਾਰੇ ਸਲੋਕ ਭਾਵ ਦੀ ਪੱਧਰ ਉੱਤੇ ਇਕ ਲੜੀ ਵਿਚ ਪਰੋਤੇ ਹੋਏ ਹਨ। ਪ੍ਰੋ. ਸਾਹਿਬ ਸਿੰਘ ਨੇ ਕਬੀਰ ਬਾਣੀ ਦੇ ਅਧਿਐਨ ਉਪਰੰਤ ਲਿਖਿਆ ਹੈ ਕਿ ਕਬੀਰ ਜੀ ਨੇ ਸਾਰੇ ਸਲੋਕਾਂ ਵਿਚ ਇਕੋ ਹੀ ਮਜ਼ਮੂਨ "ਹਰਿ ਨਾਮ ਦਾ ਸਿਮਰਨ" ਉੱਤੇ ਉਸਦੇ ਵੱਖ-ਵੱਖ ਪਹਿਲੂ ਲੈ ਕੇ ਵਿਚਾਰ ਕੀਤੀ ਹੈ।[3] ਸਮੁੱਚੀ ਸਲੋਕ ਰਚਨਾ ਵਿਚ ਕਬੀਰ ਜੀ ਨੇ 3853 ਸ਼ਬਦ ਰੂਪ ਵਰਤੇ ਹਨ। ਇਹਨਾਂ ਵਿਚੋਂ ਕਈ ਸ਼ਬਦਾਂ ਦੀ ਇਕ ਤੋਂ ਵਧੇਰੇ ਵਾਰ ਵਰਤੋਂ ਹੋਈ ਹੈ। ਇਸ ਲਈ ਇਹਨਾਂ ਵਿਚੋਂ ਦੁਹਰਾਓ

ਵਾਲੇ ਸ਼ਬਦਾਂ ਨੂੰ ਮਨਫ਼ੀ ਕਰਨ ਮਗਰੋਂ ਕੇਵਲ 1404 ਸ਼ਬਦ ਰੂਪ ਬਚਦੇ ਹਨ (ਸਾਰਣੀ-1) । ਇਹਨਾਂ ਸ਼ਬਦ ਰੂਪਾਂ ਨੂੰ ਵੱਖ-ਵੱਖ ਸ਼ਬਦ ਸ਼੍ਰੇਣੀਆਂ ਨਾਂਵ, ਪੜਨਾਂਵ, ਵਿਸ਼ੇਸ਼ਣ, ਕਿਰਿਆ, ਕਿਰਿਆ ਵਿਸ਼ੇਸ਼ਣ, ਸੰਬੰਧਕ, ਨਾਂਹਵਾਚੀ ਅਤੇ ਪ੍ਰਸ਼ਨਵਾਚਕ ਆਦਿ ਦੇ ਸੰਦਰਭ ਵਿਚ ਵਰਗੀਕ੍ਰਿਤ ਕਰਨ ਉਪਰੰਤ ਪਤਾ ਚੱਲਦਾ ਹੈ ਕਿ ਪ੍ਰਾਪਤ ਸ਼ਬਦ ਰੂਪਾਂ ਵਿਚੋਂ 573 ਨਾਂਵ, 61 ਪੜਨਾਂਵ, 152 ਵਿਸ਼ੇਸ਼ਣ, 551 ਕਿਰਿਆਵਾਂ, 20 ਕਿਰਿਆ ਵਿਸ਼ੇਸ਼ਣ, 19 ਸੰਬੰਧਕ, 5 ਨਾਂਹਵਾਚਕ, 17 ਪ੍ਰਸ਼ਨਵਾਚਕ, 4 ਸਹਾਇਕ ਕਿਰਿਆਵਾਂ ਵਰਤੀਆਂ ਗਈਆਂ ਹਨ । ਹਰ ਸਲੋਕ ਦਾ ਆਰੰਭ ਸੰਬੋਧਨੀ ਸ਼ਬਦ ਕਬੀਰ ਜਾਂ ਕਬੀਰਾ ਦੁਆਰਾ ਹੁੰਦਾ ਹੈ । ਕਬੀਰ ਜੀ ਦੇ 243 ਸਲੋਕਾਂ ਵਿਚੋਂ 232 ਸਲੋਕਾਂ ਵਿਚ ਸੰਬੋਧਨੀ ਸ਼ਬਦ ਦਾ ਪ੍ਰਯੋਗ ਮਿਲਦਾ ਹੈ । ਭਾਵ ਕੁੱਲ ਸਲੋਕਾਂ ਵਿਚ ਦੁਹਰਾਉ ਤੋਂ ਮੁਕਤ 2 ਸੰਬੋਧਨੀ ਰੂਪ ਮਿਲਦੇ ਹਨ । (ਸਾਰਣੀ-2)

ਸਾਰਣੀ ਨੰ. 1

| ਸਲੋਕ | ਸ਼ਬਦਾਵਲੀ | ਸ਼ਬਦ ਰੂਪ (ਦੁਹਰਾਉ ਮੁਕਤ) |
|---|---|---|
| 243 | 3853 | 1404 |

ਸਾਰਣੀ ਨੰ. 2

| ਨਾਂਵ | ਪੜਨਾਂਵ | ਵਿਸ਼ੇਸ਼ਣ | ਕਿਰਿਆਵਾਂ | ਕਿਰਿਆ ਵਿਸ਼ੇਸ਼ਣ |
|---|---|---|---|---|
| 573 | 61 | 152 | 551 | 20 |
| ਸੰਬੰਧਕ | ਨਾਂਹਵਾਚਕ | ਪ੍ਰਸ਼ਨਵਾਚਕ | ਸਹਾਇਕ ਕਿਰਿਆਵਾਂ | ਸੰਬੋਧਨੀ ਸ਼ਬਦ |
| 19 | 5 | 17 | 4 | 2 |

ਇਸ ਪ੍ਰਕਾਰ ਕਬੀਰ ਜੀ ਦੇ ਸਲੋਕਾਂ ਦੀ ਸ਼ਬਦਾਵਲੀ ਦੇ ਅੰਕੜਾ ਵਿਗਿਆਨਿਕ ਅਧਿਐਨ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਸਮੁੱਚੀ ਰਚਨਾ ਵਿਚ 573 ਨਾਂਵ ਅਤੇ 551 ਕਿਰਿਆ ਰੂਪਾਂ ਦੀ ਵਰਤੋਂ ਸਭ ਤੋਂ ਵਧੇਰੇ ਕੀਤੀ ਗਈ ਮਿਲਦੀ ਹੈ । ਇਹ ਵੱਖ-ਵੱਖ ਵਧੇਤਰਾਂ ਦੀ ਮਦਦ ਦੁਆਰਾ ਰੂਪਾਂਤਰਨ, ਵਿਉਂਤਪਤੀ ਅਤੇ ਸ਼ਬਦ ਬਣਤਰਾਂ ਦੁਆਰਾ ਸਿਰਜੇ ਗਏ ਹਨ ।

## II. ਸ਼ਬਦ ਬਣਤਰ

ਕਬੀਰ ਜੀ ਦੀ ਸਮੁੱਚੀ ਸ਼ਬਦਾਵਲੀ ਵਿਚਲੇ ਸ਼ਬਦ ਰੂਪਾਂ ਦੀ ਬਣਤਰ ਨੂੰ ਸਮਝਣ ਲਈ ਸ਼ਬਦ ਸ਼੍ਰੇਣੀਆਂ ਵਿਚਲੇ ਵਰਤਾਰੇ ਨੂੰ ਮੂਲ/ਧਾਤੂ, ਵਧੇਤਰ, ਰੂਪਾਂਤਰਨ ਅਤੇ ਵਿਉਂਤਪਤੀ ਦੇ ਪ੍ਰਸੰਗ ਅਨੁਸਾਰ ਵੇਖਣ ਤੋਂ ਪਤਾ ਚੱਲਦਾ ਹੈ ਕਿ ਵੱਖ-ਵੱਖ ਸ਼ਬਦ ਸ਼੍ਰੇਣੀਆਂ ਵਿਚ ਕਿਹੜੇ ਵਧੇਤਰਾਂ ਦੀ ਵਰਤੋਂ ਕੀਤੀ ਗਈ ਹੈ ।

### 1. ਅਗੇਤਰ

ਕਬੀਰ ਜੀ ਦੀ ਬਾਣੀ ਵਿਚ ਵਰਤੇ ਗਏ ਅਗੇਤਰਾਂ ਦੀ ਸੂਚੀ ਇਸ ਪ੍ਰਕਾਰ ਹੈ :

| (i) | ਅਗੇਤਰ + ਮੂਲ | - | ਸ਼ਬਦ ਰੂਪ |
|---|---|---|---|
| | ਅ + ਜੀਤ | - | ਅਜੀਤ |
| | ਅ + ਚਿੰਤ | - | ਅਚਿੰਤ |
| | ਅ + ਭਾਗਾ | - | ਅਭਾਗਾ |
| | ਅਵ + ਗੁਨ | - | ਅਵਗੁਨ |

ਅਭਿ + ਮਾਨ - ਅਭਿਮਾਨ
ਅਉ + ਗੁਨ - ਅਉਗੁਨ
ਕੁ + ਸੰਗ - ਕੁਸੰਗ
ਨਿਰ + ਮਲ - ਨਿਰਮਲ
ਨਿਰ + ਗੁਨ - ਨਿਰਗੁਨ
ਨਾ + ਪਾਕ - ਨਾਪਾਕ
ਨਿਰ + ਗੰਧ - ਨਿਰਗੰਧ
ਨਿਰ + ਭੈ - ਨਿਰਭੈ
ਨਿਰ + ਦਾਵੈ - ਨਿਰਦਾਵੈ
ਨਿ + ਸੰਕ - ਨਿਸੰਕੁ
ਨਿਰ + ਵਾਰੀ - ਨਿਰਵਾਰੀ

**2. ਪਿਛੇਤਰ**

ਨਾਂਵ + ਪਿਛੇਤਰ

(ੳ) ਰੂਪਾਂਤਰਨ : ਸਲੋਕਾਂ ਵਿਚ ਨਾਵਾਂ ਦੇ ਰੂਪਾਂਤਰਨ ਲਈ ਨਿਮਨਅੰਕਿਤ ਪਿਛੇਤਰਾਂ ਦੀ ਵਰਤੋਂ ਕੀਤੀ ਗਈ ਹੈ।

(i) ਨਾਂਵ + ਪਿਛੇਤਰ

ਸੰਤ + ਨ - ਸੰਤਨ
ਭਗਤ + ਨ - ਭਗਤਨ
ਖੁਦਾ + ਇ - ਖੁਦਾਇ
ਸੰਤ + ਹੁ - ਸੰਤਹੁ
ਚੰਦਨ + ਐ - ਚੰਦਨੈ
ਸਿਮਰਨ + ਈ - ਸਿਮਰਨੀ
ਨਾਇਕ + ਓ - ਨਾਇਕੋ
ਅਗਨ + ਇ - ਅਗਨਿ

(ਅ) ਵਿਉਂਤਪਤੀ : ਭਗਤ ਕਬੀਰ ਜੀ ਦੇ ਸ਼ਲੋਕਾਂ ਵਿਚ ਨਾਂਵ ਤੋਂ ਨਾਂਵ, ਕਿਰਿਆ ਤੋਂ ਨਾਂਵ, ਨਾਂਵ ਤੋਂ ਕਿਰਿਆ ਦੀ ਵਿਉਂਤਪਤੀ ਲਈ ਨਿਮਨਲਿਖਿਤ ਪਿਛੇਤਰਾਂ ਦੀ ਵਰਤੋਂ ਕੀਤੀ ਗਈ ਹੈ।

**(i) ਨਾਂਵ ਤੋਂ ਨਾਂਵ**

ਨਾਂਵ + ਪਿਛੇਤਰ - ਨਾਂਵ
ਜਗ + ਤ - ਜਗਤ
ਸੰਗ + ੜੁ - ਸੰਗੜੁ
ਰਸ + ਨਾ - ਰਸਨਾ

**(ii) ਕਿਰਿਆ ਤੋਂ ਨਾਂਵ**

ਕਿਰਿਆ + ਪਿਛੇਤਰ - ਨਾਂਵ
ਜਪ + ਨੀ - ਜਪਨੀ
ਸਿਮਰ + ਨੀ - ਸਿਮਰਨੀ

ਕਰ + ਤਾ - ਕਰਤਾ
ਰੋਵਨ + ਹਾਰੁ - ਰੋਵਨਹਾਰੁ
ਬਿਲੋਵਨ + ਹਾਰ - ਬਿਲੋਵਨਹਾਰ
ਸਿਮਰ + ਨੁ - ਸਿਮਰਨੁ
ਸਿਰਜਨ + ਹਾਰੁ - ਸਿਰਜਨਹਾਰੁ

**(iii)** ਨਾਂਵ ਤੋਂ ਕਿਰਿਆ

ਨਾਂਵ + ਪਿਛੇਤਰ - ਕਿਰਿਆ
ਉਪਦੇਸ + ਤੇ - ਉਪਦੇਸਤੇ
ਤਿਆਗ + ਐ - ਤਿਆਗੈ
ਬਨਜਿ + ਆ - ਬਨਜਿਆ

### 3. ਪੜਨਾਂਵ

ਭਗਤ ਕਬੀਰ ਜੀ ਦੀ ਬਾਣੀ ਵਿਚ ਪੜਨਾਂਵ ਸਾਰੇ ਪੜਨਾਂਵੀ ਵਰਗਾਂ ਨਾਲ ਸੰਬੰਧਿਤ ਹਨ। ਸਲੋਕਾਂ ਵਿਚ ਵਰਤੇ ਗਏ ਪੜਨਾਂਵ ਇਸ ਪ੍ਰਕਾਰ ਹਨ।

ਪੁਰਖਵਾਚਕ ਪੜਨਾਂਵ

(ੳ) ਪਹਿਲਾ ਪੁਰਖ : ਹਉ, ਮੈ, ਮੋਹਿ, ਮੁਝ, ਮੇਰੋ, ਮੇਰੇ, ਮੈ, ਮੇਰੀ, ਹਮ, ਹਮਰਾ, ਹਮਾਰਾ, ਹਮਾਰੇ, ਹਮਾਰੈ, ਹਮਾਰੀ

(ਅ) ਦੂਜਾ ਪੁਰਖ ਪੜਨਾਂਵ : ਤੂੰ, ਤੂ, ਤੈਂ, ਤੁਹੀ, ਤੁਝਹਿ, ਤੁਝੈ, ਤੇਰੀ, ਤੇਰੇ, ਤੇਰੈ, ਤੋਹੀ, ਤੁਮ, ਤੁਮੁ, ਤੁਝਹਿ

(ੲ) ਤੀਜਾ ਪੁਰਖ ਪੜਨਾਂਵ : ਤਿਸਹਿ, ਤਿਸੈ, ਤਿਸੁ, ਤਿਸਹੀ, ਤਿਹਿ, ਤਿਹ, ਤਾਹੀ, ਤਾਹਿ, ਤਿਨੈ, ਉਸ, ਇਸ, ਕਾ, ਕੇ, ਕੀ, ਕੋ, ਇਨ, ਇਨਿ, ਇਨਹਿ।

(ਸ) ਸੰਬੰਧਵਾਚਕ ਪੜਨਾਂਵ : ਜੋ, ਜਿਨਿ, ਜਿ, ਜਿਤੁ, ਜਿਹ, ਜਿਸੁ, ਜਿਸ।

(ਹ) ਪ੍ਰਸ਼ਨਵਾਚਕ ਪੜਨਾਂਵ : ਕਉਨ, ਕਉਨੁ, ਕਵਨ/ਕਵਨੁ, ਕਵਨਾ, ਕਵਨੈ, ਕਉਨੇ, ਕਿਨਿ, ਕਿਨਹਿ, ਕਿਨਹੀ, ਕਿਨੈ, ਕਿਨਹੂ, ਕਾਹੇ, ਕਾਹੂ, ਕਹਾ।

(ਕ) ਨਿਸ਼ਚੇਵਾਚਕ ਪੜਨਾਂਵ : ਉਸ, ਇਸ, ਇਨਿ, ਇਨਹਿ, ਇਨਹੀ, ਤਿਨੈ, ਤਿਸਹਿ।

(ਖ) ਅਨਿਸਚਿਤ ਪੜਨਾਂਵ : ਕੋਈ, ਕਾਈ, ਕੋਇ, ਕੋਊ, ਕਿਸੀ, ਕਿਸੈ, ਕਿਸੁ, ਕਿਸਹੀ।

### 4. ਵਿਸ਼ੇਸ਼ਣ

ਭਗਤ ਕਬੀਰ ਜੀ ਦੇ ਸਲੋਕਾਂ ਵਿਚ ਮੂਲ ਰੂਪ ਵਿਚ ਵਰਤੇ ਗਏ ਵਿਸ਼ੇਸ਼ਣ ਇਸ ਪ੍ਰਕਾਰ ਹਨ : ਏਕੁ, ਅੰਤ, ਏਕੈ, ਸਰਬ, ਦੂਜ, ਜੀਵਤ, ਦਰ, ਦਿਸਿ, ਬਉਰੇ, ਬਉਰਾ, ਸੀਤਲ, ਸਾਚ, ਕਬ, ਕਤ, ਆਦਿ।

(i) ਮੂਲ + ਪਿਛੇਤਰ

ਮੂਲ + ਪਿਛੇਤਰ - ਵਿਸ਼ੇਸ਼ਣ
ਉਦਾਸ + ਉ - ਉਦਾਸੁ
ਊਪਰ + ਇ - ਊਪਰਿ
ਅਜ + ਹੁ - ਅਜਹੁ
ਝੂਠ + ਆ - ਝੂਠਾ
ਸਾਚ + ਆ - ਸਾਚਾ

| | | |
|---|---|---|
| ਕਥ + ਹੁ | - | ਕਥਹੁ |
| ਏਕ + ਐ | - | ਏਕੈ |
| ਸਹਜ + ਏ | - | ਸਹਜੇ |
| ਸੀਤਲ + ਤਾ | - | ਸੀਤਲਤਾ |
| ਕਤ + ਹਿ | - | ਕਤਹਿ |
| ਸਭ + ਹੈ | - | ਸਭੈ |

**(ii) ਅਗੇਤਰ + ਮੂਲ**

| | | |
|---|---|---|
| ਅਗੇਤਰ + ਮੂਲ | - | ਵਿਸ਼ੇਸ਼ਣ |
| ਅਭਿ + ਮਾਨ | - | ਅਭਿਮਾਨ |
| ਅ + ਸੰਤ | - | ਅਸੰਤ |
| ਨਾ + ਪਾਕ | - | ਨਾਪਾਕ |
| ਅ + ਚਿੰਤ | - | ਅਚਿੰਤੁ |
| ਅ + ਜਾਨ | - | ਅਜਾਨ |
| ਨਿਰ + ਅੰਜਨ | - | ਨਿਰਅੰਜਨ |

**(iii) ਅਗੇਤਰ + ਮੂਲ + ਪਿਛੇਤਰ**

| | | |
|---|---|---|
| ਅਗੇਤਰ + ਮੂਲ + ਪਿਛੇਤਰ | - | ਵਿਸ਼ੇਸ਼ਣ |
| ਦਹ + ਦਿਸ + ਇ | - | ਦਹਦਿਸਿ |
| ਨਿਰ + ਅੰਜਨ + ਉ | - | ਨਿਰਅੰਜਨੁ |
| ਅ + ਭਾਗ + ਉ | - | ਅਭਾਗੁ |
| ਅ + ਚਿੰਤ + ਉ | - | ਅਚਿੰਤੁ |
| ਕੁ + ਸੰਗ + ਈ | - | ਕੁਸੰਗੀ |
| ਅ + ਜਾਨ + ਉ | - | ਅਜਾਨੁ |

### 5. ਕਿਰਿਆ

ਕਿਰਿਆ ਮੂਲ ਨਾਲ ਵੱਖ-ਵੱਖ ਪਿਛੇਤਰ ਲਗਾ ਕੇ ਉਹਨਾਂ ਦੀ ਸਹਾਇਤਾ ਨਾਲ ਕਿਰਿਆ ਰੂਪਾਂ ਨੂੰ ਸਾਕਾਰ ਕੀਤਾ ਗਿਆ ਹੈ।

| | | | |
|---|---|---|---|
| (i) | ਧਾਤੂ + ਪਿਛੇਤਰ | - | ਕਿਰਿਆ |
| | ਉਚਰ + ਓ | - | ਉਚਰਓ |
| | ਉਪਦੇਸ + ਤੇ | - | ਉਪਦੇਸਤੇ |
| | ਮਿਲ + ਨ | - | ਮਿਲਨ |
| | ਪੁਕਾਰ + ਇਆ | - | ਪੁਕਾਰਿਆ |
| | ਅਟਕ + ਇਓ | - | ਅਟਕਿਓ |
| | ਸਿਮਰ + ਈਐ | - | ਸਿਮਰੀਐ |
| | ਗਵਾ + ਇਆ | - | ਗਵਾਇਆ |
| | ਹਸ + ਈਐ | - | ਹਸੀਐ |
| | ਛੋਡ + ਈ | - | ਛੋਡਈ |
| | ਲਾਜ + ਸੀ | - | ਲਾਜਸੀ |

| | | | |
|---|---|---|---|
| | ਸਾਲਾਹ + ਈਐ | - | ਸਾਲਾਹੀਐ |
| | ਚੀਰ + ਈਐ | - | ਚੀਰੀਐ |
| | ਜਨਮ + ਇਓ | - | ਜਨਮਇਓ |
| | ਪੂਛ + ਈਐ | - | ਪੂਛੀਐ |

**6. ਸਮਾਸ**

ਕਬੀਰ ਜੀ ਦੀ ਬਾਣੀ ਵਿਚ ਪ੍ਰਾਪਤ ਸਮਾਸੀ ਬਣਤਰਾਂ ਇਸ ਪ੍ਰਕਾਰ ਹਨ :

| | | | |
|---|---|---|---|
| (i) | ਨਾਂਵ + ਨਾਂਵ | - | ਸਮਾਸ |
| | ਅਮਰਾ + ਪੁਰ | - | ਅਮਰਾਪੁਰ |
| | ਜਮ + ਪੁਰ | - | ਜਮਪੁਰ |
| | ਮਲਿਆ + ਗਰੁ | - | ਮਲਿਆਗਰੁ |
| | ਧਰਮ + ਰਾਇ | - | ਧਰਮਰਾਇ |
| | ਦਿਸਾ + ਵਰੀ | - | ਦਿਸਾਵਰੀ |
| (ii) | ਨਾਂਵ + ਸੰਬੰਧਬੋਧਕ : ਨਾਂਵ | - | ਸਮਾਸ |
| | ਹਰਿ + ਦਾ + ਨਾਮ | - | ਹਰਿਨਾਮ |
| | ਹਿਵ + ਦੀ + ਧਾਰ | - | ਹਿਵਧਾਰ |
| | ਛਤ੍ਰ + ਦੇ + ਧਰ | - | ਛਤ੍ਰਧਰ |
| (iii) | ਵਿਸ਼ੇਸ਼ਣ + ਨਾਂਵ | - | ਸਮਾਸ |
| | ਦਹ + ਦਿਸਿ | - | ਦਹਦਿਸਿ |
| | ਨਿਰ + ਭੈ | - | ਨਿਰਭੈ |
| | ਨਿਰ + ਮਲ | - | ਨਿਰਮਲ |
| | ਨਿਰ + ਧਨ | - | ਨਿਰਧਨ |
| | ਅਵ + ਘਟ | - | ਅਵਘਟ |
| | ਤਰ + ਵਰੁ | - | ਤਰਵਰੁ |
| (iv) | ਵਿਸ਼ੇਸ਼ਣ + ਕਿਰਿਆ | - | ਸਮਾਸ |
| | ਨਿਰ + ਵਾਰੀ | - | ਨਿਰਵਾਰੀ |
| | ਸੁਰਾ + ਪਾਨਿ | - | ਸੁਰਾਪਾਨਿ |
| (v) | ਵਿਸ਼ੇਸ਼ਣ + ਵਿਸ਼ੇਸ਼ਣ | - | ਸਮਾਸ |
| | ਪਰ + ਦੇਸੀ | - | ਪਰਦੇਸੀ |
| | ਚਉ + ਸਠ | - | ਚਉਸਠ |
| | ਗਹ + ਗਚਿ | - | ਗਹਿਗਚ |
| | ਸਤਿ + ਗੁਰ | - | ਸਤਿਗੁਰ |
| | ਜਗ + ਦੀਸ | - | ਜਗਦੀਸ |

ਉਪਰੋਕਤ ਸਮੱਗਰੀ ਦੇ ਵਿਸ਼ਲੇਸ਼ਣ ਤੋਂ ਸਪੱਸ਼ਟ ਹੁੰਦਾ ਹੈ ਕਿ ਕਬੀਰ ਜੀ ਦੇ ਸਲੋਕਾਂ ਵਿਚਲੀ ਸ਼ਬਦਾਵਲੀ ਵਿਸ਼ਾਲ ਖੇਤਰ ਅਤੇ ਉਪ-ਭਾਸ਼ਾਈ ਰੂਪਾਂ ਤੋਂ ਪ੍ਰਭਾਵਿਤ ਹੈ। ਮਿਸ਼ਰਤ ਭਾਸ਼ਾਵਾਂ ਦੇ ਸੰਕਲਪ ਨੂੰ ਸ਼ਬਦ ਸ਼੍ਰੇਣੀਆਂ ਅਤੇ ਵਿਆਕਰਨਕ ਨੇਮਾਂ ਦੁਆਰਾ ਭਲੀ-ਭਾਂਤ ਸਮਝਿਆ ਜਾ ਸਕਦਾ ਹੈ। ਕਈ ਨਾਂਵ ਅਤੇ ਵਿਸ਼ੇਸ਼ਣ ਰੂਪ ਬ੍ਰਜ ਭਾਸ਼ਾ ਦੇ ਲੱਛਣਾਂ ਦੇ ਧਾਰਨੀ ਹਨ ਭਾਵ ਓ ਅੰਤਕ ਹਨ

ਜਿਵੇਂ ਉਚਰਿਓ, ਅਟਕਿਓ, ਜਨਮਾਇਓ, ਕਹਿਓ ਆਦਿ, ਕਿਤੇ-ਕਿਤੇ ਪੰਜਾਬੀ ਦੀ ਰੰਗਣ ਮਿਲਦੀ ਹੈ ਪਰ ਪ੍ਰਧਾਨ ਰੂਪ ਵਿਚ ਅਵਧੀ ਦੇ ਰੂਪ ਹਮ, ਤੁਮ, ਉਨਕੇ, ਤਿਨ ਆਦਿ ਦੀ ਵਰਤੋਂ ਹੋਈ ਮਿਲਦੀ ਹੈ। ਮੈਂ ਦੀ ਵਰਤੋਂ ਪੰਜਾਬੀ, ਬ੍ਰਜਭਾਸ਼ਾ ਅਤੇ ਅਵਧੀ ਵਿਚ ਸਮਾਨ ਰੂਪ ਵਿਚ ਹੈ। ਕਿਰਿਆਵਾਂ ਦੇ ਸੰਬੰਧ ਵਿਚ ਕਬੀਰ ਜੀ ਨੇ ਕਿਤੇ ਖੜੀ ਬੋਲੀ, ਕਿਤੇ ਬ੍ਰਜਭਾਸ਼ਾ, ਕਿਤੇ ਅਵਧੀ ਦੇ ਰੂਪ ਵਰਤੇ ਹਨ। ਸਹਾਇਕ ਕਿਰਿਆ ਦੀ ਵਰਤੋਂ ਆਮ ਮਿਲਦੀ ਹੈ। ਤਤਸਮ ਤਦਭਵ ਸ਼ਬਦ ਰੂਪ ਅਤੇ ਪਰਿਭਾਸ਼ਿਕ ਸ਼ਬਦਾਵਲੀ ਦੀ ਵਰਤੋਂ ਵਿਲੱਖਣਤਾ ਦੀ ਧਾਰਨੀ ਹੈ। ਸ਼ਬਦ ਸ਼੍ਰੇਣੀਆਂ ਦੀ ਜੁਗਤ, ਵਿਆਕਰਨਕ ਨੇਮਾਂ ਨੂੰ ਉਜਾਗਰ ਕਰਨ ਵਿਚ ਸਹਾਇਕ ਹੁੰਦੀ ਹੈ। ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਹਿੰਦੀ ਅਤੇ ਪੰਜਾਬੀ ਦੋਵਾਂ ਭਾਸ਼ਾਵਾਂ ਵਿਚ ਪ੍ਰਵਾਨਿਤ ਅਤੇ ਪ੍ਰਤਿਸ਼ਠਤ ਕਬੀਰ ਜੀ ਦੇ ਸਲੋਕਾਂ ਵਿਚਲੀ ਸ਼ਬਦਾਵਲੀ ਦੇ ਭਵਿੱਖ ਵਿਚ ਅਨੇਕਾਂ ਵਿਆਕਰਨਕ ਅਧਿਐਨ ਦੀਆਂ ਸੰਭਾਵਨਾਵਾਂ ਉਲੀਕੀਆਂ ਜਾ ਸਕਦੀਆਂ ਹਨ।

## ਹਵਾਲੇ ਅਤੇ ਟਿੱਪਣੀਆਂ

1. ਰਾਮ ਚੰਦਰ ਸ਼ੁਕਲ, *ਹਿੰਦੀ ਸਾਹਿਤ ਦਾ ਇਤਿਹਾਸ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1997.
2. ਸੁਰਿੰਦਰ ਸਿੰਘ ਕੋਹਲੀ (ਸੰਪ.), *ਪੰਜਾਬੀ ਸਾਹਿਤ ਕੋਸ਼* (ਭਾਗ ਦੂਜਾ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1976.
3. ਪ੍ਰੋ. ਸਾਹਿਬ ਸਿੰਘ, *ਸਲੋਕ ਕਬੀਰ ਜੀ ਸਟੀਕ*, ਸਿੰਘ ਬ੍ਰਦਰਜ਼, ਮਾਈ ਸੇਵਾ, ਅੰਮ੍ਰਿਤਸਰ, 1964.

# ਭਗਤ ਕਬੀਰ ਜੀ ਨਾਲ ਸੰਬੰਧਿਤ ਸਿੱਖ ਅਧਿਐਨ ਵਿਚ ਸਥਾਪਿਤ ਧਾਰਨਾਵਾਂ ਦਾ ਮੁਲੰਕਣ

ਡਾ. ਗੁਰਮੀਤ ਸਿੰਘ ਸਿੱਧੂ*

ਭਾਰਤੀ ਖਿੱਤੇ ਦੇ ਚਿੰਤਨ ਵਿਚ ਭਗਤ ਕਬੀਰ ਚਰਚਿਤ ਸ਼ਖ਼ਸੀਅਤ ਹੋਏ ਹਨ। ਧਾਰਿਮਕ ਅਤੇ ਸਾਹਿਤਕ ਅਧਿਐਨ ਦੇ ਖੇਤਰ ਵਿਚ ਜਿੰਨ੍ਹੀ ਵਧੇਰੇ ਚਰਚਾ ਉਨ੍ਹਾਂ ਦੇ ਜੀਵਨ ਅਤੇ ਰਚਨਾਵਾਂ ਉੱਤੇ ਹੋਈ ਹੈ, ਉਨੇ ਹੀ ਉਨ੍ਹਾਂ ਦੇ ਜੀਵਨ ਨਾਲ ਸੰਬੰਧਿਤ ਘਟਨਾਵਾਂ ਬਾਰੇ ਭੁਲੇਖੇ ਅਤੇ ਸੰਕੇ ਖੜ੍ਹੇ ਹੋਏ ਹਨ। ਕਬੀਰ ਜੀ ਦੀਆਂ ਜਨਮ ਅਤੇ ਉਨ੍ਹਾਂ ਦੀ ਮੌਤ ਦੀਆਂ ਤਰੀਕਾਂ ਬਾਰੇ, ਉਨ੍ਹਾਂ ਦੇ ਪਰਿਵਾਰਕ ਪਿਛੋਕੜ ਅਤੇ ਉਨ੍ਹਾਂ ਦੇ ਆਪਣੇ ਪਰਿਵਾਰ ਬਾਰੇ, ਉਨ੍ਹਾਂ ਦੇ ਧਰਮ ਅਤੇ ਗੁਰੂ ਬਾਰੇ, ਉਨ੍ਹਾਂ ਦੀਆਂ ਸਿੱਖਿਆਵਾਂ ਅਤੇ ਰਚਨਾਵਾਂ ਬਾਰੇ ਭਰੋਸੇਯੋਗ ਸ੍ਰੋਤਾਂ ਦੀ ਘਾਟ ਕਰਕੇ ਵਿਦਵਾਨਾਂ ਦੇ ਵਿਚਾਰਾਂ ਵਿਚ ਕਾਫੀ ਮਤਭੇਦ ਪਾਏ ਜਾਂਦੇ ਹਨ। ਕਬੀਰ ਜੀ ਦੀਆਂ ਰਚਨਾਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਅਤੇ ਸੁਰੱਖਿਅਤ ਹੋਣ ਕਰਕੇ ਸਿੱਖ ਅਧਿਐਨ ਵਿਚ ਉਨ੍ਹਾਂ ਦੀਆਂ ਰਚਨਾਵਾਂ ਬਾਰੇ ਕੋਈ ਵਿਵਾਦ ਜਾਂ ਮਤਭੇਦ ਨਹੀਂ ਹੈ ਪਰ ਗੁਰੂ ਨਾਨਕ ਸਾਹਿਬ ਉਪਰ ਕਬੀਰ ਦੇ ਪ੍ਰਭਾਵ ਬਾਰੇ ਚਿੰਤਕਾਂ ਵਿਚ ਚਰਚਾ ਹੋਈ ਹੈ।

ਸਿੱਖ ਅਧਿਐਨ ਵਿਚ ਕਬੀਰ ਬਾਰੇ ਚਰਚਾ ਹੋਣ ਦੇ ਮੁੱਖ ਤਿੰਨ ਕਾਰਨ ਹੋ ਸਕਦੇ ਹਨ। ਪਹਿਲਾ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਬਾਣੀ ਵਿਚੋਂ ਕਬੀਰ ਜੀ ਦੀ ਬਾਣੀ ਸਭ ਤੋਂ ਜ਼ਿਆਦਾ ਹੈ। 17 ਰਾਗਾਂ ਵਿਚ 228 ਸ਼ਬਦਾਂ ਅਤੇ ਸਲੋਕਾਂ ਦੀਆਂ ਕਬੀਰ ਜੀ ਦੀਆਂ ਰਚਨਾਵਾਂ ਭਗਤ ਬਾਣੀ ਦੇ ਅਰੰਭ ਵਿਚ ਆਉਂਦੀਆਂ ਹਨ। ਦੂਸਰਾ ਕਾਰਨ ਇਹ ਹੈ ਕਿ ਕਬੀਰ ਜੀ ਦੀਆਂ ਰਚਨਾਵਾਂ ਵਿਚ ਦੂਸਰੇ ਭਗਤਾਂ ਦੇ ਮੁਕਾਬਲੇ ਵਧੇਰੇ ਮਸਲੇ ਛੂਹੇ ਗਏ ਹਨ। ਇਸ ਤੋਂ ਇਲਾਵਾ ਉਨ੍ਹਾਂ ਨੇ ਆਪਣੇ ਵਿਚਾਰਾਂ ਨੂੰ ਵਧੇਰੇ ਕਟਾਕਸ਼, ਚੋਟ ਅਤੇ ਪੂਰੇ ਬਲ ਤੇ ਧੜੱਲੇ ਨਾਲ ਪੇਸ਼ ਕੀਤਾ ਹੈ। ਹੋਰਨਾਂ ਭਗਤਾਂ ਦੇ ਮੁਕਾਬਲੇ ਕਬੀਰ ਬਾਣੀ ਸਮਾਜਿਕ ਸਰੋਕਾਰਾਂ ਨਾਲ ਜੁੜੀ ਹੋਈ ਹੈ। "ਸਮਾਜਿਕ ਅਹਿਮੀਅਤ ਦੇ ਨਜ਼ਰੀਏ ਤੋਂ ਭਗਤ ਤਿੰਨਾਂ ਸ਼ਰੇਣੀਆਂ ਵਿਚ ਵੰਡੇ ਜਾ ਸਕਦੇ ਹਨ। ਇਕ ਮੀਰਾਂਬਾਈ ਵਰਗੇ ਜੋ ਭਗਤੀ ਵਿਚ ਇਤਨੇ ਮਸਤ ਰਹੇ ਕਿ ਉਨ੍ਹਾਂ ਸਮਾਜਿਕ ਮਸਲਿਆਂ ਵੱਲ ਧਿਆਨ ਹੀ ਨਹੀਂ ਦਿੱਤਾ। ਦੂਜੇ ਉਹ ਸੁਧਾਰਕ ਜਾਂ ਭਗਤ ਜਿਨ੍ਹਾਂ ਨੇ ਜਾਤ-ਪਾਤੀ ਪ੍ਰਬੰਧ ਦੀ ਵਿਚਾਰਧਾਰਾ ਵਿਚ ਛੋਟੇ-ਮੋਟੇ ਸੁਧਾਰ ਕਰਨ ਦੇ ਸੁਝਾਅ ਦਿੱਤੇ ਸਨ, ਪਰ ਇਸਦੇ ਮੂਲ ਢਾਂਚੇ ਤੇ ਤਾਣੇ-ਪੇਟੇ ਨੂੰ ਸਪੱਸ਼ਟ ਤੌਰ 'ਤੇ ਵੰਗਾਰ ਨਹੀਂ ਦਿੱਤੀ। ਪਰ ਕਬੀਰ ਸਾਹਿਬ ਅਤੇ ਕੁਝ ਦੂਜੇ ਸੰਤਾਂ ਨੇ ਜਾਤ-ਪਾਤੀ ਪ੍ਰਬੰਧ ਦੀ ਵਿਚਾਰਧਾਰਕ ਬੁਨਿਆਦ ਨੂੰ ਉਘਾੜ ਕੇ ਵੰਗਾਰਿਆ। ਉਨ੍ਹਾਂ ਨੇ ਸਮਾਜ ਵਿਚ ਬੁਨਿਆਦੀ ਤਬਦੀਲੀ ਕਰਨ ਦਾ ਹੋਕਾ ਦਿੱਤਾ। ਇਸ ਕਰਕੇ ਅਸੀਂ ਕਬੀਰ ਸਾਹਿਬ ਤੇ ਉਨ੍ਹਾਂ ਵਰਗੇ ਹੋਰ ਇਨਕਲਾਬੀ ਭਗਤਾਂ ਨੂੰ ਦੂਜੇ ਸੁਧਾਰਕ ਭਗਤਾਂ ਨਾਲੋਂ ਨਿਖੇੜਦੇ ਹਾਂ (ਜਗਜੀਤ ਸਿੰਘ : 1987; 80)।" ਕਬੀਰ ਜੀ ਦੀ ਇਨਕਲਾਬੀ ਵਿਚਾਰਧਾਰਾ ਵਿਚੋਂ ਉਨ੍ਹਾਂ ਦੀ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਨਾਲ ਸਾਂਝ ਲੱਭਣ ਦੀਆਂ ਅਕਾਦਮਿਕ ਕੋਸ਼ਿਸ਼ਾਂ ਹੋਈਆਂ ਹਨ, ਜਿਸ ਨਾਲ ਸਿੱਖ ਅਧਿਐਨ ਵਿਚ ਹਲਚਲ ਪੈਦਾ ਹੋਈ ਹੈ। ਇਸ ਚਰਚਾ ਦਾ ਤੀਸਰਾ ਕਾਰਨ ਇਹ ਹੈ ਕਿ ਕਬੀਰ ਜੀ ਸਿੱਖ ਧਰਮ ਦੇ ਮੋਢੀ ਗੁਰੂ ਨਾਨਕ ਜੀ ਤੋਂ ਪਹਿਲਾਂ ਹੋਏ ਹਨ। ਇਸ

* ਗੁਰੂ ਗੋਬਿੰਦ ਸਿੰਘ ਰਿਲਿਜੀਅਸ ਸਟੱਡੀਜ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਕਰਕੇ ਇਹ ਚਰਚਾ ਸੁਭਾਵਿਕ ਤੌਰ 'ਤੇ ਹੀ ਸ਼ੁਰੂ ਹੋ ਗਈ ਕਿ ਗੁਰੂ ਨਾਨਕ ਉਪਰ ਕਬੀਰ ਜੀ ਦੀ ਵਿਚਾਰਧਾਰਾ ਦਾ ਅਸਰ ਪਿਆ ਹੈ। ਸਿੱਖ ਪਛਾਣ ਦੀਆਂ ਰੂਹਾਨੀ ਰਮਜ਼ਾਂ ਨੂੰ ਸਮਝਣ ਤੋਂ ਅਸਮਰਥ ਜਾਂ ਅਣਜਾਣ ਲੇਖਕਾਂ/ਚਿੰਤਕਾਂ ਨੇ ਆਪਣੀਆਂ ਸਵੈ-ਘਾੜਤ ਧਾਰਨਾਵਾਂ ਵਿਚੋਂ ਅਜਿਹੇ ਨਿਰਨੇ ਕੱਢ ਲਏ ਜਿਹੜੇ ਕਬੀਰ ਅਤੇ ਨਾਨਕ ਸਾਹਿਬ ਦੇ ਸਬੰਧਾਂ ਬਾਰੇ ਇਤਿਹਾਸਕ ਅਤੇ ਸਾਹਿਤਕ ਤੇ ਧਾਰਮਿਕ ਹਵਾਲਿਆਂ ਦੀ ਕਸਵੱਟੀ ਉੱਤੇ ਪੂਰੇ ਨਹੀਂ ਉਤਰਦੇ। ਸਿੱਖ ਚਿੰਤਨ ਨੂੰ ਭਗਤੀ/ਸੰਤ ਪਰੰਪਰਾ ਦਾ ਅੰਗ ਸਮਝਣ ਵਾਲੇ ਚਿੰਤਕ ਖਾਸ ਕਰਕੇ ਪੱਛਮੀ ਚਿੰਤਕਾਂ ਦੀਆਂ ਧਾਰਨਾਵਾਂ ਨਾਲ ਸਿੱਖ ਅਧਿਐਨ ਵਿਚ ਕਬੀਰ ਜੀ ਦੇ ਜੀਵਨ ਬਾਰੇ ਬਹਿਸ ਕੇਂਦਰਤ ਹੋ ਗਈ ਹੈ। ਸ਼ਾਇਦ ਇਸ ਕਰਕੇ ਸਿੱਖ ਅਧਿਐਨ ਵਿਚ ਗੁਰੂ ਨਾਨਕ ਅਤੇ ਕਬੀਰ ਜੀ ਦੀਆਂ ਰਚਨਾਵਾਂ ਦੇ ਧਾਰਮਿਕ, ਦਾਰਸ਼ਨਿਕ ਅਤੇ ਸਮਾਜਿਕ ਪਹਿਲੂਆਂ ਉੱਤੇ ਚਰਚਾ ਉਨੀ ਨਹੀਂ ਹੋਈ ਜਿੰਨੀ ਚਰਚਾ ਉਨ੍ਹਾਂ ਦੇ ਜੀਵਨ ਬਾਰੇ ਹੋਈ ਹੈ।

ਗੁਰੂ ਨਾਨਕ ਦੇ ਜੀਵਨ ਅਤੇ ਉਨ੍ਹਾਂ ਦੀ ਵਿਚਾਰਧਾਰਾ ਨੂੰ ਸਮਝਣ ਲਈ ਸਿੱਖ ਅਧਿਐਨ ਵਿਚ ਕਬੀਰ ਬਾਰੇ ਹੋਏ ਅਧਿਐਨ ਨੂੰ ਸਮਝਣ ਅਤੇ ਇਸਦਾ ਮੁਲਾਂਕਣ ਕਰਨ ਦੀ ਵਿਸ਼ੇਸ਼ ਅਹਿਮੀਅਤ ਹੈ। ਭਗਤੀ ਲਹਿਰ ਨਾਲੋਂ ਸਿੱਖ ਧਰਮ ਦੀ ਵਿਲੱਖਣਤਾ ਨੂੰ ਸਮਝਣ ਲਈ ਵੀ ਇਹ ਕਾਰਜ ਉਨਾ ਹੀ ਮਹੱਤਵਪੂਰਨ ਹੈ। ਸਿੱਖ ਅਧਿਐਨ ਵਿਚ ਕਬੀਰ ਜੀ ਬਾਰੇ ਖੋਜ ਮੁੱਖ ਤੌਰ 'ਤੇ ਇਹ ਜਾਨਣ ਲਈ ਹੋਈ ਹੈ ਕਿ ਕੀ ਕਬੀਰ ਜੀ ਨਾਲ ਗੁਰੂ ਨਾਨਕ ਜੀ ਦਾ ਮੇਲ ਹੋਇਆ ਸੀ ? ਜਾਂ ਕੀ ਕਬੀਰ ਜੀ, ਗੁਰੂ ਨਾਨਕ ਜੀ ਦੇ ਗੁਰੂ ਸਨ ? ਕਈ ਪੱਛਮੀ ਵਿਦਵਾਨ ਤਾਂ ਸਿੱਖ ਮੱਤ ਨੂੰ ਭਗਤੀ ਲਹਿਰ ਦਾ ਅੰਗ ਮੰਨਦੇ ਹਨ। ਉਹ ਗੁਰੂ ਨਾਨਕ ਨੂੰ ਸੰਤ ਪਰੰਪਰਾ ਵਿਚ ਰੱਖ ਕੇ ਆਪਣੀ ਗੱਲ ਅੱਗੇ ਤੋਰਦੇ ਹਨ। ਕਬੀਰ ਪੰਥੀਆਂ ਅਤੇ ਪੱਛਮੀ ਵਿਦਵਾਨਾਂ ਦੀਆਂ ਦਲੀਲਾਂ ਦੇ ਪ੍ਰਤੀ ਉੱਤਰ ਵਿਚ ਸਿੱਖ ਵਿਦਵਾਨਾਂ ਨੇ ਕਬੀਰ ਦੇ ਜੀਵਨ ਨੂੰ ਸਮਝਣ ਵਿਚ ਵਿਸ਼ੇਸ਼ ਰੁਚੀ ਦਿਖਾਈ ਹੈ। ਇਸ ਪੇਪਰ ਵਿਚ ਅਸੀਂ ਪ੍ਰੋ. ਸਾਹਿਬ ਸਿੰਘ, ਮੈਕਲਾਊਡ ਅਤੇ ਭਾਈ ਜੋਧ ਸਿੰਘ ਦੁਆਰਾ ਕਬੀਰ ਜੀ ਦੇ ਜੀਵਨ ਬਾਰੇ ਕੀਤੇ ਅਧਿਐਨ ਨੂੰ ਅਧਾਰ ਬਣਾਇਆ ਹੈ।

ਪ੍ਰੋ. ਸਾਹਿਬ ਸਿੰਘ (1974:42) ਇਹ ਮੰਨਦੇ ਹਨ ਕਿ ਕਬੀਰ ਜੀ ਦੀ ਸਾਰੀ ਬਾਣੀ ਸਤਿਗੁਰੂ ਨਾਨਕ ਨੇ ਆਪ ਲਿਆਂਦੀ ਸੀ ਅਤੇ "ਸਤਿਗੁਰ ਨਾਨਕ ਦੇਵ ਜੀ ਭਗਤ ਕਬੀਰ ਜੀ ਦੀ ਬਾਣੀ ਨੂੰ ਆਪਣੇ ਪਾਸ ਸਾਂਭ ਕੇ ਬੜੇ ਪਿਆਰ ਨਾਲ ਪੜ੍ਹਦੇ ਭੀ ਸਨ, ਕਿਉਂਕਿ ਦੋਹਾਂ ਦੇ ਖਿਆਲ ਮਿਲਦੇ ਸਨ, ਦੋਵੇਂ ਮਹਾਂ ਪੁਰਖ ਉਸ ਵਕਤ ਦੇ ਧਾਰਮਿਕ ਭੁਲੇਖਿਆਂ ਤੇ ਕੁਰੀਤੀਆਂ ਅਤੇ ਵਧੀਕੀਆਂ ਵਿਰੁੱਧ ਇਕੋ ਕਿਸਮ ਦੀ ਆਵਾਜ਼ ਉਠਾ ਰਹੇ ਸਨ।" ਗੁਰੂ ਨਾਨਕ ਜੀ ਨੇ ਕਬੀਰ ਬਾਣੀ ਕਦੋਂ ਅਤੇ ਕਿਥੋਂ ਲਿਆਂਦੀ ? ਅਤੇ ਗੁਰੂ ਨਾਨਕ ਜੀ ਨਾਲ ਕਬੀਰ ਜੀ ਦਾ ਮੇਲ ਕਿਸ ਸਮੇਂ ਅਤੇ ਕਿਥੇ ਹੋਇਆ ਇਸ ਬਾਰੇ ਉਹ ਸਪੱਸ਼ਟ ਨਹੀਂ ਹਨ। ਸ਼ਾਇਦ ਇਸ ਕਰਕੇ ਕਿ ਇਸ ਬਾਰੇ ਸਾਡੇ ਕੋਲ ਕੋਈ ਭਰੋਸੇਯੋਗ ਪ੍ਰਮਾਣ ਵੀ ਨਹੀਂ ਹਨ। ਪ੍ਰੋ. ਸਾਹਿਬ ਸਿੰਘ (1974; 46) ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਬਾਣੀ ਦਾ ਗੁਰੂ ਨਾਨਕ ਬਾਣੀ ਨਾਲ ਪਰਸਪਰ ਟਾਕਰਾ ਕਰਕੇ, "ਇਹ ਵੇਖਿਆ ਕਿ (ਦੋਹਾਂ) ਦੇ ਸ਼ਬਦਾਂ ਵਿਚ ਕਈ ਤੁਕਾਂ ਸਾਂਝੀਆਂ ਹਨ, ਕਈ ਲਫ਼ਜ਼ ਤੇ ਖਿਆਲ ਸਾਂਝੇ ਹਨ ਇਹ ਦੱਸਣ ਲਈ ਕਿ ਕਬੀਰ ਜੀ ਦੀ ਬਾਣੀ ਗੁਰੂ ਨਾਨਕ ਜੀ ਕੋਲ ਸੀ ਉਹ ਯਾਰਾਂ ਯਾਰਾਂ ਸ਼ਬਦਾਂ ਵਿਚੋਂ ਦੋਹਾਂ ਦੀ ਜਿਥੇ ਸਾਂਝ ਲੱਭਦੇ ਹਨ ਉਥੇ ਇਹ ਵੀ ਸਪੱਸ਼ਟ ਕਰਨ ਦਾ ਯਤਨ ਕਰਦੇ ਹਨ ਕਿ "ਜੋ ਰੱਬੀ ਰਾਹ ਦੀਆਂ ਗੱਲਾਂ ਕਬੀਰ ਜੀ ਨੇ ਇਸ਼ਾਰੇ ਨਾਲ ਆਖੀਆਂ ਹਨ, ਸਤਿਗੁਰ (ਨਾਨਕ) ਜੀ ਨੇ ਵਿਸਥਾਰ ਨਾਲ ਦੱਸ ਦਿੱਤੀਆਂ ਹਨ (ਪ੍ਰੋ. ਸਾਹਿਬ ਸਿੰਘ : 1974; 27)" ਇਸ ਤਰ੍ਹਾਂ ਪ੍ਰੋ. ਸਾਹਿਬ ਸਿੰਘ, ਕਬੀਰ ਅਤੇ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਵਿਚ ਨਿਖੇੜਾ ਕਰਨ ਦੀ ਬਜਾਏ ਇਹ ਮੰਨਦੇ ਹਨ ਕਿ ਗੁਰੂ ਨਾਨਕ ਜੀ ਨੇ ਕਬੀਰ ਜੀ ਨਾਲੋਂ ਆਪਣੇ ਵਿਚਾਰ ਵਧੇਰੇ ਸਪੱਸ਼ਟ ਅਤੇ ਵਿਸਥਾਰ ਵਿਚ ਪੇਸ਼ ਕੀਤੇ ਹਨ। ਉਹ ਇਹ ਮੰਨਦੇ ਹਨ ਕਿ "ਇਨਸਾਨੀ ਜ਼ਿੰਦਗੀ ਬਾਰੇ ਕਬੀਰ ਜੀ ਅਤੇ ਸਤਿਗੁਰੂ ਨਾਨਕ ਦੇਵ ਜੀ ਦੇ ਅਸੂਲ

ਪੂਰਨ ਤੌਰ 'ਤੇ ਮਿਲਦੇ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਏ ਕਬੀਰ ਜੀ ਦੇ ਸਾਰੇ ਹੀ ਸ਼ਬਦ ਸਤਿਗੁਰੂ ਜੀ ਨੇ ਆਪ ਲਿਆਂਦੇ ਹਨ ਤੇ ਇਸ ਵਕਤ ਤਕ ਆਪਣੇ ਅਸਲ ਰੂਪ ਵਿਚ ਹਨ (1974; 43) ।"

ਇਸਦੇ ਬਾਵਜੂਦ ਵੀ ਪ੍ਰੋ. ਸਾਹਿਬ ਸਿੰਘ ਦੇ ਵਿਚਾਰਾਂ ਤੋਂ ਇਹ ਨਹੀਂ ਜਾਪਦਾ ਕਿ ਗੁਰੂ ਨਾਨਕ ਬਾਣੀ ਮੁੱਖ ਤੌਰ 'ਤੇ ਕਬੀਰ ਜੀ ਦੀਆਂ ਰਚਨਾਵਾਂ ਤੋਂ ਪ੍ਰਭਾਵਿਤ ਹੋਈ ਹੋਵੇ ਜਾਂ ਗੁਰੂ ਨਾਨਕ ਜੀ ਨੇ ਕਬੀਰ ਦੇ ਹੀ ਪੰਥ ਨੂੰ ਅੱਗੇ ਤੋਰਿਆ ਹੋਵੇ ਭਾਵੇਂ ਕਿ ਉਹ ਦੋਵਾਂ ਦੀ ਸਿਧਾਂਤਕ ਸਾਂਝ ਦੀ ਵਕਾਲਤ ਕਰਦੇ ਹਨ ।

ਮੈਕਲਾਡ, ਗੁਰੂ ਨਾਨਕ ਅਤੇ ਉਨ੍ਹਾਂ ਦੇ ਧਰਮ ਬਾਰੇ ਖੋਜ ਵਿਚ ਇਹ ਨਿਰਨਾ ਲੈਂਦੇ ਹਨ ਕਿ ਗੁਰੂ ਨਾਨਕ ਉੱਤੇ ਉਨ੍ਹਾਂ ਪੂਰਵਲੇ ਅਤੇ ਉਨ੍ਹਾਂ ਦੀਆਂ ਸਮਕਾਲੀ ਧਾਰਮਿਕ ਸ਼ਖ਼ਸੀਅਤਾਂ ਦਾ ਪ੍ਰਭਾਵ ਪਿਆ ਸੀ । ਉਹ ਇਹ ਮੰਨਦੇ ਹਨ ਕਿ ਰੱਬ ਦਾ *ਨਿਰਗੁਣ ਸਰੂਪ*, *ਹੁਕਮ*, *ਨਾਮ ਆਦਿ* ਸੰਕਲਪ ਗੁਰੂ ਨਾਨਕ ਨੇ ਉੱਤਰੀ ਭਾਰਤ ਦੀ ਸੰਤ ਪਰੰਪਰਾ ਵਿਚੋਂ ਲਏ ਹਨ । ਉਨ੍ਹਾਂ ਦੇ ਮੁਤਾਬਕ, "Many of these concepts Guru Nanak shared with other earlier and contemporary religious figures, including Kabir. It is at once evident that his thought is closely related to that of the Sant tradition of Northern India and there can be no doubt that much of it was derived directly from this source." (Mcleod : 1978; 151)

ਮੈਕਲਾਡ ਆਪਣੀ ਪੱਛਮੀ ਚਿੰਤਨ-ਧਾਰਾ ਦੇ ਪ੍ਰਭਾਵ ਅਧੀਨ ਸਿਧਾਂਤ ਅਤੇ ਚਿੰਤਨ ਵਿਚ ਲਗਾਤਾਰਤਾ ਦੀ ਧਾਰਨਾ ਨੂੰ ਮਨ ਵਿਚ ਵਸਾ ਕੇ ਉਹ ਆਪਣੇ ਵਿਧੀ-ਵਿਗਿਆਨ ਨਾਲ 'ਗੁਰੂ ਨਾਨਕ ਦੇ ਜੀਵਨ ਅਤੇ ਉਨ੍ਹਾਂ ਦੇ ਧਰਮ ਬਾਰੇ' ਜਾਨਣ ਦੀ ਕੋਸ਼ਿਸ਼ ਕਰਦੇ ਹਨ । ਉਨ੍ਹਾਂ ਦੀ ਇਹ ਮਨੌਤ ਹੈ ਕਿ ਹਰ ਵਿਅਕਤੀ ਵਿਸ਼ੇਸ਼ ਉੱਤੇ ਪੂਰਵਲੇ ਖਿਆਲਾਂ/ਵਾਤਾਵਰਨ ਦਾ ਪ੍ਰਭਾਵ ਪੈਂਦਾ ਹੈ । ਉਸਦੀ ਇਹ ਧਾਰਨਾ ਹੈ ਕਿ ਸੰਤ ਪਰੰਪਰਾ ਗੁਰੂ ਨਾਨਕ ਦੇ ਸਿਧਾਂਤਾਂ ਲਈ ਆਧਾਰ ਬਣੀ । ਇਹ ਧਾਰਨਾ ਉਨ੍ਹਾਂ ਦੀ ਆਪਣੀ ਸੋਚ ਦਾ ਨਤੀਜਾ ਹੈ, ਭਾਵੇਂ ਕਿ ਉਹ ਖੁਦ ਇਹ ਵੀ ਮੰਨਦੇ ਹਨ ਕਿ "There is no sound evidence to support the popular tradition that Guru Nanak met Kabir and little to suggest that he knew any of his works. It is however, clear that the Sant tradition was by far the most important element in all that he inherited from his past or absorbed from contemporary patterns. (Mcleod : 1978; 157)."

ਮੈਕਲਾਡ ਦੀਆਂ ਇਹਨਾਂ ਧਾਰਨਾਵਾਂ ਤੋਂ ਇਹ ਸਾਬਤ ਹੁੰਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਉੱਤਰੀ ਭਾਰਤ ਦੀ ਸੰਤ ਪਰੰਪਰਾ ਜਿਸ ਵਿਚ ਕਬੀਰ ਜੀ ਵੀ ਸ਼ਾਮਲ ਸਨ ਨੂੰ ਅੱਗੇ ਤੋਰਿਆ ਹੈ । ਉਨ੍ਹਾਂ ਦੇ ਇਨ੍ਹਾਂ ਵਿਚਾਰਾਂ ਅਤੇ ਕਬੀਰ ਪੰਥੀਆਂ ਦੀਆਂ ਦਲੀਲਾਂ ਨਾਲ ਅਸਹਿਮਤ ਹੁੰਦੇ ਭਾਈ ਜੋਧ ਸਿੰਘ (1995; 49-50) ਗੁਰਬਾਣੀ ਅਤੇ ਇਤਿਹਾਸਕ ਹਵਾਲਿਆਂ ਨਾਲ ਇਹ ਸਾਬਤ ਕਰਦੇ ਹਨ ਕਿ ਕਬੀਰ ਜੀ ਗੁਰੂ ਨਾਨਕ ਸਾਹਿਬ ਦੇ ਗੁਰੂ ਨਹੀਂ ਸਨ ਅਤੇ ਨਾ ਹੀ ਸਿੱਖ ਧਰਮ ਦੀ ਨੀਂਹ ਰੱਖਣ ਦੇ ਸਮੇਂ ਤਕ ਉਨ੍ਹਾਂ ਦਾ ਕਬੀਰ ਜੀ ਨਾਲ ਸੰਪਰਕ ਹੋਇਆ ਸੀ । ਇਸ ਸੰਬੰਧ ਵਿਚ ਉਨ੍ਹਾਂ ਕੁਝ ਬੁਨਿਆਦੀ ਨੁਕਤਿਆਂ ਵੱਲ ਧਿਆਨ ਦਿਵਾਇਆ ਹੈ ਜਿਵੇਂ ਕਿ :

1. ਸਿੱਖ ਇਤਿਹਾਸ ਜਾਂ ਪਰੰਪਰਾ ਵਿਚ ਅਜਿਹਾ ਕੋਈ ਕਥਨ ਨਹੀਂ ਲੱਭਦਾ ਕਿ ਕਬੀਰ ਜੀ ਨੂੰ ਗੁਰੂ ਨਾਨਕ ਦੇਵ ਜੀ ਨੇ ਗੁਰੂ ਧਾਰਿਆ ਸੀ ।
2. ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਕਬੀਰ ਦਾ ਨਾਂ ਕਿਤੇ ਵੀ ਨਹੀਂ ਆਉਂਦਾ । ਗੁਰੂ ਨਾਨਕ ਲਗਪਗ 30 ਸਾਲ ਦੇ ਸਨ ਜਦੋਂ ਉਹਨਾਂ ਨੂੰ ਪਰਮ ਤੱਤ ਦਾ ਗਿਆਨ

ਹੋਇਆ। ਕੋਈ ਜਨਮ ਸਾਖੀ ਇਹ ਨਹੀਂ ਕਹਿੰਦੀ ਕਿ ਉਹ ਉਸ ਤੋਂ ਪਹਿਲੋਂ ਪੰਜਾਬੋਂ ਬਾਹਰ ਗਏ। ਨਾ ਹੀ ਕਬੀਰ ਪਰ ਜੋ ਖੋਜ ਅੱਜ ਤੀਕ ਕੀਤੀ ਗਈ ਹੈ, ਕਿਸੇ ਵੀ ਵਿਦਵਾਨ ਨੇ ਇਹ ਕਿਹਾ ਹੈ ਕਿ ਕਬੀਰ ਕਦੀ ਪੰਜਾਬ ਆਇਆ।

3. ਗੁਰਮਤਿ ਅਨੁਸਾਰ ਆਪਣੇ ਗੁਰੂ ਦੇ ਨਾਂ ਨੂੰ ਲੁਕਾਣਾ ਪਾਪ ਹੈ।
4. ਸਿਧ ਗੋਸ਼ਟ ਵਿਚ ਜੋਗੀਆਂ ਦੇ ਪ੍ਰਸ਼ਨਾਂ ਦੇ ਉੱਤਰ ਵਿਚ ਵੀ ਗੁਰੂ ਨਾਨਕ ਜੀ ਨੇ ਸ਼ਬਦ ਨੂੰ ਆਪਣਾ ਗੁਰੂ ਦੱਸਿਆ ਹੈ।
5. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਦੀ ਬਾਣੀ ਦਰਜ ਕਰਨ ਵੇਲੇ ਗੁਰੂ ਅਰਜਨ ਦੇਵ ਜੀ ਨੇ ਇਹ ਕ੍ਰਮ ਰੱਖਿਆ ਹੈ। ਪਹਿਲੋਂ ਗੁਰੂ ਨਾਨਕ, ਫਿਰ ਦੂਜੀ ਪਾਤਸ਼ਾਹੀ, ਫਿਰ ਤੀਜੀ, ਫਿਰ ਚੋਥੀ, ਫਿਰ ਪੰਜਵੀਂ, ਫਿਰ ਨੌਵੀਂ। ਭਗਤਾਂ ਦੀ ਬਾਣੀ ਵਿਚ ਪਹਿਲੋਂ ਕਬੀਰ ਜੀ ਦੀ ਹੈ। ਜੇ ਕਬੀਰ ਜੀ ਗੁਰੂ ਨਾਨਕ ਦੇਵ ਜੀ ਦੇ ਗੁਰੂ ਹੁੰਦੇ ਤਾਂ ਪਹਿਲੋਂ ਉਨ੍ਹਾਂ ਦੀ ਬਾਣੀ ਆਉਣੀ ਸੀ।

ਜਿਵੇਂ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ ਕਿ ਪ੍ਰੋ. ਸਾਹਿਬ ਸਿੰਘ ਇਹ ਮੰਨਦੇ ਹਨ ਕਿ ਗੁਰੂ ਨਾਨਕ ਸਾਹਿਬ ਕੋਲ ਕਬੀਰ ਜੀ ਦੀ ਬਾਣੀ ਮੌਜੂਦ ਸੀ ਪਰ ਉਹ ਇਹ ਨਹੀਂ ਦੱਸਦੇ ਕਿ ਇਹ ਬਾਣੀ ਉਨ੍ਹਾਂ ਕੋਲ ਕਦੋਂ ਅਤੇ ਕਿਥੋਂ ਤੇ ਕਿਸ ਪਾਸੋਂ ਆਈ? ਇਸ ਸਵਾਲ ਨੂੰ ਸੰਬੋਧਿਤ ਹੁੰਦੇ ਹੋਏ ਭਾਈ ਜੋਧ ਸਿੰਘ ਜੀ ਦਲੀਲ ਦਿੰਦੇ ਹਨ ਕਿ "ਅਸਲ ਗੱਲ ਇਹ ਹੈ ਕਿ ਤੀਜੇ ਗੁਰੂ ਜੋ ਗੁਰੂ ਅੰਗਦ ਦੀ ਸ਼ਰਣ ਲੈਣ ਤੋਂ ਪਹਿਲੋਂ ਵੈਸ਼ਨਵ ਦੇ ਅਨੁਯਾਈ ਸਨ। ਸਾਲ ਦੇ ਸਾਲ ਗੰਗਾ ਦੇ ਇਸ਼ਨਾਨ ਲਈ ਜਾਂਦੇ ਸਨ। ਉਨ੍ਹਾਂ ਦੀ ਬਾਣੀ ਵਿਚ ਕਬੀਰ ਜੀ ਦਾ ਜ਼ਿਕਰ ਆਇਆ ਹੈ। ਉਨ੍ਹਾਂ ਦੀਆਂ ਲਿਖਵਾਈਆਂ ਪੋਥੀਆਂ ਵਿਚ ਜੋ ਗੋਇੰਦਵਾਲ ਦੀਆਂ ਪੋਥੀਆਂ ਦੇ ਨਾਂ ਨਾਲ ਪ੍ਰਸਿੱਧ ਹਨ, ਕਬੀਰ ਤਥਾ ਹੋਰ ਭਗਤਾਂ ਦੀ ਬਾਣੀ ਹੈ। ਗੁਰੂ ਅਰਜਨ ਦੇਵ ਜੀ ਨੇ ਬੀੜ ਬੰਨਣ ਵੇਲੇ ਉਸ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ (ਜੋਧ ਸਿੰਘ : 1995; 50)।" ਇਸ ਸੰਬੰਧ ਵਿਚ ਉਹ ਇਕ ਹੋਰ ਨੁਕਤਾ ਦੱਸਦੇ ਹਨ ਕਿ, "ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ 'ਸਤਿਨਾਮ' ਅਤੇ 'ਵਾਹਿਗੁਰੂ' ਮੰਤ੍ਰ ਦ੍ਰਿੜ੍ਹਾਇਆ। ਕਬੀਰ ਜੀ ਦੀ ਬਾਣੀ ਵਿਚ ਵਾਹਿਗੁਰੂ ਸ਼ਬਦ ਕਿਤੇ ਆਉਂਦਾ ਹੀ ਨਹੀਂ (ਜੋਧ ਸਿੰਘ : 1969; 59)।"

ਸਿੱਖ ਅਧਿਐਨ ਵਿਚ ਕਬੀਰ ਜੀ ਬਾਰੇ ਹੋਏ ਇਸ ਪ੍ਰਕਾਰ ਦੇ ਵਿਵਾਦ ਦੇ ਮੁੱਖ ਤਿੰਨ ਕਾਰਨ ਹੋ ਸਕਦੇ ਹਨ। ਪਹਿਲਾ ਇਹ ਕਿ ਇਤਿਹਾਸਕਾਰਾਂ ਨੂੰ ਇਸ ਸੰਬੰਧ ਵਿਚ ਉਨ੍ਹਾਂ ਦੀ ਖੋਜ-ਵਿਧੀ ਮੁਤਾਬਕ ਲੋੜੀਂਦੇ ਭਰੋਸੇਯੋਗ ਪ੍ਰਮਾਣ ਨਹੀਂ ਮਿਲੇ। ਦੂਸਰਾ ਇਹ ਕਿ ਸਿੱਖ ਧਰਮ ਦੀ ਵਿਲੱਖਣ ਪਛਾਣ ਨੂੰ ਅਧਿਆਤਮਕ ਅਤੇ ਅਕਾਦਮਿਕ ਜਗਤ ਨੇ ਬਣਦੀ ਮਾਨਤਾ ਨਹੀਂ ਦਿੱਤੀ। ਤੀਸਰਾ ਕਾਰਨ ਇਸਦਾ ਧਾਰਮਿਕ ਪਿਛੋਕੜ ਹੈ। ਜਿਸ ਪਿਠਭੂਮੀ ਵਿਚੋਂ ਕੋਈ ਨਵਾਂ ਚਿੰਤਨ ਜਾਂ ਧਰਮ ਪੈਦਾ ਹੁੰਦਾ ਹੈ ਅਕਸਰ ਅਜਿਹੇ ਚਿੰਤਨ ਨੂੰ ਪੁਰਾਣੇ ਦੀ ਲਗਾਤਾਰਤਾ ਵਿਚ ਵੇਖਿਆ ਜਾਂਦਾ ਹੈ, ਸਿੱਖ ਧਰਮ ਬਾਰੇ ਵੀ ਖਾਸ ਤੌਰ 'ਤੇ ਗੈਰ-ਸਿੱਖ ਵਿਦਵਾਨਾਂ ਅਜਿਹੀ ਪਹੁੰਚ ਅਪਨਾਈ ਹੈ।

ਇਸਦੇ ਬਾਵਜੂਦ ਵੀ ਸਿੱਖ ਧਰਮ ਨੇ ਸਿਧਾਂਤਕ ਅਤੇ ਅਮਲਾਂ ਦੀ ਪੱਧਰ 'ਤੇ ਇਹ ਸਪੱਸ਼ਟ ਤੌਰ 'ਤੇ ਨਿਸ਼ਚਿਤ ਕਰ ਦਿੱਤਾ ਹੈ ਕਿ ਸਿੱਖ ਧਰਮ ਆਪਣੇ ਨਿਵੇਕਲੇ ਅਤੇ ਵਿਲੱਖਣ ਆਧਾਰ 'ਤੇ ਉਸਰਿਆ ਹੈ। "ਅਮਲ ਵਿਚ ਇਹ ਇਤਨਾ ਅਗਾਂਹਵਧੂ, ਨਵਾਂ ਅਤੇ ਉਸਾਰੂ ਸਿਧਾਂਤ ਹੈ ਕਿ ਇਸਦੇ ਸੰਸਾਰਕ ਨਜ਼ਰੀਏ ਬਾਰੇ ਕਈ ਗਲਤਫਹਿਮੀਆਂ ਪੈਦਾ ਹੋ ਗਈਆਂ ਹਨ। ਬਹੁਤ ਸਾਰੀਆਂ ਗਲਤਫਹਿਮੀਆਂ ਉਸ ਪਿਛੋਕੜ ਕਾਰਨ ਪੈਦਾ ਹੋਈਆਂ ਹਨ ਜਿਸ ਪਿਛੋਕੜ ਵਿਚੋਂ ਸਿੱਖ ਲਹਿਰ ਉਭਰੀ ਹੈ। ਬ੍ਰਾਹਮਣਵਾਦ ਬਹੁਤ ਸਾਰੇ ਮੱਤਾਂ ਦਾ ਮਿਲਗੋਭਾ ਹੈ। ਇਥੋਂ ਤੱਕ ਕਿ ਇਸ ਵਿਚ ਆਪਸ-ਵਿਰੋਧੀ ਵਿਚਾਰਧਾਰਾਵਾਂ ਇਕੋ ਥਾਂ ਇਕੱਠੀਆਂ ਕੀਤੀਆਂ ਹੋਈਆਂ ਹਨ। ਬ੍ਰਾਹਮਣਵਾਦ ਦੇ ਅਜਿਹੇ ਰੂਪ ਕਾਰਨ

ਸਿੱਖੀ ਨੂੰ ਵੀ ਸਨਾਤਨੀ ਸਭਿਆਚਾਰਕ ਤਾਣੇ-ਬਾਣੇ ਦਾ ਇਕ ਹਿੱਸਾ ਸਮਝਣ ਦੀ ਰੁਚੀ ਪੈਦਾ ਹੋ ਗਈ ਹੈ। (ਜਗਜੀਤ ਸਿੰਘ : 1987; 97)।"

ਗੁਰੂ ਨਾਨਕ ਅਤੇ ਕਬੀਰ ਜੀ ਦਾ ਸਮਾਜਿਕ ਪਿਛੋਕੜ ਲਗ-ਪਗ ਇਕ ਹੋਣ ਕਾਰਨ ਉਨ੍ਹਾਂ ਦੇ ਕੁਝ ਸੰਕਲਪਾਂ ਤੇ ਵਿਚਾਰਾਂ ਵਿਚ ਸਾਂਝ ਪੈਦਾ ਹੋ ਜਾਣੀ ਸੁਭਾਵਿਕ ਹੈ। ਕਬੀਰ ਜੀ ਨੇ ਭਾਵੇਂ ਹੋਰਨਾਂ ਸੁਧਾਰਕ ਭਗਤਾਂ ਦੀ ਤਰ੍ਹਾਂ ਪ੍ਰਚਲਿਤ ਧਾਰਮਿਕ ਪਰੰਪਰਾਵਾਂ, ਕਥਿਤ ਧਾਰਮਿਕ ਗ੍ਰੰਥਾਂ, ਪੁਜਾਰੀਆਂ ਅਤੇ ਧਰਮ ਦਾ ਵਿਖਾਵਾ ਕਰਨ ਵਾਲੇ ਲੋਕਾਂ ਨੂੰ ਵੰਗਾਰਿਆ ਪਰੰਤੂ ਉਨ੍ਹਾਂ ਦੀ ਵੰਗਾਰ ਪ੍ਰਚਲਤ ਘੇਰੇ ਦੀਆਂ ਹੱਦਾਂ ਨੂੰ ਪਾਰ ਨਾ ਕਰ ਸਕੀ ਅਤੇ ਨਾ ਹੀ ਇਸਨੂੰ ਸੰਸਥਾਈ ਰੂਪ ਦੇ ਸਕੇ। ਆਖਰ ਉਨ੍ਹਾਂ ਵੱਲੋਂ ਸ਼ੁਰੂ ਕੀਤੀ ਧਾਰਾ ਵੀ ਉਸੇ ਧਾਰਾ ਦਾ ਅੰਗ ਬਣ ਗਈ ਜਿਸ ਵਿਚੋਂ ਇਹ ਸ਼ੁਰੂ ਹੋਈ ਸੀ। ਦੂਸਰਾ ਕਬੀਰ ਜੀ ਦੇ ਮੁਹਾਵਰੇ ਨੂੰ ਭਗਤੀ ਖਾਸ ਕਰਕੇ ਵੈਸ਼ਨਵ ਪਰੰਪਰਾ ਨੇ ਆਪਣੇ ਕਲਾਵੇ ਵਿਚ ਲੈ ਲਿਆ। ਜੋ ਹੌਲੀ-ਹੌਲੀ ਹਿੰਦੂ ਧਾਰਾ ਦਾ ਹੀ ਅੰਗ ਬਣ ਗਈ ਹੈ। ਗੁਰੂ ਨਾਨਕ ਸਾਹਿਬ ਨੇ ਆਪਣੇ ਚਿੰਤਨ ਅਤੇ ਪੰਥ ਨੂੰ ਨਵੀਂ ਨੀਂਹ ਉੱਤੇ ਉਸਾਰਿਆ ਹੈ। ਜਿਸਨੇ ਪੂਰਵਲੇ ਵਿਸ਼ਵਾਸ਼ਾਂ ਅਤੇ ਰੀਤਾਂ ਦੀ ਥਾਂ ਤੇ ਨਵੇਂ ਵਿਸ਼ਵਾਸ਼ ਦੀ ਬੁਨਿਆਦ ਰੱਖੀ, ਜਿਸ ਵਿਚ ਕਬੀਰ ਚਿੰਤਨ ਦਾ ਯੋਗਦਾਨ ਤਾਂ ਹੈ ਪਰ ਅਗਵਾਈ ਗੁਰੂ ਨਾਨਕ ਦੀ ਆਪਣੀ ਹੈ।

## ਹਵਾਲੇ ਅਤੇ ਟਿੱਪਣੀਆਂ


1. ਸਾਹਿਬ ਸਿੰਘ, ਪ੍ਰੋਫੈਸਰ (1974 ਦੂਜੀ ਵਾਰ), *ਭਗਤ-ਬਾਣੀ ਸਟੀਕ : ਹਿੱਸਾ ਚੌਥਾ ਬਾਣੀ ਭਗਤ ਕਬੀਰ ਜੀ*, ਸਿੰਘ ਬ੍ਰਦਰਜ਼, ਅੰਮ੍ਰਿਤਸਰ।
2. ਜਗਜੀਤ ਸਿੰਘ (1987), *ਸਿੱਖ ਇਨਕਲਾਬ*, ਲੋਕ ਗੀਤ ਪ੍ਰਕਾਸ਼ਨ, ਸਰਹਿੰਦ।
3. ਜੋਧ ਸਿੰਘ (1995 ਤੀਜੀ ਵਾਰ), *ਭਗਤ ਕਬੀਰ ਜੀ : ਜੀਵਨੀ ਅਤੇ ਸਿੱਖਿਆ*, ਪੰਜਾਬੀ ਯੂਨੀਵਰਸਿਟੀ, ਪਟਿਆਲਾ।
4. ______ (1969), "ਭਗਤ ਕਬੀਰ ਗੁਰੂ ਨਾਨਕ ਦੇ ਗੁਰੂ ਨਹੀਂ ਸਨ" in, *The Panjab Past and Present : Sources on Life & Teachings of Guru Nanak*, ed., Ganda Singh, pp. 58-61.
5. Mcleod, W.H. (1978 second imp.), *Guru Nanak and the Sikh Religion*, Oxford University Press, Delhi.

# ਭਗਤ ਕਬੀਰ ਬਾਣੀ ਸੰਗੀਤਕ ਪ੍ਰਬੰਧ

ਡਾ. ਜਸਬੀਰ ਕੌਰ*

ਭਾਰਤ ਦੇ ਇਤਿਹਾਸ ਵਿਚ ਭਗਤੀ ਸੰਗੀਤ ਦੀ ਪਰੰਪਰਾ ਪੁਰਾਤਨ ਸਮੇਂ ਤੋਂ ਚੱਲੀ ਆ ਰਹੀ ਹੈ। ਭਗਤੀ ਸੰਗੀਤ ਅਧਿਆਤਮਕ ਅਤੇ ਧਾਰਮਿਕ ਵਾਤਾਵਰਣ ਵਿਚ ਸੁਰੱਖਿਅਤ ਰਿਹਾ ਹੈ। ਵੈਦਿਕ ਯੁੱਗ ਤੋਂ ਭਗਤੀ ਸੰਗੀਤ ਦੀ ਰਚਨਾ ਦਾ ਇਤਿਹਾਸ ਸ਼ੁਰੂ ਹੁੰਦਾ ਹੈ। ਇਸ ਯੁੱਗ ਦਾ ਸੰਗੀਤ ਜ਼ਿਆਦਾਤਰ ਵੇਦ-ਮੰਤਰਾਂ ਦਾ ਉਚਾਰਣ ਸੀ। ਵੇਦਾਂ ਦਾ ਸੰਗੀਤਮਈ ਪਾਠ, ਯੱਗ ਸਮੇਂ ਵੇਦ ਦੇ ਮੰਤਰਾਂ ਦਾ ਉਚਾਰਨ ਉੱਚ ਕੋਟੀ ਦੇ ਪੰਡਤ ਕਰਦੇ ਸਨ। ਵੇਦਾਂ ਵਿਚ ਸਾਮਵੇਦ ਦੇ ਅੰਤਰਗਤ ਗਾਨ ਅਤੇ ਸੰਗੀਤ ਦੇ ਉਪਕਰਨ ਪ੍ਰਾਪਤ ਹੁੰਦੇ ਹਨ। ਸਾਮਵੇਦ ਵਿਚ ਗਾਏ ਜਾਣ ਵਾਲੇ ਛੰਦਾਂ ਦੇ ਨਾਲ ਹੀ ਸੰਗੀਤ ਦੀ ਉਤਪਤੀ ਹੁੰਦੀ ਹੈ। ਇਸ ਤਰ੍ਹਾਂ ਸੰਸਾਰ ਦੇ ਅਨੇਕ ਮਹਾਤਮਾਵਾਂ ਨਿਰਗੁਣ ਤੇ ਸਰਗੁਣ ਸੰਤਾਂ ਨੇ ਸੰਗੀਤ ਨੂੰ ਇਕ ਰੱਬੀ ਮਾਧਿਅਮ ਦੇ ਰੂਪ ਵਿਚ ਸਵੀਕਾਰ ਕੀਤਾ ਹੈ। ਸੋਲਵੀਂ ਸ਼ਤਾਬਦੀ ਦੇ ਭਗਤੀ ਕਾਲ ਤੋਂ ਲੈ ਕੇ ਅੱਜ ਤੱਕ ਹਿੰਦੁਸਤਾਨੀ ਸੰਗੀਤ ਵਿਚ ਭਗਤੀ ਸੰਗੀਤ ਦੀ ਪਰੰਪਰਾ ਬਰਾਬਰ ਚੱਲੀ ਆ ਰਹੀ ਹੈ। ਭਗਤੀ ਸੰਗੀਤ ਦੇ ਸੰਤਾਂ, ਭਗਤਾਂ, ਸੂਫ਼ੀਆਂ ਅਤੇ ਧਰਮ ਪ੍ਰਚਾਰਕਾਂ ਨੇ ਆਪਣੇ ਭਗਤੀ ਪੂਰਕ ਪਦਾਂ ਨੂੰ ਸੰਗੀਤਕ ਬਾਣੀ ਵਿਚ ਰਚ ਕੇ ਉਸ ਦਾ ਆਮ ਲੋਕਾਂ ਵਿਚ ਖੁਲ੍ਹ ਕੇ ਪ੍ਰਚਾਰ ਕੀਤਾ। ਇਹਨਾਂ ਭਗਤਾਂ ਵਿਚ ਰਾਮਾਨੁਜ, ਚੈਤਨਯ, ਸੂਰਦਾਸ, ਮੀਰਾਂਬਾਈ, ਜੈਦੇਵ, ਹਰੀਦਾਸ, ਧਰਮਦਾਸ, ਭਗਤ ਕਬੀਰ ਅਤੇ ਅਸ਼ਟਛਾਪ ਦੇ ਕਵੀ ਸ਼ਾਮਲ ਹਨ। ਭਗਤੀ ਅੰਦੋਲਨ ਦੇ ਵਿਕਾਸ ਵਿਚ ਰਾਮਾਨੰਦ ਜੀ ਦੀ ਦੇਣ ਮਹੱਤਵਪੂਰਨ ਹੈ। ਰਾਮਾਨੰਦ ਦੁਆਰਾ ਰਚੀ ਗਈ ਰਾਮ ਭਗਤੀ ਧਾਰਾ ਦੀਆਂ ਅੱਗੇ ਚਲ ਕੇ ਦੋ ਸ਼ਾਖਾ ਬਣ ਗਈਆਂ, ਨਿਰਗੁਣ ਭਗਤੀ ਧਾਰਾ ਦੇ ਮੋਢੀ ਭਗਤ ਕਬੀਰ ਤੇ ਸਰਗੁਣ ਧਾਰਾ ਦੇ ਸੰਸਥਾਪਕ ਤੁਲਸੀਦਾਸ ਮੰਨੇ ਜਾਂਦੇ ਹਨ। ਇਸ ਸਮੇਂ ਗੁਰਮਤਿ ਕਾਵਿ ਦੇ ਬਾਣੀਕਾਰਾਂ ਨੇ ਭਗਤੀ ਸੰਗੀਤ ਦਾ ਆਪਣੀ ਬਾਣੀ ਵਿਚ ਪ੍ਰਚਾਰ ਕਰਕੇ ਇਸ ਵਿਚ ਆਪਣਾ ਵਿਲੱਖਣ ਯੋਗਦਾਨ ਪਾਇਆ।[1] ਭਗਤ ਕਬੀਰ ਭਗਤੀ ਲਹਿਰ ਦੇ ਮੋਢੀ ਸੰਤਾਂ ਵਿਚੋਂ ਸਨ, ਜਿਨ੍ਹਾਂ ਨੇ ਧਾਰਮਿਕ ਤੇ ਸਮਾਜਿਕ ਵਹਿਮਾਂ ਭਰਮਾਂ ਨੂੰ ਰੱਦ ਕਰਕੇ ਰੱਬੀ ਏਕਤਾ ਤੇ ਮਨੁੱਖੀ ਏਕਤਾ ਵਿਚ ਸਾਂਝ ਪੈਦਾ ਕਰਨ ਲਈ ਪ੍ਰਚਾਰ ਕੀਤਾ ਅਤੇ ਭਗਤੀ ਸੰਗੀਤ ਦੇ ਅੰਤਰਗਤ ਭਗਤੀ ਭਾਵਨਾ ਪੱਧਤੀ ਦਾ ਪ੍ਰਚਾਰ ਕਰਕੇ ਆਪਣੀ ਬਾਣੀ ਵਿਚ ਸੁੰਦਰ ਗੀਤਾਂ ਦੀ ਰਚਨਾ ਵੀ ਕੀਤੀ। ਇਸ ਤਰ੍ਹਾਂ ਉਹਨਾਂ ਦੀਆਂ ਰਚਨਾਵਾਂ ਭਗਤੀ ਸੰਗੀਤ ਰਾਹੀਂ ਭਾਰਤ ਦੇ ਕੋਨੇ-ਕੋਨੇ ਤੱਕ ਆਮ ਲੋਕਾਂ ਵਿਚ ਪ੍ਰਸਾਰਿਤ ਹੋਈਆਂ।[2] ਕਬੀਰ ਜੀ ਦੀ ਬਾਣੀ ਦੇ ਬਹੁਤ ਸਾਰੇ ਸੋਮੇ ਅਤੇ ਭੰਡਾਰ ਮੌਜੂਦ ਹਨ ਜਿਵੇਂ ਕਬੀਰ ਗ੍ਰੰਥਾਵਲੀ, ਕਬੀਰ ਬੀਜਕ ਅਤੇ ਸਰਵੰਗੀ ਪਰੰਤੂ ਗੁਰੂ ਗ੍ਰੰਥ ਸਾਹਿਬ ਹੀ ਇਕੋ ਇਕ ਅਜਿਹਾ ਭੰਡਾਰ ਹੈ, ਜਿਸ ਵਿਚ ਸੰਕਲਿਤ ਕਬੀਰ ਜੀ ਦੀ ਬਾਣੀ ਦੀ ਪ੍ਰਮਾਣਿਕਤਾ ਨਿਰਵਿਵਾਦ ਹੈ। ਕਬੀਰ ਜੀ ਦੁਆਰਾ ਕੀਤੀਆਂ ਗਈਆਂ ਰਚਨਾਵਾਂ ਨਾਲ ਸੰਬੰਧਿਤ ਗ੍ਰੰਥਾਂ ਵਿਚ ਕਾਫ਼ੀ ਭਿੰਨਤਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੇ 224 ਸ਼ਬਦ ਅਤੇ ਸਲੋਕ ਦਰਜ ਹਨ। ਕਬੀਰ ਬਾਣੀ ਵਿਚ ਜਿਨ੍ਹਾਂ ਨੂੰ ਸਾਖੀਆਂ ਕਿਹਾ ਜਾਂਦਾ ਹੈ ਗੁਰੂ ਗ੍ਰੰਥ ਸਾਹਿਬ ਵਿਚ ਉਹ ਸਲੋਕ ਰੂਪ ਵਿਚ ਦਰਜ ਹਨ।[3]

ਭਗਤ ਕਬੀਰ ਦੁਆਰਾ ਲਿਖੀਆਂ ਗਈਆਂ ਰਚਨਾਵਾਂ ਨੂੰ ਅਸੀਂ ਮੁਕਤਕ ਜਾਂ ਗੀਤ (ਸ਼ਬਦ) ਦਾ ਨਾਂ ਦੇ ਸਕਦੇ ਹਾਂ 'ਮੁਕਤਕ ਅਜਿਹੀਆਂ ਰਚਨਾਵਾਂ ਨੂੰ ਕਿਹਾ ਜਾਂਦਾ ਹੈ ਜਿਥੇ ਕਾਵਿ-ਰਸ ਦਾ

* ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਅਸਵਾਦਨ ਬਿਨ੍ਹਾ ਉਸ ਰਚਨਾ ਦੇ ਅਗਲੇ ਪਿਛਲੇ ਪਦਾਂ ਨਾਲ ਜੋੜਿਆ, ਸੁਤੰਤਰ ਰੂਪ ਵਿਚ ਕੀਤਾ ਜਾ ਸਕੇ। ਇਸੇ ਤਰ੍ਹਾਂ ਗੀਤ ਉਨ੍ਹਾਂ ਸ਼ਬਦਾਂ ਨੂੰ ਕਿਹਾ ਜਾਂਦਾ ਹੈ ਜਿਨ੍ਹਾਂ ਦੀ ਰਚਨਾ ਸੁਰ, ਲੈਅ ਅਤੇ ਤਾਲ ਖਿਆਲ ਵਿਚ ਰੱਖ ਕੇ ਕੀਤੀ ਜਾਂਦੀ ਹੈ। ਇਸ ਕਾਰਨ ਉਹਨਾਂ ਨੂੰ ਗਾਇਆ ਜਾ ਸਕਦਾ ਹੈ। ਭਗਤ ਕਬੀਰ ਨੇ ਆਪਣੀ ਬਾਣੀ ਵਿਚ ਅਜਿਹੇ ਕਾਵਿ ਰੂਪਾਂ ਨੂੰ ਅਪਣਾਇਆ ਜੋ ਆਮ ਲੋਕਾਂ ਵਿਚ ਕਾਫ਼ੀ ਪ੍ਰਚਲਿਤ ਹੋਏ।'[4] ਭਗਤ ਕਬੀਰ ਜੀ ਨੇ ਆਪਣੇ ਸਮੇਂ ਦੌਰਾਨ ਲੋਕਾਂ ਦੀਆਂ ਭਾਵਨਾਵਾਂ ਨੂੰ ਸਮਝਦਿਆਂ ਹੋਇਆਂ ਆਪਣੀ ਰਚਨਾ ਵਿਚ ਸੰਗੀਤ ਕਲਾ, ਚਿਤ੍ਰ ਕਲਾ, ਲੋਕ ਵਾਦਨ, ਲੋਕ ਗੀਤ, ਲੋਕ ਸਾਜ਼ਾਂ ਦਾ ਖੁਲ੍ਹ ਕੇ ਪ੍ਰਯੋਗ ਕੀਤਾ। ਕਬੀਰ ਬਾਣੀ ਵਿਚ ਸੰਗੀਤ ਦੀਆਂ ਸਤ ਸੁਰਾਂ ਅਤੇ 36 ਰਾਗ ਰਾਗਣੀਆਂ ਦਾ ਜ਼ਿਕਰ ਮਿਲਦਾ ਹੈ। (ਕਬੀਰ ਕਾ ਲੋਕਤਾਤਿਵ ਚਿੰਤਨ, ਪੰਨਾ 110)

ਸਾਤੋ ਸਬਦ ਜੁ ਬਾਜਤੇ, ਘਰਿ ਘਰਿ ਹੋਤੇ ਰਾਗ।
ਤੇ ਮੰਦਰ ਖਾਲੀ ਪੜੇ, ਬੈਸਣ ਲਾਗੇ ਲਾਗ।

ਅਤੇ ਇਸ ਤਰ੍ਹਾਂ ਸਾਜ਼ਾਂ ਬਾਰੇ ਜ਼ਿਕਰ ਹੈ:

"ਢੋਲ ਦਮਾਮਾ ਦੁੜਬੜੀ, ਸਹਿਨਾਈ ਸੰਗ ਭੇਰੇ
ਔਸਰ ਚਲਿਆ ਬਾਜਈ ਕਰਿ ਹੈ ਕੋਈ ਰਾਖੇ ਫੇਰੇ"

(ਕਬੀਰ ਗ੍ਰੰਥਾਵਲੀ, ਪੰਨਾ 12/4)

ਭਾਰਤੀ ਸੰਗੀਤ ਪਰੰਪਰਾ ਵਿਚ ਰਾਗਾਂ ਦੇ ਅਨੁਸਾਰ ਪਦਾਂ ਨੂੰ ਵਿਭਾਜਤ ਕਰਨ ਦੀ ਪਰੰਪਰਾ ਬੜੀ ਪੁਰਾਣੀ ਹੈ। ਜੈਦੇਵ ਦੀ ਸੰਸਕ੍ਰਿਤ ਰਚਨਾ 'ਗੀਤ ਗੋਬਿੰਦ' ਦਾ ਵਰਗੀਕਰਨ ਇਸੇ ਪ੍ਰਕਾਰ ਹੋਇਆ ਹੈ। ਇਸੇ ਤਰ੍ਹਾਂ ਬੋਧ ਸੰਤਾਂ ਦੀਆਂ ਰਚਨਾਵਾਂ ਵਿਚ ਵੀ ਰਾਗ ਪਟਮੰਜਰੀ, ਰਾਗ ਗੁਜਰੀ, ਰਾਗ ਬੈਰਾੜੀ ਅਤੇ ਰਾਗ ਮਲਾਰੀ ਵਰਗੇ ਸਿਰਲੇਖ ਦਿਖਾਈ ਦਿੰਦੇ ਹਨ। ਇਨ੍ਹਾਂ ਬੋਧ ਸੰਤਾਂ ਦੀਆਂ ਰਚਨਾਵਾਂ ਦੀ ਭਾਸ਼ਾ ਅਪ੍ਰਭ੍ਰੰਸ਼ ਹੈ ਅਤੇ ਇਨ੍ਹਾਂ ਦਾ ਸਮਾਂ ਅੱਠਵੀਂ ਸਦੀ ਬਿਕ੍ਰਮੀ ਬਹੁਤ ਪਿਛੇ ਚਲਾ ਜਾਂਦਾ ਹੈ। ਇਸ ਤਰ੍ਹਾਂ ਗੋਰਖਬਾਣੀ ਵਿਚ ਰਾਗ ਆਸਾਵਰੀ ਅਤੇ ਰਾਗ ਰਾਮਕਾਰੀ ਦਾ ਉਲੇਖ ਹੋਇਆ ਮਿਲਦਾ ਹੈ।[5]

ਉਪਰੋਕਤ ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਵਾਦਨ ਸੰਗੀਤ ਅਤੇ ਸੰਗੀਤਕ ਸਾਜ਼ਾਂ ਦਾ ਵੀ ਖੁੱਲ੍ਹ ਕੇ ਜ਼ਿਕਰ ਕੀਤਾ ਹੈ, ਜਿਨ੍ਹਾਂ ਵਿਚ ਬੇਨ, ਕਿੰਗੁਰੀ, ਰਬਾਬ, ਤੂੰਬਾ, ਪਖਾਵਜ, ਸਿੰਗੀ, ਢੋਲ, ਦਮਾਮਾ ਭੇਰੀ, ਨੋਬਤ ਡਿਮਡਿਮੀ, ਸਹਿਨਾਈ, ਤੂਰ, ਵੈਣ, ਸੰਖ ਆਦਿ ਦਾ ਜ਼ਿਕਰ ਆਇਆ ਹੈ। ਇਸ ਤਰ੍ਹਾਂ ਕਬੀਰ ਜੀ ਦੀ ਬਾਣੀ ਵਿਚ ਕੇਵਲ ਸ਼ਬਦਾਂ ਦਾ ਹੀ ਰਾਗਾਂ ਅਨੁਸਾਰ ਵਰਗੀਕਰਨ ਨਹੀਂ ਹੈ ਬਲਕਿ ਬਾਣੀ ਦੀ ਸੰਰਚਨਾ ਅਤੇ ਰੂਪ ਸਮੱਗਰੀ ਵਿਚ ਹੋਰ ਵੀ ਅਜਿਹੇ ਬਹੁਤ ਸਾਰੇ ਦ੍ਰਿਸ਼ਟਾਂਤ ਮਿਲਦੇ ਹਨ, ਜਿਨ੍ਹਾਂ ਤੋਂ ਕਬੀਰ ਜੀ ਦੀ ਸੰਗੀਤ ਵਿਚ ਦਿਲਚਸਪੀ ਬਾਰੇ ਪਤਾ ਚੱਲਦਾ ਹੈ ਕਿ ਵਿਭਿੰਨ ਸਾਜ਼ਾਂ ਦਾ ਗਾਇਨ ਅਤੇ ਨ੍ਰਿਤ ਨਾਲ ਡੂੰਘਾ ਸੰਬੰਧ ਸੀ, ਨ੍ਰਿਤ ਗਾਇਨ ਹਮੇਸ਼ਾਂ ਸਾਜ਼ਾਂ ਦੀ ਲੈਅ ਅਤੇ ਤਾਲ ਦੇ ਅਨੁਸਾਰ ਹੀ ਹੋਇਆ ਕਰਦਾ ਸੀ। ਉਸ ਕਾਲ ਦੇ ਇਹ ਪ੍ਰਸਿੱਧ ਸਾਜ਼ ਆਮ ਲੋਕਾਂ ਵਿਚ ਬਹੁਤ ਹਰਮਨ ਪਿਆਰੇ ਸਨ ਤੇ ਕਬੀਰ ਨੇ ਇਨ੍ਹਾਂ ਸਾਜ਼ਾਂ ਦਾ ਪ੍ਰਯੋਗ ਆਪਣੀ ਅਧਿਆਤਮਕ ਸਾਧਨਾ ਲਈ ਕੀਤਾ। ਕਬੀਰ ਭਗਤ ਇਕ ਸ਼ਾਸਤਰੀ ਸੰਗੀਤਕਾਰ ਨਾ ਹੋ ਕੇ ਇਕ ਸਧਾਰਨ ਲੋਕ ਗਾਇਕ ਸਨ ਅਤੇ ਲੋਕ ਗੀਤਾਂ ਦੀ ਪਛਾਣ ਇਹਨਾਂ ਦੀ ਰਚਨਾ ਵਿਚੋਂ ਮਿਲ ਜਾਂਦੀ ਹੈ। ਇਸ ਤਰ੍ਹਾਂ ਭਗਤੀ ਮਾਰਗ, ਪ੍ਰੇਮ ਦਾ ਮਾਰਗ ਹੈ ਅਤੇ ਇਸ ਮਾਰਗ ਨਾਲ ਜੁੜੇ ਹੋਏ ਸਾਰੇ ਸੰਤ ਅਤੇ ਸਾਧਕ ਪ੍ਰਭੂ ਪ੍ਰੇਮ ਦੇ ਭਜਨ ਗਾ ਕੇ ਅਥਵਾ ਸਾਜ਼ ਵਜਾ ਕੇ ਆਪਣਾ ਭਾਵ ਅਭਿਵਿਅਕਤ ਕਰਦੇ ਸਨ। ਭਗਤ ਕਬੀਰ ਦੀ ਬਾਣੀ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਉਹ ਅਧਿਆਤਮ ਪ੍ਰੇਮ ਦੇ ਗਾਇਨ ਕਰਨ ਦੇ ਬਾਵਜੂਦ ਵੀ ਆਪ ਆਪਣੇ ਸਮਕਾਲੀ ਜੀਵਨ ਦੇ ਯਥਾਰਥ ਤੋਂ ਵੱਖਰੇ ਨਹੀਂ ਹੋਏ। ਭਗਤ ਕਬੀਰ ਨੇ ਹਰ ਥਾਂ ਪ੍ਰਭੂ ਦਾ ਗਾਇਨ ਕਰਨ ਦਾ ਉਪਦੇਸ਼ ਦਿੱਤਾ।[6] ਬਾਣੀ ਫ਼ੁਰਮਾਨ:

ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ।
ਬਾਤਨ ਹੀ ਅਸਮਾਨ ਗਿਰਾਵਹਿ॥

ਕਬੀਰ ਜੀ ਨੇ ਜੋ ਬਾਣੀ ਰਚੀ ਉਨ੍ਹਾਂ ਵਿਚ ਸੰਗੀਤ ਦੀ ਇਕ ਖਾਸ ਮਹਾਨਤਾ ਦੇਖਣ ਨੂੰ ਮਿਲਦੀ ਹੈ। ਬਾਣੀ ਵਿਚ ਛੰਦਾਂ ਦੀ ਰਚਨਾ ਕਰਦੇ ਸਮੇਂ ਭਗਤ ਕਬੀਰ ਨੇ ਸੰਗੀਤਕ ਮਾਹੌਲ ਨੂੰ ਬਰਕਰਾਰ ਰੱਖਿਆ ਹੈ ਅਤੇ ਇਸੇ ਹੀ ਕਾਰਨ ਰਾਗਾਂ ਦਾ ਵੀ ਖੁੱਲ੍ਹ ਕੇ ਇਸਤੇਮਾਲ ਕੀਤਾ ਹੈ। ਕਬੀਰ ਬਾਣੀ ਵਿਚ ਅਨੇਕਾਂ ਸੰਗੀਤਕ ਸਾਜ਼ਾਂ ਦਾ ਉਲੇਖ ਮਿਲਦਾ ਹੈ ਜਿਸ ਤੋਂ ਪਤਾ ਚੱਲਦਾ ਹੈ ਕਿ ਭਗਤ ਕਬੀਰ ਨੂੰ ਸੰਗੀਤ ਦੇ ਸਾਜ਼ਾਂ ਬਾਰੇ ਡੂੰਘੀ ਜਾਣਕਾਰੀ ਸੀ। ਭਗਤ ਕਬੀਰ ਬਾਣੀ ਦਾ ਕੀਰਤਨ ਕਰਦੇ ਆਪਣੇ ਅਧਿਆਤਮਕ ਭਾਵਾਂ ਵਿਚ ਏਨੇ ਖੋ ਜਾਂਦੇ ਸਨ ਕਿ ਇਸ ਦੇ ਪ੍ਰਮਾਣ ਬਾਣੀ ਵਿਚੋਂ ਪ੍ਰਾਪਤ ਹੁੰਦੇ ਹਨ ਅਤੇ ਉਹਨਾਂ ਤੋਂ ਪਹਿਲਾਂ ਸਿੱਧਾਂ ਅਤੇ ਯੋਗੀਆਂ ਨੇ ਵੀ ਆਪਣੇ ਗੀਤਾਂ ਅਤੇ ਕਾਵਿ ਰੂਪ ਨੂੰ ਸੰਗੀਤਕ ਮਰਯਾਦਾ ਵਿਚ ਬੰਨ੍ਹਿਆ। ਸੰਗੀਤ ਇਕ ਤਰ੍ਹਾਂ ਦੀ ਯੋਗ ਵਿਦਿਆ ਹੈ, ਜਿਸ ਦਾ ਸਾਧੂ ਸੰਤਾਂ ਨੇ ਆਪਣੀ ਬਾਣੀ ਵਿਚ ਪ੍ਰਯੋਗ ਕਰਕੇ ਇਸ ਦਾ ਪ੍ਰਚਾਰ ਕੀਤਾ।[7]

ਸੰਗੀਤ ਵਿਚ ਅਨਾਹਤ ਨਾਦ ਦੀ ਸਾਧਨਾ ਕੀਤੀ ਜਾਂਦੀ ਹੈ। ਯੋਗੀ ਵੀ ਅਨਾਹਦ ਨਾਦ ਦੀ ਸਾਧਨਾ ਕਰਦੇ ਹਨ। ਜਿਸ ਤਰ੍ਹਾਂ ਅਸੀਮ ਤੋਂ ਸਸੀਮ ਦੇ ਮਾਧਿਅਮ ਦੁਆਰਾ ਪਰਭਾਸ਼ਿਤ ਕੀਤਾ ਜਾ ਸਕਦਾ ਹੈ। ਉਸ ਤਰ੍ਹਾਂ ਦੀ ਅਨਾਹਤ ਨਾਦ ਦੀ ਸਾਧਨਾ ਦੇ ਲਈ ਅਨਾਹਦ ਨਾਦ ਦੀ ਸਾਧਨਾ ਜ਼ਰੂਰੀ ਹੈ। ਸੰਗੀਤਕਾਰਾਂ ਦੇ ਸਰੀਰ ਦੇ ਅੰਦਰ ਚੱਕਰਾਂ ਦਾ ਗਿਆਨ ਜ਼ਰੂਰੀ ਹੈ। ਸੰਗੀਤ ਸ਼ਾਸਤਰ ਦੇ ਅਨੁਸਾਰ ਹਿਰਦੈ ਦੀ ਅਨਾਹਤ ਚੱਕਰ ਤੋਂ ਮੰਦਰ ਕੰਠ ਦੇ ਵਿਸ਼ੁੱਧ ਚੱਕਰ ਤੋਂ ਮਾਧਿਅਮ ਅਤੇ ਮੁੰਦਰਾ ਦੇ ਸਹਿਤਾਰ ਤੋਂ ਤਾਰ ਸਵਰ ਉਤਪੰਨ ਹੁੰਦੇ ਹਨ। ਇਹਨਾਂ ਤਿੰਨਾਂ ਦੇ ਆਧਾਰ ਤੋਂ ਤਾਰ ਸਪਤਕ ਅਤੇ ਸੱਤ ਸਵਰਾਂ ਦੀ ਉਤਪੱਤੀ ਹੁੰਦੀ ਹੈ।[8] ਇਸ ਤਰ੍ਹਾਂ ਸੰਭਵ ਹੈ ਕਿ ਕਬੀਰ ਨੇ ਅਨਾਹਤ ਨਾਦ ਦੀ ਸਾਧਨਾ ਦੇ ਪੂਰਵ ਅਨਾਹਤਨਾਦ ਦੀ ਸਾਧਨਾ ਕੀਤੀ ਹੋਵੇ। ਉਹਨਾਂ ਦੀ ਬਾਣੀ ਰਚਿਤ ਵਿਚ ਜਿਸ ਪ੍ਰਕਾਰ ਦਾ ਟੇਕ ਦਾ ਅਤੇ ਲੈਅ ਦਾ ਪ੍ਰਬੰਧ ਹੈ ਅਤੇ ਜਿਸ ਪ੍ਰਕਾਰ ਸ਼ਬਦਾਂ ਦੀ ਰਚਨਾ ਹੈ, ਉਸ ਤੋਂ ਸਾਫ਼ ਜ਼ਾਹਿਰ ਹੈ ਕਿ ਭਗਤ ਕਬੀਰ ਜੀ ਨੇ ਬਾਣੀ ਦੀ ਰਚਨਾ ਵੇਲੇ ਸੰਗੀਤ ਨੂੰ ਪਹਿਲ ਦੇ ਆਧਾਰ 'ਤੇ ਰੱਖ ਕੇ ਆਪਣੀ ਬਾਣੀ ਨੂੰ ਰਾਗਾਂ ਵਿਚ ਲਿਖਿਆ।[9]

ਭਗਤ ਕਬੀਰ ਗ੍ਰੰਥਾਵਲੀ ਵਿਚ 403 ਪਦ 16 ਰਾਗਾਂ ਦੇ ਆਧਾਰ 'ਤੇ ਵੰਡੇ ਗਏ ਹਨ। ਇਸ ਤੋਂ ਇਲਾਵਾ 109 ਸਾਖੀਆਂ ਤੇ 6 ਰਮੈਣੀਆਂ ਦਾ ਉਲੇਖ ਮਿਲਦਾ ਹੈ। ਕਬੀਰ ਗ੍ਰੰਥਾਵਲੀ ਵਿਚ ਵਰਤੇ ਗਏ ਰਾਗ : **ਰਾਗ ਗੋੜੀ, ਰਾਮਕਲੀ,** ਆਸਾਵਰੀ, ਸੋਰਠਿ, ਕੇਦਾਰੋ, ਮਾਰੂ, ਟੋਡੀ, **ਭੈਰਉ,** ਬਿਲਾਵਲ, ਲਲਿਤ, ਬਸੰਤੁ, ਮਾਲੀ ਗੋੜੀ, ਕਲਿਆਣ, ਸਾਰੰਗ, ਮਲਾਰ, ਧਨਾਸਰੀ ਆਦਿ।[10]

ਪਰਤੂਉਦੈਪੁਰ ਦੇ ਸੰਗੀਤਕਾਰ ਸ੍ਰੀ ਕ੍ਰਿਸਨਾਨੰਦ ਵਿਆਸ ਨੇ ਆਪਣੇ ਗ੍ਰੰਥ ਰਾਗ ਕਲਪਦਰੁਮ (1858) ਵਿਚ ਕਬੀਰ ਜੀ ਵੱਲੋਂ ਵਰਤੇ ਰਾਗਾਂ ਦਾ ਵੇਰਵਾ ਅਸਾਵਰੀ, ਤਾਲ ਤਿਤਾਰਾ, ਜੰਗਲਾ ਤਿਤਾਰਾ, ਬਿਹਾਗ ਤਿਤਾਰਾ, ਪੂਰਬੀ ਤਿਤਾਰਾ, ਠੁਮਰੀ ਤਿਤਾਰਾ, ਦੇਸੀ ਤਿਤਾਰਾ, ਸੋਰਠਿ ਤਿਤਾਰਾ, ਭੁਪਾਲੀ ਤਿਤਾਰਾ, ਕੇਦਾਰਾ ਤਿਤਾਰਾ, ਆਹਰੀ ਤਿਤਾਰਾ, ਜੋਗੀਆ ਤਿਤਾਰਾ, ਕਾਫੀ ਤਿਤਾਰਾ, ਮਾਰੂ ਤਿਤਾਰਾ, ਦੇਸੀ ਠੁਮਰੀ, ਦਾਦਰਾ ਤਿਤਾਰਾ, ਕਲਿੰਗ ਤਿਤਾਰਾ, ਹਿੰਡੋਲ ਅਤੇ ਧਨਾਸਰੀ ਇਤਆਦਿ।[11]

ਡਾ. ਗੁਰਨਾਮ ਕੌਰ ਬੇਦੀ ਅਨੁਸਾਰ ਕਬੀਰ ਨੇ ਸਿਧਾਂਤਾਂ ਦੇ ਅਨੁਰੂਪ ਕਾਵਿ ਦੀ ਸਿਰਜਨਾ ਨਹੀਂ ਕੀਤੀ ਫਿਰ ਵੀ ਕੁਝ ਕਾਵਿ ਰੂਪ ਭਾਰਤੀ ਕਾਵਿ ਸ਼ਾਸਤਰ ਦੀ ਪਰੰਪਰਾ ਅਨੁਸਾਰ ਹੀ ਆਪਣੀ ਗੁਣਵੱਤਾ ਨੂੰ ਬਰਕਰਾਰ ਰੱਖ ਕੇ ਕਬੀਰ ਕਾਵਿ ਵਿਚ ਆਏ ਹਨ। ਚਾਹੇ ਸਾਖੀ ਰਮੈਣੀ ਜਾਂ ਹੋਰ ਨਾਵਾਂ ਅਧੀਨ ਇਹ ਕਾਵਿ ਰੂਪ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ ਪਰ ਨਾਮ ਭੇਦ ਨਾਲ ਲਗਭਗ ਇਹ ਸਾਰੇ ਕਾਵਿ ਰੂਪ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।[12]

ਭਗਤ ਕਬੀਰ ਜੀ ਦੇ ਸਮੇਂ ਤਕ ਸ਼ਬਦਾਂ ਨੂੰ ਰਾਗਾਂ ਨਾਲ ਸੰਬੰਧਿਤ ਕਰਨ ਦੀ ਪਰੰਪਰਾ ਕਾਫ਼ੀ ਪ੍ਰਚਲਿਤ ਹੋ ਚੁੱਕੀ ਸੀ ਕਿਉਂਕਿ ਕਬੀਰ ਗ੍ਰੰਥਾਵਲੀ ਵਿਚ ਆਏ ਰਾਗ ਗਉੜੀ ਦੇ ਬਹੁਤ ਸਾਰੇ ਸ਼ਬਦ

ਗੁਰੂ ਗ੍ਰੰਥ ਸਾਹਿਬ ਵਿਚ ਰਾਗ ਆਸਾ ਗੂਜਰੀ, ਮਾਰੂ, ਭੈਰਉ, ਬਿਲਾਵਲ ਰਾਗਾਂ ਵਿਚ ਆਏ ਹਨ। ਇਸੇ ਤਰ੍ਹਾਂ ਰਾਗ ਸੋਰਠਿ ਦਾ ਇਕ ਸ਼ਬਦ ਗੋਂਡ ਵਿਚ ਅਤੇ ਰਾਗ ਆਸਾ ਦਾ ਇਕ ਸ਼ਬਦ ਰਾਗ ਤਿਲੰਗ ਵਿਚ ਆਇਆ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਦੀ ਸਭ ਤੋਂ ਮਹੱਤਵਪੂਰਨ ਬਾਣੀ ਦਰਜ ਹੈ ਜਿਸਦਾ ਸੰਪਾਦਨ 1604 ਈ. ਵਿਚ ਗੁਰੂ ਅਰਜਨ ਪਾਤਸ਼ਾਹ ਨੇ ਕੀਤਾ। ਇਹ ਸਿੱਖਾਂ ਦਾ ਧਾਰਮਿਕ ਗ੍ਰੰਥ ਹੈ ਜਿਸ ਨੂੰ ਗੁਰੂ-ਪਦ ਪ੍ਰਾਪਤ ਹੈ। ਇਸ ਗ੍ਰੰਥ ਵਿਚ ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਤੋਂ ਬਿਨਾਂ ਸ਼ੇਖ ਫਰੀਦ, ਜੈਦੇਵ, ਤ੍ਰਿਲੋਚਨ, ਨਾਮਦੇਵ, ਕਬੀਰ, ਰਵੀਦਾਸ, ਸਧਨਾ, ਬੇਣੀ, ਪੀਪਾ, ਸੈਣ, ਧੰਨਾ, ਭੀਖਣ, ਪਰਮਾਨੰਦ ਤੇ ਸੂਰਦਾਸ ਵਰਗੇ ਭਗਤਾਂ ਦੀ ਬਾਣੀ ਦਰਜ ਹੈ। ਭੱਟ ਕਵੀਆਂ ਵਿਚ ਕਲਸਹਾਰ, ਜਾਲਪ, ਕੀਰਤ, ਭੀਖਾ, ਮਲ, ਭਲ, ਨਲ, ਟਲ, ਗਯੰਦ, ਮਥੁਰ, ਹਰਬੰਸ ਤੇ ਨਿਕਟਵਰਤੀਆਂ ਵਿਚ ਭਾਈ ਮਰਦਾਨਾ, ਬਾਬਾ ਸੁੰਦਰ, ਭਾਈ ਸੱਤਾ ਤੇ ਬਲਵੰਡ ਦੀ ਬਾਣੀ ਸੰਕਲਿਤ ਹੈ। ਇਹ ਬਾਣੀ 31 ਸ਼ੁੱਧ ਰਾਗਾਂ ਤੇ 31 ਮਿਸ਼ਰਿਤ ਰਾਗਾਂ ਵਿਚ ਦਰਜ ਮਿਲਦੀ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਭਗਤ ਕਬੀਰ ਦੀ ਬਾਣੀ ਦਾ ਵੇਰਵਾ।

| | |
|---|---|
| ਸਿਰੀ ਰਾਗ | - 2 ਸ਼ਬਦ |
| ਰਾਗ ਗਉੜੀ | - 74 ਸ਼ਬਦ (1 ਅਸ਼ਟਪਦੀ ਸਹਿਤ) ਬਾਵਨ ਅੱਖਰੀ-45, ਥਿਤੀ-16, ਵਾਰਸਤ-8=143 |
| ਰਾਗ ਆਸਾ | - 37 ਸ਼ਬਦ |
| ਰਾਗ ਗੂਜਰੀ | - 2 ਸ਼ਬਦ |
| ਰਾਗ ਸੋਰਠਿ | - 11 ਸ਼ਬਦ |
| ਰਾਗ ਧਨਾਸਰੀ | - 5 ਸ਼ਬਦ |
| ਰਾਗ ਤਿਲੰਗ | - 1 ਸ਼ਬਦ |
| ਰਾਗ ਸੂਹੀ | - 5 ਸ਼ਬਦ |
| ਰਾਗ ਬਿਲਾਵਲ | - 12 ਸ਼ਬਦ |
| ਰਾਗ ਗੋਂਡ | - 11 ਸ਼ਬਦ |
| ਰਾਗ ਰਾਮਕਲੀ | - 12 ਸ਼ਬਦ |
| ਰਾਗ ਮਾਰੂ | - 12 ਸ਼ਬਦ |
| ਰਾਗ ਕੇਦਾਰਾ | - 6 ਸ਼ਬਦ |
| ਰਾਗ ਭੈਰਉ | - 8 ਸ਼ਬਦ |
| ਰਾਗ ਬਸੰਤ | - 19 ਸ਼ਬਦ (17 ਚਉਪਦੇ + 2 ਅਸ਼ਟਪਦੀਆਂ = 19) |
| ਰਾਗ ਸਾਰੰਗ | - 3 ਸ਼ਬਦ |
| ਰਾਗ ਪ੍ਰਭਾਤੀ | - 5 ਸ਼ਬਦ |
| **ਕੁੱਲ ਸ਼ਬਦ/ਪਦ ਜੋੜ** | **- 294** |
| ਸਲੋਕ | - 238 |

ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ 17 ਵੱਖ-ਵੱਖ ਰਾਗਾਂ ਵਿਚ ਭਗਤ ਕਬੀਰ ਦੇ 225 ਸ਼ਬਦ ਅਤੇ 238 ਸਲੋਕ ਦਰਜ ਹਨ। ਇਹਨਾਂ ਦੀ ਬਾਣੀ ਹੋਰ ਸਾਰੇ ਭਗਤਾਂ ਦੀ ਬਾਣੀ ਤੋਂ ਵੱਧ ਦਰਜ ਹੈ। ਕਬੀਰ ਜੀ ਨੇ ਸ਼ਬਦਾਂ ਅਤੇ ਸਲੋਕਾਂ ਤੋਂ ਬਿਨ੍ਹਾਂ ਬਾਵਨ ਅੱਖਰੀ, ਥਿੱਤੀ, ਸਤਵਾਰੇ ਵਰਗੇ ਗਾਇਨ ਰੂਪ ਵੀ ਆਪਣੀ ਬਾਣੀ ਵਿਚ ਪ੍ਰਯੋਗ ਕੀਤੇ।[13]

### ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗਾਇਨ ਸ਼ੈਲੀਆਂ

ਭਗਤ ਕਬੀਰ ਇਕ ਸ਼ਾਸਤਰੀ ਸੰਗੀਤਕਾਰ ਨਾ ਹੋ ਕੇ ਇਕ ਸਧਾਰਣ ਲੋਕ ਗਾਇਕ ਵੀ ਸਨ। ਉਨ੍ਹਾਂ ਦੀ ਬਾਣੀ ਵਿੱਚ ਲੋਕ ਸੰਗੀਤ ਦੇ ਤੱਤ ਵੀ ਦਰਜ ਹਨ, ਜਿਵੇਂ

— ਦੁਲਹਨ ਗਾਵਹੁ ਮਗਲਾ ਚਾਰ, ਹਮ ਘਰਿ ਆਇ ਹੋ ਰਾਜਾ ਰਾਮ ਭਰਤਾਰ ॥
(ਕਬੀਰ ਗ੍ਰੰਥ, ਪੰਨਾ 1)

ਸੰਤ ਧਰਮ ਦਾਸ ਅਨੁਸਾਰ ਕਬੀਰ ਖੁਦ ਸੋਹਿਲਾ ਗਾ ਕੇ ਸੁਣਾਉਂਦੇ ਸਨ।
ਸਾਹਿਬ ਕਬੀਰ ਸੋਹਰ ਗਾਈ ਸੁਨਾਵਲ ਹੋ।

ਇਸ ਤਰ੍ਹਾਂ ਭਗਤ ਕਬੀਰ ਨੇ ਲੋਕ ਸਾਹਿਤ ਅਤੇ ਲੋਕ ਗੀਤਾਂ ਵਿਚ ਵਰਤੀ ਗਈ ਕਾਵਿ ਗਾਇਨ ਸ਼ੈਲੀ ਦੀ ਚੋਣ ਸੰਗੀਤਕ ਪੱਖ ਤੋਂ ਕਰਕੇ ਇਨ੍ਹਾਂ ਗਾਇਨ ਸ਼ੈਲੀਆਂ ਨੂੰ ਆਪਣੀ ਰਚਨਾ ਦਾ ਹਿੱਸਾ ਬਣਾ ਕੇ ਗਾਇਆ।

### ਕਬੀਰ ਰਚਿਤ ਗਾਇਨ ਸ਼ੈਲੀਆਂ

#### ਥਿੱਤੀ

ਥਿੱਤੀ ਤਿਥੀ ਦਾ ਬਹੁਵਚਨ ਹੈ।[14] ਇਸ ਕਾਵਿ-ਰੂਪ ਵਿਚ ਰਚਨਾ ਦਾ ਆਧਾਰ ਚੰਦਰਮਾ ਦੀਆਂ ਥਿੱਤਾਂ ਬਣਾਈਆਂ ਜਾਂਦੀਆਂ ਹਨ। ਇਹ ਥਿੱਤੀ ਇਕ ਵਿਸ਼ੇਸ਼ ਬਾਣੀ ਹੈ ਜੋ ਭਗਤ ਕਬੀਰ ਦੀ ਰਚਨਾ ਹੈ ਅਤੇ ਇਸ ਨੂੰ ਰਾਗ ਗਉੜੀ ਵਿਚ ਦਰਜ ਕੀਤਾ ਗਿਆ ਹੈ। ਕਬੀਰ ਦੇ ਸਮੇਂ ਇਨ੍ਹਾਂ ਥਿੱਤਾਂ ਨੂੰ ਵਿਸ਼ੇਸ਼ ਮਹੱਤਵ ਪ੍ਰਾਪਤ ਸੀ, ਪਰ ਭਗਤ ਕਬੀਰ ਜੀ ਇਹੋ ਜਿਹੇ ਪ੍ਰਚਲਤ ਵਿਚਾਰਾਂ ਦੇ ਧਾਰਨੀ ਨਹੀਂ ਸਨ। ਉਨ੍ਹਾਂ ਪ੍ਰਚਲਿਤ ਧਾਰਨਾ ਨੂੰ ਜਿਨ੍ਹਾਂ ਵਿਚ ਅੰਧਵਿਸ਼ਵਾਸਾਂ ਦੇ ਪ੍ਰਭਾਵ ਧੀਨ ਦਿਨਾਂ, ਵਾਰਾਂ, ਥਿੱਤਾਂ ਆਦਿ ਸੰਬੰਧੀ ਕਈ ਕੂੜ ਭਾਵਨਾਵਾਂ ਅਤੇ ਭਰਮਾਂ ਭਰੀਆਂ ਅਕਾਵਾਂ ਪ੍ਰਚਲਿਤ ਸਨ, ਸਵੀਕਾਰ ਨਾ ਕਰਦਿਆਂ ਹੋਇਆਂ ਥਿੱਤਾਂ ਦੇ ਅਸਲ ਮਹੱਤਵ ਤੋਂ ਜਾਣੂ ਕਰਵਾਇਆ ਹੈ।

ਥਿੱਤੀ ਇਕ ਪ੍ਰਸਿੱਧ ਲੋਕ ਕਾਵਿ-ਰੂਪ ਹੈ। ਜਿਸ ਵਿਚ ਰਚਨਾ ਦਾ ਆਧਾਰ ਚੰਦਰਮਾ ਦੀਆਂ ਥਿੱਤਾਂ ਹਨ। ਹਰ ਥਿੱਤ ਨੂੰ ਆਧਾਰ ਬਣਾ ਕੇ ਰਚਨਾ ਕੀਤੀ ਜਾਂਦੀ ਹੈ। ਕਬੀਰ ਜੀ ਦੀ ਇਹ ਬਾਣੀ ਥਿੱਤਾਂ ਨਾਲ ਸੰਬੰਧਿਤ ਹੈ। ਥਿੱਤਾਂ 15 ਹਨ ਅਤੇ ਇਕ ਥਿੱਤ ਦੇ ਹਿਸਾਬ ਨਾਲ ਇਕ ਕਾਵਿ ਬੰਦ ਲਿਖਿਆ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਚੰਦਰਮਾ ਪੰਦਰਾਂ ਦਿਨਾਂ ਵਿਚ ਹੌਲੀ-ਹੌਲੀ ਵਧਦਾ ਹੋਇਆ ਪੂਰਨਮਾਸੀ ਦੇ ਦਿਨ ਪੂਰਨ ਪ੍ਰਕਾਸ਼ ਵਿਚ ਹੁੰਦਾ ਹੈ ਅਤੇ ਫਿਰ ਪੰਦਰਾਂ ਦਿਨਾਂ ਵਿਚ ਘਟਦਾ ਹੋਇਆ ਮੱਸਿਆ ਦੇ ਦਿਨ ਅਲੋਪ ਹੋ ਜਾਂਦਾ ਹੈ। ਥਿੱਤੀ ਰਚਨਾ ਛੋਟੇ ਆਕਾਰ ਦੀ ਰਚਨਾ ਹੈ। ਇਸ ਵਿਚ ਕੇਵਲ 16 ਬੰਦ ਹਨ। ਇਕ ਸਲੋਕ ਸ਼ੁਰੂ ਵਿਚ ਹੈ ਅਤੇ ਰਹਾਓ ਵਾਲੀਆਂ ਪੰਕਤੀਆਂ ਵਿਚ ਇਸ ਦਾ ਕੇਂਦਰੀ ਭਾਵ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ, ਗੁਰੂ ਨਾਨਕ ਦੇਵ ਰਾਗ ਬਿਲਾਵਲ ਅਤੇ ਗੁਰੂ ਅਰਜਨ ਦੇਵ ਜੀ ਨੇ ਰਾਗ ਗਉੜੀ ਵਿਚ ਥਿੱਤੀ ਗਾਇਨ ਸ਼ੈਲੀ ਦੀ ਰਚਨਾ ਕੀਤੀ, ਇਸ ਤੋਂ ਇਲਾਵਾ ਭਗਤ ਕਬੀਰ ਜੀ ਨੇ ਰਾਗ ਗਉੜੀ ਵਿਚ ਥਿਤੀ ਕਾਵਿ ਰੂਪ ਦੀ ਬਾਣੀ ਵਿਚ ਰਚਨਾ ਕੀਤੀ ਹੈ।[15] ਇਹ ਬਾਣੀ ਜੀਵ ਨੂੰ ਵਹਿਮਾਂ, ਭਰਮਾਂ ਅਤੇ ਕਰਮਕਾਂਡਾਂ ਵਿਚੋਂ ਬਾਹਰ ਨਿਕਲਣ ਲਈ ਮਾਰਗ ਦਰਸ਼ਨ ਕਰਾਉਂਦੀ ਹੈ। ਸਾਹਿਤ ਵਿਚ ਸਭ ਤੋਂ ਪੁਰਾਣੀ 'ਥਿੱਤੀ' ਗੋਰਖ ਨਾਥ ਦੇ ਨਾਂ 'ਤੇ 'ਪੰਦ੍ਰਹ ਥਿੱਤੀ' ਮਿਲਦੀ ਹੈ।

ਰਾਗ ਬਿਲਾਵਲ ਵਿਚ ਸੰਕਲਿਤ ਥਿੱਤੀ 20 ਪਦਿਆਂ ਦੀ ਰਚਨਾ ਹੈ। ਇਸ ਰਚਨਾ ਦੇ ਕੇਂਦਰੀ ਭਾਵ ਨੂੰ ਰਹਾਉ ਦੀਆਂ ਪੰਕਤੀਆਂ ਵਿਚ ਵਿਅਕਤ ਕੀਤਾ ਗਿਆ ਹੈ। ਥਿੱਤੀ ਬਾਣੀ ਰੂਪ ਵਿਚ ਪਉੜੀਆਂ

ਦੀ ਰਾਗਾਤਮਿਕਤਾ ਸਲੋਕਾਂ ਵਾਲੀ ਹੈ, ਪਰੰਤੂ ਜਦੋਂ ਸਲੋਕ ਪਉੜੀ ਪਿੱਛੋਂ ਆਉਂਦਾ ਹੈ ਤਾਂ ਲੈਅ ਦੀ ਚਾਲ ਬਦਲ ਜਾਣ ਨਾਲ ਰਾਗਾਤਮਿਕਤਾ ਦੂਣ ਸਵਾਈ ਹੋ ਜਾਂਦੀ ਹੈ। ਸੰਗੀਤਕ ਪੱਖੋਂ ਗੁਰੂ ਸਾਹਿਬ ਨੇ ਇਸ ਰਚਨਾ ਨੂੰ ਹਰ ਪੱਖੋਂ ਸੰਪੂਰਨਤਾ ਬਖਸ਼ੀ ਹੈ।

**ਵਾਰਸਤ**

ਇਸ ਬਾਣੀ ਕਾਵਿ ਰੂਪ ਵਿਚ ਹਫਤੇ ਦੇ ਸੱਤ ਦਿਨਾਂ ਨੂੰ ਆਧਾਰ ਬਣਾ ਕੇ ਰਚਨਾ ਕੀਤੀ ਜਾਂਦੀ ਹੈ। ਗੁਰਬਾਣੀ ਵਿਚ ਭਗਤ ਕਬੀਰ ਜੀ ਦੇ ਵਾਰਸਤ ਦਰਜ ਹਨ। ਇਨ੍ਹਾਂ ਵਿਚ ਸਪੱਸ਼ਟ ਕੀਤਾ ਗਿਆ ਹੈ ਕਿ ਦਿਨ, ਮਹੀਨੇ, ਰੁੱਤਾਂ ਆਦਿ ਬਾਰ-ਬਾਰ ਆਉਂਦੀਆਂ ਰਹਿੰਦੀਆਂ ਹਨ ਅਤੇ ਇਹ ਕਦੀ ਵੀ ਸਮੇਂ ਤੇ ਸਥਾਨ ਵਿਚ ਸਥਿਰ ਨਹੀਂ ਰਹਿ ਸਕਦੇ। ਪ੍ਰਮਾਤਮਾ ਨੂੰ ਯਾਦ ਕਰਨ ਅਤੇ ਮਨ ਵਿਚ ਵਸਾਉਣ ਨਾਲ ਸਾਰੇ ਦਿਨ ਸ਼ੁੱਭ ਹੋ ਜਾਂਦੇ ਹਨ।

ਸੰਸਕ੍ਰਿਤ ਵਿਚ ਵਾਰ ਦਾ ਅਰਥ ਹੈ ਕਾਲ, ਮੌਕਾ, ਅਵਸਰ ਅਤੇ ਦਿਨ। ਪੰਜਾਬੀ ਲੋਕ ਗੀਤਾਂ ਵਿਚ ਇਹ ਸਤਵਾਰ ਕਰਕੇ ਵਧੇਰੇ ਪ੍ਰਸਿੱਧ ਹਨ। ਸੋ ਵਾਰਸਤ ਜਾਂ ਸਤਵਾਰ ਉਹ ਕਾਵਿ ਰੂਪ ਹੈ, ਜਿਸ ਵਿਚ ਕਿਸੇ ਵਿਚਾਰ, ਭਾਵਨਾ ਅਤੇ ਮਨੋਤ ਨੂੰ ਹਫ਼ਤੇ ਦੇ ਸਤਵਾਰਾਂ ਨੂੰ ਆਧਾਰ ਬਣਾ ਕੇ, ਪ੍ਰਗਟ ਕੀਤਾ ਗਿਆ ਹੋਵੇ। ਇਸ ਕਾਵਿ ਰੂਪ ਦੀ ਉਤਪਤੀ ਲੋਕ-ਚਿੱਤ ਦੀ ਹੀ ਆਤਮ ਅਭਿਵਿਅਕਤੀ ਦੇ ਰੂਪ ਵਿਚ ਹੋਈ। ਮੁੱਢ ਕਦੀਮ ਤੋਂ ਹੀ ਹਫ਼ਤੇ ਦੇ ਹਰ ਦਿਨ ਨਾਲ ਕੁਝ ਮਨੌਤਾਂ, ਭਾਵ ਅਤੇ ਭਰਮ ਵਹਿਮ ਜੁੜੇ ਹੋਏ ਆ ਰਹੇ ਹਨ ਅਤੇ ਉਹ ਗੀਤ ਜਾਂ ਟੱਪੇ ਜਿਨ੍ਹਾਂ ਵਿਚ ਹਫ਼ਤੇ ਦਾ ਖਾਸ ਖਾਸ ਦਿਨ ਜਾਂ ਸਾਰੇ ਦਿਨਾਂ ਦਾ ਸੁਭਾਅ ਤੇ ਭਰਮ ਚਿਤਰਣ ਦਿੱਤਾ ਹੁੰਦਾ ਹੈ ਉਨ੍ਹਾਂ ਨੂੰ ਵਾਰਸਤ ਕਿਹਾ ਜਾਣ ਲੱਗਾ। ਲੋਕ ਗੀਤਾਂ ਦੇ ਇਸ ਕਾਵਿ ਰੂਪ ਨੂੰ ਸਜੀਵ ਅਤੇ ਅਭਿਵਿਅਕਤੀ ਦਾ ਖੁਸਤ ਵਾਹਨ ਜਾਣ ਕੇ ਪੰਜਾਬੀ ਦੀ ਲੋਕ ਸੰਗੀਤ ਪਰੰਪਰਾ ਨੇ ਇਸ ਨੂੰ ਅਪਣਾ ਲਿਆ। ਕਬੀਰ ਤੋਂ ਪਹਿਲੇ ਸੰਤ, ਜੋਗੀ ਇਹੋ ਜਿਹੇ ਲੋਕਾਂ ਵਿਚ ਪ੍ਰਚਲਿਤ ਕਾਵਿ ਰੂਪਾਂ ਵਿਚ ਆਪਣੀਆਂ ਰਚਨਾਵਾਂ ਰਚਦੇ ਸਨ, ਗੋਰਖ ਬਾਣੀ ਦੇ ਕਰਤਾ ਦੇ ਸਮੇਂ 'ਸਤਵਾਰ' ਲਿਖਣ ਦੀ ਪ੍ਰਥਾ ਸੀ। ਕਬੀਰ ਜੀ ਦੇ 'ਸਤਵਾਰ' ਦੀ ਸ਼ੈਲੀ ਅਤੇ ਗੋਰਖਨਾਥ ਦੀ ਸ਼ੈਲੀ ਵਿਚ ਅਸਚਰਜ ਸਾਂਝ ਹੈ। ਜਿੱਥੇ ਸਪੱਸ਼ਟ ਹੁੰਦਾ ਹੈ ਕਿ ਗੋਰਖ ਬਾਣੀ ਕਬੀਰ ਦਾ ਪ੍ਰੇਰਨਾ ਸਰੋਤ ਹੈ।[16]

**ਬਾਵਨ ਅੱਖਰੀ**

ਇਹ ਗਾਇਨ ਸ਼ੈਲੀ ਵਰਣਮਾਲਾ ਦੇ 52 ਅੱਖਰਾਂ 'ਤੇ ਆਧਾਰਿਤ ਹੈ। ਗੁਰਬਾਣੀ ਵਿਚ ਦੋ ਬਾਵਨ ਅੱਖਰੀਆਂ ਦਾ ਉਲੇਖ ਮਿਲਦਾ ਹੈ। ਇਕ ਭਗਤ ਕਬੀਰ ਅਤੇ ਦੂਜੀ ਗੁਰੂ ਅਰਜਨ ਦੇਵ ਜੀ ਦੀ। ਦੋਵੇਂ ਰਚਨਾਵਾਂ ਗਉੜੀ ਰਾਗ ਵਿਚ ਦਰਜ ਹਨ। ਭਗਤ ਕਬੀਰ ਜੀ ਦੀ ਬਾਵਨ ਅੱਖਰੀ ਵਿਚ 45 ਬੰਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਭਗਤ ਕਬੀਰ ਜੀ ਦਾ ਫੁਰਮਾਨ :

ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 340)

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਗ ਗਉੜੀ ਵਿਚ ਲਿਖੀ ਹੋਈ ਬਾਵਨ ਅੱਖਰੀ ਵਿਚ ਦੇਵ ਨਾਗਰੀ ਦੀ ਵਰਨਮਾਲਾ ਦੇ ਕ੍ਰਮ ਨੂੰ ਪ੍ਰਮੁੱਖ ਰੱਖਿਆ ਹੈ। ਗੁਰਮੁਖੀ ਵਿਚ 'ਸ', 'ਹ', 'ਕ' ਵਰਗ ਤੋਂ ਪਹਿਲਾਂ ਆਉਂਦੇ ਹਨ ਅਤੇ ਦੇਵਨਾਗਰੀ ਵਿਚ ਇਹ ਵਰਗ ਤੋਂ ਬਾਅਦ। ਕਬੀਰ ਨੇ ਇਨ੍ਹਾਂ ਨੂੰ ਦੇਵਨਾਗਰੀ ਲਿਪੀ ਦੇ ਅਨੁਸਾਰ ਹੀ ਲਿਖਿਆ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਵਨ ਅੱਖਰੀ ਅੱਜਕਲ੍ਹ ਦੀ ਵਰਨਮਾਲਾ ਦੇ ਜ਼ਿਆਦਾ ਨੇੜੇ ਹੈ।[17] ਇਸ ਤਰ੍ਹਾਂ ਬਾਵਨ ਅੱਖਰੀ ਗੰਭੀਰ, ਦਾਰਸ਼ਨਿਕ ਵਿਚਾਰਾਂ ਵਾਲੀ ਰਚਨਾ ਹੈ, ਜਿਹਦੇ ਵਿਚ ਦੁਨਿਆਵੀ ਵਰਨਮਾਲਾ ਰਾਹੀਂ ਪ੍ਰਮਾਤਮਾ ਦੀ ਭਗਤੀ 'ਤੇ ਜ਼ੋਰ ਦਿੱਤਾ ਗਿਆ ਹੈ। ਕਬੀਰ ਰਚਿਤ ਕਬੀਰ ਬੀਜਕ ਵਿਚ ਬਾਵਨੀ ਨਾਂ ਨਾਲ ਇਸ ਕਾਵਿ ਗਾਇਨਸ਼ੈਲੀ ਦਾ

ਉਲੇਖ ਮਿਲਦਾ ਹੈ। ਅਖਰਾਵਟ, ਬਾਰਹ ਖੜੀ ਇਸ ਦੇ ਦੂਸਰੇ ਨਾਂ ਕਹੇ ਜਾ ਸਕਦੇ ਹਨ। ਇਸ ਨਾਲ ਮਿਲਦੀਆਂ ਜੁਲਦੀਆਂ ਗਾਇਨ ਸ਼ੈਲੀਆਂ ਗੁਜਰਾਤੀ ਵਿਚ ਕੱਕ, ਮਾਤਰਿਕਾ ਅਤੇ ਫ਼ਾਰਸੀ ਵਿਚ ਅਲਿਫਨਾਮਾ, ਸੀਹਰਫੀ ਅਤੇ ਪੰਜਾਬੀ ਵਿਚ ਬਾਵਨ ਅੱਖਰੀ ਅਤੇ ਸੀਹਰਫੀ ਹਨ।

ਕਬੀਰ ਗ੍ਰੰਥਾਵਲੀ ਅਤੇ ਕਬੀਰ ਬੀਜਕ ਵਿਚ ਵਰਤੇ ਗਏ ਕਾਵਿ ਰੂਪ :-

**ਸ਼ਬਦ**

ਸ਼ਬਦ ਗਾਇਨ ਦੀ ਪਰੰਪਰਾ ਬੜੀ ਪੁਰਾਤਨ ਹੈ ਅਤੇ ਇਸ ਦੇ ਮੁੱਢਲੇ ਰੂਪ ਮਾਨੂੰ ਬੋਧ ਗ੍ਰੰਥਾਂ ਵਿਚ ਮਿਲਦੇ ਹਨ, ਬੋਧ ਗ੍ਰੰਥਾਂ ਵਿਚ ਇਹਨਾਂ ਨੂੰ ਚਰਯਾਗੀਤ ਜਾਂ ਵਜਰਗੀਤ ਕਿਹਾ ਜਾਂਦਾ ਹੈ ਅਤੇ ਇਹਨਾਂ ਗੀਤੀਆਂ ਦੀ ਰਚਨਾ ਪ੍ਰਚਲਿਤ ਛੰਦਾਂ ਵਿਚ ਕੀਤੀ ਜਾਂਦੀ ਹੈ। ਪਹਿਲੇ ਕਾਵਿ ਵਿਚ ਦੁਪਦੇ ਰਚੇ ਜਾਂਦੇ ਅਤੇ ਦੂਜੇ ਕਾਵਿ ਵਿਚ ਤਿਪਦੇ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ। ਚਰਯਾਪਦ ਨੂੰ ਪ੍ਰਬੰਧ ਦਾ ਨਾਂ ਦਿੱਤਾ ਜਾਂਦਾ ਹੈ। ਸੰਗੀਤਕਾਰਾਂ ਦੇ ਇਸ ਪ੍ਰਬੰਧਾਂ ਦਾ ਰੂਪ ਸਾਨੂੰ ਦੱਖਣ ਭਾਰਤ ਦੀਆਂ ਪ੍ਰਸਿੱਧ ਰਚਨਾਵਾਂ ਨਾਡੀਆਰ ਪ੍ਰਬੰਧਮ ਆਦਿਕ ਦੀ ਯਾਦ ਦਿਵਾਉਂਦਾ ਹੈ। ਨਾਡੀਅਰ ਪ੍ਰਬੰਧਮ ਦੀ ਸੰਪਾਦਨਾ ਰਾਮਾਨੁਜ ਦੇ ਦਾਦਾ ਗੁਰੂ ਨਾਥ ਮੁਨੀ (ਮ੍ਰਿਤ 937) ਨੇ ਕੀਤੀ ਸੀ। ਇਸ ਗ੍ਰੰਥ ਵਿਚ ਚਾਰ ਹਜ਼ਾਰ ਭਜਨ ਸ਼ਾਮਲ ਕੀਤੇ ਗਏ ਹਨ। ਇਹਨਾਂ ਦਾ ਪਾਠ ਅੱਜ ਵੀ ਹੁੰਦਾ ਹੈ।[18] ਭਗਤ ਕਬੀਰ ਦੁਆਰਾ ਲਿਖੇ ਗਏ ਸ਼ਬਦ ਵੀ ਉਪਰੋਕਤ ਭਜਨ ਗੀਤਾਂ ਦੀ ਵਿਧੀ ਅਨੁਸਾਰ ਹੀ ਹਨ। ਇਨ੍ਹਾਂ ਸ਼ਬਦਾਂ ਵਿਚ ਧਰੁਵ ਅਤੇ ਅਭੋਗ ਦੇ ਅੰਗ ਮੌਜੂਦ ਰਹੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਧਰੁਵ ਨੂੰ 'ਰਹਾਉ' ਦਾ ਨਾਂ ਦਿੱਤਾ ਗਿਆ ਹੈ, ਜੋ ਠਹਿਰਾਉ ਦਾ ਸੂਚਕ ਹੈ। ਕਬੀਰ ਗ੍ਰੰਥਾਵਲੀ ਵਿਚ ਧਰੁਵ ਲਈ ਟੇਕ ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ, ਜੋ ਰਹਾਉ ਵਾਂਗ ਹੀ ਠਹਿਰਾਉ ਦਾ ਸੂਚਕ ਹੈ ਪਰੰਤੂ ਕਬੀਰ ਬੀਜਕ ਗ੍ਰੰਥ ਵਿਚ ਇਹ ਟੇਕ ਵੀ ਉਪਲੱਬਧ ਨਹੀਂ ਹੈ। ਭਗਤ ਕਬੀਰ ਜੀ ਦੇ ਵੇਲੇ ਇਹ ਪਦ ਵੀ ਗਾਏ ਜਾਂਦੇ ਸਨ ਅਤੇ ਇਨ੍ਹਾਂ ਨੂੰ ਗੀਤ ਵੀ ਕਿਹਾ ਜਾਂਦਾ ਸੀ ਜਿਸ ਦੀ ਪੁਸ਼ਟੀ ਕਬੀਰ ਸਾਹਿਬ ਬਾਣੀ ਵਿਚ ਕਰਦੇ ਹਨ।

ਲੋਗ ਜਾਨੇ ਇਹੁ ਗੀਤ ਹੈ ਇਹ ਤਉ ਬ੍ਰਹਮ ਬੀਚਾਰੁ ॥

(ਗੁਰੂ ਗ੍ਰੰਥ ਸਾਹਿਬ, ਪੰਨਾ 334)

ਇਸ ਤਰ੍ਹਾਂ ਕਬੀਰ ਦੇ ਸਮੁੱਚੇ ਕਾਵਿ ਰੂਪ ਵਿਚ ਪਦ ਜਾਂ ਸ਼ਬਦ ਦੀ ਵਿਸ਼ੇਸ਼ ਲੋਕਪ੍ਰਿਅਤਾ ਰਹੀ ਹੈ। ਕਿਤੇ-ਕਿਤੇ ਇਹਨਾਂ ਲਈ ਵਾਣੀ ਸ਼ਬਦ ਦਾ ਪ੍ਰਯੋਗ ਵੀ ਕੀਤਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਅਤੇ ਕਬੀਰ ਗ੍ਰੰਥਾਵਲੀ ਵਿਚ ਇਹਨਾਂ ਨੂੰ ਕ੍ਰਮਵਾਰ ਬਾਣੀ ਅਤੇ ਪਦ ਹੀ ਕਿਹਾ ਗਿਆ ਹੈ। ਕਬੀਰ ਬੀਜਕ ਵਿਚ ਇਹਨਾਂ ਨੂੰ ਸ਼ਬਦ ਕਿਹਾ ਗਿਆ ਹੈ। ਪਰੰਤੂ ਉਪਰੋਕਤ ਦੋਹਾਂ ਗ੍ਰੰਥਾਂ ਦੀ ਤਰ੍ਹਾਂ ਇਹਨਾਂ ਦੀ ਵੰਡ ਰਾਗਾਂ ਦੇ ਅਨੁਸਾਰ ਕੀਤੀ ਗਈ ਹੈ। ਵੇਦਾਂ ਵਿਚ ਉਦਾਤ, ਅਨੁਦਾਤ, ਸਵਰਿਤ ਦੇ ਵਿਧਾਨ ਕਰਕੇ ਸੰਗੀਤ ਦਾ ਸਮੁੱਚਾ ਤਾਲਮੇਲ ਦੇਖਣ ਨੂੰ ਮਿਲਦਾ ਹੈ। ਰਿਗਵੇਦ ਵਿਚ ਜਿਸ ਗਾਇਤ੍ਰੀ ਨਾਮਕ ਰਿਖਿ ਨੂੰ ਵਰੀਅਤਾ ਪ੍ਰਦਾਨ ਕੀਤੀ ਗਈ ਹੈ। ਉਹ ਗਾਇਨ ਯੋਗ ਹੈ। ਸਮੁੱਚਾ ਸਾਮਵੇਦ ਵੀ ਗਾਇਨ ਪ੍ਰਧਾਨ ਹੈ। ਇਸ ਪ੍ਰਕਾਰ ਗਾਇਨ ਪ੍ਰਣਾਲੀ ਦਾ ਆਰੰਭ ਵੇਦਾਂ ਤੋਂ ਸ਼ੁਰੂ ਹੋ ਗਿਆ ਸੀ, ਇਸ ਤੋਂ ਇਲਾਵਾ ਸਹਿਜਯਾਨੀ ਸੰਪਰਦਾਇ ਦੇ ਸਿੱਧਾਂ ਨੇ ਰਾਗ ਅਤੇ ਤਾਲ 'ਤੇ ਆਧਾਰਿਤ ਪਦਾਂ ਦਾ ਪ੍ਰਚਾਰ ਕੀਤਾ ਅਤੇ ਇਸ ਤੋਂ ਪ੍ਰੇਰਿਤ ਹੋ ਕੇ ਭਗਤ ਕਬੀਰ ਨੇ ਪਦਾਂ ਜਾਂ ਸ਼ਬਦਾਂ ਦੀ ਰਚਨਾ ਕੀਤੀ। ਇਸ ਤਰ੍ਹਾਂ ਅਮੀਰ ਖੁਸਰੋ ਨੇ ਝੂਲੇ ਦੇ ਲੋਕ ਗੀਤਾਂ ਵਿਚ ਸਭ ਤੋਂ ਪਹਿਲਾਂ ਟੇਕ ਸ਼ੈਲੀ ਦਾ ਪ੍ਰਯੋਗ ਕੀਤਾ। ਕਬੀਰ ਨੇ ਇਹ ਸ਼ੈਲੀ ਅਪਣਾਈ ਅਤੇ ਭਗਤ ਕਬੀਰ ਕਰਕੇ ਹੀ ਮੱਧ ਯੁੱਗ ਵਿਚ ਇਹਨਾਂ ਕਾਵਿ ਰੂਪਾਂ ਦਾ ਪ੍ਰਚਾਰ ਹੋਇਆ। ਇਸ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਕਬੀਰ ਕਾਲ ਵਿਚ ਆਮ ਲੋਕਾਂ ਵਿਚ ਭਜਨ ਅਤੇ ਉਨ੍ਹਾਂ ਨਾਲ ਮਿਲਦੇ-ਜੁਲਦੇ ਧਾਰਮਿਕ ਗੀਤ ਵਧੇਰੇ ਪ੍ਰਚਾਰ ਵਿਚ ਸਨ। ਸਵੇਰੇ ਸ਼ਾਮ ਅੱਜ ਦੀ ਤਰ੍ਹਾਂ ਉਦੋਂ ਵੀ ਲੋਕ ਪ੍ਰਭਾਤ ਫੇਰੀਆਂ ਵਿਚ ਭਜਨ ਗਾ ਕੇ ਇਸ ਦਾ ਪ੍ਰਚਾਰ ਕਰਦੇ ਸਨ। ਡਾ. ਰਵਿੰਦਰ

ਭਰਮਾਰ ਦੇ ਮੱਤ ਅਨੁਸਾਰ ਇਹ ਪ੍ਰਭਾਤੀਆਂ ਕਬੀਰ ਦੇ ਸਮਕਾਲੀਨ ਲੋਕ ਜੀਵਨ ਵਿਚ ਵੀ ਗਾਈਆਂ ਜਾਂਦੀਆਂ ਰਹੀਆਂ ਹੋਣਗੀਆਂ ਅਤੇ ਕਬੀਰ ਬੀਜਕ ਦੇ ਸ਼ਬਦਾਂ ਦੀ ਰਚਨਾ ਵੀ ਇਸੇ ਲੋਕ ਪ੍ਰਚਲਿਤ ਗਾਇਨ ਸ਼ੈਲੀ ਨੂੰ ਆਧਾਰ ਬਣਾ ਕੇ ਕਬੀਰ ਨੇ ਇਸ ਦੀ ਰਚਨਾ ਕੀਤੀ ਹੋਵੇਗੀ ।[19] ਪ੍ਰਭਾਤੀ ਦੇ ਪਦ ਨਿਮਨਲਿਖਤ ਅਨੁਸਾਰ ਗਾਏ ਜਾਂਦੇ ਹਨ :

"ਪ੍ਰਾਤ ਸਮੇਂ ਰਘੁਨਾਥ ਜਗਾਵੇ ਕੁਸਲਿਆ ਮਹਿਤਾਰੀ"

**ਹਿੰਡੋਲਾ**

ਭਾਰਤ ਵਿਚ ਗਰਮੀ ਦੇ ਦਿਨਾਂ ਵਿਚ ਖਾਸ ਕਰਕੇ ਚਮਾਸੇ ਦੇ ਦਿਨਾਂ ਵਿਚ ਹਿੰਡੋਲਾ ਲੋਕ ਗੀਤਾਂ ਦਾ ਗਾਇਨ ਕੀਤਾ ਜਾਂਦਾ ਹੈ । ਇਹ ਗੀਤ ਸੰਤਾਂ ਭਗਤਾਂ ਦੁਆਰਾ ਪ੍ਰਚਲਿਤ ਹਿੰਡੋਲਾ ਕਾਵਿ ਗਾਇਨ ਸ਼ੈਲੀ ਦੇ ਮੂਲ ਆਧਾਰ ਮੰਨੇ ਜਾ ਸਕਦੇ ਹਨ । ਕ੍ਰਿਸ਼ਨ ਭਗਤ ਅਸਟਛਾਪ ਕਵੀਆਂ ਤੇ ਤੁਲਸੀਦਾਸ ਵਰਗੇ ਸਾਰਿਆਂ ਹੀ ਸੰਤਾਂ ਭਗਤਾਂ ਨੇ ਇਸ ਲੋਕ ਪ੍ਰਿਅ ਗਾਇਨ ਸ਼ੈਲੀ ਨੂੰ ਅਪਣਾ ਕੇ ਆਪਣੀਆਂ ਰਚਨਾਵਾਂ ਲਿਖੀਆਂ ਹਨ । ਭਗਤ ਕਬੀਰ ਨੇ ਮੂਲ ਰੂਪ ਵਿਚ ਸ਼ਿੰਗਾਰ ਰਾਗ ਤੇ ਅਧਿਆਤਮਕ ਦਾ ਰੰਗ ਚਾੜ੍ਹ ਕੇ ਇਸ ਗਾਇਨ ਸ਼ੈਲੀ ਦਾ ਪ੍ਰਚਾਰ ਕੀਤਾ । ਇਸ ਤਰ੍ਹਾਂ ਭਗਤ ਕਬੀਰ ਰਚਿਤ ਗ੍ਰੰਥ 'ਕਬੀਰ ਬੀਜਕ' ਵਿਚ ਤਿੰਨ ਰਚਨਾਵਾਂ ਹਿਂਡੋਲਾਂ ਕਾਵਿ ਗਾਇਨ ਸ਼ੈਲੀ ਦੇ ਨਾਂ 'ਤੇ ਮਿਲਦੀਆਂ ਹਨ । ਇਨ੍ਹਾਂ ਵਿਚ ਸਾਉਣ ਵਿਚ ਗਾਉਣ ਵਾਲੇ ਗੀਤ ਸਾਵਣ ਦੇ ਝੂਲੇ ਵਾਲੇ ਗੀਤਾਂ ਦਾ ਪ੍ਰਭਾਵ ਪ੍ਰਤੱਖ ਦਿਖਾਈ ਦਿੰਦਾ ਹੈ । ਬੀਜਕ ਗ੍ਰੰਥ ਵਿਚ ਹਿੰਡੋਲਾ ਗਾਇਨ ਰੂਪ ਨੂੰ ਰੂਪਮਾਲਾ ਛੰਦ ਵਿਚ ਲਿਖਿਆ ਗਿਆ ਹੈ । ਸੰਗੀਤ ਸ਼ਾਸਤਰ ਅਨੁਸਾਰ ਹਿੰਡੋਲਾ ਇਕ ਪ੍ਰਕਾਰ ਦਾ ਰਾਗ ਹੈ, ਜੋ ਬਸੰਤ ਰੁੱਤ ਵਿਚ ਗਾਇਆ ਜਾਂਦਾ ਹੈ । ਇਹ ਕਾਵਿ ਰੂਪ ਫਾਗ ਅਤੇ ਧਮਾਰ ਸ਼ੈਲੀ ਦੇ ਨਿਕਟ ਹੈ । ਸੋ ਸਾਵਨ ਵਿਚ ਝੂਲਤੇ ਸਮੇਂ ਦੇ ਲੋਕ ਗੀਤ ਜੋ ਗਾਏ ਜਾਂਦੇ ਸਨ ਉਹਨਾਂ ਦੇ ਆਧਾਰ 'ਤੇ ਭਗਤ ਕਬੀਰ ਨੇ ਇਸ ਗਾਇਨ ਸ਼ੈਲੀ ਦੀ ਰਚਨਾ ਕੀਤੀ ।[20]

**ਬਸੰਤ**

ਭਗਤ ਕਬੀਰ ਨੇ ਆਪਣੀ ਬਾਣੀ ਵਿਚ ਬਸੰਤ ਕਾਵਿ ਗਾਇਨ ਸ਼ੈਲੀਆਂ ਦੇ ਆਧਾਰ 'ਤੇ ਪਦ ਰਚਨਾ ਕੀਤੀ, ਕਬੀਰ ਬੀਜਕ ਵਿਚ ਬਸੰਤ ਕਾਵਿ ਰੂਪ ਵਿਚ 12 ਰਚਨਾਵਾਂ ਮਿਲਦੀਆਂ ਹਨ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਬਸੰਤ ਦੇ ਕੁੱਲ ਅੱਠ ਪਦ ਹਨ । ਬਸੰਤ ਰਾਗ ਦਾ ਗਾਇਨ ਕੇਵਲ ਬਸੰਤ ਰੁੱਤ ਵਿਚ ਹੀ ਕੀਤਾ ਜਾਂਦਾ ਹੈ । ਇਸ ਦੇ ਹੋਰ ਨਾਮ ਧਮਾਲ, ਧਮਾਰ, ਹੋਲੀ ਆਦਿ ਵੀ ਹਨ । ਹੋਲੀ ਤਿਉਹਾਰਾਂ ਦੇ ਨੇੜੇ ਬਸੰਤ ਗਾਇਨ ਸ਼ੈਲੀ ਨੂੰ ਢੱਡ ਵਜਾ ਕੇ ਗਾਇਆ ਜਾਂਦਾ ਹੈ, ਜਿਸ ਕਰਕੇ ਇਸ ਕਾਵਿ ਰੂਪ ਦਾ ਸਮਾਂ ਹੋਲੀ ਦੇ ਸੰਗ ਵੀ ਜੋੜਿਆ ਗਿਆ ਹੈ । ਭਗਤ ਕਬੀਰ ਨੇ ਆਪਣੇ ਸਮੇਂ ਦੇ ਆਮ ਲੋਕਾਂ ਵਿਚ ਪ੍ਰਚਲਿਤ ਗੀਤਾਂ ਦੇ ਆਧਾਰ 'ਤੇ ਆਪਣੀ ਰੁਚੀ ਅਨੁਸਾਰ ਆਪਣੀ ਬਾਣੀ ਵਿਚ ਗਾਇਨ ਸ਼ੈਲੀ ਨੂੰ ਦਰਜ ਕੀਤਾ । ਕਬੀਰ ਵੱਲੋਂ ਰਚਿਤ ਬਸੰਤ ਗੀਤ ਗਾਏ ਜਾਣ ਵਾਲੇ ਹਨ ਅਤੇ ਸ਼ਾਸਤਰੀ ਸੰਗੀਤ ਦੇ ਆਧਾਰ 'ਤੇ ਰਾਗ ਬਸੰਤ ਦੇ ਤੀਨਤਾਲ ਵਿਚ ਇਹਨੂੰ ਬੰਨਿਆ ਜਾ ਸਕਦਾ ਹੈ ।[21]

**ਚਾਂਚਰ**

'ਕਬੀਰ ਬੀਜਕ' ਗ੍ਰੰਥ ਵਿਚ ਚਾਂਚਰ ਦੇ ਨਾਂ ਹੇਠ ਵੀ ਕੁਝ ਗਾਇਨ ਰੂਪਾਂ ਦਾ ਵੇਰਵਾ ਮਿਲਦਾ ਹੈ, ਜਿਸ ਵਿਚ ਪਹਿਲੇ ਚਾਂਚਰ ਦੀਆਂ 25 ਪੰਕਤੀਆਂ ਹਨ ਅਤੇ ਇਸ ਵਿਚ ਦੋਹਰਾ ਛੰਦ ਦਾ ਪ੍ਰਯੋਗ ਹੋਇਆ ਹੈ । ਦੂਜੇ ਵਿਚ 28 ਪੰਕਤੀਆਂ ਹਨ ਅਤੇ ਹਰ ਇਕ ਪੰਕਤੀ ਦੇ ਅੰਤ ਵਿਚ ਮਨ ਬਉਰਾ ਰੇ ਆਇਆ ਹੈ ਜੋ ਇਕ ਪ੍ਰਕਾਰ ਟੇਕ ਦਾ ਕੰਮ ਕਰਦਾ ਹੈ । ਗੁਰੂ ਗ੍ਰੰਥ ਸਾਹਿਬ ਵਿਚ ਰਾਗ ਗਉੜੀ ਅਧੀਨ ਇਹ ਸ਼ਬਦ ਆਇਆ ਹੈ, ਜਿਸ ਦੀਆਂ 8 ਪੰਕਤੀਆਂ ਹਨ । ਇਸ ਸ਼ਬਦ ਦੇ ਸ਼ੁਰੂ ਤੋਂ ਲੈ ਕੇ ਅੰਤ ਤੱਕ

ਮਨ ਬਉਰਾ ਰੇ ਦਾ ਪ੍ਰਯੋਗ ਕੀਤਾ ਹੈ। ਚਾਂਚਰ ਗਾਇਨ ਸ਼ੈਲੀ ਬਸੰਤ ਉਤਸਵ ਸਮੇਂ ਗਾਉਣ ਦੀ ਪਰੰਪਰਾ ਹੈ। ਡਾ. ਰਾਮਚੰਦ ਤਿਵਾਰੀ ਅਨੁਸਾਰ ਬਸੰਤ ਰਿਤੂ ਦੇ ਸਮੇਂ ਜੋ ਲੋਕ ਗੀਤ ਨੱਚ-ਨੱਚ ਕੇ ਗਾਉਂਦੇ ਸਨ, ਉਹਨਾਂ ਨੂੰ 'ਬਸੰਤ' ਕਹਿੰਦੇ ਸਨ। ਚਾਚਿਰਕ ਨਾਮਕ ਤਾਲ ਪਰ ਗਾਏ ਜਾਣ ਦੇ ਕਾਰਨ ਇਸ ਗਾਇਨ ਸ਼ੈਲੀ ਦਾ ਨਾਂ ਚਾਚਰ ਪੈ ਗਿਆ। ਇਹ ਇਕ ਸ਼ਿੰਗਾਰ ਪ੍ਰਧਾਨ ਗਾਇਨ ਸ਼ੈਲੀ ਹੈ, ਜਿਸ ਦਾ ਕਬੀਰ ਦੇ ਸਮੇਂ ਰੱਜ ਕੇ ਪ੍ਰਚਾਰ ਹੋਇਆ। ਕਬੀਰ ਜੀ ਨੇ ਇਸੇ ਲੋਕ ਪ੍ਰਚਲਿਤ ਕਾਵਿ ਰੂਪ 'ਤੇ ਆਧਾਰਿਤ ਚਾਚਰ ਕਾਵਿ ਗਾਇਨ ਸ਼ੈਲੀ ਦੀ ਰਚਨਾ ਕੀਤੀ।[22]

## ਕਹਿਰਾਂ

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਗ ਬਿਲਾਵਲ ਦੇ ਪਹਿਲੇ ਪਦ ਨੂੰ ਅਸੀਂ ਕਹਿਰਾ ਕਹਿ ਸਕਦੇ ਹਾਂ। ਗੁਰਬਾਣੀ ਵਿਚ ਸ਼ਬਦ : ਐਸੋ ਇਹੁ ਸੰਸਾਰੁ ਪੇਖਨਾ, ਰਹਨੁ ਨ ਕੋਊ ਪਈ ਹੈ ਰੇ। (ਗੁਰੂ ਗ੍ਰੰਥ ਸਾਹਿਬ, ਪੰਨਾ 855)। 'ਕਬੀਰ ਬੀਜਕ' ਗ੍ਰੰਥ ਵਿਚ ਕਹਿਰਾ ਨਾਂ ਦੇ 12 ਉਦਾਹਰਣ ਮਿਲਦੇ ਹਨ। ਇਹਨਾਂ ਵਿਚ ਅੱਠਵਾਂ ਅਤੇ ਬਾਰਵਾਂ 'ਕਬੀਰ ਗ੍ਰੰਥਾਵਲੀ' ਵਿਚ ਵੀ ਪੜ੍ਹਿਆ ਜਾ ਸਕਦਾ ਹੈ। ਕਹਿਰਾ ਸ਼ਬਦ ਦਾ ਮੂਲ ਅਰਥ ਹੈ, ਉਪਦੇਸ਼। ਕੁਝ ਵਿਦਵਾਨਾਂ ਨੇ ਕਹਿਰ ਦੇ ਅਰਥ ਕੀਤੇ ਹਨ—ਕਲੇਸ ਪ੍ਰੰਤੂ ਗਾਇਨ ਰੂਪ ਨੂੰ ਕਹਿਰਵਾ ਦੇ ਢੰਗ ਅਨੁਸਾਰ ਗਾਏ ਜਾਣ ਕਾਰਨ ਇਸਨੂੰ ਕਹਿਰਾ ਕਿਹਾ ਜਾਂਦਾ ਹੈ। ਡਾ. ਨਜੀਰ ਮੁਹੰਮਦ ਦੇ ਅਨੁਸਾਰ ਵੈਸੇ ਵੀ ਇਹ ਕਹਿਰਵਾ ਨਾਮਕ ਤਾਲ ਵਿਚ ਆਸਾਨੀ ਨਾਲ ਨਿਬੰਧ ਕੀਤਾ ਜਾ ਸਕਦਾ ਹੈ।[23] ਕਬੀਰ ਪੰਥੀ ਕਹਿਰਾ ਦੇ ਪਦਾਂ ਨੂੰ ਪ੍ਰਭਾਤ ਵੇਲੇ ਗਾਇਨ ਕਰਦੇ ਸਨ ਤੇ ਇਨ੍ਹਾਂ ਪਦਾਂ ਦੀ ਭਾਸ਼ਾ ਲੋਕ ਗੀਤਾਂ ਨਾਲ ਮਿਲਦੀ ਜੁਲਦੀ ਹੈ। ਕਹਿਰੇ ਵਿਚ 20 ਮਾਤਰਾ ਹੁੰਦੀਆਂ ਹਨ ਅਤੇ 16 ਤੇ 14 ਉੱਤੇ ਵਿਸ਼ਰਾਮ ਹੁੰਦਾ ਹੈ। ਹਰ ਪੰਕਤੀ ਦੇ ਗਾਇਨ ਸਮੇਂ 'ਹੋ' 'ਰਹੇ' ਜਾਂ 'ਰੇ' ਦਾ ਕਿਸੇ ਵੀ ਮਾਤਰਾ ਨਾਲ ਆਉਣਾ ਜਾਂ ਗਾਇਨ ਕਰਨਾ ਜ਼ਰੂਰੀ ਹੈ।

ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 855)

ਇਸ ਤਰ੍ਹਾਂ ਕਹਰਾ ਕਾਵਿ ਰੂਪ ਵਿਚ ਤਾਲ, ਲੈਅ ਅਤੇ ਸੁਰ ਤਿੰਨਾਂ ਦੀ ਹੀ ਤਿਰਵਣੀ ਰਹਿੰਦੀ ਹੈ। ਆਮ ਕਰਕੇ ਕਹਿਰਾ ਜਾਤੀ ਦੇ ਲੋਕ ਨੱਚਦੇ ਗਾਉਂਦੇ ਹੋਏ ਕਾਹਿਰਾ ਗਾਇਨ ਰੂਪ ਦਾ ਗਾਇਨ ਕਰਦੇ ਹਨ। ਇਸ ਦੇ ਨਾਲ ਉਹ ਢੋਲ, ਮ੍ਰਿਦੰਗ, ਢੱਡ ਵਰਗੇ ਸਾਜ ਤਾਲ ਵਜਾ ਕੇ ਨੱਚਦੇ ਟੱਪਦੇ ਝੂਮਦੇ ਹੋਏ ਕਹਿਰਾ ਗਾਉਂਦੇ ਹਨ। ਕਬੀਰ ਵਰਗੇ ਸੰਤਾਂ ਮਹਾਂਪੁਰਖਾਂ ਨੇ ਕਹਿਰਾ ਗਾਇਨ ਸ਼ੈਲੀ ਨੂੰ ਭਜਨ ਗਾਇਨ ਸ਼ੈਲੀ ਦੇ ਸਾਂਚੇ ਵਿਚ ਢਾਲਣ ਦਾ ਕੰਮ ਕੀਤਾ। ਕਬੀਰ ਦੇ ਸ਼ਬਦਾਂ ਵਿਚ ਕਹਿਰਾ ਸ਼ਬਦ ਆਉਣ ਨਾਲ ਸੰਗੀਤਕ ਲੈਅ ਅਤੇ ਸੁਰ ਵਿਚ ਵਾਧਾ ਕੀਤਾ ਗਿਆ। ਕੁਲ ਮਿਲਾ ਕੇ ਕਹਿਰਾ ਇਕ ਲੋਕ ਗਾਇਨ ਸ਼ੈਲੀ ਹੈ। ਕਹਿਰਾ ਨੂੰ ਨਚਦਿਆਂ ਹੋਇਆਂ ਆਨੰਦ ਪੂਰਵਕ ਗਾਉਣ ਦੀ ਪੁਸ਼ਟੀ ਕਬੀਰ ਦੇ ਬਾਣੀ ਵਿਚ ਦਰਜ ਕਹਿਰਾ ਦੀਆਂ ਇਨ੍ਹਾਂ ਪੰਕਤੀਆਂ ਤੋਂ ਹੁੰਦੀ ਹੈ।[24]

ਤਾਲ ਝਾਝ ਭਲ ਬਾਜਤ ਆਵੇ, ਕਹਰਾ ਸਭ ਕੋਈ ਨਾਚ ਹੋ।

(ਕਬੀਰ ਬੀਜਕ ਪੰਨਾ 257)

## ਬਿਰਹੁਲ

'ਕਬੀਰ ਬੀਜਕ' ਗ੍ਰੰਥ ਵਿਚ 'ਬਿਰਹੁਲ' ਕਾਵਿ ਗਾਇਨ ਸ਼ੈਲੀ ਦਾ ਜ਼ਿਕਰ ਮਿਲਦਾ ਹੈ। ਕੁਝ ਸੰਗੀਤਕਾਰਾਂ ਨੇ ਇਸ ਕਾਵਿ ਰੂਪ ਨੂੰ ਪੂਰਬ ਵਿਚ ਗਾਇਆ ਜਾਣ ਵਾਲਾ ਰਾਗ ਮੰਨਿਆ ਹੈ। ਪਰੰਤੂ ਕਬੀਰ ਜੀ ਦੀ 'ਬਿਰਹੁਲੀ' ਨਾਮੀ ਰਚਨਾ ਆਕਾਰ ਅਤੇ ਲੈਅ ਦੇ ਪੱਖੋਂ ਕਿਸੇ ਅਜਿਹੇ ਲੋਕ ਗੀਤ ਵੱਲ ਇਸ਼ਾਰਾ ਕਰਦੀ ਹੈ ਜਿਸ ਦੀ ਪਰੰਪਰਾ ਅੱਜ ਗਾਇਨ ਪੱਖੋਂ ਖ਼ਤਮ ਹੋ ਚੁੱਕੀ ਹੈ। ਪਰੰਤੂ ਬਿਰਹੁਲ ਸੱਪ ਦਾ ਜ਼ਹਿਰ ਦੂਰ ਕਰਨ ਦੇ ਲਈ ਗਾਇਆ ਜਾਣ ਵਾਲਾ ਗੀਤ ਹੈ। ਸੰਤਾਂ ਭਗਤਾਂ ਨੇ

ਇਸ ਝਾੜ ਫੂਕ ਕਰਨੇ ਵਾਲੇ ਅਤੇ ਸੱਪ ਦਾ ਜ਼ਹਿਰ ਦੂਰ ਕਰਨ ਵਾਲੇ ਮੰਤਰ ਗੀਤ ਨੂੰ ਲੋਕਾਂ ਵਿਚ ਪ੍ਰਚਾਰਿਤ ਦੇਖ ਕੇ ਆਪਣੀ ਬਾਣੀ ਵਿਚ ਲਿਖਿਆ।[25]

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਭਗਤ ਕਬੀਰ ਬਾਣੀ ਵਿਚ ਉਸ ਸਮੇਂ ਦੇ ਕਾਵਿ ਰੂਪਕਾਰਾਂ ਅਤੇ ਲੋਕ ਕਾਵਿ ਗਾਇਨ ਸ਼ੈਲੀਆਂ ਦਾ ਬੜਾ ਵਿਲੱਖਣ ਪ੍ਰਯੋਗ ਹੋਇਆ। ਸ਼ਬਦ, ਸਾਖੀਆਂ ਅਤੇ ਰਮੈਣੀਆਂ ਕੁਝ ਅਜਿਹੇ ਕਾਵਿ ਰੂਪ ਹਨ ਜਿਨ੍ਹਾਂ ਦਾ ਨਾਮਕਰਨ ਵੀ ਧਾਰਮਿਕ ਭਾਵਨਾ ਅਨੁਸਾਰ ਹੋਇਆ। ਬਸੰਤ, ਚਾਚਰ, ਹਿੰਡੋਲ ਅਤੇ ਕਹਿਰਾ ਵਰਗੇ ਕਾਵਿ ਰੂਪ ਇਸ ਯੁੱਗ ਦੀ ਲੋਕ ਗਾਇਨ ਸ਼ੈਲੀ ਪਰੰਪਰਾ ਦੇ ਅੰਗ ਮੰਨੇ ਜਾ ਸਕਦੇ ਹਨ। ਇਸ ਤਰ੍ਹਾਂ ਹੋਰ ਵੀ ਕਾਵਿ ਰੂਪ ਜਿਵੇਂ 'ਕਬੀਰ ਗ੍ਰੰਥਾਵਲੀ' ਵਿਚ ਬੇਲਿ ਕਬੀਰ ਬੀਜਕ ਵਿਚ ਚੌਤੀਸਾ, ਰਮੈਣੀ ਸਾਖੀ ਆਦਿ ਦਰਜ ਹਨ, ਜਿਨ੍ਹਾਂ ਦਾ ਗਾਇਨ ਭਗਤਾਂ ਅਤੇ ਸੰਤਾਂ ਨੇ ਲੋਕ ਕਾਵਿ ਰੂਪਾਂ ਦੇ ਆਧਾਰ 'ਤੇ ਬਾਣੀ ਦੇ ਪ੍ਰਚਾਰ ਲਈ ਕੀਤਾ। ਇਸ ਤਰ੍ਹਾਂ ਚੌਦਾਂ ਪ੍ਰਕਾਰ ਦੇ ਕਾਵਿ ਰੂਪ ਵਿਚ ਪ੍ਰਯੁਕਤ ਛੰਦਾਂ ਦੀ ਸੰਖਿਆ ਕੁਲ ਮਿਲਾ ਕੇ 30 ਹੈ, ਜਿਨ੍ਹਾਂ ਵਿਚ ਸਾਖੀਆਂ ਵਿਚ ਦੋਹਾ, ਸੋਰਠਾ, ਉਪਮਾਨ, ਮੁਕਤਾਮਣੀ, ਅਵਤਾਰ, ਦੋਹੀਕੀਜਾ ਅਤੇ ਗੀਤਾਂ ਛੰਦ ਅਤੇ ਸ਼ਬਦਾਂ ਵਿਚ ਚੌਪਈ, ਪਦਰੀ, ਡੀਲਾ, ਵੀਰ, ਚੌਬੋਲਾ, ਅੜਿੱਲ, ਤਾਟਕ, ਲਾਵਨੀ, ਸਾਰ, ਸਖੀ, ਸਰਸੀ, ਵਿਸਨੂਪਦ, ਉਲਲਾਲਾ, ਚਡਿਕਾ, ਲੀਲ, ਸੋਭਨ, ਕੁਡਲ, ਸੁਖਦਾ, ਛੰਦਾਂ ਅਤੇ ਹੋਰ ਕਾਵਿ ਰੂਪਾਂ ਵਿਚ ਕੱਜਲ, ਪਦਟਿਕਾ, ਰੂਪ ਮਾਲ ਅਤੇ ਸਿਹ ਛੰਦਾਂ ਦਾ ਭਗਤ ਕਬੀਰ ਨੇ ਬਾਣੀ ਵਿਚ ਪ੍ਰਯੋਗ ਕੀਤਾ।[26]

ਭਗਤ ਕਬੀਰ ਵਲੋਂ ਰਚਿਤ ਬਾਣੀ ਵਿਚ ਲੋਕ ਕਲਾਵਾਂ ਵਿਚ ਸੰਗੀਤ ਕਲਾ ਦਾ ਖੁਲ੍ਹ ਕੇ ਪ੍ਰਚਾਰ ਕੀਤਾ ਗਿਆ ਹੈ ਅਤੇ ਉਸ ਵਿਚ ਸੰਗੀਤ ਦੀਆਂ ਸੱਤ ਸੁਰਾਂ ਤੇ 36 ਰਾਗ ਰਾਗਣੀਆਂ ਦਾ ਜ਼ਿਕਰ ਮਿਲਦਾ ਹੈ।

— ਸਾਤੋਂ ਸਬਦ ਜੁ ਬਾਜਤੇ ਘਰਿ ਘਰਿ ਹੋਤੇ ਰਾਗ॥

ਇਸੇ ਤਰ੍ਹਾਂ ਕਬੀਰ ਰਚਿਤ ਬਾਣੀ ਵਿਚ ਲੋਕ ਵਾਦਨ ਬਾਰੇ ਵੀ ਵਿਸਥਾਰ ਪੂਰਵਕ ਚਾਨਣਾ ਪਾਇਆ ਹੈ। ਸਾਜਾਂ ਵਿਚੋਂ ਸਾਜ ਢੋਲ, ਦਮਾਮਾ, ਦੁੜਬੜੀ, ਸ਼ਹਿਨਾਈ, ਰਬਾਬ, ਕਿੰਗਰੀ, ਤਬੂਰਾ ਆਮ ਭਗਤੀ ਸੰਗੀਤ ਨਾਲ ਵਜਦੇ ਸਨ।

— ਸੰਭ ਰੰਗ ਤੰਤ ਰਬਾਬ ਤਨ, ਬਿਰਹ ਬਜਾਵੈ ਨਿਤ॥ (ਸਾਖੀ 3/20)

— ਸੁਰ ਕੀ ਨਾਲ ਸੁਰਤੀ ਕੀ ਤੂੰਬਾ, ਸਤਿਗੁਰ ਸਾਜ ਬਣਾਇਆ॥
ਸੁਰ ਨਰ ਗਣ ਗੰਧਰਵ ਬ੍ਰਹਮਾਦਿਕ, ਗੁਰ ਬਿਨ ਤਿਨਹੁ ਨ ਪਾਇਆ॥
(ਕਬੀਰ ਗ੍ਰੰਥ, ਪਦ 295)

ਵੀਣਾ ਸਾਜ਼ ਦੇ ਸਬੰਧ ਵਿਚ ਕਬੀਰ ਸਾਹਿਬ ਨੇ ਆਪਣੀ ਰਚਨਾ ਵਿਚ ਜਿਕਰ ਕੀਤਾ ਹੈ। ਨੋਬਤ, ਦਮਾਮਾ, ਨਗਾਰਾ, ਪਖਾਵਜ, ਮ੍ਰਿਦਗ ਸਾਜ਼ਾਂ ਦੀ ਵੀ ਕੀਰਤਨ ਵਿਚ ਖੁਲ੍ਹ ਕੇ ਵਰਤੋਂ ਕੀਤੀ ਗਈ ਹੈ, ਜਿਸ ਤਰ੍ਹਾਂ:

— ਜੈਸੇ ਮੁਦਲਾ ਤੁਮਹੇ ਬਜਾਵਾ, ਤੈਸੇ ਨਾਚਤ ਮੈ ਦੁਖ ਪਾਵਾ।
(ਕਬੀਰ ਗ੍ਰੰਥ, ਪੰਨਾ 787)

ਇਸ ਤਰ੍ਹਾਂ ਸਿਖਰ ਸਾਜ਼ ਵਿਚ ਕਬੀਰ ਜੀ ਨੇ ਤੂਰ, ਵੈਣੂ (ਬੰਸਰੀ), ਸਿੰਗੀ ਅਤੇ ਸੰਖ ਸਾਰਿਆਂ ਬਾਰੇ ਵੇਰਵਾ ਦਿੱਤਾ ਹੈ:-

— ਇਹ ਬਨ ਬਾਜੈ ਮਦੰਲ ਭੇਰਿ ਰੇ, ਉਹੀ ਬਨ ਬਾਜੈ ਤੁਰਾਰੇ। (ਪਦ ਨੰ. 76)

ਸੋ ਭਗਤ ਕਬੀਰ ਦੁਆਰਾ ਦਰਸਾਏ ਗਏ ਇਹਨਾਂ ਸੰਗੀਤਕ ਸੰਕੇਤਾਂ ਤੋਂ ਪਤਾ ਲਗਦਾ ਹੈ ਕਿ ਵਿਭਿੰਨ ਸਾਜ਼ਾਂ ਦਾ ਗਾਇਨ, ਵਾਦਨ ਅਤੇ ਨਾਚ ਨਾਲ ਗਹਿਰਾ ਸਬੰਧ ਸੀ। ਉਸ ਕਾਲ ਦੇ ਇਹ ਸਾਜ਼ ਹਰਮਨ ਪਿਆਰੇ ਸਨ। ਭਗਤ ਕਬੀਰ ਨੇ ਇਨ੍ਹਾਂ ਸਾਜ਼ਾਂ ਦਾ ਪ੍ਰਯੋਗ ਅਧਿਆਤਮਕ ਸਾਧਨਾ ਤੇ ਭਗਤੀ ਲਈ ਕੀਤਾ।

ਉਪਰੋਕਤ ਅਨੁਸਾਰ ਭਗਤ ਕਬੀਰ ਜੀ ਵੱਲੋਂ ਵੱਖ-ਵੱਖ ਗ੍ਰੰਥਾਂ ਵਿਚ ਦਰਜ ਕਾਵਿ ਗਾਇਨ

ਸ਼ੈਲੀਆਂ ਨੂੰ ਪੁਰਾਤਨ ਸਮੇਂ ਆਪ ਲੋਕਾਂ ਨੇ ਭਗਤੀ ਸੰਗੀਤ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਖ਼ੂਬ ਗਾਇਆ ਅਤੇ ਅੱਜ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਹ ਗਾਇਨ ਸ਼ੈਲੀਆਂ ਗੁਰਮਤਿ ਸੰਗੀਤ ਦੀ ਨਿਰਧਾਰਿਤ ਪਰੰਪਰਾ ਅਨੁਸਾਰ ਗਾਇਨ ਕੀਤੀਆਂ ਜਾਂਦੀਆਂ ਹਨ। ਲੋੜ ਹੈ ਇਹਨਾਂ ਨੂੰ ਪ੍ਰਚਾਰਨ ਦੀ ਅਤੇ ਆਪਣੀ ਇਸ ਅਮੀਰ ਪਰੰਪਰਾ ਨੂੰ ਵਿਕਸਿਤ ਕਰਨ ਦੀ।

## ਹਵਾਲੇ ਅਤੇ ਟਿੱਪਣੀਆਂ

1. *ਸਿੱਖ ਧਰਮ ਅਤੇ ਭਗਤੀ ਸੰਗੀਤ*, ਡਾ. ਜਤਿੰਦਰ ਕੌਰ, ਨਾਨਕ ਪੁਸਤਕ ਮਾਲਾ, ਪੰਨਾ 215.
2. *ਸਿੱਖ ਧਰਮ ਚਿੰਤਨ ਵਿਚ ਭਗਤੀ*, ਡਾ. ਬਲਕਾਰ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ . ।
3. *ਭਗਤ ਬਾਣੀ ਚਿੰਤਨ ਤੇ ਕਲਾ*, ਵਾਰਸ ਸ਼ਾਹ ਫਾਊਂਡੇਸ਼ਨ, ਪੰਨਾ 53.
4. *ਕਬੀਰ ਸਾਹਿਤਯ ਕੀ ਪਰਖ*, ਪਰਸ਼ੂਰਾਮ ਚਤਰਵੇਦੀ, ਭਾਰਤੀ ਭੰਡਾਰ, ਇਲਾਹਾਬਾਦ, ਪੰਨਾ 302.
5. *ਭਗਤੀ ਬਾਣੀ ਚਿੰਤਨ ਤੇ ਕਲਾ*, ਪੰਨਾ 70.
6. *ਕਬੀਰ ਮੀਮਾਸਾ*, ਰਾਮਚੰਦਰ ਤਿਵਾਰੀ, ਲੋਕ ਭਾਰਤੀ ਪ੍ਰਕਾਸ਼ਨ ਇਲਾਹਾਬਾਦ, ਪੰਨਾ 152.
7. *ਕਬੀਰ ਸਾਹਿਤਯ ਕੀ ਪਰਖ*, ਪਰਸੁਰਾਮ ਚਤਰਵੇਦੀ, ਭਾਰਤੀ ਭੰਡਾਰ, ਇਲਾਹਾਬਾਦ
8. *ਕਬੀਰ ਮੀਮਾਸਾ*, ਰਾਮਚੰਦਰ ਤਿਵਾਰੀ, ਲੋਕ ਭਾਰਤੀ ਪ੍ਰਕਾਸ਼ਨ, ਇਲਾਹਾਬਾਦ, ਪੰਨਾ 150.
9. *ਭਗਤ ਬਾਣੀ ਚਿੰਤਨ ਤੇ ਕਲਾ*, ਵਾਰਸ ਸ਼ਾਹ ਫਾਊਂਡੇਸ਼ਨ, ਪੰਨਾ 28.
10. *ਭਗਤ ਬਾਣੀ ਚਿੰਤਨ ਤੇ ਕਲਾ*, ਵਾਰਸ ਸ਼ਾਹ ਫਾਊਂਡੇਸ਼ਨ, ਪੰਨਾ 70.
11. *ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਬਾਣੀ ਦਾ ਆਲੋਚਨਾਤਮਕ ਅਧਿਐਨ*, ਡਾ. ਗੁਰਨਾਮ ਕੌਰ ਬੇਦੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਪੰਨਾ 191.
12. *ਖੋਜ ਪਤ੍ਰਿਕਾ*, ਡਾ. ਰਤਨ ਸਿੰਘ ਜੱਗੀ, ਬਾਣੀ ਵਿਸ਼ੇਸ਼ ਅੰਕ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 176.
13. *ਮਹਾਨ ਕੋਸ਼*, ਭਾਈ ਕਾਨ੍ਹ ਸਿੰਘ ਨਾਭਾ, ਪੰਨਾ 612.
14. *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 196.
15. *ਪੰਜਾਬੀ ਲੋਕਧਾਰਾ ਵਿਸ਼ਵ ਕੋਸ਼*, ਪੰਨਾ 462.
16. *ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਦੀ ਬਾਣੀ*, ਡਾ. ਗੁਰਨਾਮ ਕੌਰ ਬੇਦੀ, ਪੰਨਾ 199.
17. *ਕਬੀਰ ਕਾ ਲੋਕਤਾਤਿਵ ਚਿੰਤਨ*, ਡਾ. ਸੁਖਵਿੰਦਰ ਕੌਰ ਬਾਠ, ਪੰਨਾ 129.
18. *ਕਬੀਰ ਕਾ ਲੋਕਤਾਤਿਵ ਚਿੰਤਨ*, ਡਾ. ਸੁਖਵਿੰਦਰ ਕੌਰ ਬਾਠ, ਪੰਨਾ 146.
19. *ਹਿੰਦੀ ਭਗਤੀ ਸਾਹਿਤ ਵਿਚ ਲੋਕ ਤੱਤ*, ਰਵਿੰਦਰ ਭਰਮਾਰ, ਪੰਨਾ 129.
20. *ਭਗਤੀ ਬਾਣੀ ਚਿੰਤਨ ਤੇ ਕਲਾ*, ਪੰਨਾ 61.
21. *ਕਬੀਰ ਸਾਹਿਤਕ ਕੀ ਪਰਖ*, ਪਰਸ਼ੂਰਾਮ ਚਤੁਰਵੇਦੀ, ਪੰਨਾ 213.
22. *ਕਬੀਰ ਮੀਮਾਸਾ*, ਡਾ. ਰਾਮਚੰਦ ਤਿਵਾਰੀ, ਲੋਕ ਭਾਰਤੀ ਪ੍ਰਕਾਸ਼ਨ, ਇਲਾਹਾਬਾਦ, ਪੰਨਾ 150.
23. *ਕਬੀਰ ਦੇ ਕਾਵਿ ਰੂਪ*, ਨਜੀਰ ਮੁਹੰਮਦ, ਪੰਨਾ 199.
24. *ਕਬੀਰ ਕਾ ਲੋਕਤਾਤਿਵ ਚਿੰਤਨ*, ਡਾ. ਸੁਖਵਿੰਦਰ ਕੌਰ ਬਾਠ, ਪੰਨਾ 131.
25. *ਕਬੀਰ ਦੇ ਕਾਵਿ ਰੂਪ*, ਨਜੀਰ ਮੁਹੰਮਦ, ਪੰਨਾ 103.
26. *ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਬਾਣੀ*, ਡਾ. ਗੁਰਨਾਮ ਕੌਰ, ਪੰਨਾ 204.

# ਕਬੀਰ ਬਾਣੀ : ਸੰਗੀਤਕ ਪਰਿਪੇਖ

ਮਨਪ੍ਰੀਤ ਸਿੰਘ*

ਭਾਰਤੀ ਧਰਮ ਸਾਧਨਾ ਅਤੇ ਸੰਤ ਪਰੰਪਰਾ ਦੇ ਇਤਿਹਾਸ ਵਿਚ ਸੰਤ ਸ਼੍ਰੋਮਣੀ ਵਜੋਂ ਜਾਣੇ ਜਾਂਦੇ ਭਗਤ ਕਬੀਰਦਾਸ ਅਜਿਹੇ ਪ੍ਰਤਿਭਾਸ਼ਾਲੀ ਮਹਾਂਕਵੀ ਸਨ ਜਿਨ੍ਹਾਂ ਨੇ ਸ਼ਤਾਬਦੀਆਂ ਦੀ ਸੀਮਾ ਉਲੰਘ ਕੇ ਲੰਮੇ ਸਮੇਂ ਤੱਕ ਭਾਰਤੀ ਜਨਤਾ ਦਾ ਰਾਹ ਰੌਸ਼ਨ ਕੀਤਾ ਅਤੇ ਸੱਚੇ ਅਰਥਾਂ ਵਿਚ ਜਨ-ਸਧਾਰਨ ਦੀ ਅਧਿਆਤਮਕ ਅਗਵਾਈ ਕੀਤੀ। ਆਪ ਉੱਤਰੀ ਭਾਰਤ ਵਿਚ ਨਿਰਗੁਣਵਾਦੀ ਭਗਤੀ ਧਾਰਾ ਦੇ ਸੰਚਾਲਕਾਂ ਵਿਚ ਪ੍ਰਮੁੱਖ ਸਥਾਨ ਰੱਖਦੇ ਹਨ। ਕਬੀਰ ਦੇ ਜਨਮ ਸੰਬੰਧੀ ਲੋਕ-ਮਾਨਤਾ ਹੈ ਕਿ ਇਨ੍ਹਾਂ ਦਾ ਜਨਮ ਇਕ ਵਿਧਵਾ ਬ੍ਰਾਹਮਣੀ ਦੀ ਕੁਖੋਂ ਹੋਇਆ, ਜਿਸ ਨੇ ਲੋਕ-ਨਿੰਦਿਆ ਦੇ ਡਰੋਂ ਬੱਚੇ ਨੂੰ ਲਹਰਤਾਰਾ ਨਾਮਕ ਤਲਾਬ ਦੇ ਕਿਨਾਰੇ ਰੱਖ ਦਿੱਤਾ। ਉਥੋਂ ਗੁਜ਼ਰਦਿਆਂ ਨੀਰੂ ਅਤੇ ਨੀਮਾ ਨਾਮਕ ਦੰਪਤੀ ਨੇ ਉਸ ਬਾਲਕ ਨੂੰ ਚੁੱਕ ਲਿਆ ਅਤੇ ਉਸ ਦਾ ਪਾਲਣ ਪੋਸ਼ਣ ਕੀਤਾ। ਇਹੀ ਬਾਲਕ ਅੱਗੇ ਚੱਲ ਕੇ 'ਕਬੀਰ' ਨਾਂ ਨਾਲ ਪ੍ਰਸਿੱਧ ਹੋਇਆ। ਕਬੀਰ ਦੇ ਜਨਮ ਬਾਰੇ ਵਿਦਵਾਨਾਂ ਵਿਚ ਮਤਭੇਦ ਹਨ ਪਰੰਤੂ ਬਹੁਤੇ ਵਿਦਵਾਨ ਸੰਮਤ 1455 (1398 ਈਸਵੀ) ਵਿਚ ਕਬੀਰ ਦਾ ਜਨਮ ਮੰਨਦੇ ਹਨ। ਮੰਨਿਆ ਜਾਂਦਾ ਹੈ ਕਿ ਕਬੀਰ ਜੀ ਨੇ ਪ੍ਰਸਿੱਧ ਸੰਤ ਕਵੀ ਸਵਾਮੀ ਰਾਮਾਨੰਦ ਜੀ ਤੋਂ ਦੀਖਿਆ ਪ੍ਰਾਪਤ ਕਰਕੇ ਉਨ੍ਹਾਂ ਨੂੰ ਗੁਰੂ ਧਾਰਨ ਕੀਤਾ।[1]

ਭਗਤ ਕਬੀਰ ਦੁਆਰਾ ਰਚਿਤ ਬਾਣੀ ਦੇ ਪ੍ਰਮੁੱਖ ਤੌਰ 'ਤੇ ਦੋ ਸੰਕਲਨ ਬਹੁ-ਪ੍ਰਚਲਿਤ ਹਨ ਪਹਿਲਾ ਸੰਕਲਨ ਹੈ 'ਬੀਜਕ'। ਬੀਜਕ ਦੇ ਤਿੰਨ ਭਾਗ ਹਨ ਸਾਖੀ, ਸ਼ਬਦ ਅਤੇ ਰਮੈਨੀ।

**ਸਾਖੀ** : 'ਸਾਖੀ' ਦੀ ਰਚਨਾ ਦੋਹਾ ਛੰਦ ਵਿਚ ਹੋਈ ਹੈ, ਜਿਸ ਵਿਚ ਜੀਵਨ ਦੇ ਪ੍ਰਤੱਖ ਅਨੁਭਵਾਂ ਨੂੰ ਸਾਖੀਆਂ ਵਿਚ ਪ੍ਰਗਟ ਕੀਤਾ ਹੈ।

**ਸ਼ਬਦ** : ਸ਼ਬਦ ਗਾਇਨਯੋਗ ਪਦੇ ਹਨ, ਜਿਨ੍ਹਾਂ ਦੀ ਰਚਨਾ ਵਿਭਿੰਨ ਰਾਗ ਰਾਗਣੀਆਂ ਦੇ ਆਧਾਰ 'ਤੇ ਕੀਤੀ ਗਈ ਹੈ, ਜਿਨ੍ਹਾਂ ਵਿਚ ਭਗਤੀ ਭਾਵਨਾ ਅਤੇ ਰਹੱਸਵਾਦੀ ਭਾਵਾਂ ਦਾ ਪ੍ਰਗਟਾਵਾ ਕੀਤਾ ਗਿਆ ਹੈ।

**ਰਮੈਨੀ** : ਰਮੈਨੀ ਦੀ ਰਚਨਾ ਚੌਪਈਆਂ ਵਿਚ ਕੀਤੀ ਗਈ ਹੈ, ਜਿਨ੍ਹਾਂ ਵਿਚ ਧਾਰਮਿਕ, ਦਾਰਸ਼ਨਿਕ ਵਿਚਾਰਾਂ ਦਾ ਪ੍ਰਗਟਾਵਾ ਹੈ।[2]

ਇਸ ਤੋਂ ਇਲਾਵਾ ਕੁਝ ਪ੍ਰਾਪਤ ਛਿਟ-ਪੁਟ ਰਚਨਾਵਾਂ ਰਲਾ ਕੇ ਬੀਜਕ ਦੀ ਕੁੱਲ ਛੰਦ ਸੰਖਿਆ 619 ਮੰਨੀ ਗਈ ਹੈ। ਇਸੇ ਗ੍ਰੰਥ ਦੀ ਸਮੱਗਰੀ ਦੇ ਆਧਾਰ 'ਤੇ 'ਕਾਸ਼ੀਨਾਗਰੀ ਪ੍ਰਚਾਰਣੀ ਸਭਾ ਅਤੇ ਕਈ ਹੋਰ ਵਿਦਵਾਨਾਂ ਨੇ 'ਕਬੀਰ ਗ੍ਰੰਥਾਵਲੀ' ਅਥਵਾ ਕਬੀਰ ਜੀ ਦੀ ਰਚਨਾ ਦੇ ਸੰਕਲਨ ਤਿਆਰ ਕੀਤੇ ਹਨ।[3]

ਕਬੀਰ ਬਾਣੀ ਦਾ ਦੂਸਰਾ ਅਤੇ ਸਭ ਤੋਂ ਮਹੱਤਵਪੂਰਨ ਤੇ ਪ੍ਰਮਾਣਿਕ ਸੰਕਲਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੇ 17 ਰਾਗਾਂ ਵਿਚ ਆਏ 541 ਸ਼ਬਦ ਸਲੋਕ ਸਭ ਤੋਂ ਵੱਧ ਪ੍ਰਮਾਣਿਕ ਮੰਨੇ ਜਾਂਦੇ ਹਨ।[4]

---

* ਗੁਰਮਤਿ ਸੰਗੀਤ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਵਿਚਾਰਧਾਰਕ ਤੌਰ 'ਤੇ ਕਬੀਰ ਜੀ ਨਿਰਗੁਣ ਭਗਤੀ ਧਾਰਾ ਦੇ ਪ੍ਰਮੁੱਖ ਕਵੀ ਮੰਨੇ ਜਾਂਦੇ ਹਨ। ਨਿਰਗੁਣਧਾਰਾ ਦੇ ਭਗਤ ਕਵੀ ਰੂਪ ਰੰਗ ਤੋਂ ਰਹਿਤ ਨਿਰਾਕਾਰ ਪਰ 'ਘਟਿ ਘਟਿ ਵਾਸੀ' ਬ੍ਰਹਮ ਦੇ ਧਾਰਣੀ ਹਨ ਅਤੇ ਅਵਤਾਰਵਾਦ ਨੂੰ ਨਹੀਂ ਮੰਨਦੇ। ਈਸ਼ਵਰ ਨੂੰ ਨਿਰਾਕਾਰ ਤੇ ਅਜੂਨੀ ਮੰਨਦੇ ਹਨ।[5] ਨਿਰਾਕਾਰ ਨਿਰਗੁਣ ਬ੍ਰਹਮ ਦੀ ਅਰਾਧਨਾ ਦੇ ਨਾਲ-ਨਾਲ ਕਬੀਰ ਬਾਣੀ ਦੀ ਪ੍ਰਮੁੱਖ ਵਿਸ਼ੇਸ਼ਤਾ ਸਥਾਪਤ ਮਰਿਆਦਾ ਨੂੰ ਵੰਗਾਰਨਾ ਹੈ। ਸਥਾਪਨਾ ਦਾ ਅਸਵੀਕਾਰ ਕਬੀਰ ਬਾਣੀ ਦੀ ਵਿਸ਼ੇਸ਼ ਸੁਰ ਹੈ। ਜ਼ਾਹਰੀ ਭੇਖ ਅਤੇ ਅਸਲ ਚਰਿੱਤਰ ਦੇ ਫ਼ਰਕ ਨੂੰ ਉਘਾੜਨਾ ਕਬੀਰ ਜੀ ਦੀ ਬਾਣੀ ਦਾ ਵਿਲੱਖਣ ਲੱਛਣ ਹੈ। ਹਰ ਪ੍ਰਕਾਰ ਦੇ ਧਾਰਮਿਕ ਪਾਖੰਡ ਤੇ ਰੀਤ ਸੰਸਕਾਰ ਦਾ ਖੰਡਨ ਕਰਨਾ ਕਬੀਰ ਬਾਣੀ ਦਾ ਮੁੱਖ ਸਰੋਕਾਰ ਰਿਹਾ ਹੈ। ਕਬੀਰ ਬਾਣੀ ਲੋਕ ਮਾਨਸ ਅੰਦਰ ਅਜਿਹੀ ਚੇਤਨਾ ਪੈਦਾ ਕਰਦੀ ਹੈ, ਜਿਸ ਰਾਹੀਂ ਮਨੁੱਖ ਗਤੀਹੀਣ ਸਨਾਤਨੀ ਉਪਾਸਨਾ ਵਿਧੀਆਂ ਨੂੰ ਰੱਦ ਕਰਕੇ ਭਾਵਨਾਮੂਲਕ ਪ੍ਰੇਮਾਭਗਤੀ ਰਾਹੀਂ ਪ੍ਰਭੂ ਪ੍ਰਾਪਤੀ ਦੇ ਰਾਹੇ ਤੁਰਦਾ ਹੈ। ਇਸੇ ਕਰਕੇ ਕਬੀਰ ਭਗਤੀਭਾਵ ਅਧੀਨ ਰਚਿਤ ਪਦਿਆਂ ਨੂੰ 'ਬ੍ਰਹਮ ਬੀਚਾਰੋ' ਦਾ ਦਰਜਾ ਦਿੰਦਿਆਂ ਕਹਿ ਉਠਦਾ ਹੈ :

ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤ ਲਾਇ ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 335)

ਇਸ ਤਰ੍ਹਾਂ ਈਸ਼ਵਰ ਦੀ ਪ੍ਰਾਪਤੀ ਹਿਤ ਪ੍ਰਭੂ ਭਜਨ ਗੁਣਗਾਨ ਕਰਨਾ ਮਹੱਤਵਪੂਰਨ ਹੈ। ਜਿੱਥੇ ਗੁਣਗਾਨ ਹੈ, ਉੱਥੇ ਗੀਤ ਸੁਤੇ-ਸਿਧ ਹੀ ਹੁੰਦਾ ਹੈ ਅਤੇ ਭਾਵਪੂਰਨ ਗੀਤ ਹੀ ਸੰਗੀਤ ਦੀ ਸਿਰਜਣਾ ਕਰਦਾ ਹੈ। ਇਸੇ ਲਈ ਭਗਤੀ ਮਾਰਗ ਸੰਗੀਤ ਦਾ ਮਾਰਗ ਹੈ।[6] ਕਬੀਰ ਜੀ ਨੇ ਪੂਜਨੀਕ ਪ੍ਰਭੂ ਦੀ ਆਰਾਧਨਾ ਲਈ ਬਾਣੀ ਰਚਨਾ ਕੀਤੀ ਅਤੇ ਰੱਬੀ ਗੁਣਗਾਨ ਲਈ ਰਾਗ ਸੰਗੀਤ ਨੂੰ ਪ੍ਰਮੁੱਖ ਮਾਧਿਅਮ ਬਣਾਇਆ। ਕਬੀਰ ਬਾਣੀ ਦਾ ਰਾਗਬੱਧ ਹੋਣਾ ਇਸ ਗੱਲ ਦਾ ਵੀ ਸੂਚਕ ਹੈ ਕਿ ਭਗਤ ਕਬੀਰ ਰਾਗ ਸੰਗੀਤ ਦੇ ਅੱਛੇ ਗਿਆਤਾ ਸਨ। ਕਬੀਰ ਬਾਣੀ ਵਿਚ ਵਰਤੀ ਗਈ ਸੰਗੀਤਕ ਸ਼ਬਦਾਵਲੀ ਤੋਂ ਵੀ ਉਨ੍ਹਾਂ ਦੇ ਸੰਗੀਤ ਗਿਆਤਾ ਹੋਣ ਦਾ ਪ੍ਰਮਾਣ ਮਿਲਦਾ ਹੈ। ਉਨ੍ਹਾਂ ਦੀ ਬਾਣੀ ਵਿਚ ਅਨੇਕ ਥਾਈਂ ਸੰਗੀਤਕ ਸਾਜ਼ਾਂ ਦੇ ਨਾਂ ਪ੍ਰਯੁਕਤ ਹੋਏ ਮਿਲਦੇ ਹਨ। ਜਿਵੇਂ :

— ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥
ਜਾ ਕੀ ਦਿਸਟਿ ਨਾਦ ਲਿਵ ਲਾਗੈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 92)

— ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ ॥
ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥ (ਉਹੀ ਪੰਨਾ 334)

— ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ ॥
ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥ (ਉਹੀ, ਪੰਨਾ 477)

— ਟੂਟੀ ਤੰਤੁ ਨ ਬਜੈ ਰਬਾਬੁ ਭੂਲਿ ਬਿਗਾਰਿਓ ਅਪਨਾ ਕਾਜੁ ॥
(ਉਹੀ, ਪੰਨਾ 478)

— ਜੈਸੇ ਬਾਜੇ ਬਿਨੁ ਨਹੀ ਲੀਜੈ ਫੇਰੀ ਖਸਮਿ ਦੁਹਾਗਨਿ ਤਜਿ ਅਉਹੇਰੀ ॥
(ਉਹੀ, ਪੰਨਾ 872)

ਉਪਰੋਕਤ ਤੁਕਾਂ ਵਿਚ ਕਿੰਗੁਰੀ, ਤੂੰਬਾ, ਸਾਰਦ (ਵੀਣਾ), ਰਬਾਬੀ, ਪਖਾਵਜ, ਤਾਲ (ਛੈਣੇ ਕੈਂਸੀਆਂ), ਰਬਾਬ, ਬਾਜਾ (ਵਾਜਾ-ਸਾਜ਼) ਆਦਿ ਸਾਜ਼ਾਂ ਅਤੇ ਸਾਜ਼ਿੰਦਿਆਂ ਦੇ ਨਾਵਾਂ ਦੀ ਵਰਤੋਂ ਤੋਂ ਸਪੱਸ਼ਟ ਹੈ ਕਿ ਕਬੀਰ ਜੀ ਸੰਗੀਤ ਸੰਬੰਧੀ ਗੂੜ੍ਹ ਗਿਆਨ ਰੱਖਦੇ ਸਨ। ਇਸ ਸੰਦਰਭ ਵਿਚ ਡਾਕਟਰ ਹਰਿ ਹਰਿ ਤ੍ਰਿਵੇਦੀ ਦਾ ਕਥਨ ਮਹੱਤਵਪੂਰਨ ਹੈ ਕਿ ਕਬੀਰ ਦੀਆਂ ਰਚਨਾਵਾਂ ਵਿਚ ਢੋਲ, ਤੁਰਮ, ਦਮਾਮਾ, ਬੰਸੀ, ਰਬਾਬ ਅਤੇ ਸ਼ਹਿਨਾਈ ਆਦਿ ਵਾਦ ਯੰਤਰਾਂ ਦਾ ਉਲੇਖ ਮਿਲਦਾ ਹੈ। ਇਨ੍ਹਾਂ ਦੇ

ਪ੍ਰਯੋਗ ਨਾਲ ਕਬੀਰ ਜੀ ਦੇ ਵਾਦਨ ਯੰਤਰਾਂ ਸੰਬੰਧੀ ਗਿਆਨ ਦਾ ਪਰਿਚੈ ਮਿਲਦਾ ਹੈ। ਚੰਦ੍ਰਮ (ਇੜਾ) ਅਤੇ ਸੂਰਜ (ਪਿੰਗਲਾ) ਦੀਆਂ ਨਾੜੀਆਂ ਦੇ ਦੋ ਤੂੰਬੇ ਜੋੜ ਕੇ ਚੇਤਨ ਦੀ ਡਾਂਡੀ ਸਜਾ ਕੇ ਸੁਖਮਨਾ ਦੀ ਤਾਂਤੀ ਨੂੰ ਝੁਨਕਾਰਿਤ ਕਰਕੇ ਸਹਿਜ ਜੋਗ ਪ੍ਰਾਪਤ ਕਰਨ ਦਾ ਵਰਨਨ ਕਬੀਰ ਦੇ ਵਾਦਨ ਯੰਤਰ ਦੀ ਰਚਨਾ ਸੰਬੰਧੀ ਸੂਖਮ ਗਿਆਨ ਦਾ ਵੀ ਲਖਾਇਕ ਹੈ :

ਚੰਦ ਸੂਰ ਦੋਇ ਤੂੰਬਾ ਕਰਿਹੂੰ, ਚਿਤ ਚੇਤਨ ਕੀ ਡਾਂਡੀ
ਸੁਖਮਨ ਤਾਂਤੀ ਬਾਜਨ ਲਾਗੀ, ਇਹਿ ਵਿਧਿ ਤ੍ਰਿਸ਼ਨਾ ਖਾਂਡੀ।[7]

ਰਾਗ ਸੰਗੀਤ ਦੇ ਅਜਿਹੇ ਗਿਆਤਾ ਭਗਤ ਕਬੀਰ ਦੀ ਬਾਣੀ ਰਾਗਬੱਧ ਰੂਪ ਵਿਚ ਮਿਲਦੀ ਹੈ। ਆਦਿ ਗ੍ਰੰਥ ਤੋਂ ਇਲਾਵਾ 'ਕਬੀਰ ਬੀਜਕ' ਅਤੇ 'ਕਬੀਰ ਗ੍ਰੰਥਾਵਲੀ' ਵਿਚ ਵੀ ਰਾਗਾਂ ਦੀ ਭਰਮਾਰ ਮਿਲਦੀ ਹੈ। ਕਬੀਰ ਬੀਜਕ ਦੇ ਸ਼ਬਦਾਂ ਦਾ ਰਾਗਾਂ ਅਨੁਸਾਰ ਵਰਗੀਕਰਣ ਕੀਤਾ ਗਿਆ ਹੈ। ਇਸ ਤੋਂ ਇਲਾਵਾ ਕਬੀਰ ਗ੍ਰੰਥਾਵਲੀ ਵਿਚ ਵੀ ਗੌੜੀ, ਬਿਲਾਵਲ, ਬਸੰਤ, ਮਾਲੀ ਗੌੜ, ਕਲਿਆਣ, ਸਾਰੰਗ, ਮਲ੍ਹਾਰ ਅਤੇ ਧਨਾਸਰੀ ਅਨੁਸਾਰ ਰਚਨਾਵਾਂ ਦਾ ਵਰਗੀਕਰਣ ਕੀਤਾ ਗਿਆ ਹੈ। ਲਘੂ ਕਿਰਤੀਆਂ ਵਿਚ ਚਰਚਰੀ, ਚਾਚਰੀ, ਹਿੰਡੋਲਾ ਅਤੇ ਬਸੰਤ ਵਿਚ ਗਾਇਨ ਦੇ ਵਿਸ਼ਿਸ਼ਟ ਪ੍ਰਕਾਰ ਮਿਲਦੇ ਹਨ।[8]

ਪਰੰਤੂ ਸਾਡਾ ਇਹ ਅਧਿਐਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਕਬੀਰ ਜੀ ਦੀ ਪ੍ਰਮਾਣਿਕ ਬਾਣੀ 'ਤੇ ਆਧਾਰਿਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਭਗਤ ਕਬੀਰ ਜੀ ਦੀ ਬਾਣੀ 17 ਮੁੱਖ ਰਾਗਾਂ ਅਤੇ ਤਿੰਨ ਰਾਗ ਪ੍ਰਕਾਰਾਂ ਅਧੀਨ ਦਰਜ ਹੈ ਜਿਸ ਦਾ ਵੇਰਵਾ ਇਸ ਪ੍ਰਕਾਰ ਹੈ :

ਮੁੱਖ ਰਾਗ – ਸਿਰੀ ਗਉੜੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਮਾਰੂ, ਕੇਦਾਰਾ, ਭੈਰਉ, ਬਸੰਤ, ਸਾਰੰਗ, ਪ੍ਰਭਾਤੀ।

ਉਪ ਰਾਗ – ਗਉੜੀ ਚੇਤੀ, ਗਉੜੀ ਬੈਰਾਗਣਿ, ਗਉੜੀ ਪੂਰਬੀ।

ਉਪਰੋਕਤ ਸਮੂਹ ਰਾਗਾਂ ਵਿਚ ਕਬੀਰ ਜੀ ਨੇ ਬਾਣੀ ਰਚਨਾ ਕਰਦਿਆਂ ਬਾਣੀ ਅਤੇ ਰਾਗ ਦੀ ਭਾਵਮੂਲਕ ਏਕਤਾ ਸਥਾਪਤ ਕਰਦਿਆਂ ਅਧਿਆਤਮਕ ਸੰਦੇਸ਼ ਦਾ ਸੰਚਾਰ ਕੀਤਾ ਹੈ। ਕਬੀਰ ਬਾਣੀ ਵਿਚ ਪ੍ਰਯੁਕਤ ਰਾਗਾਂ ਦਾ ਸੰਖਿਪਤ ਸਰੂਪਗਤ ਅਧਿਐਨ ਵਰਨਨ ਕੀਤਾ ਜਾ ਰਿਹਾ ਹੈ। ਪਰੰਤੂ ਰਾਗਾਂ ਦੇ ਸਰੂਪਗਤ ਅਧਿਐਨ ਤੋਂ ਪਹਿਲਾਂ ਰਾਗ ਦੇ ਬੁਨਿਆਦੀ ਲੱਛਣਾਂ ਲਈ ਪ੍ਰਯੋਗ ਹੋਣ ਵਾਲੀ ਸੰਗੀਤ ਦੀ ਪ੍ਰਭਾਸ਼ਿਕ ਸ਼ਬਦਾਵਲੀ ਨੂੰ ਸਮਝਣਾ ਜ਼ਰੂਰੀ ਹੈ।

**ਸੁਰ** : ਨਿਯਮਿਤ ਅਤੇ ਸਥਿਰ ਅੰਦੋਲਨਾਂ ਵਾਲੀ ਧੁਨੀ ਜੋ ਸਰੋਤਿਆਂ ਦੇ ਮਨ ਨੂੰ ਪ੍ਰਸੰਨ ਕਰੇ, ਉਸ ਨੂੰ ਸੁਰ ਕਿਹਾ ਜਾਂਦਾ ਹੈ। ਭਾਰਤੀ ਸੰਗੀਤ ਵਿਚ ਸੱਤ ਸੁਰ ਇਸ ਤਰ੍ਹਾਂ ਹਨ : ਸ਼ੜਜ ਸੁਰ - ਸ, ਰਿਸ਼ਭ ਸੁਰ - ਰੇ, ਗੰਧਾਰ ਸੁਰ - ਗ, ਮਧਿਅਮ ਸੁਰ - ਮ, ਪੰਚਮ ਸੁਰ - ਪ, ਧੈਵਤ ਸੁਰ - ਧ, ਨਿਸ਼ਾਦ ਸੁਰ - ਨੀ।

**ਥਾਟ** : ਸੱਤ ਸੁਰਾਂ ਦੇ ਵਿਸ਼ੇਸ਼ ਕ੍ਰਮ ਨੂੰ ਥਾਟ ਕਿਹਾ ਜਾਂਦਾ ਹੈ। ਹਿੰਦੁਸਤਾਨੀ ਸੰਗੀਤ ਪੱਧਤੀ ਵਿਚ ਦਸ ਥਾਟ ਮੰਨੇ ਜਾਂਦੇ ਹਨ।

**ਰਾਗ** : ਜੋ ਸੁਰ ਸਮੂਹ ਸਰੋਤਿਆਂ ਦੇ ਮਨ ਦਾ ਰੰਜਨ ਕਰਨ ਉਸ ਨੂੰ ਰਾਗ ਕਿਹਾ ਜਾਂਦਾ ਹੈ।

**ਵਾਦੀ** : ਵਾਦੀ ਸੁਰ ਰਾਗ ਵਿਚਲਾ ਉਹ ਸੁਰ ਹੁੰਦਾ ਹੈ ਜਿਸ ਦਾ ਪ੍ਰਯੋਗ ਰਾਗ ਵਿਚ ਸਭ ਤੋਂ ਵੱਧ ਹੁੰਦਾ ਹੈ। ਇਸ ਸੁਰ ਨੂੰ ਰਾਗ ਦਾ ਪ੍ਰਧਾਨ ਸੁਰ ਵੀ ਕਿਹਾ ਜਾਂਦਾ ਹੈ।

**ਸੰਵਾਦੀ** : ਸੰਵਾਦੀ ਸੁਰ ਰਾਗ ਵਿਚਲਾ ਉਹ ਸੁਰ ਹੁੰਦਾ ਹੈ, ਜਿਸ ਦਾ ਪ੍ਰਯੋਗ ਵਾਦੀ ਸੁਰ ਨਾਲੋਂ ਘੱਟ ਪਰ ਬਾਕੀ ਸੁਰਾਂ ਨਾਲੋਂ ਜ਼ਿਆਦਾ ਹੁੰਦਾ ਹੈ।

**ਸਮਾਂ** : ਹਿੰਦੁਸਤਾਨੀ ਸੰਗੀਤ ਵਿਚ ਹਰੇਕ ਰਾਗ ਦਾ ਕੋਈ ਨਾ ਕੋਈ ਸਮਾਂ ਨਿਸ਼ਚਿਤ

ਕੀਤਾ ਗਿਆ ਹੈ ਅਤੇ ਰਾਗ ਨੂੰ ਉਸੇ ਸਮੇਂ ਗਾਉਣ ਦੀ ਹੀ ਪ੍ਰਥਾ ਹੈ। ਇਸ ਨੂੰ ਰਾਗ ਦਾ ਸਮਾਂ ਕਿਹਾ ਜਾਂਦਾ ਹੈ।

**ਜਾਤੀ** : ਜਾਤੀ ਤੋਂ ਭਾਵ ਰਾਗ ਵਿਚ ਲੱਗਣ ਵਾਲੇ ਸੁਰਾਂ ਦੀ ਗਿਣਤੀ ਤੋਂ ਹੈ। ਸੱਤ ਸੁਰਾਂ ਦੇ ਸਮੂਹ ਨੂੰ ਸੰਪੂਰਨ ਜਾਤੀ, ਛੇ ਸੁਰਾਂ ਨੂੰ ਸ਼ਾੜਵ ਜਾਤੀ ਅਤੇ ਪੰਜ ਸੁਰਾਂ ਦੇ ਸਮੂਹ ਨੂੰ ਔੜਵ ਜਾਤੀ ਕਿਹਾ ਜਾਂਦਾ ਹੈ।

ਕਬੀਰ ਬਾਣੀ ਪ੍ਰਯੁਕਤ ਰਾਗਾਂ ਦਾ ਸੰਖੇਪ ਪਰਿਚੈ ਇਸ ਪ੍ਰਕਾਰ ਹੈ :

**(1) ਸਿਰੀ :** ਸਿਰੀ ਰਾਗ ਦਾ ਵਾਦੀ ਰਿਸ਼ਭ, ਸੰਵਾਦੀ ਪੰਚਮ, ਥਾਟ ਪੂਰਵੀ, ਸਮਾਂ ਸ਼ਾਮ ਦਾ ਸੰਧੀ ਪ੍ਰਕਾਸ਼ ਅਤੇ ਜਾਤੀ ਔੜਵ-ਸੰਪੂਰਣ ਹੈ।

ਆਰੋਹ : ਸ ਰੇ, ਮਾ ਪ, ਨੀ ਸਂ।

ਅਵਰੋਹ : ਸਂ ਨੀ ਧੁ ਪ, ਮਾ ਗ ਰੇ, ਸ।

ਮੁੱਖ ਅੰਗ : ਸ, ਸਰੇ, ਗਰੇ, ਪ, ਪ, ਮਾ ਗ ਰੇ, ਰੇ, ਰੇ, ਸ।

ਰਾਗ ਸਿਰੀ ਅਧੀਨ ਕਬੀਰ ਜੀ ਦੇ ਦੋ ਸ਼ਬਦ ਅੰਕਿਤ ਹਨ।

**(2) ਗਉੜੀ** : ਇਸ ਦਾ ਵਾਦੀ ਰਿਸ਼ਭ, ਸੰਵਾਦੀ ਪੰਚਮ, ਥਾਟ ਭੈਰਵ, ਸਮਾਂ ਰਾਤ ਦਾ ਪਹਿਲਾ ਪਹਿਰ ਅਤੇ ਜਾਤੀ ਔੜਵ-ਸੰਪੂਰਣ ਹੈ।

ਆਰੋਹ : ਸ, ਰੇ ਗ ਰੇ, ਮ ਪ, ਨੀ ਸਂ।

ਅਵਰੋਹ : ਸਂ ਨੀ ਧੁ ਮ ਪ, ਧੁ ਪ ਮ ਗ, ਰੇ ਗ ਰੇ, ਸ ਨੀ, ਸ।

ਮੁੱਖ ਅੰਗ : ਮ ਧੁ ਪ, ਧੁ ਮ ਪ ਮ ਗ ਰੇ, ਗ ਰੇ ਸ ਨੀ, ਸ।

ਰਾਗ ਗਉੜੀ ਅਧੀਨ ਕਬੀਰ ਜੀ ਦੇ 42 ਸ਼ਬਦ ਦਰਜ ਹਨ, ਨਾਲ ਹੀ ਥਿਤੀ ਦੇ 16 ਅਤੇ ਵਾਰ ਸੱਤ 8 ਸ਼ਬਦ ਵੀ ਦਰਜ ਹਨ।

**(3) ਗਉੜੀ ਚੇਤੀ** : ਰਾਗ ਗਉੜੀ ਚੇਤੀ, ਸਿਰੀ ਅਤੇ ਗਉੜੀ ਰਾਗਾਂ ਦਾ ਅਨੂਠਾ ਸੁਮੇਲ ਹੈ। ਇਸ ਰਾਗ ਵਿਚ ਰਿਸ਼ਭ ਧੈਵਤ ਕੋਮਲ, ਦੋਵੇਂ ਮਧਿਅਮ ਅਤੇ ਬਾਕੀ ਸੁਰ ਸ਼ੁੱਧ ਲੱਗਦੇ ਹਨ। ਆਰੋਹ ਵਿਚ ਗੰਧਾਰ ਵਰਜਿਤ ਹੈ। ਇਸ ਦਾ ਵਾਦੀ ਪੰਚਮ, ਸੰਵਾਦੀ ਸ਼ੜਜ, ਸਮਾਂ ਰਾਤ ਦਾ ਪਹਿਲਾ ਪਹਿਰ ਅਤੇ ਜਾਤੀ ਸ਼ਾੜਵ-ਸੰਪੂਰਣ ਹੈ।

ਆਰੋਹ : ਸ ਰੇ ਮਾ ਪ, ਮਾ ਧੁ ਨੀ ਸਂ।

ਅਵਰੋਹ : ਸਂ ਨੀ ਧੁ ਪ ਧੁ ਮਾ, ਪ ਮਾ ਧੁ ਮਾ ਗ ਰੇ ਗ ਰੇ ਸ।

ਮੁੱਖ ਅੰਗ : ਨੀ ਧੁ ਪ ਧੁ ਮ, ਮਾ ਧੁ ਮਾ ਗ ਰੇ ਗ ਰੇ ਸ।

ਇਸ ਰਾਗ ਅਧੀਨ ਕਬੀਰ ਜੀ ਦੇ ਦੋ ਸ਼ਬਦ ਹਨ।

**(4) ਗਉੜੀ ਬੈਰਾਗਣਿ** : ਗਉੜੀ ਬੈਰਾਗਣਿ ਰਾਗ ਦੇ ਵਿਲੱਖਣ ਸਰੂਪ ਨੂੰ ਭੈਰਵ ਅੰਗ ਤੋਂ ਸਰੂਪ ਕੀਤਾ ਜਾਂਦਾ ਹੈ। ਇਸ ਰਾਗ ਵਿਚ ਰਿਸ਼ਭ ਧੈਵਤ ਕੋਮਲ ਦੋਵੇਂ ਨਿਸ਼ਾਦ ਅਤੇ ਬਾਕੀ ਸਾਰੇ ਸ਼ੁੱਧ ਲੱਗਦੇ ਹਨ। ਇਸ ਰਾਗ ਵਿਚ ਗੰਧਾਰ ਅਤੇ ਪੰਚਮ ਪੂਰੀ ਤਰ੍ਹਾਂ ਵਰਜਿਤ ਹਨ। ਇਸ ਦਾ ਵਾਦੀ ਰਿਸ਼ਭ, ਸੰਵਾਦੀ ਧੈਵਤ, ਸਮਾਂ ਦਿਨ ਦਾ ਪਹਿਲਾ ਪਹਿਰ ਅਤੇ ਜਾਤੀ ਔੜਵ-ਔੜਵ ਹੈ।

ਆਰੋਹ : ਸ ਰੇ ਮ ਧੁ ਨੀ ਸਂ।

ਅਵਰੋਹ : ਸਂ ਨੀ ਸਂ, ਨੀ ਧੁ ਮ ਰੇ ਸ, ਨੀ ਸ ਰੇ ਸ।

ਮੁੱਖ ਅੰਗ : ਸਂ ਰੇਂ ਨੀ ਸਂ ਨੀ, ਸਂ ਨੀ, ਸਂ ਨੀ ਧੁ ਮ ਰੇ ਰੇ ਸ।

ਇਸ ਰਾਗ ਵਿਚ ਕਬੀਰ ਜੀ ਨੇ 28 ਸ਼ਬਦਾਂ ਦੀ ਰਚਨਾ ਕੀਤੀ।

**(5) ਗਉੜੀ ਪੂਰਬੀ** : ਰਾਗ ਗਉੜੀ ਪੂਰਬੀ, ਗਉੜੀ ਅਤੇ ਪੂਰਬੀ ਰਾਗਾਂ ਦਾ ਮਧੁਰ ਸੁਮੇਲ ਹੈ। ਇਸ ਰਾਗ ਵਿਚ ਰਿਸ਼ਭ ਧੈਵਤ ਕੋਮਲ ਅਤੇ ਮਧਿਅਮ ਦੇ ਦੋਵੇਂ ਰੂਪ ਪ੍ਰਯੋਗ ਕੀਤੇ ਜਾਂਦੇ

ਹਨ। ਇਸ ਰਾਗ ਦਾ ਵਾਦੀ ਰਿਸ਼ਭ, ਸੰਵਾਦੀ ਪੰਚਮ, ਸਮਾਂ ਰਾਤ ਦਾ ਪਹਿਲਾ ਪਹਿਰ ਅਤੇ ਜਾਤੀ ਸੰਪੂਰਣ ਹੈ।

ਆਰੋਹ : ਸ ਰੇ ਗ ਰੇ, ਗ ਮ$^1$ ਪ ਧ ਪ, ਨੀ ਸੰ।

ਅਵਰੋਹ : ਸੰ ਨੀ ਧ ਪ, ਮ$^1$ ਗ – ਮ ਗ, ਮ$^1$ ਗ ਰੇ, ਨੀ ਰੇ ਸ।

ਮੁੱਖ ਅੰਗ : ਪ ਮ$^1$ ਗ – ਮ ਗ, ਮ$^1$ ਗ ਰੇ ਸ, ਨੀ ਧ ਸ ਨੀ, ਰੇ ਸ।

ਕਬੀਰ ਜੀ ਨੇ ਇਸ ਰਾਗ ਅਧੀਨ 45 ਸ਼ਬਦਾਂ ਦੀ ਰਚਨਾ ਕੀਤੀ।

(6) ਆਸਾ : ਇਸ ਦਾ ਵਾਦੀ ਮਧਿਅਮ, ਸੰਵਾਦੀ ਸ਼ੜਜ, ਥਾਟ ਬਿਲਾਵਲ, ਸਮਾਂ ਸਵੇਰ, ਸ਼ਾਮ ਅਤੇ ਜਾਤੀ ਔੜਵ ਸੰਪੂਰਣ ਹੈ।

ਆਰੋਹ : ਸ, ਰੇ ਮ, ਪ, ਧ ਸੰ।

ਅਵਰੋਹ : ਸੰ ਨੀ ਧ ਪ, ਮ, ਗ ਰੇ ਸ ਰੇ ਗ ਸ।

ਮੁੱਖ ਅੰਗ : ਰੇ ਮ, ਪ, ਧ ਸੰ, ਨੀ ਧ ਪ ਮ, ਗ ਸ ਰੇ ਗ ਸ।

ਆਸਾ ਰਾਗ ਅਧੀਨ ਕਬੀਰ ਜੀ ਨੇ 37 ਪਦਿਆਂ ਦੀ ਰਚਨਾ ਕੀਤੀ।

(7) ਗੂਜਰੀ : ਗੂਜਰੀ ਰਾਗ ਭਗਤੀ ਭਾਵ ਦੀਆਂ ਰਚਨਾਵਾਂ ਲਈ ਵਿਸ਼ੇਸ਼ ਰੂਪ ਵਿਚ ਪ੍ਰਯੁਕਤ ਹੈ। ਇਸ ਰਾਗ ਦਾ ਵਾਦੀ ਧੈਵਤ, ਸੰਵਾਦੀ ਰਿਸ਼ਭ, ਥਾਟ ਤੋੜੀ, ਸਮਾਂ ਦਿਨ ਦਾ ਦੂਜਾ ਪਹਿਰ ਅਤੇ ਜਾਤੀ ਸ਼ਾੜਵ-ਸ਼ਾੜਵ ਹੈ।

ਆਰੋਹ : ਸ ਰੇ, ਗ ਮ$^1$ ਧ, ਨੀ ਸੰ।

ਅਵਰੋਹ : ਸੰ ਨੀ ਧ, ਮ$^1$ ਗ ਰੇ, ਗ ਰੇ ਸ।

ਮੁੱਖ ਅੰਗ : ਧ, ਮ$^1$ ਧ, ਨੀ ਧ, ਮ$^1$ ਧਮ$^1$ ਗ ਰੇ, ਰੇ ਗ ਰੇ ਸ।

ਗੂਜਰੀ ਅਧੀਨ ਕਬੀਰ ਜੀ ਦੇ ਦੋ ਸ਼ਬਦ ਮਿਲਦੇ ਹਨ।

(8) ਸੋਰਠਿ : ਇਸ ਦਾ ਵਾਦੀ ਰਿਸ਼ਭ, ਸੰਵਾਦੀ ਧੈਵਤ, ਥਾਟ ਖਮਾਜ, ਸਮਾਂ ਰਾਤ ਦਾ ਦੂਜਾ ਪਹਿਰ ਅਤੇ ਜਾਤੀ ਔੜਵ-ਸੰਪੂਰਣ ਹੈ।

ਆਰੋਹ : ਸ ਰੇ, ਮ ਪ, ਨੀ ਸੰ।

ਅਵਰੋਹ : ਸੰ ਰੇਂ ਨੀ ਧ, ਮ ਪ ਧ ਮ$^{\text{ਗ}}$ਰੇ, ਨੀ ਸ।

ਮੁੱਖ ਅੰਗ : ਸ ਰੇ, ਮ ਪ, ਨੀ ਧ, ਪ, ਧ, ਮ$^{\text{ਗ}}$ਰੇ, ਨੀ ਸ।

ਇਸ ਰਾਗ ਵਿਚ ਕਬੀਰ ਜੀ ਨੇ 11 ਸ਼ਬਦ ਰਚੇ।

(9) ਧਨਾਸਰੀ : ਇਸ ਦਾ ਵਾਦੀ ਪੰਚਮ, ਸੰਵਾਦੀ ਸ਼ੜਜ, ਥਾਟ ਕਾਫ਼ੀ, ਸਮਾਂ ਦਿਨ ਦਾ ਤੀਜਾ ਪਹਿਰ ਅਤੇ ਜਾਤੀ ਔੜਵ-ਸੰਪੂਰਣ ਹੈ।

ਆਰੋਹ : ਸ ਗ, ਮ ਪ, ਨੀ ਸੰ।

ਅਵਰੋਹ : ਸੰ ਨੀ ਧ ਪ, ਮ ਪ ਗ, ਰੇ ਸ।

ਮੁੱਖ ਅੰਗ : ਨੀ ਸ ਗ, ਮ ਪ, ਨੀ ਧ ਪ, ਮ ਪ ਗ, ਰੇ ਸ।

ਧਨਾਸਰੀ ਵਿਚ ਕਬੀਰ ਜੀ ਦੇ ਪੰਜ ਸ਼ਬਦ ਮਿਲਦੇ ਹਨ।

(10) ਤਿਲੰਗ : ਰਾਗ ਤਿਲੰਗ ਪ੍ਰਸਿੱਧ ਅਤੇ ਮਨੋਹਰ ਰਾਗ ਹੈ। ਇਸ ਰਾਗ ਵਿਚ ਨਿਸ਼ਾਦ ਦੇ ਦੋਵੇਂ ਰੂਪ ਪ੍ਰਯੋਗ ਕੀਤੇ ਜਾਂਦੇ ਹਨ ਅਤੇ ਰਿਸ਼ਭ, ਧੈਵਤ ਨੂੰ ਪੂਰਨ ਰੂਪ ਵਿਚ ਵਰਜਿਤ ਕੀਤਾ ਜਾਂਦਾ ਹੈ। ਇਸ ਰਾਗ ਦਾ ਵਾਦੀ ਗੰਧਾਰ, ਸੰਵਾਦੀ, ਨਿਸ਼ਾਦ, ਥਾਟ ਖਮਾਜ, ਸਮਾਂ ਦਿਨ ਦਾ ਤੀਜਾ ਪਹਿਰ ਅਤੇ ਜਾਤੀ ਔੜਵ-ਔੜਵ ਹੈ।

ਆਰੋਹ : ਸ ਗ, ਮ ਪ, ਨੀ ਸੰ।

ਅਵਰੋਹ : ਸੰ ਨੀ ਪ, ਮ ਗ, ਸ।

ਮੁੱਖ ਅੰਗ : ਨ਼ੀ ਸ ਗ ਮ ਪ, ਨ਼ੀ ਪ, ਗ ਮ ਗ, ਸ।

ਤਿਲੰਗ ਵਿਚ ਕਬੀਰ ਜੀ ਦਾ ਰਚਿਆ ਇਕ ਸ਼ਬਦ ਹੈ।

**(11) ਸੂਹੀ :** ਇਸ ਰਾਗ ਵਿਚ ਨਿਸ਼ਾਦ ਦੇ ਦੋਵੇਂ ਰੂਪਾਂ ਨੂੰ ਪ੍ਰਯੋਗ ਕਰਦੇ ਹੋਏ ਬਾਕੀ ਸਾਰੇ ਸੁਰ ਸ਼ੁੱਧ ਲਗਾਏ ਜਾਂਦੇ ਹਨ। ਇਸ ਦਾ ਵਾਦੀ ਪੰਚਮ, ਸੰਵਾਦੀ ਸ਼ੜਜ, ਥਾਟ ਬਿਲਾਵਲ, ਸਮਾਂ ਦਿਨ ਦਾ ਦੂਜਾ ਪਹਿਰ ਅਤੇ ਜਾਤੀ ਸੰਪੂਰਣ ਹੈ।

ਆਰੋਹ : ਸ ਰੇ ਗ ਮ ਪ, ਨ਼ੀ ਪ ਨੀ ਸਂ।

ਅਵਰੋਹ : ਸਂ ਨ਼ੀ ਧ ਪ, ਮ ਗ, ਰੇ ਗ ਰੇ ਸ।

ਮੁੱਖ ਅੰਗ : ਸਂ ਨ਼ੀ ਪ, ਮ ਗ ਰੇ ਗ, ਮ ਗ ਰੇ ਸ।

ਸੂਹੀ ਦੇ ਅੰਤਰਗਤ ਪੰਜ ਸ਼ਬਦਾਂ ਦੀ ਰਚਨਾ ਕੀਤੀ ਗਈ ਮਿਲਦੀ ਹੈ।

**(12) ਬਿਲਾਵਲ :** ਇਸ ਦਾ ਵਾਦੀ ਧੈਵਤ, ਸੰਵਾਦੀ ਗੰਧਾਰ, ਥਾਟ ਬਿਲਾਵਲ, ਸਮਾਂ ਦਿਨ ਦਾ ਦੂਜਾ ਪਹਿਰ ਅਤੇ ਜਾਤੀ ਸੰਪੂਰਣ ਹੈ।

ਆਰੋਹ : ਸ, ਰੇ ਗ, ਮ ਪ, ਧ, ਨੀ ਸਂ।

ਅਵਰੋਹ : ਸਂ ਨੀ ਧ, ਪ, ਮ, ਗ, ਰੇ ਸ।

ਮੁੱਖ ਅੰਗ : ਗ ਰੇ, ਗ ਪ ਧ ਪ, ਮ ਗ, ਮ ਰੇ ਸ।

ਬਿਲਾਵਲ ਅਧੀਨ ਕਬੀਰ ਜੀ ਦੇ 12 ਸ਼ਬਦ ਪ੍ਰਾਪਤ ਹਨ।

**(13) ਗੌਂਡ :** ਭਾਰਤੀ ਸੰਗੀਤ ਵਿਚ ਅਪ੍ਰਚਲਿਤ ਰਾਗ ਗੌਂਡ ਸਿੱਖ ਕੀਰਤਨਕਾਰਾਂ ਵਿਚ ਵਿਸ਼ੇਸ਼ ਰੂਪ ਵਿਚ ਪ੍ਰਚਲਿਤ ਹੈ। ਇਸ ਰਾਗ ਵਿਚ ਸਾਰੇ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਸ਼ੜਜ, ਸੰਵਾਦੀ ਮਧਿਅਮ, ਥਾਟ ਬਿਲਾਵਲ, ਸਮਾਂ ਦਿਨ ਦਾ ਦੂਜਾ ਪਹਿਰ ਅਤੇ ਜਾਤੀ ਸੰਪੂਰਣ ਹੈ।

ਆਰੋਹ : ਸ ਰੇ ਗ ਮ, ਪ ਧ ਨੀ ਧ ਨੀ ਸਂ।

ਅਵਰੋਹ : ਸਂ ਨੀ ਧ ਨੀ ਪ, ਮ ਗ, ਰੇ ਸ।

ਮੁੱਖ ਅੰਗ : ਰੇ ਗ ਮ, ਪ ਮ, ਮ ਪ ਨੀ ਧ ਨੀ ਪ, ਧ ਮ ਗ ਮ, ਗ ਰੇ ਸ।

ਗੌਂਡ ਅਧੀਨ ਕਬੀਰ ਜੀ ਨੇ 11 ਸ਼ਬਦ ਰਚੇ।

**(14) ਰਾਮਕਲੀ :** ਰਾਗ ਰਾਮਕਲੀ ਵਿਚ ਰਿਸ਼ਭ, ਧੈਵਤ ਕੋਮਲ ਅਤੇ ਮਧਿਅਮ ਅਤੇ ਨਿਸ਼ਾਦ ਦੇ ਦੋਵੇਂ ਰੂਪ ਪ੍ਰਯੋਗ ਕਰਦਿਆਂ ਆਰੋਹ ਵਿਚ ਰਿਸ਼ਭ ਵਰਜਿਤ ਕਰਦੇ ਹਨ। ਇਸ ਦਾ ਵਾਦੀ ਪੰਚਮ, ਸੰਵਾਦੀ ਰਿਸ਼ਭ, ਥਾਟ ਭੈਰਵ, ਸਮਾਂ ਦਿਨ ਦਾ ਪਹਿਲਾ ਪਹਿਰ ਅਤੇ ਜਾਤੀ ਸ਼ਾੜਵ-ਸੰਪੂਰਣ ਹੈ।

ਆਰੋਹ : ਸ, ਗ ਮ ਪ, ਧੁ, ਨੀ ਸਂ।

ਅਵਰੋਹ : ਸਂ ਨੀ ਧੁ, ਪ, ਮੀ ਪ ਧੁ ਨ਼ੀ ਧੁ ਪ, ਗ ਮ ਰੇ, ਸ।

ਮੁੱਖ ਅੰਗ : ਧੁ ਪ, ਮੀ ਪ ਧੁ ਨ਼ੀ ਧੁ ਪ, ਗ ਮ ਰੇ, ਸ।

ਰਾਮਕਲੀ ਵਿਚ ਕਬੀਰ ਜੀ ਦੇ 12 ਸ਼ਬਦ ਹਨ।

**(15) ਮਾਰੂ :** ਇਸ ਰਾਗ ਦੇ ਆਰੋਹ ਵਿਚ ਰਿਸ਼ਭ ਵਰਜਿਤ ਕਰਦਿਆਂ ਦੋਵੇਂ ਮਧਿਅਮ, ਦੋਵੇਂ ਧੈਵਤ ਅਤੇ ਦੋਵੇਂ ਨਿਸ਼ਾਦ ਤੇ ਬਾਕੀ ਸੁਰ ਸ਼ੁੱਧ ਪ੍ਰਯੋਗ ਕੀਤੇ ਜਾਂਦੇ ਹਨ। ਇਸ ਦਾ ਵਾਦੀ ਗੰਧਾਰ, ਸੰਵਾਦੀ ਨਿਸ਼ਾਦ, ਥਾਟ ਖਮਾਜ, ਸਮਾਂ ਦਿਨ ਦਾ ਤੀਜਾ ਪਹਿਰ ਅਤੇ ਜਾਤੀ ਸ਼ਾੜਵ-ਸੰਪੂਰਣ ਹੈ।

ਆਰੋਹ : ਸ ਗ ਮ ਪ, ਧ ਨੀ ਸਂ।

ਅਵਰੋਹ : ਸਂ ਨ਼ੀ ਧ ਪ, ਮੀ ਪ ਧੁ ਨੀ ਧੁ ਪ, ਮ ਗ ਰੇ ਸ।

ਮੁੱਖ ਅੰਗ : ਪ ਪ ਨ਼ੀ ਧ ਪ, ਮੀ ਪ ਧੁ ਨੀ ਧੁ ਪ, ਪ ਧ ਪ ਗ, ਰੇ, ਗ ਰੇ ਸ।

ਮਾਰੂ ਰਾਗ ਵਿਚ ਕਬੀਰ ਜੀ ਦੇ 11 ਸ਼ਬਦ ਦਰਜ ਹਨ।

**(16) ਕੇਦਾਰਾ** : ਇਸ ਰਾਗ ਵਿਚ ਦੋਵੇਂ ਮਧਿਅਮ ਪ੍ਰਯੋਗ ਕਰਦਿਆਂ ਆਰੋਹ ਵਿਚ ਰਿਸ਼ਭ, ਗੰਧਾਰ ਅਤੇ ਅਵਰੋਹ ਵਿਚ ਕੇਵਲ ਗੰਧਾਰ ਵਰਜਿਤ ਕੀਤਾ ਜਾਂਦਾ ਹੈ। ਇਸ ਦਾ ਵਾਦੀ ਮਧਿਅਮ, ਸੰਵਾਦੀ ਸ਼ੜਜ, ਥਾਟ ਕਲਿਆਣ, ਸਮਾਂ ਰਾਤ ਦਾ ਪਹਿਲਾ ਪਹਿਰ ਅਤੇ ਜਾਤੀ ਔੜਵ-ਸ਼ਾੜਵ ਹੈ।

ਆਰੋਹ : ਸ ਮ, ਮ ਪ, ਧ ਪ, ਨੀ ਧ ਸਂ।

ਅਵਰੋਹ : ਸਂ ਨੀ ਧ ਪ, ਮ' ਪ ਧ ਪ ਮ, ਰੇ ਸ।

ਮੁੱਖ ਅੰਗ : ਸ, ਮ, ਮ, ਪ, ਧ ਪ ਮ, ਮ' ਪ ਧ ਪ ਮ, ਰੇ ਸ।

ਰਾਗ ਕੇਦਾਰਾ ਵਿਚ ਕਬੀਰ ਜੀ ਦੇ ਛੇ ਸ਼ਬਦ ਪ੍ਰਾਪਤ ਹਨ।

**(17) ਭੈਰਉ** : ਭੈਰਉ ਰਾਗ ਅੰਮ੍ਰਿਤ ਵੇਲੇ ਦੇ ਰਾਗਾਂ ਵਿਚੋਂ ਪੁਰਾਤਨ ਤੇ ਪ੍ਰਸਿੱਧ ਹੈ। ਇਸ ਰਾਗ ਵਿਚ ਰਿਸ਼ਭ, ਧੈਵਤ ਕੋਮਲ ਅਤੇ ਬਾਕੀ ਸੁਰ ਸ਼ੁੱਧ ਪ੍ਰਯੋਗ ਕੀਤੇ ਜਾਂਦੇ ਹਨ। ਇਸ ਰਾਗ ਦਾ ਵਾਦੀ ਧੈਵਤ, ਸੰਵਾਦੀ ਰਿਸ਼ਭ, ਥਾਟ ਭੈਰਵ, ਸਮਾਂ ਸਵੇਰ ਦਾ ਸੰਧੀ ਪ੍ਰਕਾਸ਼ ਅਤੇ ਜਾਤੀ ਸੰਪੂਰਨ ਹੈ।

ਆਰੋਹ : ਸ ਰੇ, ਗ ਮ ਪ, ਧੁ, ਨੀ ਸਂ।

ਅਵਰੋਹ : ਸਂ ਨੀ ਧੁ ਧੁ ਪ, ਗ ਮ ਰੇ ਰੇ, ਸ।

ਮੁੱਖ ਅੰਗ : ਗ ਮ ਧੁ ਧੁ ਪ, ਗ ਮ ਰੇ ਰੇ, ਸ।

ਭੈਰਉ ਰਾਗ ਅਧੀਨ ਕਬੀਰ ਜੀ ਨੇ ਵੀਹ ਸ਼ਬਦਾਂ ਦੀ ਰਚਨਾ ਕੀਤੀ।

**(18) ਬਸੰਤ** : ਇਸ ਦਾ ਵਾਦੀ ਸ਼ੜਜ, ਸੰਵਾਦੀ ਮਧਿਅਮ, ਥਾਟ ਬਿਲਾਵਲ, ਸਮਾਂ ਦਿਨ ਦਾ ਦੂਜਾ ਪਹਿਰ ਤੇ ਬਸੰਤ ਰੁੱਤ ਵਿਚ ਹਰ ਸਮੇਂ ਅਤੇ ਜਾਤੀ ਔੜਵ-ਸੰਪੂਰਣ ਹੈ।

ਆਰੋਹ : ਸ ਗ ਮ, ਧ ਨੀ ਸਂ।

ਅਵਰੋਹ : ਸਂ ਨੀ ਧ ਪ ਮ, ਗ ਰੇ ਸ।

ਮੁੱਖ ਅੰਗ : ਗ ਮ ਧ ਨੀ ਸਂ, ਸਂ ਨੀ ਧ ਪ ਮ, ਗ, ਰੇ ਸ।

ਬਸੰਤ ਰਾਗ ਵਿਚ ਕਬੀਰ ਜੀ ਦੇ ਅੱਠ ਸ਼ਬਦ ਮਿਲਦੇ ਹਨ।

**(19) ਸਾਰੰਗ** : ਸਾਰੰਗ ਰਾਗ ਵਿਚ ਨਿਸ਼ਾਦ ਦੇ ਦੋਵੇਂ ਰੂਪ ਪ੍ਰਯੋਗ ਕਰਦਿਆਂ ਇਸ ਵਿਚ ਗੰਧਾਰ ਅਤੇ ਧੈਵਤ ਪੂਰਨ ਰੂਪ ਵਿਚ ਵਰਜਿਤ ਕੀਤੇ ਜਾਂਦੇ ਹਨ। ਇਸ ਦਾ ਵਾਦੀ ਰਿਸ਼ਭ, ਸੰਵਾਦੀ ਪੰਚਮ, ਥਾਟ ਕਾਫ਼ੀ, ਸਮਾਂ ਦਿਨ ਦਾ ਤੀਜਾ ਪਹਿਰ ਅਤੇ ਜਾਤੀ ਔੜਵ ਹੈ।

ਆਰੋਹ : ਸ, ਰੇ ਮ ਪ, ਨੀ ਸਂ।

ਅਵਰੋਹ : ਸਂ ਨੀ ਪ, ਮ ਰੇ, ਨੀ ਸ।

ਮੁੱਖ ਅੰਗ : ਨੀ ਸ ਰੇ, ਮ ਰੇ, ਪ ਮ ਰੇ, ਨੀ ਸ।

ਇਸ ਰਾਗ ਵਿਚ ਕਬੀਰ ਜੀ ਦੇ ਤਿੰਨ ਸ਼ਬਦ ਦਰਜ ਹਨ।

**(20) ਪ੍ਰਭਾਤੀ** : ਪ੍ਰਭਾਤੀ ਰਾਗ ਵਿਚ ਮਧਿਅਮ ਪੂਰਨ ਰੂਪ ਵਿਚ ਵਰਜਿਤ ਹੈ। ਇਸ ਦੇ ਆਰੋਹ ਵਿਚ ਨਿਸ਼ਾਦ ਦਾ ਵੀ ਪ੍ਰਯੋਗ ਨਹੀਂ ਕੀਤਾ ਜਾਂਦਾ ਅਤੇ ਬਾਕੀ ਸਾਰੇ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਸ਼ੜਜ, ਸੰਵਾਦੀ ਪੰਚਮ, ਥਾਟ ਕਲਿਆਣ, ਸਮਾਂ ਦਿਨ ਦਾ ਪਹਿਲਾ ਪਹਿਰ ਅਤੇ ਜਾਤੀ ਔੜਵ-ਸ਼ਾੜਵ ਹੈ।

ਆਰੋਹ : ਸ ਰੇ ਗ, ਪ, ਧ ਸਂ।

ਅਵਰੋਹ : ਸਂ ਨੀ ਧ ਨੀ ਪ, ਗ ਰੇ ਸ।

ਮੁੱਖ ਅੰਗ : ਪ ਧ ਸਂ, ਨੀ ਧ ਨੀ ਪ, ਪ ਧ, ਗ ਪ ਧ, ਪ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਪ੍ਰਭਾਤੀ ਅਧੀਨ ਕਬੀਰ ਜੀ ਦੇ ਪੰਜ ਸ਼ਬਦ ਦਰਜ ਕੀਤੇ

ਗਏ ਮਿਲਦੇ ਹਨ।

ਉਪਰੋਕਤ ਅਧਿਐਨ ਤੋਂ ਸਪੱਸ਼ਟ ਹੈ ਕਿ ਕਬੀਰ ਬਾਣੀ ਭਾਰਤੀ ਸੰਸਕ੍ਰਿਤੀ ਦਾ ਅਜਿਹਾ ਅਨਮੋਲ ਰਤਨ ਹੈ ਜਿਸ ਦਾ ਮਹੱਤਵ ਦਾਰਸ਼ਨਿਕ ਤੇ ਸਮਾਜਿਕ ਹੋਣ ਦੇ ਨਾਲ-ਨਾਲ ਸੰਗੀਤਕ ਖੇਤਰ ਵਿਚ ਵੀ ਵਡਮੁੱਲਾ ਹੈ। ਕਬੀਰ ਜੀ ਨੇ ਅਧਿਆਤਮਕ ਸੰਦੇਸ਼ ਦੇ ਸੰਸਾਰ ਹਿਤ ਕਾਵਿ ਅਤੇ ਰਾਗ ਨੂੰ ਸੰਯੁਕਤ ਰੂਪ ਮਾਧਿਅਮ ਬਣਾ ਕੇ ਜਨ-ਜਨ ਦੇ ਹਿਰਦੇ ਵਿਚ ਆਪਣੇ ਵਿਚਾਰ ਅੰਕਿਤ ਕੀਤੇ। ਨਿਰਸੰਦੇਹ ਸਾਰਥਕ ਅਧਿਆਤਮਕ ਪ੍ਰਯੋਜਨ ਹਿਤ ਰਾਗ ਸੰਗੀਤ ਦੀ ਵਰਤੋਂ ਕਰਕੇ ਕਬੀਰ ਜੀ ਨੇ ਭਾਰਤੀ ਸੰਗੀਤ ਨੂੰ ਵੀ ਸਮਰਿਧੀ ਪ੍ਰਧਾਨ ਕੀਤੀ ਹੈ।

## ਹਵਾਲੇ ਅਤੇ ਟਿੱਪਣੀਆਂ


1. ਕੁ. ਕੁਸਮ ਵਰਮਾ, *ਹਿੰਦੀ ਸਾਹਿਤਯ ਕਾ ਇਤਿਹਾਸ*, ਸੁਪਰ ਪਬਲੀਕੇਸ਼ਨਜ਼, ਜਲੰਧਰ, ਮਿਤੀਹੀਣ, ਪੰਨਾ 35.
2. ਉਹੀ, ਪੰਨਾ 35.
3. ਰਤਨ ਸਿੰਘ ਜੱਗੀ (ਡਾ.), *ਗੁਰੂ ਗ੍ਰੰਥ ਵਿਸ਼ਵਕੋਸ਼* (ਭਾਗ ਪਹਿਲਾ), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002, ਪੰਨਾ 308.
4. ਪਿਆਰਾ ਸਿੰਘ ਪਦਮ, *ਗੁਰੂ ਗ੍ਰੰਥ ਸੰਕੇਤ ਕੋਸ਼*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987, ਪੰਨਾ 103.
5. ਰਤਨ ਸਿੰਘ ਜੱਗੀ (ਡਾ.), *ਗੁਰੂ ਗ੍ਰੰਥ ਵਿਸ਼ਵਕੋਸ਼* (ਭਾਗ ਪਹਿਲਾ), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002, ਪੰਨਾ 143.
6. ਰੇਨੂ ਸਚਦੇਵ, *ਧਾਰਮਿਕ ਪਰੰਪਰਾਏਂ ਏਵਮ ਹਿੰਦੁਸਤਾਨੀ ਸੰਗੀਤ*, ਪੰਨਾ 59.
7. ਹਵਾਲਾ : ਹਰਿਹਿਰ ਤ੍ਰਿਵੇਦੀ (ਡਾ.), *ਕਬੀਰ*, ਰਾਜਸਥਾਨ ਹਿੰਦੀ ਗ੍ਰੰਥ ਅਕਾਦਮੀ, ਜੈਪੁਰ, 2001, ਪੰਨਾ 222.
8. ਉਹੀ, ਪੰਨਾ 221.

# ਬਾਣੀ ਭਗਤ ਕਬੀਰ ਜੀ ਕੀ

ਸਿਕੰਦਰ ਸਿੰਘ*

ਮਨੁੱਖੀ ਸਮਾਜ ਤੇ ਹੋਣ ਵਾਲੀ ਸਰਦਾਰੀ ਰਾਜਨੀਤਿਕ ਤਾਕਤ ਦੇ ਸਾਧਨਾਂ ਉਪਰ ਕਬਜ਼ੇ ਨਾਲ ਵੀ ਜੁੜੀ ਹੋਈ ਹੈ। ਅਮੂਮਨ ਹਰ ਰਾਜਨੀਤਿਕ ਧਿਰ ਨੇ ਪਦਾਰਥਕ ਪੈਦਾਵਾਰ ਦੇ ਸਾਧਨਾਂ ਉਪਰ ਕਬਜ਼ੇ ਦੇ ਨਾਲ-ਨਾਲ ਮਾਨਸਿਕ ਪੈਦਾਂਵਾਰ ਦੇ ਸਾਧਨ ਉਪਰ ਵੀ ਵਸੀਕਾਰ ਕਰਨ ਦਾ ਕੀਤਾ ਹੈ। ਜਿਹੜੇ ਰਾਜ ਪ੍ਰਬੰਧ ਮਾਨਸਿਕ ਸਾਧਨਾਂ ਨੂੰ ਆਪਣੇ ਹਿੱਤਾਂ ਮੁਤਾਬਕ ਨਹੀਂ ਢਾਲ ਸਕਦੇ ਉਹ ਬਹੁਤਾ ਸਮਾਂ ਤਾਕਤ ਹੱਥ ਹੇਠ ਨਹੀਂ ਰੱਖ ਸਕਦੇ ਕਿਉਂਕਿ ਗਿਆਨ ਦੇ ਸਾਧਨਾਂ ਰਾਹੀਂ ਹੀ ਆਪਣਾ ਸੱਚ ਨਿਰਵਿਰੋਧ ਰੂਪ ਵਿਚ ਮਨਵਾਇਆ ਜਾ ਸਕਦਾ ਹੈ। ਅਜੋਕੇ ਦੌਰ ਵਿਚ ਦੇਹ ਨੂੰ ਤਾਕਤ ਨਾਲ ਸਾਧਣ ਦੀ ਥਾਂ ਮਨ ਨੂੰ ਗਿਆਨ ਦੇ ਸਾਧਨਾਂ ਨਾਲ ਸਾਧਿਆ ਜਾਂਦਾ ਹੈ। ਤਾਕਤ ਆਪਣੇ ਖਿਲਾਫ ਹੋਣ ਵਾਲੇ ਹਰ ਸੰਘਰਸ਼ ਨੂੰ ਦਬਾਉਂਦੀ ਹੈ, ਵਿਰੋਧੀ ਧਿਰ ਵਿਚ ਪੈਦਾ ਹੋਣ ਵਾਲੇ ਵਿਚਾਰ ਨੂੰ ਵੀ ਦਬਾਇਆ ਜਾਂਦਾ ਹੈ। ਤਾਕਤ ਦੇ ਪੱਖੀ ਸੱਚ ਨੂੰ ਸਹਿਜ ਸੂਝ ਬਣਾ ਕੇ ਪੇਸ਼ ਕੀਤਾ ਜਾਂਦਾ ਹੈ ਹਾਲਾਂਕਿ "...ਜਿਸਨੂੰ 'ਕਾਮਨਸੈਂਸ' ਜਾਂ ਸਹਿਜ ਸੂਝ ਕਿਹਾ ਜਾਂਦਾ ਹੈ। ਖੁਦ ਇਕ ਇਕ ਵਿਚਾਰਧਾਰਕ ਸਿਰਜਣਾ Ideological ਹੈ, ਜੋ ਇਤਿਹਾਸਕ ਹਾਲਤਾਂ ਉੱਪਰ ਆਧਾਰਿਤ ਹੈ ਅਤੇ ਸਮਾਜਕ ਕਾਰਜਾਂ ਵਿਚ ਕਾਰਜਸ਼ੀਲ ਹੁੰਦੀ ਹੈ।"[1] ਵਿਦਿਅਕ ਖੇਤਰ ਦੇ ਪਾਠਾਂ ਤੋਂ ਲੈ ਕੇ ਸੰਚਾਰ ਸਾਧਨਾਂ ਸਮੇਤ ਲੋਕਧਾਰਾ ਤੱਕ ਬਹੁਤ ਕੁਝ ਵਿਚਾਰਧਾਰਕ ਹੁੰਦਾ ਹੈ। ਇਸ ਦੀ ਖਾਸੀਅਤ ਇਹ ਹੁੰਦੀ ਹੈ ਆਮ ਲੋਕਾਈ ਨੂੰ ਇਹ ਵਿਚਾਰਧਾਰਕ ਲੱਗਣ ਨਹੀਂ ਦਿੱਤਾ ਜਾਂਦਾ।

ਭਾਰਤ ਦੇ ਧਾਰਮਿਕ-ਰਾਜਸੀ ਇਤਿਹਾਸਕ ਪ੍ਰਸੰਗ ਵਿਚੋਂ ਗਿਆਨ ਸਿਧਾਂਤ ਦੇ ਅਹਿਮ ਪੱਖ ਪਾਸਾਰ ਲੱਭੇ ਜਾ ਸਕਦੇ ਹਨ। ਭਾਰਤ ਦੀ ਬਹੁਤ ਵੱਡੀ ਸਮਾਜਿਕ ਸੰਸਥਾ ਜਾਤ-ਪਾਤ ਗਿਆਨ ਉੱਪਰ ਕਬਜ਼ੇ ਦੀ ਪੈਦਾਵਾਰ ਹੈ ਬੇਸ਼ਕ ਉਹ ਰਿਗਵੇਦ ਵਿਚ ਵਿਰਾਟ ਪੁਰਖ ਦੇ ਅੰਗਾਂ ਤੋਂ ਚਾਰ ਵਰਣਾਂ ਦੇ ਪੈਦਾ ਹੋਣ ਦਾ ਸਿਧਾਂਤ ਹੈ ਜਾਂ ਗੀਤਾ ਵਿਚਲਾ ਤ੍ਰੈਗੁਣੀ ਸਿਧਾਂਤ। ਭਾਰਤੀ ਇਤਿਹਾਸ ਵਿਚ ਬ੍ਰਾਹਮਣ ਦੀ ਗਿਆਨ ਦੇ ਸਾਧਨਾਂ ਉਪਰ ਸਰਦਾਰੀ ਰਹੀ ਹੈ। ਬ੍ਰਾਹਮਣਵਾਦੀ ਸਮਾਜ ਦੇ ਸਾਰੇ ਗ੍ਰੰਥਾਂ ਵਿਚ ਜਿਹੜੇ ਕਾਨੂੰਨ ਬ੍ਰਾਹਮਣਾਂ ਦੇ ਲਈ ਹਨ, ਸ਼ੂਦਰਾਂ ਜਾਂ ਹੋਰ ਵਰਨਾਂ ਲਈ ਉਹ ਨਹੀਂ। ਸੰਸਕ੍ਰਿਤ ਭਾਸ਼ਾ ਵਰਤਣ ਦਾ ਅਧਿਕਾਰ ਸਿਰਫ ਬ੍ਰਾਹਮਣਾਂ ਕੋਲ ਰਾਖਵਾਂ ਸੀ। ਇਸ ਅਧਿਕਾਰ ਨੂੰ ਬਣਾਈ ਰੱਖਣ ਲਈ ਆਪ-ਮੁਹਾਰੇ ਤਰਕ ਘੜੇ ਹੋਏ ਸਨ। "ਸ਼ਤਪਥ ਬ੍ਰਾਹਮਣ ਵਿਚ ਇਸ ਸੰਬੰਧੀ ਵੀ ਸ਼ਿਕਾਇਤ ਹੈ ਕਿ ਪੂਰਬੀ ਦੇਸ਼ਾਂ ਦੇ ਲੋਕ ਸੰਸਕ੍ਰਿਤ ਦਾ ਉਚਾਰਨ ਸਹੀ ਨਹੀਂ ਕਰ ਸਕਦੇ।"[2] ਅਜਿਹੇ ਭਾਸ਼ਾ ਵਿਰੋਧੀ ਨਿਰਮੂਲ ਤਰਕਾਂ ਨਾਲ ਬ੍ਰਾਹਮਣਾਂ ਨੇ ਲੋਕਾਈ ਨੂੰ ਸੰਸਕ੍ਰਿਤ ਭਾਸ਼ਾ ਗਿਆਨ ਤੋਂ ਸੱਖਣੇ ਰੱਖਿਆ। ਨਾਲ ਹੀ ਸਾਰੇ ਧਾਰਮਿਕ, ਅਧਿਆਤਮਕ ਅਤੇ ਪਵਿੱਤਰ ਕੰਮ ਬ੍ਰਾਹਮਣਾਂ ਨੇ ਆਪਣੇ ਕੋਲ ਰਾਖਵੇਂ ਕਰ ਲਏ। ਅਜਿਹੇ ਤੰਗ ਹਾਲਾਤ ਵਿਚ ਦੂਜੇ ਵਰਣਾਂ ਵੱਲੋਂ ਬ੍ਰਾਹਮਣ ਨੂੰ ਕਈ ਵਾਰੀ ਗਿਆਨ ਦੇ ਖੇਤਰ ਵਿਚ ਵੰਗਾਰਾਂ ਵੀ ਹੋਈਆਂ। ਖੱਤਰੀ ਵਿਸ਼ਵਾਮਿੱਤਰ ਨੇ ਵਸ਼ਿਸ਼ਠ ਨੂੰ ਵੰਗਾਰਿਆ ਅਤੇ ਆਪਣਾ ਹਠ ਪੁਗਾਇਆ। ਇਸ ਤੋਂ ਬਿਨਾਂ 'ਜਾਬਾਲਾ ਦੇ ਪੁੱਤਰ ਸੱਤਿਆਕਾਮ ਨੂੰ ਵੀ ਬ੍ਰਹਮਵਿਦਿਆ ਦਾ ਅਧਿਕਾਰੀ ਮੰਨਿਆ ਗਿਆ ਜੋ ਜਾਰਜ ਸੀ। ਰਾਜਾ ਜਾਨਸ਼ਰੁਤੀ ਸ਼ੂਦਰ ਸੀ ਤੇ ਉਸਨੂੰ ਆਤਮਵਿਦਿਆ ਸਿਖਾਉਣ ਵਾਲਾ ਰਿਸ਼ੀ ਰੈਕਵ

* ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਗਾੜੀਵਾਨ ਸੀ।'[3] ਪਰ ਗਿਆਨ ਦੇ ਪੱਖ ਤੋਂ ਬ੍ਰਾਹਮਣ ਨੂੰ ਵੰਗਾਰਨ ਵਾਲਾ ਹਰ ਕੋਈ ਸਮਾਂ ਪੈਣ ਤੇ ਕਿਸੇ ਨਾ ਕਿਸੇ ਰੂਪ ਵਿਚ ਬ੍ਰਾਹਮਣਵਾਦ ਦਾ ਅੰਗ ਹੀ ਬਣ ਜਾਂਦਾ ਸੀ ਜਾਂ ਬਣਾ ਲਿਆ ਜਾਂਦਾ ਸੀ। ਅਰਥਾਤ ਕੋਈ ਵੀ ਨੀਵੇਂ ਲੋਕਾਂ ਲਈ ਗਿਆਨ ਹਾਸਲ ਕਰਨ ਦੀ ਪਿਰਤ ਨਹੀਂ ਪਾ ਸਕਿਆ।

ਬੁੱਧ ਅਤੇ ਜੈਨ ਧਰਮ ਨੇ ਵੀ ਬ੍ਰਾਹਮਣਵਾਦੀ ਗਿਆਨ ਦੀ ਏਕਾਧਿਕਾਰੀ ਨੂੰ ਤੋੜਨ ਵਾਸਤੇ ਜਤਨ ਕੀਤੇ। ਖੱਤਰੀ ਵਰਣਾਂ 'ਚੋਂ ਪੈਦਾ ਹੋਏ ਇਹ ਦੋਵੇਂ ਧਰਮ ਵੇਦ ਦੇ ਸ਼ਰੁਤੀ ਅਧਿਕਾਰੀਆਂ ਦੇ ਪੂਰੇ ਖਿਲਾਫ ਸਨ। "...ਲੋਕਾਂ ਦੇ ਮਨਾਂ ਤੋਂ ਵੇਦਾਂ ਦੇ ਪ੍ਰਭੂਤਵ ਨੂੰ ਲਾਹ ਸੁੱਟਣ ਦੀ ਸੱਚੀ ਕੋਸ਼ਿਸ਼ ਮਹਾਂਵੀਰ ਤੇ ਬੁੱਧ ਨੇ ਕੀਤੀ। ਇਸ ਲਈ ਵੇਦਾਂ ਦੇ ਅਮਲੀ ਦੁਸ਼ਮਣ ਵੀ ਇਹ ਦੋ ਮਹਾਤਮਾ ਹੀ ਸਮਝੇ ਜਾਂਦੇ ਹਨ।"[4] ਪਰ ਅੰਤ ਨੂੰ ਇਹਨਾਂ ਦੋਵਾਂ ਧਰਮਾਂ ਨੂੰ ਵੀ ਬੜੀ ਬੇਰਹਿਮੀ ਨਾਲ ਬ੍ਰਾਹਮਣਵਾਦ ਦੇ ਨਾਲ ਹੀ ਮੇਲ ਲਿਆ ਗਿਆ। 'ਬੁੱਧ ਧਰਮ ਤੇ ਜੈਨ ਧਰਮ ਦੇ ਪਰਵਰਤਕਾਂ ਨੂੰ ਹਿੰਦੂ ਵਿਸ਼ਨੂੰ ਦਾ ਅਵਤਾਰ ਮੰਨਣ ਲੱਗੇ ਤੇ ਇਵੇਂ ਹੀ ਉਨ੍ਹਾਂ ਦੇ ਦਰਸ਼ਨਾਂ ਨੂੰ ਵੀ ਆਪਣਾ ਹੀ ਦਰਸ਼ਨ ਸਮਝਣ ਲੱਗੇ।'[5] ਬ੍ਰਾਹਮਣਵਾਦ ਦਾ ਸਖਤ ਵਿਰੋਧ ਹੋਣ ਦੇ ਹੋਰ ਵੀ ਕਈ ਹਵਾਲੇ ਮਿਲਦੇ ਹਨ ਪਰ ਅੰਤ ਨੂੰ ਉਹ ਸਾਰੇ ਬ੍ਰਾਹਮਣਵਾਦ ਅੱਗੇ ਗੋਡੇ ਟੇਕ ਗਏ।

ਗਿਆਨ ਦੇ ਖੇਤਰ ਵਿਚ ਪਹਿਲੀ ਵਾਰੀ ਸਭ ਤੋਂ ਤਕੜੀ ਇਤਿਹਾਸਕ ਵੰਗਾਰ ਨੀਵੀਆਂ ਜਾਤਾਂ ਦੇ ਭਗਤਾਂ ਵੱਲੋਂ ਹੋਈ। ਉਸ ਸਮੇਂ ਦੇ ਧਾਰਮਿਕ ਗਿਆਨ ਪ੍ਰਬੰਧਾਂ ਦੇ ਅਧਿਕਾਰੀ ਸਮੁੱਚੇ ਜੀਵਨ ਦੀ ਵਿਆਖਿਆ ਆਪੋ-ਆਪਣੇ ਦਰਸ਼ਨਾਂ ਮੁਤਾਬਕ ਕਰਦੇ ਸਨ ਅਤੇ ਦੂਜਿਆਂ ਲਈ ਕੋਈ ਗੁੰਜਾਇਸ਼ ਨਹੀਂ ਛੱਡਦੇ ਸਨ। ਅਜਿਹੇ ਨਾਲ ਅੰਤਰ-ਧਰਮ ਭਾਈਚਾਰਕਤਾ ਅਤੇ ਸਹਿਚਾਰ ਖਤਮ ਹੋ ਚੁੱਕਾ ਸੀ। 'ਬ੍ਰਾਹਮਣ, ਪੁਰੋਹਤ, ਮੌਲਵੀ-ਉਲੇਮਾ ਜੋ ਸ਼ਾਸਤਰ ਦੇ ਵਿਆਖਿਆਤਾ ਸਨ ਅਤੇ ਪੁਰੋਹਤ ਵੀ ਉਨ੍ਹਾਂ ਵਿਚ ਵਧੇਰੇ ਸੰਵਾਦ ਸੰਭਵ ਨਹੀਂ ਸੀ। ਉਨ੍ਹਾਂ ਨੂੰ ਮੱਧਕਾਲੀਨ ਕੱਟੜਤਾ ਦੇ ਪ੍ਰਤੀਕ ਕਿਹਾ ਜਾ ਸਕਦਾ ਹੈ। ਧਰਮਾਂ ਦੇ ਅੰਦਰ ਆਪਣੇ ਵਿਚ ਵੀ ਵਿਚਾਰ ਵਿਭੇਦ ਸੀ ਜਿਵੇਂ ਸੁੰਨੀ-ਸ਼ੀਆ, ਸ਼ੈਵ-ਵੈਸ਼ਨਵ। ਇਨ੍ਹਾਂ ਵਿਚ ਬੌਧਿਕ ਨਫਰਤ ਵਧੇਰੇ ਸੀ।'[6] ਬੌਧਿਕ ਪੱਧਰ ਦੇ ਇਸ ਤਰ੍ਹਾਂ ਦੇ ਟਕਰਾਅ ਨਾਲ ਹਉਮੈ, ਕੱਟੜਤਾ, ਗੈਰ-ਸਮਝੌਤਾਵਾਦੀ ਰੁਚੀਆਂ ਅਤੇ ਦੂਜੇ ਧਾਰਮਿਕ ਗਿਆਨ ਪ੍ਰਬੰਧਾਂ ਵਿਚ ਬੇਵਿਸਾਹੀ ਦੀ ਬਿਰਤੀ ਪੈਦਾ ਹੋ ਚੁੱਕੀ ਸੀ। ਬਾਣੀ ਭਗਤ ਕਬੀਰ ਵਿਚ ਅਜਿਹੇ ਢਾਂਚੇ ਦੀ ਟਕਰਾਅ-ਭਰਪੂਰ ਤੇ ਤਣਾਅਮਈ ਹਾਲਤ ਦੀ ਤਸਵੀਰ ਵੰਗਾਰਵੇਂ ਰੂਪ ਵਿਚ ਪੇਸ਼ ਹੈ:

— ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ ॥
ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ ॥੧॥
ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥
ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 334)

— ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ ॥
ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥੧॥
ਅਲਹ ਰਾਮ ਜੀਵਉ ਤੇਰੇ ਨਾਈ ॥
ਤੂ ਕਰਿ ਮਿਹਰਾਮਤਿ ਸਾਈ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1349)

ਇਸ ਹਾਲਤ ਵਿਚ ਹਰੇਕ ਵਿਚਾਰ ਮਹਾਂਬਿਰਤਾਂਤ ਵਾਂਗ ਵਿਹਾਰ ਕਰ ਰਿਹਾ ਸੀ। ਜੋਗੀ ਲੋਕ ਆਪਣੇ ਹਠਜੋਗ, ਸੰਨਿਆਸ, ਆਸਣ, ਪ੍ਰਾਣਾਯਾਮ, ਸਮਾਜ ਤੋਂ ਪਲਾਇਨ ਆਦਿ ਦੀ ਤਈਦ ਕਰ ਰਹੇ ਸਨ। ਬ੍ਰਾਹਮਣੀ ਧਰਮ ਆਪਣੇ ਵੇਦ-ਸ਼ਾਸਤਰੀ ਗਿਆਨ ਦੇ ਨਾਲ-ਨਾਲ ਤੀਰਥ, ਵਰਤ, ਇਸ਼ਨਾਨ, ਬੁੱਤ-ਪੂਜਾ ਨੂੰ ਹੀ ਇਕੋ-ਇਕ ਮੁਕਤੀ ਦਾ ਰਾਹ ਦੱਸ ਰਿਹਾ ਸੀ। ਮੁਸਲਮਾਨ ਧਰਮ ਉਜ-

ਪਾਕ ਕਰਨਾ, ਮਸੀਤ ਵਿਚ ਨਿਵਾਜ ਗੁਜ਼ਾਰਨ, ਹੱਜ ਲਈ ਕਾਬੇ ਜਾਣ ਆਦਿ ਕਿਰਿਆਵਾਂ ਨੂੰ ਅਸਲ ਜੀਵਨ ਕਹਿ ਰਿਹਾ ਸੀ ਪਰ ਭਗਤ ਕਬੀਰ ਨੇ ਇਨ੍ਹਾਂ ਤਿੰਨਾਂ ਵੱਡੇ ਪ੍ਰਬੰਧਾਂ ਦੇ ਨਾਲ ਨਾਲ ਹੋਰ ਰੁੰਡਿਤ-ਮੁੰਡਿਤ ਆਦਿ ਨੂੰ ਵੀ ਵੰਗਾਰਵੀਂ ਸ਼ੈਲੀ ਰਾਹੀਂ ਭਰਮ ਵਿਚ ਭੁਲੇ, ਅੰਨ੍ਹੇ ਅਤੇ ਫਸੇ ਹੋਏ ਕਿਹਾ ਹੈ ਕਿਉਂਕਿ ਭਗਤ ਕਬੀਰ ਦੇ ਗਿਆਨ ਦੀ ਟੇਕ ਇਕੋ 'ਹਰਿ' ਹੈ ਜਿਸ ਤੋਂ ਵਰਤਮਾਨ ਦੇ ਸਾਰੇ ਢਾਂਚੇ ਸੱਖਣੇ ਹੋ ਚੁੱਕੇ ਸਨ।

ਭਗਤ ਕਬੀਰ ਸਮਕਾਲ ਦੇ ਚੱਲਦੇ ਢਾਂਚਿਆਂ ਦੇ ਵਿਚਾਰ ਪ੍ਰਬੰਧ ਅਤੇ ਜੀਵਨ ਸ਼ੈਲੀ ਨੂੰ ਮੂਲੋਂ ਨਕਾਰਦਾ ਹੈ। ਇਤਿਹਾਸਕ ਤੌਰ 'ਤੇ ਰੂੜ੍ਹ ਹੋ ਚੁੱਕਿਆ ਹਿੰਦੂਵਾਦੀ ਗਿਆਨ ਪ੍ਰਬੰਧ, ਰਾਜ ਤੇ ਕਾਬਜ ਇਸਲਾਮੀ ਧਰਮ ਅਤੇ ਸਮਾਜ ਤੋਂ ਪਲਾਇਨ ਕਰ ਚੁੱਕੇ ਜੋਗੀਆਂ ਦੀ ਜੀਵਨ ਸ਼ੈਲੀ ਭਗਤ ਕਬੀਰ ਲਈ ਸਭ ਵਿਅਰਥ ਹਨ। ਗਿਆਨ ਦੇ ਇਹ ਸਭ ਪ੍ਰਬੰਧ ਖਾਸ ਪੁਜਾਰੀ ਮਨੁੱਖ ਰਾਹੀਂ ਚੱਲਦੇ ਸਨ ਪਰ ਭਗਤ ਕਬੀਰ ਮੁਤੱਮਕੀ ਪੁਜਾਰੀ ਵਰਗ ਤੋਂ ਆਜਾਦ ਮਨੁੱਖ ਹਿਤਕਾਰੀ ਗਿਆਨ ਪ੍ਰਬੰਧ ਉਸਾਰਨ ਦੇ ਹਾਮੀ ਸਨ ਕਿਉਂਕਿ 'ਬੁਤ-ਪੂਜ ਹਿੰਦੂ, ਸਿਰ ਨਿਵਾਉਣ ਵਾਲੇ ਤੁਰਕ, ਕਬਿਤ ਪੜ੍ਹਨ ਵਾਲੇ ਕਬਿਤਾ, ਜਟਾਧਾਰ ਜੋਗੀ, ਧਨ ਦੇ ਲੋਭੀ ਰਾਜੇ, ਬੇਦ ਪੜ੍ਹਨ ਵਾਲੇ ਪੰਡਿਤ ਸਭ ਆਪੋ ਆਪਣੇ ਕੰਮਾਂ ਵਿਚ ਲਿਪਤ ਮਰ ਜਾਂਦੇ ਹਨ ਪਰ ਇਨ੍ਹਾਂ ਵਿਚੋਂ ਕੋਈ ਵੀ ਜਿਉਂਦੇ ਬੰਦੇ ਦੇ ਜੀਵਨ ਮੁਕਤ ਹੋਣ ਦੀ ਗੱਲ ਨਹੀਂ ਕਰਦਾ ਬਲਕਿ ਬੰਦੇ ਦੇ ਮਰਨ ਤੋਂ ਬਾਅਦ ਉਸ ਨੂੰ ਗੱਡਣ (ਦਫਨਾਉਣ) ਜਾਂ ਜਲਾਉਣ ਤੋਂ ਵੱਧ ਕਦਰ ਨਹੀਂ ਕਰਦਾ।'[7] ਮਨੁੱਖ ਦੀ ਬੇਕਦਰੀ ਕਰਨ ਵਾਲੇ ਇਨ੍ਹਾਂ ਗਿਆਨ ਢਾਂਚਿਆਂ ਅਤੇ ਇਨ੍ਹਾਂ ਦੀਆਂ ਜੀਵਨ ਸ਼ੈਲੀਆਂ ਨੂੰ ਭਗਤ ਕਬੀਰ ਮੂਲੋਂ ਤਿਆਗਦੇ ਹਨ :

— ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥੧॥ ਰਹਾਉ ॥
ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥੩॥
(ਗੁਰੂ ਗ੍ਰੰਥ ਸਾਹਿਬ, ਪੰਨਾ 1159)

— ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥
ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1160)

ਇਹ ਇਤਿਹਾਸ ਦੀ ਬੇਹੱਦ ਅਹਿਮ ਘਟਨਾ ਸੀ ਜਦੋਂ ਪਰੰਪਰਾ ਦੇ ਧਰਮ, ਰਾਜ, ਸਮਾਜ ਅਤੇ ਗਿਆਨ ਨਾਲੋਂ ਅਚੇਤਨ ਪੱਧਰ ਤੱਕ ਦਾ ਤੋੜ-ਵਿਛੋੜਾ ਕਰਕੇ ਕਿਸੇ ਧਿਰ ਨੇ ਆਪਣਾ ਵੱਖਰਤਾ ਵਾਲਾ ਸਥਾਈ ਰੂਪ ਸਾਹਮਣੇ ਲਿਆਂਦਾ ਹੋਵੇ। ਭਗਤ ਕਬੀਰ ਦੇ 'ਏਕ ਨੂਰ ਤੇ ਸਭ ਜਗੁ ਉਪਜਿਆ' ਅਤੇ 'ਰਸਨਾ ਉਪਰਿ ਰਾਮ' ਦੇ ਸਿਧਾਂਤ ਮਾਨਵਤਾ ਦੇ ਹੱਕ ਵਿਚ ਅਤੇ ਵਿਕਾਸ ਲਈ ਕਾਰਗਰ ਸਿੱਧ ਹੁੰਦੇ ਹਨ ਪਰ ਬ੍ਰਾਹਮਣਵਾਦ ਲਈ ਇਹ ਅਤਿਅੰਤ ਦੁਖਦਾਈ, ਨਾ ਸਹਿਣਯੋਗ ਹਨ।

ਵੇਦ, ਪੁਰਾਣਾਂ, ਛੇ ਸ਼ਾਸਤਰ, ਬ੍ਰਾਹਮਣ, ਗ੍ਰੰਥ, ਸਿਮਰਤੀਆਂ ਆਦਿ ਸਥਾਪਿਤ ਗਿਆਨ ਪ੍ਰਬੰਧ ਦੇ ਮੂਲ ਗ੍ਰੰਥ ਸਨ। ਸਾਰਾ ਜੀਵਨ ਇਨ੍ਹਾਂ ਸ਼ਾਸਤਰਾਂ ਦੇ ਦੱਸੇ ਨੇਮਾਂ ਮੁਤਾਬਕ ਜਿਉਣਾ ਜ਼ਰੂਰੀ ਸੀ। ਇਨ੍ਹਾਂ ਗ੍ਰੰਥਾਂ ਨੂੰ ਪਵਿੱਤਰਤਾ ਦਾ ਰੁਤਬਾ ਵੀ ਹਾਸਲ ਸੀ। ਇਹ ਦੱਸਿਆ ਜਾਂਦਾ ਸੀ ਕਿ ਇਨ੍ਹਾਂ ਗ੍ਰੰਥਾਂ ਦੇ ਪਠਨ-ਪਾਠਨ ਅਤੇ ਜ਼ਿੰਦਗੀ ਵਿਚ ਅਪਨਾਉਣ ਨਾਲ ਮਨੁੱਖ ਨੂੰ ਸਭ ਦੁਨਿਆਵੀ ਸੁੱਖ-ਸਹੂਲਤਾਂ ਦੇ ਨਾਲ-ਨਾਲ ਅਧਿਆਤਮਕ ਪੱਧਰ ਤੱਕ ਦਾ ਗਿਆਨ ਵੀ ਮਿਲਦਾ ਹੈ। ਪਰ ਇਹ ਸਭ ਕੁਝ ਸਿਰਫ ਉਪਰਲੇ ਦਵਿਜ ਵਰਨਾਂ ਨੂੰ ਹੀ ਮਿਲਦਾ ਸੀ। ਇਨ੍ਹਾਂ ਗ੍ਰੰਥਾਂ ਅਤੇ ਧਰਮ-ਦਰਸ਼ਨ ਵਿਚ ਕਈ ਥਾਈਂ ਆਪਸੀ ਵਿਰੋਧ ਵੀ ਮਿਲਦਾ ਹੈ, ਪਰ ਹੇਠਲੇ ਵਰਣ ਸ਼ੂਦਰ ਦੇ ਵਿਰੋਧ ਵਿਚ ਸਭ ਗ੍ਰੰਥ ਇਕਮਤ ਹਨ। ਧਰਮ ਦੇ ਗਿਆਨ, ਪਠਨ-ਪਾਠਨ ਅਤੇ ਕਰਮਕਾਂਡ ਦਾ ਅਧਿਕਾਰ ਕੇਵਲ ਦਵਿਜਾਂ ਨੂੰ ਹੀ ਸੀ। ਏਸ ਬਾਰੇ 'ਗੌਤਮ ਨੇ ਇੰਨਾ ਖਬਰਦਾਰ ਕੀਤਾ ਕਿ ਜੇ ਕੋਈ ਸ਼ੂਦਰ ਧਨ ਨਾਲ ਯੱਗ ਕਰੇਗਾ ਤਾਂ ਉਸਦਾ ਪਿਤਾ ਮਰ ਜਾਏਗਾ।'[8] ਹਕੂਮਤ ਅਤੇ ਬ੍ਰਾਹਮਣਵਾਦੀ ਜਮਾਤ ਨੇ ਆਪਣੀ ਨੀਤੀ ਰਾਹੀਂ ਧਾਰਮਿਕ

ਗ੍ਰੰਥਾਂ ਨੂੰ ਲੋਕਾਈ ਦੀ ਮਾਨਸਿਕਤਾ ਵਿਚ ਊਚ-ਨੀਚ ਦੇ ਵਿਚਾਰਾਂ ਨੂੰ ਪੱਕੇ ਕਰਨ ਲਈ ਤਾਕਤਵਰ ਹਥਿਆਰਾਂ ਵਜੋਂ ਵਰਤਿਆ ਕਿਉਂਕਿ "ਹਰ ਯੁੱਗ ਵਿਚ ਹਾਕਮ ਜਮਾਤ ਦੇ ਵਿਚਾਰ ਹਾਕਮ ਵਿਚਾਰ ਹੁੰਦੇ ਹਨ, ਅਰਥਾਤ ਉਹ ਜਮਾਤ ਜਿਹੜੀ ਸਮਾਜ ਦੀ ਹਾਕਮ ਪਦਾਰਥਕ ਉਤਪਾਦਨ ਦੇ ਸਾਧਨ ਹੁੰਦੇ ਹਨ, ਫਲਸਰੂਪ ਉਹੋ ਹੀ ਮਾਨਸਿਕ ਉਤਪਾਦਨ ਦੇ ਸਾਧਨਾਂ ਉੱਤੇ ਵਸੀਕਾਰ ਰੱਖਦੀ ਹੈ, ਇਸ ਕਰਕੇ ਉਨ੍ਹਾਂ ਦੇ ਵਿਚਾਰ ਜਿਹਨਾਂ ਕੋਲ ਮਾਨਸਿਕ ਉਤਪਾਦਨ ਦੇ ਸਾਧਨਾਂ ਉੱਤੇ ਵਸੀਕਾਰ ਰੱਖਦੀ ਹੈ, ਇਸ ਕਰਕੇ ਉਨ੍ਹਾਂ ਦੇ ਵਿਚਾਰ ਜਿਹਨਾਂ ਕੋਲ ਮਾਨਸਿਕ ਉਤਪਾਦਨ ਦੇ ਸਾਧਨ ਨਹੀਂ ਹੁੰਦੇ ਸਮੁੱਚੇ ਰੂਪ ਵਿਚ ਇਹਨਾਂ ਦੇ ਅਧੀਨ ਰਹਿੰਦੇ ਹਨ।"[9] ਨੀਵੀਆਂ ਜਾਤਾਂ ਕੋਲ ਅਜਿਹੇ ਸਾਧਨਾਂ ਦੀ ਅਣਹੋਂਦ ਸੀ ਅਤੇ ਨਾ ਹੀ ਕਦੇ ਗਿਆਨ ਦੇ ਸਾਧਨ ਨੀਵੀਆਂ ਜਾਤਾਂ ਕੋਲ ਆਉਣ ਦਿੱਤੇ ਗਏ। ਬ੍ਰਾਹਮਣਾਂ ਅਤੇ ਕਸ਼ਤਰੀਆਂ ਨੇ ਆਪਣੀ ਮਨਮਰਜੀ ਦਾ ਧਰਮ-ਸ਼ਾਸਤਰ ਉਸਾਰ ਕੇ ਨੀਵੇਂ ਵਰਗਾਂ ਨੂੰ ਅੰਧਵਿਸ਼ਵਾਸੀ ਅਤੇ ਵਰਣ ਧਰਮੀ ਬਣਾ ਦਿੱਤਾ ਗਿਆ। 'ਸ਼ਰੁਤੀ, ਸਿਮਰਤੀ ਅਤੇ ਪੁਰਾਣ ਚਾਰੇ ਪੁਰਸ਼ਾਰਥਾਂ ਤੇ ਚਾਰੇ ਵਰਣਾਂ ਦੇ ਸਿਧਾਂਤ ਦਾ ਪ੍ਰਚਾਰ ਕਰਦੇ ਹਨ ਅਤੇ ਦੱਸਦੇ ਹਨ ਕਿ ਵਰਣ ਆਸ਼ਰਮ ਧਰਮ ਦਾ ਪਾਲਣ ਕਰਨ ਵਾਲਾ ਵਿਅਕਤੀ ਹੀ ਮੋਖ ਪ੍ਰਾਪਤ ਕਰ ਸਕਦਾ ਹੈ। ਭਾਰਤੀ ਦਰਸ਼ਨ ਨੇ ਬੜੀ ਸਫ਼ਾਈ ਨਾਲ ਦੁਨੀਆਂ ਦੇ ਕਠੋਰ ਸੱਚ ਉਪਰ ਅਧਿਆਤਮ ਦੀ ਚਾਦਰ ਪਾ ਦਿੱਤੀ ਕਿ ਵਰਣ ਆਸ਼ਰਮ ਧਰਮ ਦੀ ਪਾਲਣਾ ਹੀ ਉਨ੍ਹਾਂ ਦਾ ਕਰਤਵ ਇਹ ਲੋਕ ਮਝ ਪੂਰਵ ਜਨਮ ਕਰਮਾਂ ਦਾ ਫਲ ਹੈ, ਉਸ ਵਿਚ ਕਿਸੇ ਪ੍ਰਕਾਰ ਦੇ ਪਰਿਵਰਤਨ ਦੀ ਸੰਭਾਵਨਾ ਨਹੀਂ ਹੈ।'[10] ਭਗਤ ਕਬੀਰ ਨੇ ਇਸ ਤਰ੍ਹਾਂ ਦੇ ਮਨੁੱਖ ਵਿਰੋਧੀ ਮੁਤੱਸਬੀ ਗਿਆਨ ਪ੍ਰਬੰਧ ਨੂੰ ਕ੍ਰਾਂਤੀਕਾਰੀ ਨਜ਼ਰੀਏ ਤੋਂ ਚੁਣੌਤੀ ਦਿੱਤੀ। ਉਨ੍ਹਾਂ ਨੇ ਬ੍ਰਾਹਮਣਾਂ ਦੇ ਅਜਿਹੇ ਸਾਜਸ਼ੀ ਤੇ ਵਿਗਾੜੇ ਚਕਰਵਿਊ ਵਿਚੋਂ ਲੋਕਾਈ ਨੂੰ ਬਾਹਰ ਕੱਢਣ ਲਈ ਧਰਮ ਗ੍ਰੰਥਾਂ ਨੂੰ, ਉਨ੍ਹਾਂ ਦੇ ਸੁਣਨ-ਸੁਣਾਉਣ ਨੂੰ, ਪੜ੍ਹਨ-ਪੜ੍ਹਾਉਣ ਨੂੰ ਅਤੇ ਖੋਜਣ ਨੂੰ ਵਿਅਰਥ ਗਰਦਾਨਿਆ। ਭਗਤ ਕਬੀਰ ਨੇ ਅਜਿਹੇ ਕਪਟੀ ਤੇ ਛਲਾਵੇ ਵਾਲੇ ਝੂਠੇ ਗਿਆਨ ਦੀ ਥਾਂ ਸੱਚੇ ਗਿਆਨ ਦੀ ਲੋੜ ਮਹਿਸੂਸ ਕੀਤੀ। ਜਿਸ ਕਰਕੇ ਭਗਤ ਜੀ ਨੇ ਇਨ੍ਹਾਂ ਗ੍ਰੰਥਾਂ ਦੀ ਸਰਦਾਰੀ ਨੂੰ ਸੱਚੇ ਅਤੇ ਸਖਤ ਮੁਹਾਵਰੇ ਵਿਚ ਵੰਗਾਰਿਆ ਤੇ ਨਕਾਰਿਆ :

— ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥
ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥੧॥
ਹਰਿ ਕਾ ਨਾਮੁ ਨ ਜਪਸਿ ਗਵਾਰਾ ॥ ਕਿਆ ਸੋਚਹਿ ਬਾਰੰ ਬਾਰਾ ॥੧॥ ਰਹਾਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 655)

— ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥
ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥੧॥
ਬੰਦੇ ਖੋਜੁ ਦਿਲ ਹਰ ਰੋਜ਼ ਨਾ ਫਿਰੁ ਪਰੇਸਾਨੀ ਮਾਹਿ ॥
ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥੧॥ ਰਹਾਉ ॥
ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥
ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 727)

ਧਰਮ ਸ਼ਾਸਤਰੀ ਗਿਆਨ ਦੇ ਇਤਿਹਾਸ ਵਿਚ ਵੇਦਾਂ ਉਪਰ ਆਧਾਰਿਤ ਸਿਮਰਤੀਆਂ ਨੇ ਬ੍ਰਾਹਮਣੀ ਵਿਚਾਰਧਾਰਾ ਨੂੰ ਸਥਾਪਿਤ ਕਰਨ ਵਿਚ ਵੱਡਾ ਹਿੱਸਾ ਪਾਇਆ। ਸਿਮਰਤੀਆਂ ਨੇ ਭਾਰਤੀ ਸਮਾਜ ਨੂੰ ਹਿੰਦੂ-ਧਰਮ, ਬ੍ਰਾਹਮਣ ਅਤੇ ਜਾਤ-ਪਾਤ ਪ੍ਰਬੰਧ ਦਾ ਗੁਲਾਮ ਬਣਾ ਦਿੱਤਾ। ਮਨੂੰ ਸਿਮਰਤੀ ਨੇ ਸਦਾਚਾਰਕ ਮੁੱਲ ਪ੍ਰਬੰਧ ਨੂੰ ਵੀ ਆਪਣੇ ਆਸ਼ੇ ਮੁਤਾਬਕ ਪਰਿਭਾਸ਼ਤ ਕੀਤਾ। "ਸਦਾਚਾਰ ਦਾ ਅਰਥ ਇਹ ਨਹੀਂ ਕਿ 'ਅੱਛਾ ਆਚਰਣ' ਜਾਂ 'ਅੱਛੇ ਪੁਰਸ਼ਾਂ ਦਾ ਆਚਰਣ'। ...ਮਨੂੰ ਨੇ ਸਦਾਚਾਰ

ਉਸਨੂੰ ਕਿਹਾ ਹੈ ਜੋ ਪਰੰਪਰਾ ਤੋਂ ਸਮਰਥਤ ਹੈ।"[11] ਸਿਮਰਤੀਆਂ ਵਿਚ ਹਿੰਦੂ ਨਿਆਂ, ਸਮਾਜ, ਰਾਜ, ਧਰਮ ਪ੍ਰਬੰਧ ਅਤੇ ਹਿੰਦੂ ਜੀਵਨ ਜਾਚ ਬਾਰੇ ਹੁਕਮ ਮੂਲਕ ਨਿਰਦੇਸ਼ ਦਰਜ ਹਨ ਜਿਨ੍ਹਾਂ ਵਿਚ ਬ੍ਰਾਹਮਣਾਂ ਨੂੰ ਖਾਸ ਅਧਿਕਾਰ ਦਿੱਤੇ ਗਏ। ਔਰਤ ਅਤੇ ਸ਼ੂਦਰ ਨੂੰ ਸਭ ਤੋਂ ਨੀਵੇਂ ਦਰਜੇ ਤੇ ਅਧਿਕਾਰਾਂ ਤੋਂ ਸੱਖਣੇ ਰੱਖਿਆ ਗਿਆ। ਭਗਤ ਕਬੀਰ ਨੇ ਸਿਮਰਤੀਆਂ ਵਿਚਲੇ ਗਿਆਨ ਨੂੰ ਕਰੜੇ ਬੰਧਨਾਂ ਦਾ ਰੂਪ ਦੱਸਿਆ ਹੈ ਅਤੇ ਸਿਮਰਤੀਆਂ ਦਾ ਪਾਠ ਸੁਣਨ ਦੇ ਅਧਿਕਾਰੀ ਵਰਗ ਨੂੰ ਸਖਤ ਭਾਸ਼ਾ ਵਿਚ ਨਿੰਦਿਆ ਹੈ :

— ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥ ਸਾਂਕਲ ਜੇਵਰੀ ਲੈ ਹੈ ਆਈ ॥੧॥
ਆਪਨ ਨਗਰੁ ਆਪ ਤੇ ਬਾਧਿਆ ॥ ਮੋਹ ਕੈ ਫਾਧਿ ਕਾਲ ਸਰੁ ਸਾਂਧਿਆ ॥੧॥ ਰਹਾਉ ॥
ਕਟੀ ਨ ਕਟੈ ਤੂਟਿ ਨਹ ਜਾਈ ॥ ਸਾ ਸਾਪਨਿ ਹੋਇ ਜਗ ਕਉ ਖਾਈ ॥੨॥
ਹਮ ਦੇਖਤ ਜਿਨਿ ਸਭੁ ਜਗੁ ਲੂਟਿਆ ॥ ਕਹੁ ਕਬੀਰ ਮੈ ਰਾਮ ਕਹਿ ਛੂਟਿਆ ॥੩॥
(ਗੁਰੂ ਗ੍ਰੰਥ ਸਾਹਿਬ, ਪੰਨਾ 329)

— ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ ॥
ਕਹਾ ਸਾਕਤ ਪਹਿ ਹਰਿ ਗੁਨ ਗਾਏ ॥੧॥
ਰਾਮ ਰਾਮ ਰਾਮ ਰਮੇ ਰਮਿ ਰਹੀਐ ॥
ਸਾਕਤ ਸਿਉ ਭੂਲਿ ਨਹੀ ਕਹੀਐ ॥੧॥ ਰਹਾਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 481)

ਇਨ੍ਹਾਂ ਤੋਂ ਬਿਨਾਂ ਭਗਤ ਕਬੀਰ ਨੇ ਗੀਤਾ ਦੇ ਤ੍ਰੈਗੁਣੀ ਸਿਧਾਂਤ ਅਤੇ ਸ਼ਾਸਤਰਾਂ ਦੇ ਹਰ ਤਰ੍ਹਾਂ ਦੇ ਬੇਥਵੇ ਗਿਆਨ ਨੂੰ ਕਿਸੇ ਨਾ ਕਿਸੇ ਰੂਪ ਵਿਚ ਰੱਦਿਆ ਹੈ।

ਪਰੰਪਰਕ ਗਿਆਨ ਸ਼ਾਸਤਰ ਵਿਚ ਭੌਤਿਕਤਾ ਤੋਂ ਬਾਹਰਲੀ ਸੱਤਾ ਦੇ ਦੇਵੀ ਦੇਵਤਿਆਂ ਅਤੇ ਅਵਤਾਰਾਂ ਨੂੰ ਪਵਿੱਤਰ ਅਤੇ ਉਦਾਰ ਦੱਸਿਆ ਜਾਂਦਾ ਹੈ। ਅਵਤਾਰਾਂ ਨੂੰ ਰੱਬ ਕਹਿਣ ਦੀ ਬਿਰਤੀ ਅੱਜ ਤੱਕ ਚਲਦੀ ਹੈ ਜਿਵੇਂ ਭਗਵਾਨ ਰਾਮ, ਭਗਵਾਨ ਕ੍ਰਿਸ਼ਨ ਆਦਿ। ਬ੍ਰਾਹਮਣਵਾਦ ਨੇ ਆਪਣੇ ਕਰਮਕਾਂਡ, ਅੰਧਵਿਸ਼ਵਾਸ, ਜਾਤ ਪਾਤੀ ਪ੍ਰਬੰਧ ਅਤੇ ਪੂਜਾ ਦੀ ਬਰਕਰਾਰੀ ਲਈ ਦੇਵਤਿਆਂ ਜਾਂ ਮਿਥਿਹਾਸਕ ਚਿੰਨ੍ਹਾਂ ਨੂੰ ਅਲੌਕਾਰੇ ਰੂਪ ਵਿਚ ਪੇਸ਼ ਕੀਤਾ। ਡਾ. ਧਰਮਵੀਰ ਦੇਵਾਂ ਤੇ ਅਵਤਾਰਾਂ ਦੀ ਅਸਲੀਅਤ ਨੂੰ ਸਖਤ ਮੁਹਾਵਰੇ ਵਿਚ ਉਜਾਗਰ ਕਰਦੇ ਲਿਖਦੇ ਹਨ ਕਿ, "ਇਨ੍ਹਾਂ ਅਵਤਾਰਾਂ ਨੇ ਬ੍ਰਾਹਮਣਾਂ ਦੇ ਕਲਿਆਣ ਲਈ ਭਲੇ ਹੀ ਅਵਤਾਰ ਲਿਆ ਹੋਵੇ ਲੇਕਨ ਸ਼ੂਦਰਾਂ ਦੇ ਉਦਾਰ ਲਈ ਇਨ੍ਹਾਂ ਵਿਚੋਂ ਇਕ ਵੀ ਸਾਹਮਣੇ ਨਹੀਂ ਆਇਆ। ਹਿੰਦੂਆਂ ਦਾ ਵਿਸ਼ਨੂੰ ਕੱਛ ਤੋਂ ਮੱਛ ਤਾਂ ਬਣਦਾ ਫਿਰਿਆ ਹੈ, ਧਰਤੀ ਉਪਰ ਸੂਰ ਬਣ ਕੇ ਵਿਸ਼ਟਾ ਖਾਂਦਾ ਫਿਰਿਆ ਹੈ, ਲੇਕਨ ਇਕ ਵਾਰ ਵੀ ਉਸਨੇ ਚੰਡਾਲ ਦੇ ਘਰ ਜਨਮ ਲੈ ਕੇ ਉਸ ਨੂੰ ਪਵਿੱਤਰ ਨਹੀਂ ਕੀਤਾ।"[12] ਭਗਤ ਕਬੀਰ ਨੀਵੇਂ ਵਰਗਾਂ ਦੇ ਵਿਰੋਧ ਵਿਚ ਭੁਗਤਣ ਵਾਲੇ ਦੇਵਤਿਆਂ ਵਿਚੋਂ ਸ੍ਰਿਸ਼ਟੀ ਸਿਰਜਕ ਮੰਨੇ ਜਾਂਦੇ ਬ੍ਰਹਮਾ, ਉਸਦੇ ਬਲਵਾਨ ਪੁਤ ਸਨਕ ਸਨੰਦ ਆਦਿ, ਸ੍ਰਿਸ਼ਟੀ ਪਾਲਕ ਵਿਸ਼ਨੂੰ ਦਾ ਸੇਜਾ ਸ਼ੇਖਨਾਗ, ਸ੍ਰਿਸ਼ਟੀ ਸੰਘਾਰਕ ਮਹੇਸ਼ ਆਦਿ ਸਭ ਨੂੰ ਪਰਮਾਤਮਾ ਦੇ ਰਾਹ ਤੋਂ ਸੱਖਣੇ ਦੱਸਿਆ ਹੈ। ਮਹਾਂਕਾਵਿ ਰਮਾਇਣ ਦਾ ਬਾਂਦਰ ਸੈਨਿਕ ਹਨੂੰਮਾਨ, ਵਿਸ਼ਨੂੰ ਦਾ ਵਾਹਨ ਗਰੁੜ, ਰੱਬ ਨੂੰ ਆਪਣਾ ਪਤੀ ਕਹਿਣ ਵਾਲੀ ਕਮਲਾ (ਲੱਛਮੀ) ਦੇਵੀ, ਦੇਵ ਰਾਜਾ ਇੰਦਰ, ਮਨੁੱਖੀ ਰਾਜਾ (ਨਰਪਤਿ) ਆਦਿ ਸਭ ਭਗਤ ਜੀ ਨੂੰ ਰੱਬ ਦੇ ਗੁਣਾਂ ਲੱਛਣਾਂ ਤੋਂ ਅਣਜਾਣ ਦਿੱਸਦੇ ਹਨ। ਭਗਤ ਕਬੀਰ ਆਪਣੇ ਨਵੇਂ ਗਿਆਨ ਦੇ ਪੈਂਤੜੇ ਤੋਂ ਹਿੰਦੂਵਾਦ ਦੇ ਬਣਾਉਟੀ ਦੇਵਵਾਦ ਦੀ ਪੋਲ ਖੋਲ੍ਹਦੇ ਹਨ :

— ਸਨਕ ਸਨੰਦ ਮਹੇਸ ਸਮਾਨਾਂ ॥ ਸੇਖਨਾਗਿ ਤੇਰੋ ਮਰਮੁ ਨ ਜਾਨਾਂ ॥੧॥
ਸੰਤਸੰਗਤਿ ਰਾਮੁ ਰਿਦੈ ਬਸਾਈ ॥੧॥ ਰਹਾਉ ॥ ਹਨੂਮਾਨ ਸਰਿ ਗਰੁੜ ਸਮਾਨਾਂ ॥

ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥੨॥ ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ ॥
ਕਮਲਾਪਤਿ ਕਵਲਾ ਨਹੀ ਜਾਨਾਂ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 691)

— ਸਨਕ ਸਨੰਦ ਅੰਤੁ ਨਹੀ ਪਾਇਆ ॥
ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥੧॥
ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥
ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 478)

— ਮੈਲਾ ਬ੍ਰਹਮਾ ਮੈਲਾ ਇੰਦੁ ॥ ਰਵਿ ਮੈਲਾ ਮੈਲਾ ਹੈ ਚੰਦੁ ॥੧॥
ਮੈਲਾ ਮਲਤਾ ਇਹੁ ਸੰਸਾਰੁ ॥ ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ ॥੧॥ ਰਹਾਉ ॥
ਮੈਲੇ ਬ੍ਰਹਮੰਡਾਇ ਕੈ ਈਸ ॥ ਮੈਲੇ ਨਿਸਿ ਬਾਸੁਰ ਦਿਨ ਤੀਸ ॥੨॥......
ਮੈਲੇ ਸਿਵ ਸੰਕਰਾ ਮਹੇਸ ॥ ਮੈਲੇ ਸਿਧ ਸਾਧਿਕ ਅਰੁ ਭੇਖ ॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 1158)

ਪੂਰਬਲੇ ਗਿਆਨ ਪਬੰਧਾਂ ਦੇ ਆਧਾਰ ਉੱਤੇ ਕਰਨਜੋਗ ਅਤੇ ਨਾ-ਕਰਨਜੋਗ, ਪ੍ਰਵਾਨਗੀਆਂ ਅਤੇ ਮਨਾਹੀਆਂ ਜਿਊਣ ਢੰਗ ਦਾ ਅੰਗ ਬਣ ਚੁੱਕੀਆਂ ਸਨ। ਪਾਪ-ਪੁੰਨ ਦੇ ਧਾਰਮਿਕ ਨਜ਼ਰੀਏ ਤੋਂ ਜ਼ਿੰਦਗੀ ਦੇ ਖਾਸ ਨੇਮ ਬਣ ਚੁੱਕੇ ਸਨ ਜਿਵੇਂ ਮੁਸਲਮਾਨਾਂ ਵਿਚ ਸੁੰਨਤ, ਰੋਜ਼ੇ, ਹੱਜ ਆਦਿ; ਹਿੰਦੂਆਂ ਵਿਚ ਵਰਤ, ਜੂਠ-ਸੁੱਚ, ਸੂਤਕ ਆਦਿ ਚਾਲੂ ਹੋ ਚੁੱਕੇ ਸਨ। ਖਾਣ-ਪੀਣ ਦੀਆਂ ਬੰਦਸ਼ਾਂ ਬਹੁਤ ਸਖਤ ਹੋ ਗਈਆਂ ਸਨ ਤੇ ਭੋਜਨ ਨੂੰ ਕੱਚੇ-ਪੱਕੇ ਭਾਗਾਂ ਵਿਚ ਵੰਡ ਦਿੱਤਾ ਗਿਆ। ਸ਼ੂਦਰਾਂ ਦੇ ਪਰਛਾਵੇਂ, ਨੇੜਤਾ, ਛੂਹਣ, ਥੁੱਕਣ, ਬੋਲਣ, ਵਰਤਣ ਆਦਿ ਉੱਪਰ ਕਰੜੀਆਂ ਪਾਬੰਦੀਆਂ ਲਗਾਈਆਂ ਗਈਆਂ। "ਸ਼ੂਦਰਾਂ ਵਿਰੁੱਧ ਸਮਾਜਿਕ ਭੇਦ-ਭਾਵ ਸਖਤ ਬਣਾਉਣ ਵਿਚ ਭਿੱਟ ਅਤੇ ਅਪਵਿੱਤਰਤਾ ਦੇ ਵਿਚਾਰ ਜ਼ਿੰਮੇਵਾਰ ਹਨ। ਭਿੱਟ ਦਾ ਵਿਚਾਰ ਸ਼ੂਦਰਾਂ ਤੱਕ ਹੀ ਨਹੀਂ ਰਿਹਾ, ਕਿਉਂਕਿ ਇਹ ਬ੍ਰਾਹਮਣਾਂ ਦੇ ਦਿਮਾਗ ਦੀ ਕਾਢ ਸੀ ਤੇ ਇਸ ਪਿੱਛੇ ਕੋਈ ਅਸੂਲ ਨਹੀਂ ਸੀ, ਇਸ ਵਾਸਤੇ ਇਸ ਦਾ ਕਈ ਪਾਸੇ ਪਸਾਰਾ ਕੀਤਾ ਗਿਆ। ਹੋਰ ਬੁਰੀ ਗੱਲ ਇਹ ਹੋਈ ਕਿ ਜਾਤ-ਪਾਤੀ ਸਮਾਜ ਵਿਚ ਬੰਦਿਆਂ ਤੇ ਗਰੁੱਪਾਂ ਦੇ ਸਮਾਜਿਕ ਰੁਤਬੇ ਤੈਅ ਕਰਨ ਲਈ ਵਸਤੂਆਂ ਅਤੇ ਪੇਸ਼ਿਆਂ ਆਦਿ ਦੀ ਅਖੌਤੀ ਪਵਿੱਤਰਤਾ ਅਤੇ ਅਪਵਿੱਤਰਤਾ ਦੀ ਦਰਜਾ-ਬਦਰਜੀ ਨੂੰ ਨਾਪ ਬਣਾਇਆ ਗਿਆ।"[13] "ਬੁਨਿਆਦੀ ਤੌਰ 'ਤੇ 'ਪਵਿਤਰ' ਦਾ ਸੰਕਲਪ ਸ਼ਕਤੀ ਹਥਿਆਉਣ ਲਈ ਸਿਰਜਿਆ ਗਿਆ ਜਿਸ ਨੂੰ ਪੁਜਾਰੀ ਵਰਗ ਨੇ ਵਰਤਿਆ। ਸਾਮੀ ਧਰਮ (ਯਹੂਦੀਅਤ) ਦਾ ਪ੍ਰਧਾਨ ਪੁਜਾਰੀ ਇਸੇ ਭਾਵਨਾ ਤੋਂ ਪ੍ਰੇਰਤ ਹੈ। ਇਹੀ ਪ੍ਰੇਰਨਾ ਮਨੂੰ ਦੇ ਗ੍ਰੰਥ ਵਿਚ ਕੰਮ ਕਰਦੀ ਹੈ। ਪੁਜਾਰੀ ਵਰਗ ਦਾ ਮਨੁੱਖ ਦੀ 'ਬਿਹਤਰੀ' ਬਾਰੇ ਉਸਾਰਿਆ ਵਿਚਾਰ ਆਪਣੇ ਆਪ ਤੋਂ ਪ੍ਰੇਰਤ ਹੈ। ਆਪਣੇ ਆਪ ਨੂੰ ਸਥਾਪਤ ਕਰਨ ਅਤੇ ਸ਼ਕਤੀ ਹਾਸਲ ਕਰਨ ਲਈ ਐਸਾ ਸੋਚ ਵਿਕਸਿਤ ਕੀਤਾ ਗਿਆ ਜੋ ਕਿ ਪਵਿੱਤਰ ਝੂਠ ਹੈ।"[14] ਬ੍ਰਾਹਮਣਵਾਦ ਦੇ ਪਵਿੱਤਰਤਾ ਦੇ ਸੰਕਲਪ ਵਿਚ ਵੀ ਕਾਣ ਸੀ, ਜਿਹੜੇ ਨੇਮ ਸ਼ੂਦਰਾਂ ਤੇ ਲਾਗੂ ਸਨ ਬ੍ਰਾਹਮਣਾਂ ਤੇ ਉਹੀ ਨਹੀਂ ਸਨ। ਬ੍ਰਾਹਮਣਵਾਦ ਨੇ ਆਪਣੇ ਹੱਥ ਦੇ ਸਾਧਨਾਂ ਰਾਹੀਂ ਅਜਿਹਾ ਗਿਆਨ ਉਪਜਾਇਆ ਜਿਸ ਤੋਂ ਪੈਦਾ ਹੋਏ ਮਨੁੱਖੀ ਵਰਤਾਰਿਆਂ ਦਾ ਲਾਹੇਵੰਦ ਪੱਖ ਬ੍ਰਾਹਮਣਾਂ ਲਈ ਸੀ ਤੇ ਦਲਨਕਾਰੀ ਪੱਖ ਸ਼ੂਦਰਾਂ ਲਈ। ਭਗਤ ਕਬੀਰ ਬੜੇ ਅਕੱਟ ਤਰਕਾਂ ਬ੍ਰਾਹਮਣ ਸਿਰਜਤ ਸੰਸਾਰ ਨੂੰ ਰੱਦ ਕਰਦੇ ਹਨ:

— ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ ॥
ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ ॥੧॥
ਕਹੁ ਪੰਡਿਤ ਸੂਚਾ ਕਵਨੁ ਠਾਉ ॥ ਜਹਾਂ ਬੈਸਿ ਹਉ ਭੋਜਨੁ ਖਾਉ ॥੧॥ ਰਹਾਉ ॥
ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ ॥
ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 1195)

— ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ ॥
ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ ॥੧॥
ਕਹੁ ਰੇ ਪੰਡੀਆ ਕਉਨ ਪਵੀਤਾ ॥ ਐਸਾ ਗਿਆਨੁ ਜਪਹੁ ਮੇਰੇ ਮੀਤਾ ॥੧॥ ਰਹਾਉ ॥
ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ ਸ੍ਰਵਨੀ ਹੋਈ ॥
ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 331)

ਇਸ ਤੋਂ ਇਲਾਵਾ ਭਗਤ ਜੀ ਥਿੰਤੀ, ਵਾਰ (ਸਤਵਾਰਾ) ਕਾਵਿ ਰੂਪਾਂ ਦੀ ਰਚਨਾ ਰਾਹੀਂ ਜੀਵਨ ਦੇ ਗਲਤ ਕੈਲੰਡਰ ਨੂੰ ਤੋੜ ਕੇ ਨਵੀਂ ਜੀਵਨ ਵਿਧੀ ਥਾਪੀ ਕੀਤੀ। ਉਹਨਾਂ ਨੇ ਕਿਸੇ ਖਾਸ ਥਾਂ 'ਤੇ ਜਾ ਕੇ ਮਰਨ ਨਾਲ ਮੁਕਤੀ ਪ੍ਰਾਪਤ ਕਰਨ, ਨੰਗੇ ਫਿਰਨ, ਮੁੰਡਣ ਮੁੰਡਾਉਣ, ਜਤ-ਸਤ ਰੱਖਣ, ਤੀਰਥ ਯਾਤਰਾ ਕਰਨ ਬਨਾਂ ਵਿਚ ਜਾਣ, ਕੰਦ ਮੂਲ ਖਾਣ, ਪਿੱਤਰ ਪੂਜਾ ਆਦਿ ਦੇ ਭੇਖੀ ਵਰਤਾਰਿਆਂ ਦਾ ਵੀ ਸਖਤ ਵਿਰੋਧ ਕੀਤਾ ਹੈ।

ਭਾਰਤੀ ਗਿਆਨ ਪ੍ਰਬੰਧ ਦੀ ਇਹ ਸਿਫਤ ਰਹੀ ਹੈ ਕਿ ਇਹ ਸਦਾ ਹੀ ਪੁਜਾਰੀ ਵਰਗ ਦੇ ਹੱਥਾਂ ਵਿਚ ਪਲਿਆ ਹੈ। ਇਹ ਵਰਗ ਸਤਿਕਾਰਯੋਗ, ਪਾਵਨ, ਸਿਆਣਾ-ਵਿਦਵਾਨ ਅਤੇ ਸਮਾਜ ਦੇ ਭਰੋਸੇਯੋਗ ਤੇ ਸਹੀ ਰਹਿਬਰ ਬਣਿਆ ਦਿਖਣ ਲਈ ਸੈਆਂ ਤਰਕੀਬਾਂ, ਹਰਬੇ ਤੇ ਢੰਗ ਵਰਤਦਾ ਰਿਹਾ ਹੈ। ਹਿੰਦੂ ਸਮਾਜ ਵਿਚ ਪੁਜਾਰੀ ਬ੍ਰਾਹਮਣ ਦੇ ਕਿਰਦਾਰ ਨੂੰ ਸੁਸ਼ੀਲ ਸੁਭਾ, ਵਿਵੇਕ ਦਾ ਪ੍ਰਤੀਨਿਧ, ਨਿਰਧਨ, ਲੋਭਹੀਨ, ਜਸ ਦੇ ਲੋਭ ਤੋਂ ਦੂਰ, ਮਾਣਯੋਗ ਤੇ ਤਪੱਸਵੀ ਮੰਨਿਆ-ਮਨਵਾਇਆ ਜਾਂਦਾ ਰਿਹਾ ਹੈ। ਬ੍ਰਾਹਮਣ ਵਿਚ ਸੱਚ, ਖਿਮਾ, ਦਾਨ, ਦਇਆ, ਅਹਿੰਸਾ, ਕ੍ਰੋਧਹੀਣਤਾ ਦੇ ਗੁਣਾਂ ਦਾ ਹੋਣਾ ਜ਼ਰੂਰੀ ਮੰਨਿਆ ਗਿਆ ਹੈ। ਪਰ ਬ੍ਰਾਹਮਣ ਦੇ ਇਨ੍ਹਾਂ ਅਸਲੀ ਗੁਣਾਂ ਤੇ ਅਮਲੀ ਰੂਪ ਵਿਚ ਵੱਡਾ ਫਾਸਲਾ ਸੀ ਤੇ ਵਿਰੋਧ ਰਿਹਾ ਹੈ। ਜੀ.ਐਸ. ਗੁਰੀਏ ਬ੍ਰਾਹਮਣ ਦੇ ਦਲਿਤਾਂ ਨਾਲ ਸੰਬੰਧਾਂ ਵਿਚੋਂ ਉਸਦਾ ਅਸਲ ਚਲਿੱਤਰ ਉਜਾਗਰ ਕਰਦੇ ਲਿਖਦੇ ਹਨ, "ਕੋਈ ਵੀ ਬ੍ਰਾਹਮਣ, ਬ੍ਰਾਹਮਣ ਤੋਂ ਇਲਾਵਾ ਹੋਰ ਕਿਸੇ ਵਿਅਕਤੀ ਨੂੰ ਮੱਥਾ ਨਹੀਂ ਟੇਕਦਾ, ਸਗੋਂ ਦੂਸਰਿਆਂ ਨੂੰ ਉਸਨੂੰ ਮੱਥਾ ਟੇਕਣਾ ਪੈਂਦਾ ਹੈ ਅਤੇ ਜਦੋਂ ਉਸਨੂੰ ਕੋਈ ਗੈਰ-ਬ੍ਰਾਹਮਣ ਆਦਮੀ ਪ੍ਰਣਾਮ ਕਰਦਾ ਹੈ ਤਾਂ ਉਹ ਕੇਵਲ ਅਸੀਸ ਦਿੰਦਾ ਹੈ। ਵਿਸ਼ੇਸ਼ ਕਰਕੇ ਉੱਤਰੀ ਭਾਰਤ ਦੀਆਂ ਕੁਝ ਨੀਵੀਆਂ ਜਾਤੀਆਂ ਬ੍ਰਾਹਮਣਾਂ ਲਈ ਇੰਨੀ ਸ਼ਰਧਾ ਰੱਖਦੀਆਂ ਹਨ ਕਿ ਉਹ ਕਿਸੇ ਬ੍ਰਾਹਮਣ ਦੇ ਪਰਛਾਵੇਂ ਉਤੋਂ ਨਹੀਂ ਲੰਘਦੀਆਂ ਜਦੋਂ ਤੱਕ ਉਹ ਕਿਸੇ ਬ੍ਰਾਹਮਣ ਦੇ ਪੈਰ ਦਾ ਅੰਗੂਠਾ ਡੁਬੋ ਕੇ ਪਾਣੀ ਦਾ ਘੁੱਟ ਨਹੀਂ ਪੀ ਲੈਂਦੀਆਂ, ਦੂਜੇ ਪਾਸੇ ਬ੍ਰਾਹਮਣ ਆਪਣੀ ਸਰਵਉੱਚਤਾ ਲਈ ਇਤਨਾ ਚੇਤੰਨ ਹੈ ਕਿ ਉਹ ਕਿਸੇ ਸ਼ੂਦਰ ਦੇ ਘਰ ਪਈਆਂ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਅੱਗੇ ਵੀ ਮੱਥਾ ਨਹੀਂ ਟੇਕਦਾ ਸੀ।"[15] ਬ੍ਰਾਹਮਣਾਂ ਲਈ ਧਰਮ ਨਾਲੋਂ ਸਮਾਜਕ ਰੁਤਬਾ ਉੱਚਾ ਸੀ ਪਰ ਦਿਖਾਵਾ ਉਹ ਧਾਰਮਿਕ ਹੋਣ ਦਾ ਕਰ ਰਹੇ ਸਨ। ਭਗਤ ਕਬੀਰ ਬ੍ਰਾਹਮਣਾਂ ਦੇ ਦੋਗਲੇ ਅਤੇ ਅਮੇਲਵੇਂ ਕਿਰਦਾਰ ਦਾ ਪਰਦਾਫਾਸ਼ ਕਰਦੇ ਹਨ :

— ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥੧॥
ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥੧॥ ਰਹਾਉ ॥

ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 656)

— ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥ ਲੋਗਨ ਰਾਮੁ ਖਿਲਉਨਾ ਜਾਨਾਂ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 1158)

— ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥੧॥
ਐਸੇ ਸੰਤ ਨ ਮੋ ਕਉ ਭਾਵਹਿ ॥ ਡਾਲਾ ਸਿਉ ਪੇਡਾ ਗਟਕਾਵਹਿ ॥੧॥ ਰਹਾਉ ॥
ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ॥
ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ ॥੨॥
ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ ॥
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 476)

ਮੱਧਕਾਲੀ ਸਮਾਜਿਕ-ਧਾਰਮਿਕ-ਰਾਜਨੀਤਿਕ ਪ੍ਰਬੰਧ ਨੂੰ ਸਹੀ ਚਲਾਉਣ ਲਈ ਰਾਜ-ਸਮਾਜ ਨੂੰ ਸਿੱਖਿਆ ਦੇਣਾ ਤੇ ਉਨ੍ਹਾਂ ਦੀ ਅਗਵਾਈ ਕਰਨਾ ਧਾਰਮਿਕ ਆਗੂਆਂ ਦਾ ਨੈਤਿਕ ਫਰਜ਼ ਹੁੰਦਾ ਸੀ। "ਬ੍ਰਾਹਮਣ ਵਰਗ ਤਪੋਬਣ ਚਲਾਉਣ, ਸ਼ਾਸਤਰ ਲਿਖਣ, ਅਧਿਐਨ-ਅਧਿਆਪਨ ਕਰਨ, ਰਾਜ ਦੀ ਵਿਵਸਥਾ ਵਿਚ ਸ਼ਾਸਕ ਨੂੰ ਸਲਾਹ ਦੇਣ ਅਰਥਾਤ ਮੰਤਰੀ ਦੀ ਭੂਮਿਕਾ ਨਿਭਾਉਂਦਾ ਸੀ। ਸ਼ਾਸਤਰਕਾਰ, ਗੁਰੂ ਆਦਿ ਦੀਆਂ ਭੂਮਿਕਾਵਾਂ ਬ੍ਰਾਹਮਣਾਂ ਨੇ ਨਿਭਾਈਆਂ। ਧਰਮ ਸ਼ਾਸਤਰਾਂ ਵਿਚ ਦੱਸਿਆ ਗਿਆ ਹੈ ਕਿ ਸਾਰੇ ਬ੍ਰਾਹਮਣ ਉਨੰਜਾ ਰਿਸ਼ੀਆਂ (ਮੂਲ ਪੁਰਸ਼ਾਂ) ਤੋਂ ਪੈਦਾ ਹੋਏ ਹਨ।"[16] ਦੇਵਤਿਆਂ ਅਤੇ ਬ੍ਰਾਹਮਣਾਂ ਵਿਚ ਸਿਰਫ਼ ਭੌਤਿਕਤਾ ਅਤੇ ਪਰਾ-ਭੌਤਿਕਤਾ ਦਾ ਹੀ ਫਰਕ ਕੀਤਾ ਜਾਂਦਾ ਸੀ। 'ਵਿਸ਼ਨੂੰ ਸਿਮਰਤੀ ਵਿਚ ਲਿਖਿਆ ਹੈ ਕਿ ਦੇਵਤੇ ਅਪਰਤੱਖ ਹਨ ਅਤੇ ਬ੍ਰਾਹਮਣ ਪਰਤੱਖ ਦੇਵਤੇ ਹਨ। ਉਹਨਾਂ ਦੇ ਸਿਰ ਤੇ ਹੀ ਸਾਰਾ ਸੰਸਾਰ ਕਾਇਮ ਹੈ। ਬ੍ਰਾਹਮਣਾਂ ਦੀ ਕਿਰਪਾ ਨਾਲ ਹੀ ਦੇਵਤੇ ਸਵਰਗ ਵਿਚ ਵਾਸ ਕਰਦੇ ਹਨ। ਬ੍ਰਾਹਮਣਾਂ ਦੇ ਮੂੰਹੋਂ ਨਿਕਲੇ ਸ਼ਬਦ ਭਾਵੇਂ ਉਹ ਸਰਾਪ ਹੋਣ ਜਾਂ ਵਰ ਕਦੇ ਵੀ ਖਾਲੀ ਨਹੀਂ ਜਾਂਦੇ।... ਜਦੋਂ ਪਰਤੱਖ ਦੇਵਤੇ ਖੁਸ਼ ਹੋ ਜਾਣ ਤਾਂ ਅਪ੍ਰਤੱਖ ਦੇਵਤੇ ਯਕੀਨੀ ਤੌਰ 'ਤੇ ਖੁਸ਼ ਹੋ ਜਾਂਦੇ ਹਨ।'[17] ਇਸ ਤੋਂ ਬਿਨਾਂ ਹੋਰ ਗ੍ਰੰਥਾਂ ਵਿਚ ਵੀ ਬ੍ਰਾਹਮਣ ਦੀ ਸਰਦਾਰੀ ਲਈ ਵੱਖ-ਵੱਖਰੇ ਨੇਮ ਘੜੇ ਗਏ ਜਿਨ੍ਹਾਂ ਨੂੰ ਆਮ ਲੋਕਾਈ ਵਿਚ ਵਧੇਰੇ ਪ੍ਰਚਾਰਿਆ ਗਿਆ। ਅਸਲ ਵਿਚ ਇਹ ਬ੍ਰਾਹਮਣ ਦੇ ਗੁਰੂਤਵ ਸਥਾਪਤੀ ਅਤੇ ਸਥਾਪਤੀ ਦੀ ਸਦੀਵਤਾ ਦੇ ਢੰਗ ਸਨ। ਜਦੋਂ ਕਿ ਬ੍ਰਾਹਮਣ ਅਸਲ ਰੂਪ ਵਿਚ ਸਮਾਜ ਦੀ ਕਿਸੇ ਵੀ ਤਰ੍ਹਾਂ ਸਹੀ ਅਗਵਾਈ ਨਹੀਂ ਕਰ ਰਹੇ ਸਨ। ਡਾ. ਧਰਮਵੀਰ ਕਹਿੰਦੇ ਹਨ ਕਿ 'ਬ੍ਰਾਹਮਣ ਦੀ ਵਜ੍ਹਾ ਕਰਕੇ ਦੇਸ਼ ਹਰ ਵਾਰ ਵਿਦੇਸ਼ੀ ਹਮਲਾਵਰਾਂ ਦਾ ਗੁਲਾਮ ਹੋਇਆ ਹੈ।'[18] ਕਸ਼ਤਰੀ ਤੋਂ ਇਲਾਵਾ ਹੋਰ ਕਿਸੇ ਨੂੰ ਵੀ ਹਥਿਆਰ ਚੁੱਕਣ ਦੀ ਆਗਿਆ ਨਹੀਂ ਸੀ। ਅਜਿਹੇ ਕਈ ਕਾਰਨਾਂ ਕਰਕੇ ਡਰੂ ਅਤੇ ਉਚ-ਨੀਚ ਵਾਲੇ ਗੁਲਾਮ ਸਮਾਜ ਦਾ ਰੂਪ ਹੋਂਦ ਵਿਚ ਆਇਆ। ਭਗਤ ਕਬੀਰ ਨੇ ਬ੍ਰਾਹਮਣ ਦੇ ਇਸ ਗੈਰ-ਜ਼ਿੰਮੇਵਾਰ ਗੁਰੂਤਵ, ਗਲਤ ਅਗਵਾਈ ਦੇ ਘਟੀਆ ਤੇ ਕਾਇਰ ਰਵੱਈਏ ਨੂੰ ਅਤੇ ਗਿਆਨਹੀਣ ਵਰਤਾਰੇ ਨੂੰ ਕਠੋਰ ਮੁਹਾਵਰੇ ਵਿਚ ਨਿੰਦਿਆ ਹੈ :

— ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥
ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1377)

— ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1370)

— ਪਡੀਆ ਕਵਨ ਕੁਮਤਿ ਤੁਮ ਲਾਗੇ ॥
ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ ॥੧॥ ਰਹਾਉ ॥
ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥
ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥੧॥
ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥
ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ ॥
ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 1102)

— ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1369)

ਪੂਰਬਲੀ ਅਤੇ ਸਮਕਾਲੀ ਹਾਲਤ ਇਹ ਸੀ ਕਿ ਬ੍ਰਾਹਮਣਵਾਦੀ ਢਾਂਚੇ ਦੇ ਖਿਲਾਫ਼ ਕੀਤੀ ਮਾਮੂਲੀ ਜਿਹੀ ਗੱਲ ਨੂੰ ਵੀ ਬ੍ਰਹਮ ਅਤੇ ਧਰਮ ਦਾ ਨਿਰਾਦਰ ਕਹਿ ਕੇ ਲੋਕਾਈ ਵਿਚ ਉਨ੍ਹਾਂ ਨੂੰ ਨਾਸਤਕ ਸਿੱਧ ਕਰ ਦਿੱਤਾ ਜਾਂਦਾ ਸੀ। ਭਗਤ ਕਬੀਰ ਨੇ ਬ੍ਰਾਹਮਣ ਦੀ ਅਜਿਹੀ ਚਤੁਰਾਈ ਦਾ ਜਵਾਬ ਗਿਆਨ ਨਾਲ ਹੀ ਦਿੱਤਾ। ਉਨ੍ਹਾਂ ਨੇ ਬ੍ਰਾਹਮਣਾ ਦੀਆਂ ਹਾਸੋਹੀਣੀਆਂ ਦਲੀਲਾਂ, ਪੁੱਠੇ-ਸਿੱਧੇ ਹਰਬਿਆਂ ਨੂੰ ਸਿੱਧੇ ਸੰਬੋਧਨੀ ਰੂਪ ਵਿਚ ਵੰਗਾਰਿਆ ਤੇ ਨੀਵੀਂ ਜਾਤ ਦੇ ਗਿਆਨ ਨੂੰ ਬ੍ਰਾਹਮਣੀ ਗਿਆਨ ਨਾਲੋਂ ਉੱਚਾ ਦਰਸਾਇਆ :

— ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥
ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ ॥੧॥
ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ ॥
ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ ॥੧॥ ਰਹਾਉ ॥
ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ ॥
ਕਬਹੂੰ ਨ ਪਾਰਿ ਉਤਾਰਿ ਚਰਾਇਹੁ ਕੈਸੇ ਖਸਮ ਹਮਾਰੇ ॥੨॥
ਤੂੰ ਬਾਮ੍ਨੁ ਮੈ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ ॥
ਤੁਮ੍ ਤਉ ਜਾਚੇ ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 482)

— ਜਾਤਿ ਜੁਲਾਹਾ ਮਤਿ ਕਾ ਧੀਰੁ ॥
ਸਹਜਿ ਸਹਜਿ ਗੁਣ ਰਮੈ ਕਬੀਰੁ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 328)

ਇਥੇ ਭਗਤ ਕਬੀਰ ਬ੍ਰਾਹਮਣਾਂ ਦੇ ਘਟੀਆ ਕਿਰਦਾਰ ਨੂੰ ਨੰਗਾ ਕਰਦੇ ਹੋਏ ਸਪੱਸ਼ਟ ਕਰਦੇ ਹਨ ਕਿ ਬ੍ਰਾਹਮਣ ਦਾ ਜਮਾਤੀ ਗਠਜੋੜ ਤਾਂ ਭੂਮੀਪਤੀਆਂ ਤੇ ਰਾਜਿਆਂ ਨਾਲ ਸੀ ਪਰ ਉਹ ਆਪਣੇ ਆਪ ਨੂੰ ਸਭ ਦੇ ਆਗੂ ਸਿੱਧ ਕਰਦੇ ਸਨ। ਭਗਤ ਕਬੀਰ ਇਸ ਦੇ ਬਿਲਕੁਲ ਉਲਟ ਸਾਧਾਰਨ ਕਿਰਤੀ ਦਲਿਤ ਬੰਦੇ ਦੇ ਗਿਆਨ ਨੂੰ ਉੱਚਾ ਤੇ ਸਹੀ ਦੱਸਦੇ ਹਨ।

ਉਂਞ ਮਾਨਵੀ ਗਿਆਨ ਦਰਸ਼ਨ ਭਾਵੇਂ ਕਿਸੇ ਵੀ ਧਿਰ ਦਾ ਹੋਵੇ ਸਾਰੀ ਮਨੁੱਖਤਾ ਨੂੰ ਉਸਦਾ ਲਾਭ ਹੁੰਦਾ ਹੈ। ਮਨੁੱਖਤਾ ਉਸਦੀ ਧਾਰਨ ਕਰਨ ਦੇ ਰਾਹ ਪੈ ਜਾਂਦੀ ਹੈ। ਇਸੇ ਕਰਕੇ ਬਹੁਤੇ ਪੂਰਵਲੇ ਦਰਸ਼ਨ ਨਵੇਂ ਗਿਆਨ ਪ੍ਰਬੰਧ ਦਾ ਵਿਰੋਧ ਕਰਦੇ ਹੋਏ ਹਿੰਸਕ ਵੀ ਹੋ ਜਾਂਦੇ ਹਨ। ਭਗਤ ਕਬੀਰ ਸਥਾਪਤੀ ਦੇ ਅਜਿਹੇ ਸੁਭਾਅ ਤੋਂ ਬਾਖੂਬੀ ਚੇਤੰਨ ਹਨ। 'ਉਹ ਆਪਣੇ ਰੱਬ ਨੂੰ ਸਰਵਵਿਆਪਕ ਮੰਨ ਕੇ ਸਥਾਪਤੀ ਦੀ ਹਰੇਕ ਧਿਰ ਨਾਲੋਂ ਬੁਨਿਆਦੀ ਨਿਖੇੜਾ ਕਰਦੇ ਹਨ।'[19] ਇਸ ਨਿਖੇੜ ਕਾਰਨ ਸਥਾਪਤੀ ਉਨ੍ਹਾਂ ਦਾ ਆਪਣੇ ਵਿਦਿਆ ਪ੍ਰਬੰਧ ਦੀਆਂ ਸਨਾਤਨੀ ਕੀਮਤਾਂ ਅਤੇ ਲੋਕ ਲੱਜਾ ਦੇ ਪ੍ਰਤਿਮਾਨਕ ਹਥਿਆਰਾਂ ਨਾਲ ਸਖਤ ਵਿਰੋਧ ਕਰਦੀ ਹੈ। ਸਥਾਪਤੀ ਵੱਲੋਂ ਕੀਤੀ ਜਾਣ ਵਾਲੀ ਵਿਰੋਧਤਾ ਬਾਰੇ ਜਾਣਕਾਰ ਭਗਤ ਕਬੀਰ ਪਹਿਲਾਂ ਹੀ ਰੱਖਿਆਤਮਕ ਨੀਤੀ ਅਪਨਾਉਂਦੇ ਹਨ ਅਤੇ ਸਥਾਪਤੀ ਨਾਲ ਸਭ ਤਰ੍ਹਾਂ ਦੇ ਸੰਬੰਧਾਂ ਤੋਂ ਬੇਨਿਆਜ ਪੈਂਤੜਾ ਅਪਣਾਉਂਦੇ ਹਨ :

— ਜਬ ਹਮ ਏਕੋ ਏਕੁ ਕਰਿ ਜਾਨਿਆ ॥ ਤਬ ਲੋਗਹ ਕਾਹੇ ਦੁਖੁ ਮਾਨਿਆ ॥੧॥
ਹਮ ਅਪਤਹ ਅਪੁਨੀ ਪਤਿ ਖੋਈ ॥ ਹਮਰੈ ਖੋਜਿ ਪਰਹੁ ਮਤਿ ਕੋਈ ॥੧॥ ਰਹਾਉ ॥
ਹਮ ਮੰਦੇ ਮੰਦੇ ਮਨ ਮਾਹੀ ॥ ਸਾਝ ਪਾਤਿ ਕਾਹੂ ਸਿਉ ਨਾਹੀ ॥੨॥
ਪਤਿ ਅਪਤਿ ਤਾ ਕੀ ਨਹੀ ਲਾਜ ॥ ਤਬ ਜਾਨਹੁਗੇ ਜਬ ਉਘਰੈਗੋ ਪਾਜ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 324)

— ਬਿਦਿਆ ਨ ਪਰਉ ਬਾਦੁ ਨਹੀ ਜਾਨਉ ॥
ਹਰਿ ਗੁਨ ਕਥਤ ਸੁਨਤ ਬਉਰਾਨੋ ॥੧॥
ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ ॥
ਮੈ ਬਿਗਰਿਓ ਬਿਗਰੈ ਮਤਿ ਅਉਰਾ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 855)

ਇਸ ਤਰ੍ਹਾਂ ਭਗਤ ਕਬੀਰ ਆਪਣੇ ਵਿਚਾਰਧਾਰਕ ਪੈਂਤੜੇ ਤੇ ਪੱਕੇ ਰੂਪ ਵਿਚ ਸਥਿਰ ਹਨ। ਕਿਸੇ ਵੀ ਤਰ੍ਹਾਂ ਦਾ ਵਿਰੋਧ, ਨਿੰਦਾ, ਵਿਅੰਗ ਉਨ੍ਹਾਂ ਨੂੰ ਹਿਲਾ ਨਹੀਂ ਸਕਦਾ।

ਪਰੰਪਰਾ ਨੂੰ ਗਿਆਨ ਦੇ ਖੇਤਰ ਵਿਚ ਵੱਡੀ ਵੰਗਾਰ ਭਗਤ ਕਬੀਰ ਦੁਆਰਾ ਕਿਸੇ ਪੁਜਾਰੀ ਜਾਂ ਦੇਹਧਾਰੀ ਭੇਖੀ ਦੀ ਥਾਂ 'ਬਿਬੇਕ' ਨੂੰ ਗੁਰੂ ਮੰਨਣ ਵਿਚ ਵੀ ਹੈ। "ਬਿਬੇਕ ਦਾ ਕੰਮ ਨਿਖੇੜਾ ਜਾਂ ਮੀਮਾ ਨਿਰਧਾਰਿਤ ਕਰਨਾ ਹੈ। ਬਿਬੇਕ ਨੇ ਮਨੁੱਖ ਨੂੰ ਬੌਧਿਕ ਗੁਸਤਾਖੀਆਂ ਤੋਂ ਬਚਾਉਣਾ ਹੁੰਦਾ ਹੈ ਤਾਂ ਕਿ ਉਹ ਅਪੂਰਨ ਸਤਿ ਨੂੰ ਸੰਪੂਰਨ ਸਮਝਣ ਦੀ ਗਲਤੀ ਨਾ ਕਰੇ।"[20] ਇਹ ਬਿਬੇਕ ਗੁਰੂ ਸ਼ਬਦ ਦੀ ਕਸਵੱਟੀ 'ਤੇ ਪਛਾਣਿਆ ਜਾ ਸਕਦਾ ਹੈ। ਪਰੰਪਰਾ ਬਿਬੇਕ/ਗਿਆਨ ਦੀ ਉਪਜ ਕਿਸੇ ਖਾਸ ਦੇਹ ਵਿਚੋਂ ਹੀ ਮੰਨਦੀ ਸੀ ਤੇ ਉਹ ਦੇਹ ਨੂੰ ਹੀ ਗਿਆਨ ਲੈਣ-ਦੇਣ ਦਾ ਅਧਿਕਾਰ ਹੁੰਦਾ ਸੀ। ਪਰ ਭਗਤ ਕਬੀਰ ਮੁਤਾਬਕ ਕਿਸੇ ਖਾਸ ਵਿਅਕਤੀ ਨਾਲੋਂ ਭਾਸ਼ਾ ਉਪਰ ਹੈ ਜੋ ਸਮੂਹਕ ਹੈ। ਗਿਆਨ ਬੇਸ਼ਕ ਨਿਰਪੇਖ ਰੂਪ ਵਿਚ ਭਾਸ਼ਾ ਤੋਂ ਵੀ ਪਰੇ ਹੈ ਪਰ ਸਾਪੇਖ ਰੂਪ ਵਿਚ ਭਾਸ਼ਾ ਰਾਹੀਂ ਹੀ ਗਿਆਨ ਸੁਣਿਆ ਅਤੇ ਮਹਿਸੂਸ ਕੀਤਾ ਜਾ ਸਕਦਾ ਹੈ। ਭਗਤ ਕਬੀਰ ਮੁਤਾਬਕ ਅੱਖਰ ਗਿਆਨ ਵਿਚ ਸਭ ਕੁਝ ਹੈ ਜੋ ਕੁਛ ਇਨ੍ਹਾਂ ਤੋਂ ਪਰੇ ਹੈ ਤਾਂ ਉਹ ਪਰਮਾਤਮਾ ਹੀ ਹੈ। ਉਸ ਬਾਰੇ ਵੀ ਬੋਲੀ ਰਾਹੀਂ ਹੀ ਕੁਛ ਕਿਹਾ ਜਾ ਸਕਦਾ ਹੈ :

— ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥੧॥
ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥
ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ ਤਸ ਲਖੈ ਨ ਕੋਈ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 340)

ਭਗਤ ਕਬੀਰ ਇਸ ਤਰਕ ਨਾਲ ਇਕ ਤਾਂ ਗਿਆਨ ਨੂੰ ਬੋਲੀ ਰਾਹੀਂ ਹਾਸਲ ਹੋਣ ਵਾਲਾ

ਦੱਸ ਕੇ ਸਭ ਲਈ ਸਾਂਝਾ ਕਰ ਦਿੰਦੇ ਹਨ। ਦੂਜਾ ਬੋਲੀ ਅਤੇ ਲਿਪੀ ਉੱਪਰ ਬ੍ਰਾਹਮਣਵਾਦ ਦੀ ਸਰਦਾਰੀ ਨੂੰ ਤੋੜਦੇ ਹਨ। ਸਭ ਧਾਰਮਿਕ ਗ੍ਰੰਥ ਬ੍ਰਾਹਮਣ ਦੇ ਕਬਜ਼ੇ ਹੇਠ ਸਨ। ਭਗਤ ਜੀ ਨੇ ਧਰਮ ਗ੍ਰੰਥਾਂ ਦੇ ਪਲੀਤ ਮੁਤੱਸਬੀ ਗਿਆਨ ਤੇ ਗ੍ਰੰਥਾਂ ਨੂੰ ਰੋੜ੍ਹ ਕੇ ਲਿਪੀ ਦੇ ਬਵੰਜਾ ਅੱਖਰਾਂ ਨੂੰ ਸੋਧਣ ਦਾ ਹੁਕਮ ਦਿੰਦੇ ਹਨ ਕਿਉਂਕਿ ਅੱਖਰ ਹੀ ਸਥਿਰ ਹਨ ਦੇਹ ਨਾਸ਼ਮਾਨ ਹੈ। ਇਸ ਲਈ ਗੁਰੂ/ਗਿਆਨ ਦੀ ਹੋਂਦ ਦੇਹ ਨਾਲੋਂ ਪਰੇ ਅੱਖਰਾਂ ਵਿਚ ਹੈ :

— ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ ॥
ਏ ਦੁਇ ਅਖਰ ਨ ਖਿਸਹਿ ਸੋ ਗਹਿ ਰਹਿਓ ਕਬੀਰੁ ॥

— ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ ॥
ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1373)

ਗਿਆਨ ਦਾ ਇਕੋ-ਇਕ ਵਸੀਲਾ ਭਾਸ਼ਾ ਨੂੰ ਮੰਨਣ ਵਾਲੀ ਭਗਤ ਕਬੀਰ ਦੀ ਧਾਰਨਾ ਭਾਸ਼ਾ-ਦਰਸ਼ਨ ਦੀਆਂ ਨਵੀਆਂ ਸਥਾਪਨਾਵਾਂ ਤੋਂ ਪਾਰ ਦੀ ਹੈ। ਸਾਮਿਊਰ ਦੇ ਕਹਿਣ ਮੁਤਾਬਕ ਕਿ ਕੋਈ ਮਨੁੱਖ ਧੁਨੀ ਬਿੰਬ (Signifier) ਤੋਂ ਬਿਨ੍ਹਾਂ ਸੰਕਲਪ (Sigified) ਨਹੀਂ ਦੇਖ ਸਕਦਾ। ਇਨ੍ਹਾਂ ਦੋਹਾਂ ਦਾ ਕੁੱਲ ਰੂਪ ਭਾਸ਼ਾਈ ਚਿੰਨ੍ਹ ਬਣਦਾ ਹੈ ਜਿਸਨੂੰ ਭਗਤ ਕਬੀਰ ਨੇ ਅੱਖਰ ਕਿਹਾ ਹੈ। ਯਥਾਰਥਕ-ਪਰਮਾਰਥਕ ਸੰਸਾਰ ਬੇਸ਼ਕ ਵੱਖਰੀ ਹੋਂਦ ਰੱਖਦਾ ਹੈ ਪਰ ਮਨੁੱਖੀ ਬੋਧ ਦਾ ਹਿੱਸਾ ਉਹ ਭਾਸ਼ਾ ਰਾਹੀਂ ਹੀ ਬਣ ਸਕਦਾ ਹੈ। ਇਸ ਤਰ੍ਹਾਂ ਭਗਤ ਕਬੀਰ ਨੇ ਪਰੰਪਰਕ ਗਿਆਨ ਦੇ ਹਰ ਚਿੰਨ੍ਹ-ਸੰਕਲਪ, ਵਸਤ-ਵਰਤਾਰੇ, ਗ੍ਰੰਥ ਦੇ ਨਾਲ ਗ੍ਰੰਥਾਂ ਦੇ ਪਾਠਕ-ਅਧਿਆਪਕ ਨੂੰ ਨਕਾਰਿਆ ਹੈ। ਉਨ੍ਹਾਂ ਨੇ ਬਿਲਕੁਲ ਨਵਾਂ ਗਿਆਨ ਪ੍ਰਬੰਧ ਉਸਾਰਿਆ ਹੈ ਜੋ ਸਭ ਲਈ ਸਾਂਝਾ, ਮਨੁੱਖ ਹਿਤਕਾਰੀ, ਸੌਖਾ ਅਤੇ ਵਿਕਾਸਮੁਖ ਹੈ।

## ਹਵਾਲੇ ਅਤੇ ਟਿੱਪਣੀਆਂ

1. ਗੋਪੀ ਚੰਦ ਨਾਰੰਗ, *ਸੰਰਚਨਾਵਾਦ, ਉੱਤਰ ਸੰਰਚਨਾਵਾਦ ਅਤੇ ਪੂਰਬੀ ਕਾਵਿ ਸ਼ਾਸਤਰ* (ਅਨੁ. ਜਗਬੀਰ ਸਿੰਘ), ਸਾਹਿਤ ਅਕਾਦਮੀ, ਨਵੀਂ ਦਿੱਲੀ, 2002, ਪੰਨਾ 28.
2. ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ* (ਅਨੁ. ਧਨਵੰਤ ਕੌਰ, ਇੰਦਰਜੀਤ ਕੌਰ), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1992, ਪੰਨਾ 147.
3. ਉਹੀ, ਪੰਨਾ 134.
4. ਉਹੀ, ਪੰਨਾ 143.
5. ਉਹੀ, ਪੰਨਾ 151.
6. ਪ੍ਰੇਮ ਸ਼ੰਕਰ, *ਭਕਤਿ ਕਾਵਯ ਕਾ ਸਮਾਜ ਦਰਸ਼ਨ*, ਬਾਣੀ ਪ੍ਰਕਾਸ਼ਨ, ਨਵੀਂ ਦਿੱਲੀ, 2000, ਪੰਨਾ 44.
7. ਸੋਰਠਿ ਕਬੀਰ ਜੀ, ਪੰਨਾ 654.

# ਭਗਤ ਕਬੀਰ ਜੀ
## (ਬਾਣੀਕਾਰਾਂ ਦੀ ਨਜ਼ਰ ਵਿਚ)

ਤੇਜਿੰਦਰਪਾਲ ਸਿੰਘ*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਬਾਣੀ ਦੀ ਸ਼ਮੂਲੀਅਤ ਗੁਰਮਤਿ ਦਾ ਗੌਰਵ ਹੈ। ਜੇਕਰ ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾ ਹੁੰਦੀ ਤਾਂ ਬਾਣੀ ਕੇਵਲ ਇਕ ਭਾਈਚਾਰੇ ਦਾ ਧਰਮ ਗ੍ਰੰਥ/ਇਸ਼ਟ ਰਹਿ ਜਾਂਦਾ। ਇਸ ਦੇ ਨਾਲ ਹੀ ਗੁਰੂ ਸਾਹਿਬ ਦੁਆਰਾ ਦਿੱਤਾ ਹੋਕਾ 'ਉਪਦੇਸੁ ਚਹੁ ਵਰਨਾ ਕਉ ਸਾਝਾ'[1] ਕੇਵਲ ਕਥਨੀ ਮਾਤਰ ਹੀ ਬਣ ਕੇ ਰਹਿ ਜਾਂਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁੱਲ 15 ਭਗਤ ਸਾਹਿਬਾਨ (ਕਬੀਰ, ਨਾਮਦੇਵ, ਤ੍ਰਿਲੋਚਨ, ਬੇਣੀ, ਧੰਨਾ, ਜੈ ਦੇਵ, ਪੀਪਾ, ਰਾਮਾਨੰਦ, ਸੂਰਦਾਸ, ਰਵਿਦਾਸ, ਸਧਨਾ, ਸੈਣ, ਭੀਖਨ ਤੇ ਭਗਤ ਸ਼ੇਖ ਫਰੀਦ ਜੀ) ਦੀ ਬਾਣੀ ਅੰਕਿਤ ਹੈ। ਬਾਣੀ ਵਿਚ 'ਭਗਤ' ਨੂੰ ਸ਼੍ਰੋਮਣੀ ਕਹਿ ਕੇ ਵਡਿਆਇਆ ਗਿਆ ਹੈ।

> ਪੰਡਿਤ ਸੂਰ ਛਤ੍ਰਪਤਿ ਰਾਜਾ
> ਭਗਤ ਬਰਾਬਰਿ ਅਉਰੁ ਨ ਕੋਇ ॥[2]

ਉਪਰੋਕਤ ਵਰਣਿਤ ਭਗਤ ਜ਼ਿਆਦਾਤਰ ਕਥਿਤ ਨੀਚ ਵਰਗ ਨਾਲ ਸੰਬੰਧਿਤ ਸਨ। ਗੁਰੂ ਨਾਨਕ ਦੇਵ ਜੀ ਅਨੁਸਾਰ ਰੱਬੀ ਬਖਸ਼ਿਸ਼ਾਂ ਦੀਆਂ ਨਿਗਾਹਾਂ ਸਭ ਤੋਂ ਵੱਧ ਨੀਚਾਂ 'ਤੇ ਹੀ ਪੈਂਦੀਆਂ ਹਨ:

> ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥[3]

ਇਸੇ ਕਾਰਨ ਹੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਨੀਚ ਦਸ ਕੇ ਕਥਿਤ ਨੀਚਾਂ ਨੂੰ ਗਲ ਨਾਲ ਲਾਇਆ:

> ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
> ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥[4]

ਏਹੋ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਨਾਰਸ ਦਾ 'ਜੁਲਾਹਾ' ਕਿਹਾ ਜਾਣ ਵਾਲਾ ਕਬੀਰ 'ਗੁਨੀ ਗਹੀਰਾ' ਬਣ ਕੇ ਸ਼੍ਰੋਮਣੀ ਭਗਤ ਦੇ ਰੂਪ ਵਿਚ ਸਾਹਮਣੇ ਆਇਆ। ਭਗਤ ਕਬੀਰ ਜੀ ਦੇ ਜੀਵਨ, ਰਚਨਾ, ਵਿਅਕਤਿਤਵ, ਵਿਚਾਰਧਾਰਾ ਆਦਿ ਬਾਰੇ ਵਿਦਵਾਨਾਂ ਨੇ ਬਹੁਤ ਕੁਝ ਲਿਖਿਆ ਹੈ। ਹਥਲੇ ਪਰਚੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰਾਂ ਨੇ ਭਗਤ ਕਬੀਰ ਜੀ ਦੀ ਉਸਤਤਿ ਜਾਂ ਉਨ੍ਹਾਂ ਦੇ ਜੀਵਨ ਦੇ ਕਿਸੇ ਵੀ ਪੱਖ ਤੋਂ ਜੋ ਕੁਝ ਵੀ ਲਿਖਿਆ ਹੈ, ਉਸ ਦੀ ਰੌਸ਼ਨੀ ਵਿਚ ਭਗਤ ਕਬੀਰ ਜੀ ਦੀ ਸ਼ਖ਼ਸੀਅਤ ਨੂੰ ਦੇਖਣ ਦਾ ਇਕ ਨਿੱਕਾ ਜਿਹਾ ਯਤਨ ਕੀਤਾ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਅਧਿਐਨ ਕਰਨ ਉਪਰੰਤ ਪਤਾ ਚੱਲਦਾ ਹੈ ਕਿ ਸ਼ਬਦ 'ਕਬੀਰ' ਦੇ ਕਈ ਵਿਆਕਰਣਕ ਰੂਪ ਮਿਲਦੇ ਹਨ, ਜਿਵੇਂ ਕਬੀਰ, ਕਬੀਰੁ, ਕਬੀਰਿ, ਕੰਬੀਰੁ, ਕੰਬੀਰਹਿ, ਕਬੀਰਦਾਸ, ਕਮੀਰ ਆਦਿ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਤਿੰਨ ਗੁਰੂ ਸਾਹਿਬਾਨ (ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮ ਦਾਸ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ), ਇਕ ਭਗਤ (ਰਵਿਦਾਸ

* ਨਿਊਯਾਰਕ (ਅਮਰੀਕਾ)

ਜੀ) ਤੇ ਚਾਰ ਭਟ ਸਾਹਿਬਾਨ (ਭਟ ਕਲ੍ਯ, ਸਲ੍ਯ, ਜਲ੍ਯ ਤੇ ਬਲ੍ਯ ਜੀ) ਨੇ ਭਗਤ ਕਬੀਰ ਦੇ ਪ੍ਰਥਾਇ ਆਪਣੀ ਬਾਣੀ ਵਿਚ ਜ਼ਿਕਰ ਕੀਤਾ ਹੈ। ਇਸ ਦਾ ਵਿਸਤ੍ਰਿਤ ਵੇਰਵਾ ਬਾਣੀਕਾਰਾਂ ਦੇ ਕ੍ਰਮ ਅਨੁਸਾਰ ਇਸ ਪ੍ਰਕਾਰ ਹੈ :

## 1. ਸ੍ਰੀ ਗੁਰੂ ਅਮਰਦਾਸ ਜੀ

ਸ੍ਰੀ ਗੁਰੂ ਅਮਰਦਾਸ ਜੀ ਸਿੱਖ ਧਰਮ ਦੇ ਤੀਜੇ ਗੁਰੂ ਹਨ। ਆਪ ਜੀ ਦਾ ਪ੍ਰਕਾਸ਼ 5 ਮਈ, 1479 ਈ. ਨੂੰ ਭਾਈ ਤੇਜਭਾਨ ਜੀ ਦੇ ਘਰ ਪਿੰਡ ਬਾਸਰਕੇ, ਜ਼ਿਲਾ ਅੰਮ੍ਰਿਤਸਰ ਵਿਖੇ ਹੋਇਆ। ਆਪ ਜੀ ਦੀ ਮਾਤਾ ਦਾ ਨਾਂ ਸੁਲਖਣੀ (ਲਛਮੀ) ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਦੀ 12 ਸਾਲ ਅਣਥਕ ਸੇਵਾ ਕਰਨ ਕਰਕੇ ਆਪ ਨੂੰ 73 ਸਾਲ ਦੀ ਉਮਰ ਵਿਚ (1552) ਗੁਰਿਆਈ ਦੀ ਬਖਸ਼ਿਸ਼ ਹੋਈ। ਆਪ ਜੀ ਦੇ ਕੁੱਲ 869 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਜਿਨ੍ਹਾਂ ਵਿਚੋਂ ਭਗਤ ਕਬੀਰ ਜੀ ਦੇ ਪ੍ਰਥਾਇ ਇਕ ਸੰਕੇਤ ਹਨ :

ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥[5]

ਉਪਰੋਕਤ ਸ਼ਬਦ ਗੁਰੂ ਸਾਹਿਬ ਦੁਆਰਾ ਸਿਰੀ ਰਾਗੁ ਅੰਦਰ ਉਚਾਰਨ ਕੀਤਾ ਹੋਇਆ ਹੈ। ਮੂਲ ਰੂਪ ਵਿਚ ਇਹ ਅਸਟਪਦੀ ਦਾ ਤੀਜਾ ਬੰਦ ਹੈ। ਇਸ ਬੰਦ ਵਿਚ ਗੁਰੂ ਅਮਰਦਾਸ ਜੀ ਨੇ ਮਨੁੱਖ ਨੂੰ ਪਰਮਾਤਮਾ ਦਾ ਨਾਮ ਜਪਣ ਲਈ ਪ੍ਰੇਰਨਾ ਦਿੰਦੇ ਹੋਏ ਭਗਤ ਨਾਮਦੇਵ ਤੇ ਕਬੀਰ ਜੀ ਦੀ ਉਦਾਹਰਨ ਪੇਸ਼ ਕੀਤੀ ਹੈ ਕਿ ਕਿਵੇਂ ਉਨ੍ਹਾਂ ਨੇ ਪੂਰੇ ਗੁਰੂ ਦੀ ਸ਼ਰਨ ਵਿਚ ਪੈ ਕੇ ਆਤਮਿਕ ਅਵਸਥਾ ਪ੍ਰਾਪਤ ਕੀਤੀ। ਬ੍ਰਹਮ, ਭਾਵ ਅਕਾਲ ਪੁਰਖ ਨਾਲ ਸਾਂਝ ਪਾਉਣ ਸਦਕਾ ਉਨ੍ਹਾਂ ਨੂੰ ਸਬਦੁ, ਭਾਵ ਬਾਣੀ ਦੀ ਪਹਿਚਾਣ ਹੋ ਗਈ, ਜਿਸ ਸਦਕਾ ਉਨ੍ਹਾਂ ਨੇ ਪ੍ਰਭੂ ਦੀ ਸਿਫਤ ਸਲਾਹ ਕਰਕੇ ਆਤਮਿਕ ਅਡੋਲਤਾ ਪ੍ਰਾਪਤ ਕੀਤੀ; ਪ੍ਰਭੂ ਦੀ ਆਰਾਧਨਾ ਕਰਨ ਨਾਲ ਉਨ੍ਹਾਂ ਦੇ ਅੰਦਰੋਂ ਹਉਮੈ, ਜਿਹੜੀ ਕਿ ਪਰਮਾਤਮਾ ਤੇ ਮਨੁੱਖ ਦੇ ਵਿਛੋੜੇ ਦਾ ਮੂਲ ਕਾਰਨ ਹੈ, ਦਾ ਨਾਸ ਹੋ ਗਿਆ। ਭਗਤ ਕਬੀਰ ਤੇ ਨਾਮਦੇਵ ਜੀ ਦੀ ਉਸਤਤਿ ਕਰਦੇ ਹੋਏ ਗੁਰੂ ਸਾਹਿਬ ਬਖਸ਼ਿਸ਼ ਕਰਦੇ ਹਨ ਕਿ ਪਰਮਾਤਮਾ ਦੀ ਸਿਫਤ ਸਲਾਹ ਕਰਨ ਸਦਕਾ ਹੁਣ ਦੇਵਤੇ ਤੇ ਮਨੁੱਖ ਇਨ੍ਹਾਂ ਭਗਤਾਂ ਦੀ ਉਚਾਰੀ ਹੋਈ ਬਾਣੀ ਗਾਉਂਦੇ ਹਨ, ਕੋਈ ਵੀ ਵਿਅਕਤੀ ਇਨ੍ਹਾਂ ਨੂੰ ਮਿਲੀ ਵਡਿਆਈ ਮਿਟਾ ਨਹੀਂ ਸਕਦਾ। ਇਸ ਬੰਦ ਵਿਚ ਭਗਤ ਕਬੀਰ ਜੀ ਦੀ ਜਾਤ (ਜੁਲਾਹਾ) ਬਾਰੇ ਵੀ ਸੰਕੇਤ ਮਿਲਦਾ ਹੈ।

## 2. ਸ੍ਰੀ ਗੁਰੂ ਰਾਮ ਦਾਸ ਜੀ

ਸ੍ਰੀ ਗੁਰੂ ਰਾਮ ਦਾਸ ਜੀ ਸਿੱਖ ਧਰਮ ਦੇ ਚੌਥੇ ਗੁਰੂ ਹਨ। ਇਨ੍ਹਾਂ ਦਾ ਪਹਿਲਾ ਨਾਂ ਭਾਈ ਜੇਠਾ ਸੀ। ਆਪ ਜੀ ਦਾ ਪ੍ਰਕਾਸ਼ ਚੂਨਾ ਮੰਡੀ, ਲਾਹੌਰ (ਹੁਣ ਪਾਕਿਸਤਾਨ) ਵਿਖੇ ਪਿਤਾ ਹਰਿਦਾਸ ਜੀ ਦੇ ਘਰ ਮਾਤਾ ਦਯਾ ਕੌਰ ਜੀ ਦੀ ਕੁਖੋਂ ਸੰਨ 1534 ਈ. ਨੂੰ ਹੋਇਆ। ਆਪ ਜੀ ਨੂੰ ਗੁਰੂ-ਘਰ ਦੀ ਅਣਥਕ ਸੇਵਾ ਕਰਨ ਸਦਕਾ 1574 ਵਿਚ ਗੁਰਿਆਈ ਦੀ ਪ੍ਰਾਪਤੀ ਹੋਈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ਕੁੱਲ 634 ਸ਼ਬਦ 29 ਰਾਗਾਂ ਵਿਚ ਅੰਕਿਤ ਹਨ। ਇਨ੍ਹਾਂ ਸ਼ਬਦਾਂ ਵਿਚ ਦੋ ਥਾਵਾਂ 'ਤੇ ਭਗਤ ਕਬੀਰ ਜੀ ਪ੍ਰਥਾਇ ਜ਼ਿਕਰ ਆਉਂਦਾ ਹੈ :

ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥[6]

ਉਪਰੋਕਤ ਪੰਕਤੀ ਸ੍ਰੀ ਗੁਰੂ ਰਾਮ ਦਾਸ ਜੀ ਨੇ ਮਾਰੂ ਰਾਗ ਅੰਦਰ ਉਚਾਰਨ ਕੀਤੀ ਹੈ। ਇਹ ਪੰਕਤੀ ਵਾਲੇ ਸ਼ਬਦ ਵਿਚ ਗੁਰੂ ਸਾਹਿਬ ਭਗਤਾਂ ਦੀ ਉਦਾਹਰਨ ਦਿੰਦੇ ਹੋਏ ਮਨੁੱਖੀ ਮਨ ਨੂੰ ਨਾਮ ਜਪਣ ਦੀ ਪ੍ਰੇਰਨਾ ਦਿੰਦੇ ਹਨ। ਭਗਤ ਨਾਮਦੇਵ, ਜੈਦੇਵ, ਕਬੀਰ, ਤ੍ਰਿਲੋਚਨ ਤੇ ਰਵਿਦਾਸ ਜੀ ਬਾਰੇ

ਉਪਰੋਕਤ ਪੰਕਤੀ ਵਿਚ ਜ਼ਿਕਰ ਕਰਦੇ ਹੋਏ ਗੁਰੂ ਸਾਹਿਬ ਦਸਦੇ ਹਨ ਕਿ ਇਨ੍ਹਾਂ ਭਗਤਾਂ ਦੇ ਮਾਰੇ ਦੋਖ (ਪਾਪ) ਨਾਮ ਜਪਣ ਨਾਲ ਖਤਮ ਹੋ ਗਏ।

ਇਸੇ ਤਰ੍ਹਾਂ ਇਕ ਥਾਂ ਹੋਰ ਗੁਰੂ ਰਾਮ ਦਾਸ ਜੀ ਭਗਤ ਕਬੀਰ ਤੇ ਹੋਰ ਭਗਤਾਂ ਦੇ ਹਵਾਲੇ ਨਾਲ ਦੱਸਦੇ ਹਨ :

ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ
ਰਵਿਦਾਸੁ ਚਮਿਆਰੁ ਚਮਈਆ ॥
ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ
ਮਿਲਿਆ ਹਰਿ ਦਈਆ ॥[7]

ਉਪਰੋਕਤ ਪੰਕਤੀਆਂ ਗੁਰੂ ਰਾਮ ਦਾਸ ਜੀ ਦੁਆਰਾ ਬਿਲਾਵਲ ਰਾਗ ਅੰਦਰ ਉਚਾਰਨ ਕੀਤੀ ਅਸਟਪਦੀ ਦਾ ਹਿੱਸਾ ਹਨ। ਇਨ੍ਹਾਂ ਪੰਕਤੀਆਂ ਵਿਚ ਗੁਰੂ ਸਾਹਿਬ ਹੋਰ ਭਗਤਾਂ (ਨਾਮਦੇਵ, ਜੈਦੇਵ, ਤ੍ਰਿਲੋਚਨ, ਰਵਿਦਾਸ, ਧੰਨਾ, ਸੈਣ) ਦੇ ਨਾਲ-ਨਾਲ ਭਗਤ ਕਬੀਰ ਜੀ ਬਾਰੇ ਦੱਸਦੇ ਹਨ ਕਿ ਸਾਧੂ/ਸੰਤ ਦੀ ਸੰਗਤ ਮਿਲਣ ਸਦਕਾ ਕਬੀਰ ਜੀ ਨੇ ਦਇਆ ਦੇ ਸੋਮੇ ਪਰਮਾਤਮਾ ਨਾਲ ਮੇਲ ਪ੍ਰਾਪਤ ਕਰ ਲਿਆ।

### 3. ਸ੍ਰੀ ਗੁਰੂ ਅਰਜਨ ਦੇਵ ਜੀ

ਸ੍ਰੀ ਗੁਰੂ ਅਰਜਨ ਦੇਵ ਜੀ ਸਿੱਖ ਧਰਮ ਦੇ ਪੰਜਵੇਂ ਗੁਰੂ ਹਨ। ਆਪ ਜੀ ਦਾ ਪ੍ਰਕਾਸ਼ ਗੁਰੂ ਘਰ ਵਿਚ ਹੀ ਪਿਤਾ ਸ੍ਰੀ ਗੁਰੂ ਰਾਮ ਦਾਸ ਦੇ ਘਰ ਮਾਤਾ ਭਾਨੀ ਦੀ ਕੁਖੋਂ 15 ਅਪ੍ਰੈਲ, 1563 ਈ. ਨੂੰ ਗੋਇੰਦਵਾਲ ਵਿਖੇ ਹੋਇਆ। ਸੰਨ 1581 ਈ. ਵਿਚ ਆਪ ਨੂੰ ਗੁਰਿਆਈ ਦੀ ਪ੍ਰਾਪਤੀ ਹੋਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਦੇ ਕੁੱਲ 2304 ਸ਼ਬਦ ਮੌਜੂਦ ਹਨ। ਭਗਤ ਕਬੀਰ ਜੀ ਦੇ ਪ੍ਰਥਾਇ ਲਗਭਗ ਛੇ ਥਾਂ 'ਤੇ ਆਪ ਜੀ ਦੁਆਰਾ ਸੰਕੇਤ ਦਿੱਤੇ ਮਿਲਦੇ ਹਨ। ਗੁਰੂ ਸਾਹਿਬ ਆਸਾ ਰਾਗ ਅੰਦਰ ਭਗਤ ਕਬੀਰ ਜੀ ਬਾਰੇ ਦੱਸਦੇ ਹਨ :

ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥[8]

ਭਾਵ ਕਿ ਕੱਪੜਾ ਉਣਨਾ ਤੇ ਤਾਣਾ ਤਣਨਾ ਛੱਡ ਕੇ ਕਬੀਰ ਜੀ ਨੇ ਪ੍ਰਭੂ ਚਰਨਾਂ ਨਾਲ ਲਗਨ ਲਾ ਲਈ, ਜਿਸ ਸਦਕਾ ਨੀਵੀਂ ਜਾਤਿ ਵਾਲਾ ਗਰੀਬ ਜੁਲਾਹਾ ਗੁਣਾਂ ਦੇ ਸਮੁੰਦਰ ਨਿਆਈਂ ਹੋ ਗਿਆ, ਭਾਵ ਗੁਣਗਾਨ ਹੋ ਗਿਆ। ਇਨ੍ਹਾਂ ਪੰਕਤੀਆਂ ਵਿਚ ਕਬੀਰ ਜੀ ਦੀ ਕਿਰਤ ਤੇ ਜਾਤਿ ਦਾ ਉਲੇਖ ਵੀ ਸਾਹਮਣੇ ਆਉਂਦਾ ਹੈ।

ਗੂਜਰੀ ਰਾਗ ਵਿਚ ਕਬੀਰ ਜੀ ਦੇ ਹਵਾਲੇ ਨਾਲ ਸੰਗਤ ਦੀ ਵਡਿਆਈ ਦੱਸਦੇ ਹੋਏ ਗੁਰੂ ਸਾਹਿਬ ਕਹਿੰਦੇ ਹਨ :

ਸਾਧਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ ॥
ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ ॥[9]

ਭਾਵ ਕਿ ਜਿਹੜਾ ਮਨੁੱਖ ਸਾਧ ਸੰਗਤ ਵਿਚ ਆ ਕੇ ਸ੍ਰੇਸ਼ਟ ਅਕਲ ਪ੍ਰਾਪਤ ਕਰ ਲੈਂਦਾ ਹੈ, ਪਰਮਾਤਮਾ ਦੀ ਕੀਰਤੀ (ਸਿਫਤਿ-ਸਾਲਾਹ) ਉਸ ਦੀ ਜ਼ਿੰਦਗੀ ਦਾ ਆਧਾਰ ਬਣ ਜਾਂਦੀ ਹੈ। ਇਸੇ ਸਿਫਤਿ-ਸਾਲਾਹ ਸਦਕਾ ਹੀ ਕਬੀਰ ਜੀ ਨੇ ਮਾਇਆ ਦੇ ਬੰਧਨਾਂ ਤੋਂ ਮੁਕਤੀ ਪ੍ਰਾਪਤੀ ਕੀਤੀ।

ਕਬੀਰ ਜੀ ਦੇ ਹਵਾਲੇ ਨਾਲ ਜੀਵ ਦੀ ਅਸਥਿਰਤਾ ਬਿਆਨ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ ॥
ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ ॥[10]

ਇਹ ਸਲੋਕ ਗੁਰੂ ਅਰਜਨ ਸਾਹਿਬ ਨੇ ਕਬੀਰ ਜੀ ਦੁਆਰਾ ਰਚੇ ਪਿਛਲੇ ਦੋ ਸਲੋਕਾਂ (ਨੰ. 212, 213) ਪਰਥਾਇ ਲਿਖਿਆ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਕਬੀਰ ! ਜਿਸ ਪਰਮਾਤਮਾ ਨੇ ਇਹ ਰਚਨਾ (ਜਗਤ) ਰਚੀ ਹੈ, ਅਸੀਂ ਤਾਂ ਉਸੇ ਦੀ ਯਾਦ ਵਿਚ ਟਿਕੇ ਰਹਿੰਦੇ ਹਾਂ, ਕਿਉਂਕਿ ਇਸ ਫ਼ਾਨੀ ਸੰਸਾਰ ਵਿਚ ਕੋਈ ਸਾਡਾ ਸਦੀਵੀ ਸਾਥੀ ਨਹੀਂ ਅਤੇ ਨਾ ਹੀ ਅਸੀਂ ਕਿਸੇ ਦੇ ਸਦੀਵੀ ਸਾਥੀ ਬਣ ਸਕਦੇ ਹਾਂ। ਅਸਲ ਸਾਥੀ ਤਾਂ ਪਰਮਾਤਮਾ ਦਾ ਨਾਮ ਹੀ ਹੈ।

ਹਿੰਦੂ ਤੁਰਕ ਦੇ ਝਗੜੇ ਪਰਥਾਇ ਕਬੀਰ ਸਾਹਿਬ ਦੇ ਵਿਚਾਰਾਂ ਦੀ ਵਿਆਖਿਆ ਕਰਦੇ ਹੋਏ ਗੁਰੂ ਸਾਹਿਬ ਭੈਰਉ ਰਾਗ ਅੰਦਰ ਕਹਿੰਦੇ ਹਨ :

ਕਹੁ ਕਬੀਰ ਇਹੁ ਕੀਆ ਵਖਾਨਾ ॥
ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥[11]

ਗੁਰੂ ਸਾਹਿਬ ਨੇ ਇਸ ਸਲੋਕ ਵਿਚ ਕਬੀਰ ਜੀ ਦੁਆਰਾ ਰਚਿਤ ਸਲੋਕ 'ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾ ਛਾਡੇ ਦੋਊ' ਦੀ ਵਿਆਖਿਆ ਕੀਤੀ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਕਬੀਰ ! ਮੈਂ ਇਹ ਗਲ ਖੋਲ੍ਹ ਕੇ ਦਸਦਾ ਹਾਂ ਕਿ ਮੈਂ ਗੁਰੂ-ਪੀਰ ਨੂੰ ਮਿਲ ਕੇ ਆਪਣੇ ਖਸਮ (ਪ੍ਰਭੂ) ਨਾਲ ਡੂੰਘੀ ਸਾਂਝ ਪਾ ਰੱਖੀ ਹੈ।

ਕਬੀਰ ਜੀ ਦੁਆਰਾ ਗੁਰੂ ਦੀ ਸਿੱਖਿਆ ਮਨ ਵਿਚ ਧਾਰਨ ਕਰਨ ਉਪਰੰਤ ਪ੍ਰੇਮ ਨਾਲ ਪਰਮਾਤਮਾ ਦਾ ਨਾਮ ਜਪਣ ਬਾਰੇ ਗੁਰੂ ਸਾਹਿਬ ਨੇ ਬਸੰਤ ਰਾਗ ਵਿਚ ਇਉਂ ਸੰਕੇਤ ਕੀਤਾ ਹੈ :

ਕਬੀਰਿ ਧਿਆਇਓ ਏਕ ਰੰਗ ॥[12]

ਅੰਤ ਵਿਚ ਕਬੀਰ ਜੀ ਦੀ ਸ਼ਖ਼ਸੀਅਤ ਬਾਰੇ ਦੱਸਦੇ ਹੋਏ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਨਾਮ ਜਪਣ ਨਾਲ ਕਬੀਰ ਪਰਮਾਤਮਾ ਦੇ ਦਾਸਾਂ ਦਾ ਦਾਸ ਬਣ ਕੇ ਭਲਾ ਬਣ ਗਿਆ :

ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥[13]

## 4. ਭਗਤ ਰਵਿਦਾਸ ਜੀ

ਭਗਤ ਰਵਿਦਾਸ ਜੀ ਮੱਧਕਾਲ ਵਿਚ ਚੱਲੀ ਭਗਤੀ ਲਹਿਰ ਦੇ ਇਕ ਉੱਘੇ ਭਗਤ ਹੋਏ ਹਨ। ਆਪ ਦਾ ਜਨਮ ਪਿਤਾ ਸੰਤੋਖ ਦਾਸ/ਰਘੂ ਜੀ ਦੇ ਘਰ ਮਾਤਾ ਕਰਮਾਂ/ਕਲਸਾਂ ਦੇਵੀ[14] ਦੀ ਕੁਖੋਂ 25 ਜਨਵਰੀ, 1376 ਈ. ਨੂੰ ਹੋਇਆ।[15] ਆਪ ਜੀ ਦੇ ਕੁੱਲ 40 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹਨ। ਆਕਾਰ ਪੱਖੋਂ ਆਪ ਜੀ ਦੀ ਬਾਣੀ ਭਗਤ ਬਾਣੀ ਵਿਚੋਂ ਤੀਜੇ ਸਥਾਨ 'ਤੇ ਆਉਂਦੀ ਹੈ।

ਭਗਤ ਰਵਿਦਾਸ ਜੀ ਕਬੀਰ ਸਾਹਿਬ ਦੇ ਸਮਕਾਲੀ ਸਨ, ਜਿਨ੍ਹਾਂ ਨੇ ਆਪਣੀ ਬਾਣੀ ਵਿਚ ਲਗਪਗ 3 ਸ਼ਬਦਾਂ ਵਿਚ ਭਗਤ ਕਬੀਰ ਸਾਹਿਬ ਬਾਰੇ ਸੰਕੇਤ ਦਿੱਤੇ ਹਨ।

ਪਰਮਾਤਮਾ ਦੇ ਨਾਮ ਦੀ ਵਡਿਆਈ ਕਰਦੇ ਹੋਏ ਭਗਤ ਰਵਿਦਾਸ ਜੀ ਰਾਗ ਆਸਾ ਵਿਚ ਕਬੀਰ ਜੀ ਦੀ ਸਿਫਤ ਕਰਦੇ ਹੋਏ ਲਿਖਦੇ ਹਨ :

ਹਰਿ ਕੇ ਨਾਮ ਕਬੀਰ ਉਜਾਗਰ ॥
ਜਨਮ ਜਨਮ ਕੇ ਕਾਟੇ ਕਾਗਰ ॥[16]

ਭਾਵ ਕਿ ਪਰਮਾਤਮਾ ਦੇ ਨਾਮ-ਸਿਮਰਨ ਦੀ ਬਰਕਤ ਨਾਲ ਕਬੀਰ ਸੰਸਾਰ ਵਿਚ ਮਸ਼ਹੂਰ ਹੋਇਆ। ਨਾਮ ਜਪਣ ਨਾਲ ਹੀ ਉਸ ਦੇ ਜਨਮਾਂ-ਜਨਮਾਂ ਦੇ ਕੀਤੇ ਕਰਮਾਂ ਦੇ ਲੇਖੇ ਮੁਕ ਗਏ।

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਕੇਵਲ ਨਾਮ ਜਪਣ ਨਾਲ ਹੀ ਕਬੀਰ ਜੀ ਇਸ ਭਵਜਲ ਸੰਸਾਰ ਤੋਂ ਪਾਰ ਹੋ ਗਏ :

ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥[17]

ਇਸੇ ਤਰ੍ਹਾਂ ਮਲਾਰ ਰਾਗ ਅੰਦਰ ਭਗਤ ਰਵਿਦਾਸ ਜੀ ਨਾਮ-ਸਿਮਰਨ ਤੋਂ ਪ੍ਰਾਪਤ ਹੋਣ ਵਾਲੀ ਨਿਡਰਤਾ ਦੀ ਉਦਾਹਰਨ ਦਿੰਦੇ ਹੋਏ ਕਬੀਰ ਸਾਹਿਬ ਪ੍ਰਥਾਇ ਲਿਖਦੇ ਹਨ :

ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ
ਮਾਨੀਅਹਿ ਸੇਖ ਸਹੀਦ ਪੀਰਾ ॥
ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ
ਤਿਹੂ ਰੇ ਲੋਕ ਪਰਸਿਧ ਕਬੀਰਾ ॥[18]

ਭਾਵ ਕਿ ਹੇ ਭਾਈ ! ਜਿਸ ਕਬੀਰ ਦੀ ਜਾਤ ਦੇ ਲੋਕ ਮੁਸਲਮਾਨ ਬਣ ਕੇ ਈਦ-ਬਕਰੀਦ ਦੇ ਸਮੇਂ ਗਊਆਂ ਹਲਾਲ ਕਰਦੇ ਹਨ ਅਤੇ ਜਿਨ੍ਹਾਂ ਦੇ ਘਰੀਂ ਸੇਖਾਂ-ਸ਼ਹੀਦਾਂ ਤੇ ਪੀਰਾਂ ਦੀ ਮਾਨਤਾ ਹੁੰਦੀ ਹੈ, ਜਿਸ ਕਬੀਰ ਦੀ ਜਾਤ ਦੇ ਵੱਡਿਆਂ ਨੇ ਇਹ ਕੀਤਾ, ਉਨ੍ਹਾਂ ਦੀ ਹੀ ਜਾਤ ਵਿਚ ਜੰਮੇ ਪੁਤਰ (ਕਬੀਰ) ਤੋਂ ਅਜਿਹੀ ਸਰ ਆਈ ਕਿ ਮੁਸਲਮਾਨੀ ਹਕੂਮਤ ਦੇ ਦਬਾਅ ਤੋਂ ਨਿਡਰ ਰਹਿ ਕੇ ਹਰੀ-ਨਾਮ ਸਿਮਰ ਕੇ ਸਾਰੇ ਸੰਸਾਰ ਵਿਚ ਮਸ਼ਹੂਰ ਹੋ ਗਿਆ ।

### 5. ਭਟ ਕਲ੍ਯ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁੱਲ 11 ਭੱਟਾਂ ਦੀ ਬਾਣੀ ਦਰਜ ਹੈ, ਜਿਨ੍ਹਾਂ ਵਿਚੋਂ ਇਕ ਨਾਂ 'ਭਟ ਕਲ੍ਯ' ਹੈ । ਇਹ ਭਿਖੇ ਦਾ ਪੁੱਤਰ ਸੀ । ਭਟ ਬਾਣੀ ਦੇ ਕੁੱਲ 123 ਸਵਈਆਂ ਵਿਚੋਂ 54 ਸਵਈਏ ਭਟ ਕਲ੍ਯ ਦੀ ਰਚਨਾ ਹਨ । ਇਸ ਨੇ ਪਹਿਲੇ ਤੋਂ ਲੈ ਕੇ ਪੰਜਵੇਂ ਗੁਰੂ ਤਕ ਹਰੇਕ ਗੁਰੂ ਵਿਅਕਤੀ ਦੀ ਆਤਮਿਕ ਉਸਤਤਿ ਵਿਚ ਸਵੱਈਏ ਉਚਾਰੇ ਹਨ ।

ਭਗਤ ਕਬੀਰ ਜੀ ਦੁਆਰਾ ਪਰਮਾਤਮਾ ਦਾ ਨਾਮ ਜਪਣ ਕਰਕੇ ਆਪਣੇ ਕੀਤੇ ਪਾਪਾਂ ਤੋਂ ਮੁਕਤ ਹੋਣ ਬਾਰੇ ਭਟ ਕਲ੍ਯ ਜੀ ਲਿਖਦੇ ਹਨ :

ਉਧਰਉ ਅਕ੍ਰੂਰ ਤਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ ॥[19]

### 6. ਭਟ ਜਲ੍ਯ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਭਟਾਂ 'ਚੋਂ ਇਕ ਭਟ ਜਲ੍ਯ ਹੈ, ਜਿਸ ਦੇ ਪੰਜ ਸਵਈਏ ਗੁਰੂ ਅਮਰਦਾਸ ਜੀ ਦੀ ਆਤਮਿਕ ਵਡਿਆਈ ਬਾਰੇ ਹਨ । ਇਸ ਦੇ ਪਿਤਾ ਦਾ ਨਾਂ ਭਿਖਾ ਸੀ ।

ਭਗਤ ਕਬੀਰ ਦੇ ਸੰਬੰਧ ਵਿਚ ਭਟ ਜਲ੍ਯ ਨੇ ਗੁਰੂ ਅਮਰਦਾਸ ਜੀ ਦੀ ਉਸਤਤਿ ਕਰਦੇ ਹੋਏ ਲਿਖਿਆ ਹੈ ਕਿ ਜਿਸ ਸ੍ਰੇਸ਼ਟ ਮਤ ਨੂੰ ਧਾਰਨ ਕਰਕੇ ਜੈਦੇਵ, ਨਾਮਦੇਵ ਤੇ ਤ੍ਰਿਲੋਚਨ ਆਦਿ ਭਗਤਾਂ ਨੇ ਪਰਮਾਤਮਾ ਦੇ ਨਾਮ ਨੂੰ ਸਿਮਰਿਆ, ਭਗਤ ਕਬੀਰ ਨੇ ਵੀ ਉਹੀ ਮਤ ਧਾਰਨ ਕਰਕੇ ਪਰਮਾਤਮਾ ਦੀ ਆਰਾਧਨਾ ਕੀਤੀ ਸੀ :

ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ ਸੰਮਾਣੀ ॥
ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ ॥[20]

### 7. ਭਟ ਸਲ੍ਯ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ 11 ਭੱਟਾਂ ਵਿਚੋਂ ਅਗਲਾ ਨਾਂ ਭੱਟ ਸਲ੍ਯ ਹੈ । ਇਸ ਦੇ ਕੁੱਲ ਤਿੰਨ ਸਵੱਈਏ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਜਿਨ੍ਹਾਂ 'ਚੋਂ ਇਕ ਗੁਰੂ ਅਮਰਦਾਸ ਸੰਬੰਧੀ ਤੇ ਰਹਿੰਦੇ ਦੋ ਗੁਰੂ ਰਾਮਦਾਸ ਜੀ ਦੀ ਆਤਮਿਕ ਉਸਤਤਿ ਵਿਚ ਰਚੇ ਹੋਏ ਹਨ ।

ਗੁਰੂ ਰਾਮ ਦਾਸ ਜੀ ਦੀ ਵਡਿਆਈ ਕਰਦੇ ਹੋਏ ਹੋਰ ਭਗਤਾਂ ਦੇ ਹਵਾਲੇ ਨਾਲ ਭਗਤ ਕਬੀਰ ਜੀ ਦੇ ਸੰਬੰਧ ਵਿਚ ਭੱਟ ਸਲ੍ਯ ਜੀ ਕਹਿੰਦੇ ਹਨ :

ਧ੍ਰੂ ਪ੍ਰਹਲਾਦ ਕਬੀਰ ਤਿਲੋਚਨ ਨਾਮੁ ਲੈਤ ਉਪਜ੍ਯ੍ਯੋ ਜੁ ਪ੍ਰਗਾਸੁ ॥

ਜਿਹ ਪਿਖਤ ਅਤਿ ਹੋਇ ਰਹਸੁ ਮਨਿ ਸੋਈ ਸੰਤ ਸਹਾਰੁ ਗੁਰੂ ਰਾਮਦਾਸੁ ॥[21]

ਭਾਵ ਕਿ ਜਿਸ ਨਾਮ ਨੂੰ ਸਿਮਰ ਕੇ ਧ੍ਰੂ, ਪ੍ਰਹਲਾਦ ਅਤੇ ਤ੍ਰਿਲੋਚਨ ਨੂੰ ਜਿਹੜਾ ਪ੍ਰਗਾਸ (ਚਾਨਣ/ਗਿਆਨ) ਹੋਇਆ ਸੀ, ਭਗਤ ਕਬੀਰ ਜੀ ਨੇ ਵੀ ਉਸੇ ਨਾਮ ਨੂੰ ਸਿਮਰਿਆ ਸੀ, ਜਿਸ ਨੂੰ ਵੇਖ ਕੇ ਮਨ ਬੜਾ ਅਨੰਦਿਤ ਹੁੰਦਾ ਹੈ, ਉਹ ਸੰਤਾਂ ਦਾ ਆਸਰਾ ਗੁਰੂ ਰਾਮਦਾਸ ਹੀ ਹੈ।

## 8. ਭੱਟ ਬਲ੍ਯ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ 11 ਭੱਟਾਂ ਵਿਚੋਂ ਅਗਲਾ ਨਾਂ 'ਭੱਟ ਬਲ੍ਯ' ਹੈ। ਭੱਟ ਬਲ੍ਯ ਨੇ ਗੁਰੂ ਰਾਮਦਾਸ ਜੀ ਸੰਬੰਧੀ ਪੰਜ ਸਵੱਈਏ ਉਚਾਰੇ ਹਨ। ਇਨ੍ਹਾਂ ਵਿਚ ਭੱਟ ਬਲ੍ਯ ਗੁਰੂ ਸਾਹਿਬ ਦੀ ਆਤਮਿਕ ਉਸਤਤਿ ਕਰਦੇ ਹੋਏ ਕਹਿੰਦੇ ਹਨ ਕਿ ਗੁਰੂ ਸਾਹਿਬ ਪਰਮਪਦ ਪ੍ਰਾਪਤ ਪੁਰਸ਼ ਹਨ, ਜਿਨ੍ਹਾਂ ਦੇ ਦਰਸ਼ਨ ਨਾਲ ਅਗਿਆਨ ਦੀ ਤਪਸ਼ ਮਿਟਦੀ ਹੈ ਅਤੇ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

ਭਗਤ ਕਬੀਰ ਦੇ ਪ੍ਰਥਾਇ ਭਟ ਬਲ੍ਯ ਜੀ ਕਹਿੰਦੇ ਹਨ ਕਿ ਕਲਿਜੁਗ ਅੰਦਰ ਕਬੀਰ ਸਾਹਿਬ ਦਾ ਜਸ ਭਗਤ ਹੋਣ ਕਰਕੇ ਹੀ ਹੈ :

ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ ॥
ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ ॥[22]

ਉਪਰੋਕਤ ਦੇ ਸਾਰੰਸ਼ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਜਿਵੇਂ ਭਗਤ ਕਬੀਰ ਜੀ ਦੀ ਬਾਣੀ ਵਿਚ ਉਨ੍ਹਾਂ ਦੇ ਜੀਵਨ ਤੇ ਸ਼ਖ਼ਸੀਅਤ ਬਾਰੇ ਭਰਪੂਰ ਜਾਣਕਾਰੀ ਮਿਲਦੀ ਹੈ, ਉਵੇਂ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੋਰ ਬਾਣੀਕਾਰਾਂ ਨੇ ਵੀ ਭਗਤ ਕਬੀਰ ਜੀ ਦੇ ਪ੍ਰਥਾਇ ਆਪਣੇ ਵਿਚਾਰ ਅੰਕਿਤ ਕੀਤੇ ਹਨ। ਇਨ੍ਹਾਂ ਵਿਚਾਰਾਂ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਭਗਤ ਕਬੀਰ ਜੀ ਦੀ ਕਥਿਤ ਨੀਵੀਂ ਜਾਤ ਜੁਲਾਹਾ ਸੀ, ਉਨ੍ਹਾਂ ਦੀ ਕਿਰਤ ਕੱਪੜਾ ਬੁਨਣਾ ਸੀ, ਸ਼ਬਦ ਦੀ ਕਮਾਈ ਕਰਕੇ ਉਨ੍ਹਾਂ ਨੇ ਆਪਣੀ ਹਉਮੈਂ ਨੂੰ ਖ਼ਤਮ ਕਰ ਲਿਆ ਸੀ, ਪਰਮਾਤਮਾ ਦਾ ਨਾਮ ਪ੍ਰੇਮ ਨਾਲ ਜਪਣ ਕਰਕੇ ਕਬੀਰ ਜੀ ਦੇ ਸਾਰੇ ਪਾਪ ਖ਼ਤਮ ਹੋ ਗਏ ਅਤੇ ਉਨ੍ਹਾਂ ਨੂੰ ਸਾਧੂ ਦੀ ਸੰਗਤ ਅਤੇ ਪੂਰਨ ਗੁਰੂ ਮਿਲਣ ਸਦਕਾ ਪਰਮਾਤਮਾ ਦੀ ਪ੍ਰਾਪਤੀ ਹੋਈ, ਜਿਸ ਕਰਕੇ ਦੇਵਤੇ ਅਤੇ ਮਨੁੱਖ ਕਬੀਰ ਜੀ ਦੀ ਬਾਣੀ ਗਾਉਂਦੇ ਹਨ।

## ਹਵਾਲੇ ਅਤੇ ਟਿੱਪਣੀਆਂ

1. ਗੁਰੂ ਗ੍ਰੰਥ ਸਾਹਿਬ, 747.
2. ਉਹੀ, 858.
3. ਉਹੀ, 15.
4. ਉਹੀ
5. ਉਹੀ, 67.
6. ਉਹੀ, 995.
7. ਉਹੀ, 835.
8. ਉਹੀ, 487.
9. ਉਹੀ, 498.
10. ਇਹ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰਿਆ ਹੋਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋ ਵਾਰ ਆਇਆ ਹੈ। ਪਹਿਲਾਂ ਰਾਮਕਲੀ ਕੀ ਵਾਰ ਵਿਚ (ਅੰਗ ੯੬੫) ਤੇ ਫਿਰ ਕਬੀਰ ਜੀ ਦੇ ਸਲੋਕਾਂ ਵਿਚ (ਅੰਗ 1376)।
11. ਗੁਰੂ ਗ੍ਰੰਥ ਸਾਹਿਬ, ੧੧੩੬.

12. ਉਹੀ, 1192.
13. ਉਹੀ, 1207.
14. ਭਗਤ ਰਵਿਦਾਸ ਜੀ ਦੇ ਮਾਤਾ-ਪਿਤਾ ਦੇ ਇਕ ਤੋਂ ਵਧੀਕ ਨਾਂ ਪ੍ਰਚਲਿਤ ਹਨ, ਜਿਨ੍ਹਾਂ 'ਚੋਂ ਕਿਸੇ ਇਕ ਦਾ ਨਿਰਣਾ ਦੇਣਾ ਸੰਭਵ ਨਹੀਂ। ਬਹੁ-ਸੰਮਤੀ ਅਨੁਸਾਰ ਵਿਦਵਾਨਾਂ ਨੇ ਉਪਰੋਕਤ ਦਿੱਤੇ ਨਾਂ ਹੀ ਮੰਨੇ ਹਨ। ਵੇਖੋ : ਜਸਬੀਰ ਸਿੰਘ ਸਾਬਰ, 'ਭਗਤ ਰਵਿਦਾਸ : ਜੀਵਨ ਅਤੇ ਬਾਣੀ ਸ੍ਰੋਤ ਪਰਿਚੈ', *ਨਾਨਕ ਪ੍ਰਕਾਸ਼ ਪੱਤ੍ਰਿਕਾ*, ਸੰਪਾ. ਡਾ. ਸਰਬਜਿੰਦਰ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦਸੰਬਰ, 2003, ਪੰਨਾ 65.
15. ਜਸਬੀਰ ਸਿੰਘ, *ਸੋਹੰ*, ਜੱਸੀ ਪਬਲਿਸ਼ਰਜ਼, ਪੰਚਕੂਲਾ, 2000, ਪੰਨਾ 1; ਭਗਤ ਜੀ ਦੀ ਜਨਮ ਮਿਤੀ ਬਾਰੇ ਵੀ ਵਿਦਵਾਨਾਂ ਵਿਚ ਮਤਭੇਦ ਹਨ। ਇਨ੍ਹਾਂ ਦਾ ਆਧਾਰ ਕੋਈ ਪ੍ਰਮਾਣਿਕ ਸ੍ਰੋਤ ਨਹੀਂ, ਬਲਕਿ ਪਰੰਪਰਾ ਹੈ।
16. ਗੁਰੂ ਗ੍ਰੰਥ ਸਾਹਿਬ, 487.
17. ਉਹੀ, 1106.
18. ਉਹੀ, 1293.
19. ਉਹੀ, 1393.
20. ਉਹੀ, 1394.
21. ਉਹੀ, 1406.
22. ਉਹੀ, 1405.

# ਕਬੀਰ ਬਾਣੀ ਦੀ ਵਿਚਾਰਧਾਰਾਈ ਪ੍ਰਾਸੰਗਿਕਤਾ

ਡਾ. ਗੁੰਜਨਜੋਤ ਕੌਰ*

ਅਧਿਆਤਮਕ ਵਿਚਾਰਾਂ ਦੇ ਸਰਵੋਤਮ ਖਜ਼ਾਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਨੂੰ ਪਾਵਨ ਧਰਮ ਗ੍ਰੰਥ ਦਾ ਰੁਤਬਾ ਹਾਸਿਲ ਹੈ। 'ਸ਼ਬਦ ਗੁਰੂ' ਜਾਂ 'ਧੁਰ ਕੀ ਬਾਣੀ' ਵਜੋਂ ਮਾਨਤਾ ਰੱਖਣ ਵਾਲੇ ਇਸ ਅਦੁੱਤੀ ਧਰਮ ਗ੍ਰੰਥ ਵਿਚ 6 ਗੁਰੂ ਸਾਹਿਬਾਨ ਤੋਂ ਇਲਾਵਾ ਮੱਧਕਾਲੀਨ ਭਾਰਤ ਦੇ ਪ੍ਰਮੁੱਖ ਸੰਤਾਂ, ਭਗਤਾਂ ਦੀ ਬਾਣੀ ਵੀ ਸ਼ਾਮਿਲ ਹੈ। ਗੁਰਬਾਣੀ ਜੋ ਧਾਰਮਿਕ ਅਨੁਭਵ ਅਤੇ ਬੋਧ ਨੂੰ ਕਾਵਿਕ ਸ਼ੈਲੀ ਦੇ ਮਾਧਿਅਮ ਰਾਹੀਂ ਮਨੁੱਖ ਜੀਵਨ ਸਰੋਕਾਰਾਂ ਨਾਲ ਜੋੜ ਕੇ ਪੇਸ਼ ਕਰਦੀ ਹੈ। ਇਨ੍ਹਾਂ ਮੱਧਕਾਲੀਨ ਧਰਮ ਪ੍ਰਵਰਤਕਾਂ ਨੇ ਆਪਣੀ ਬਾਣੀ ਅਤੇ ਕਲਮ ਰਾਹੀਂ ਮਾਨਵੀ ਸੁਧਾਰਾਂ ਲਈ ਜ਼ਿੰਮੇਵਾਰ ਅਧਿਆਤਮਕ, ਸੱਭਿਆਚਾਰਕ, ਰਾਜਸੀ ਅਤੇ ਆਰਥਿਕ ਸਰੋਕਾਰਾਂ ਦਾ ਅਜਿਹਾ ਵਿਲੱਖਣ ਤੇ ਨਿਆਰਾ ਪ੍ਰਬੰਧ ਸਿਰਜਿਆ ਜਿਸ ਨੂੰ ਮਨੁੱਖੀ ਹੋਂਦ ਦੀ ਗੌਰਵਮਈ ਪ੍ਰਾਪਤੀ ਕਿਹਾ ਜਾ ਸਕਦਾ ਹੈ। ਹੁਣ ਅਸੀਂ ਇਸ ਦਾਰਸ਼ਨਿਕ ਅਤੇ ਸੱਭਿਆਚਾਰਕ ਪਿੱਠ ਭੂਮੀ ਦੇ ਨਿਰਮਾਣ ਵਿਚ ਕਬੀਰ ਬਾਣੀ ਦੀ ਭੂਮਿਕਾ ਨੂੰ ਵਿਚਾਰਨ ਦਾ ਯਤਨ ਕਰਾਂਗੇ।

ਕਬੀਰ ਜੀ ਮੱਧਯੁਗੀਨ ਦੇ ਇਕ ਚੇਤੰਨ, ਸੰਵੇਦਨਸ਼ੀਲ ਅਤੇ ਕ੍ਰਾਂਤੀਕਾਰੀ ਪੁਰਸ਼ ਸਨ। ਉਨ੍ਹਾਂ ਆਪਣੇ ਜੀਵਨ ਦਰਸ਼ਨ, ਅਧਿਆਤਮਕ ਚਿੰਤਨ, ਭਗਤੀ ਸਾਧਨਾ, ਸਮਾਜਿਕ ਵਿਚਾਰਧਾਰਾ ਅਤੇ ਧਾਰਮਿਕ ਮਾਨਤਾਵਾਂ ਦੇ ਚਿੰਤਨ ਰਾਹੀਂ ਇਕ ਬੜੀ ਸੁਹਿਰਦ ਅਤੇ ਦ੍ਰਿੜ੍ਹ ਕੋਸ਼ਿਸ਼ ਕੀਤੀ ਕਿ ਲੋਕ ਆਪਣੇ ਯੁੱਗ ਦੇ ਚਿਹਰੇ ਨੂੰ ਪਹਿਚਾਨ, ਸਮਝਣ ਅਤੇ ਫਿਰ ਸਹੀ ਸ਼ੈਲੀ ਵਿਚ ਕੋਈ ਫੈਸਲਾ ਲੈਣ। ਉਨ੍ਹਾਂ ਸਮਕਾਲੀਨ ਯੁੱਗ ਦੀ ਸੌੜੀ ਸੋਚ ਅਤੇ ਰਵਾਇਤੀ ਵਰਤਾਰੇ ਉਪਰ ਪ੍ਰਸ਼ਨ ਚਿੰਨ੍ਹ ਲਗਾਂਦਿਆਂ ਮਨੁੱਖ ਨੂੰ ਆਪਣੇ ਯੁੱਗ ਦੇ ਹਾਣ ਦਾ ਹੋਣ ਦੀ ਪ੍ਰੇਰਨਾ ਦਿੱਤੀ। ਉਨ੍ਹਾਂ ਵਹਿਮਾਂ-ਭਰਮਾਂ, ਕਰਮਕਾਂਡੀ ਜ਼ਿੰਦਗੀ ਨੂੰ ਤਿਲਾਂਜਲੀ ਦਿੰਦਿਆਂ ਪ੍ਰੇਮ ਅਤੇ ਸੇਵਾ ਵਰਗੇ ਆਦਰਸ਼ ਰਾਹੀਂ ਸਮਾਜ ਵਿਚ ਪੁਨਰ ਜਾਗ੍ਰਿਤੀ ਲਿਆਂਦੀ। ਇਉਂ ਕਬੀਰ ਜੀ ਦੀ ਸਮੁੱਚੀ ਵਿਚਾਰਧਾਰਾ ਇਕ ਕ੍ਰਾਂਤੀਕਾਰੀ ਅਮਲਾਂ ਦੀ ਧਾਰਨਾ ਹੋ ਨਿਬੜਦੀ ਹੈ।

ਤੱਤਕਾਲੀਨ ਸਮਾਜ ਵਿਚ ਬ੍ਰਾਹਮਣ ਅਧਿਆਤਮਕ ਯੁੱਗ ਦੇ ਮਾਲਕ ਅਤੇ ਖੱਤਰੀਆਂ ਨੇ ਭੌਤਿਕ ਸੱਤਾ ਉੱਪਰ ਕਬਜ਼ਾ ਕੀਤਾ ਹੋਇਆ ਸੀ। ਦੋਵੇਂ ਆਪਣੇ ਨਿੱਜੀ ਹਿੱਤਾਂ ਦੀ ਪੂਰਤੀ ਲਈ ਇਕ ਦੂਜੇ ਦੀ ਸੁਰ ਵਿਚ ਚੱਲਣਾ ਹੀ ਬਿਹਤਰ ਸਮਝਦੇ। ਕੋਈ ਤੀਸਰਾ ਵਰਗ ਇਨ੍ਹਾਂ ਨੂੰ ਚੁਣੌਤੀ ਦੇਣ ਦੇ ਅਸਮਰੱਥ ਸੀ। ਭਾਰਤ ਵਿਚ ਇਨ੍ਹਾਂ ਦਾ ਰਾਜ ਲਗਪਗ ਡੇਢ-ਦੋ ਹਜ਼ਾਰ ਵਰ੍ਹੇ ਚੱਲਿਆ। ਇਸ ਸਮੇਂ ਦੌਰਾਨ ਭਾਵੇਂ ਮਹਾਤਮਾ ਬੁੱਧ ਵਰਗੇ ਮਹਾਂਪੁਰਖਾਂ ਨੇ ਇਨ੍ਹਾਂ ਤਾਕਤਾਂ ਨੂੰ ਤੋੜਨਾ ਚਾਹਿਆ। ਜਿਸ ਦੇ ਫਲਸਰੂਪ ਹਿੰਦੂ ਸਾਮਰਾਜ ਦਾ ਪਤਨ ਸ਼ੁਰੂ ਹੋਇਆ। ਆਖਰਕਾਰ ਮਹਿਮੂਦ ਗਜ਼ਨਵੀ ਅਤੇ ਮੁਹੰਮਦ ਗੌਰੀ ਵਰਗੇ ਸੁਲਤਾਨਾਂ ਨੇ ਮੁਗਲ ਸਲਤਨਤ ਦੀ ਨੀਂਹ ਰੱਖੀ। ਇਸ ਤਰ੍ਹਾਂ ਮੁਗਲ ਰਾਜ ਦਾ ਆਗਾਜ਼ ਭਾਰਤੀ ਸਮਾਜ ਦਾ ਵਰਣ-ਵਿਵਸਥਾ ਵਿਚ ਵੰਡੇ ਹੋਣ ਕਾਰਨ ਹੋਇਆ। ਇਹ ਵੰਡ ਨਾ ਕੇਵਲ ਹਿੰਦੂ ਮੁਸਲਮਾਨਾਂ ਵਿਚ ਸੀ ਸਗੋਂ ਇਕ ਹੀ ਜਾਤ ਤੇ ਧਰਮ ਦੇ ਵਿਰਕੇ ਆਪਸ ਵਿਚ ਵੰਡੇ ਹੋਏ ਸਨ। ਜਾਤ-ਪਾਤ, ਮੂਰਤੀ ਪੂਜਾ, ਅੰਧ ਵਿਸ਼ਵਾਸ ਆਦਿ ਵਖਰੇਵਿਆਂ ਨੇ ਭਾਰਤੀ ਸਮਾਜ ਨੂੰ ਪਤਿਤ ਕੀਤਾ ਹੋਇਆ ਸੀ। ਛੂਤ-ਛਾਤ ਅਤੇ ਉੱਚ ਵਰਗ ਦੀ ਨੈਤਿਕਤਾ ਨੇ ਸਮਾਜਿਕ ਅਸਮਾਨਤਾ ਨੂੰ ਜਨਮ ਦਿੱਤਾ। ਇਸੇ

* ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸਮਾਜਿਕ ਕਰੂਪਤਾ ਦਾ ਚਿਤਰਣ ਕਬੀਰ ਬਾਣੀ ਵਿਚ ਹੋਇਆ। ਕਬੀਰ ਜੀ ਨੇ ਧਰਮ ਦੇ ਮੂਲ ਨੂੰ ਪਹਿਚਾਨਿਆ ਅਤੇ ਧਰਮ ਦਾ ਅਧਿਐਨ ਸਮਾਜਿਕ ਸੰਦਰਭਾਂ ਵਿਚ ਕੀਤਾ। ਕਾਜ਼ੀ, ਮੁੱਲਾਂ, ਪੰਡਿਤ, ਬ੍ਰਾਹਮਣ, ਜੋਗੀ ਅਤੇ ਹੋਰ ਮੱਧਕਾਲ ਦੇ ਠੇਕੇਦਾਰਾਂ ਦੇ ਕੁਹਜੇ ਕਿਰਦਾਰ ਨੂੰ ਜਨਤਾ ਸਾਹਮਣੇ ਲਿਆਂਦਾ। ਆਦਰਸ਼ ਹਿੰਦੂ ਅਤੇ ਆਦਰਸ਼ ਮੁਸਲਮਾਨ ਦੀ ਸਹੀ ਪਰਿਭਾਸ਼ਾ ਲੋਕਾਂ ਸਾਹਮਣੇ ਰੱਖੀ।

ਇਸ ਸਮੇਂ ਭਾਰਤੀ ਦਰਸ਼ਨ ਦੀਆਂ 6 ਕਲਾਸਿਕੀ ਸੰਪਰਦਾਵਾਂ ਨਿਆਇ, ਵੈਸ਼ੇਸ਼ਿਕ, ਸਾਂਖਯ, ਯੋਗ, ਮੀਮਾਂਸਾ ਤੇ ਵੇਦਾਂਤ ਦਾ ਬੋਲ ਬਾਲਾ ਰਿਹਾ। ਇਨ੍ਹਾਂ ਦਾ ਆਧਾਰ ਵੇਦਾਂ ਦੀ ਮਹਿਮਾ ਨੂੰ ਗੁਣਗਾਨ ਕਰਨਾ ਸੀ। ਨੌਵੀਂ ਸਦੀ ਦੇ ਮੁੱਢ (788-870) ਤੋਂ ਸ਼ੰਕਰ ਨੇ ਅਦਵੈਤਵਾਦੀ ਦਰਸ਼ਨ ਦੀ ਨੀਂਹ ਰੱਖੀ। ਉਸ ਦੀ ਫਿਲਾਸਫੀ ਦਾ ਆਧਾਰ ਉਪਨਿਸ਼ਦਾਂ ਦੀ ਪ੍ਰਾਚੀਨ ਵਿਚਾਰਧਾਰਾ ਨੂੰ ਮੁੜ ਸੁਰਜੀਤ ਕਰਨਾ ਸੀ। ਉਸ ਨੂੰ ਸਮੁੱਚਾ ਸੰਸਾਰ ਇਕ ਛਲਾਵਾ ਅਤੇ ਕੇਵਲ ਪ੍ਰਮਾਤਮਾ ਹੀ ਯਥਾਰਥ ਰੂਪ ਵਿਚ ਨਜ਼ਰ ਆਉਂਦਾ ਹੈ, ਜਿਸ ਦਾ ਆਸ਼ਾ ਸੀ ਕਿ ਮਨੁੱਖ ਭਰਮ ਤੋਂ ਮੁਕਤ ਹੋ ਕੇ ਬ੍ਰਹਮ ਨਾਲ ਇਕਸੁਰਤਾ ਪ੍ਰਾਪਤ ਕਰੇ। ਇਸ ਦਾਰਸ਼ਨਿਕ ਸਮਾਜ ਸੁਧਾਰਕ ਨੇ ਚਾਰ ਮੱਠ ਸਥਾਪਿਤ ਕਰਕੇ ਸੰਨਿਆਸੀ ਭਾਈਚਾਰੇ ਵਿਚ ਕਈ ਸੁਧਾਰ ਲਿਆਂਦੇ। ਫਿਰ ਗਿਆਰਵੀਂ ਤੇ ਬਾਰਵੀਂ ਸਦੀ ਵਿਚ ਸ਼ੰਕਰ ਦੀ ਜਗ੍ਹਾ ਰਾਮਾਨੁਜ ਦੇ ਵਿਚਾਰ ਜ਼ੋਰ ਫੜਨ ਲੱਗੇ। ਜਿਸ ਦਾ ਨਾਅਰਾ ਸੀ ਕਿ ਪ੍ਰਮਾਤਮਾ ਜੋ ਪਦਾਰਥ, ਕਾਲ ਅਤੇ ਆਤਮਾ ਦਾ ਸਿਰਜਣਹਾਰਾ ਹੈ। ਪ੍ਰਮਾਤਮਾ ਦੀ ਪ੍ਰਾਪਤੀ ਵਾਸਤੇ ਕਿਸੇ ਗਿਆਨ ਦੀ ਲੋੜ ਨਹੀਂ ਬਲਕਿ ਪ੍ਰੇਮ ਹੀ ਪ੍ਰਮਾਤਮਾ ਤੱਕ ਪਹੁੰਚਣ ਦਾ ਅਸਲੀ ਅਤੇ ਸੌਖਾ ਮਾਰਗ ਹੈ। ਰਾਮਾਨੁਜ ਦਾ ਦਰਸ਼ਨ ਅਨੇਕ ਵੇਦਾਂਤਿਕ ਸੰਪਰਦਾਵਾਂ ਦਾ ਆਧਾਰ ਬਿੰਦੂ ਬਣਿਆ।

ਇਸ ਤਰ੍ਹਾਂ ਦੱਖਣੀ ਭਾਰਤ ਵਿਚ ਪੈਦਾ ਹੋਈ ਭਗਤੀ ਲਹਿਰ ਹੌਲੀ-ਹੌਲੀ ਨਾਮਦੇਵ, ਕਬੀਰ, ਰਵਿਦਾਸ, ਸੈਣ, ਪੀਪਾ ਅਤੇ ਧੰਨਾ ਜੀ ਆਦਿ ਫਕੀਰੀ ਸੰਤਾਂ ਰਾਹੀਂ ਉੱਤਰੀ ਭਾਰਤ ਵਿਚ ਫੈਲ ਗਈ। ਇਨ੍ਹਾਂ ਦੀ ਆਮਦ ਤੋਂ ਪਹਿਲਾਂ ਉੱਤਰੀ ਭਾਰਤ ਵਿਚ ਇਸਲਾਮ ਦੀ ਕੱਟੜਤਾ ਦੇ ਵਿਰੋਧ ਵਿਚ ਸ਼ੇਖ ਫ਼ਰੀਦ ਅਤੇ ਨਿਜ਼ਾਮੁਦੀਨ ਔਲੀਆ ਨੇ ਰੱਬੀ ਇਸ਼ਕ ਦੇ ਗੀਤ ਗਾਉਣੇ ਸ਼ੁਰੂ ਕਰ ਰੱਖੇ ਸਨ। ਇਨ੍ਹਾਂ ਸੂਫ਼ੀਆਂ ਅਤੇ ਭਗਤਾਂ ਦੇ ਆਪਸੀ ਸੰਵਾਦ ਵਿਚੋਂ ਭਾਰਤੀ ਸੱਭਿਆਚਾਰ ਨੂੰ ਪ੍ਰਗਟਾਂਦੀ ਮਿੱਠੀ ਹੂਕ ਸੁਣਾਈ ਦਿੱਤੀ। ਇਸੇ ਸੁਰ ਨੂੰ ਅੱਗੇ ਲਿਜਾਣ ਲਈ ਅਨੇਕਾਂ ਸੰਤ ਅਤੇ ਭਗਤ ਹੋਰ ਪੈਦਾ ਹੋਏ। ਜਿਨ੍ਹਾਂ ਨੇ ਰੱਬੀ ਪ੍ਰੀਤ, ਮਨੁੱਖੀ ਏਕਤਾ ਅਤੇ ਸੰਪ੍ਰਦਾਇਕ ਸਦਭਾਵਨਾ ਦੀ ਸਿੱਖਿਆ ਦੁਆਰਾ ਆਮ ਆਦਮੀ ਦੇ ਜੀਵਨ ਵਿਚ ਸੁਤੰਤਰਤਾ, ਸਹਿਜਤਾ ਅਤੇ ਆਨੰਦ ਦੇ ਵਿਸਮਾਦੀ ਪਲ ਲਿਆਂਦੇ। ਸੰਤ ਕਬੀਰ ਜੀ ਇਹੋ ਜਿਹੇ ਭਗਤਾਂ ਅਤੇ ਮਹਾਂਪੁਰਖਾਂ ਵਿਚ ਇਕ ਸ਼੍ਰੋਮਣੀ ਸੰਤ ਸਨ, ਜਿਨ੍ਹਾਂ ਆਪਣੇ ਜੀਵਨ ਦਰਸ਼ਨ ਅਤੇ ਬਾਣੀ ਰਾਹੀਂ ਵੱਖ-ਵੱਖ ਵਿਸ਼ਿਆਂ ਨੂੰ ਬਿਆਨ ਕੀਤਾ। ਜਿਨ੍ਹਾਂ ਦਾ ਵਿਸਤਾਰ ਨਿਮਨਗੋਚਰ ਹੈ :

## 1. ਜਾਤ-ਪਾਤ ਦਾ ਖੰਡਨ

ਮੱਧਕਾਲ ਦੇ ਸਮੁੱਚੇ ਸਮਾਜ ਸੁਧਾਰਕਾਂ ਨੇ ਭਾਵੇਂ ਜਾਤ-ਪਾਤ ਅਤੇ ਵਰਣ ਵਿਵਸਥਾ ਨੂੰ ਤਿਲਾਂਜਲੀ ਦਿੰਦਿਆਂ ਭਰਾਤਰੀ ਭਾਵ ਨਾਲ ਰਹਿਣ ਦੀ ਸਿੱਖਿਆ ਦਿੱਤੀ ਪਰੰਤੂ ਕਬੀਰ ਜੀ ਦੀ ਬਾਣੀ ਵਿਚ ਅਜਿਹੀ ਵਿਦਰੋਹੀ ਸੁਰ ਉੱਚੀ ਆਵਾਜ਼ ਵਿਚ ਸੁਣਾਈ ਦਿੰਦੀ ਹੈ। ਆਪ ਨੇ ਹਿੰਦੂ ਤੇ ਮੁਸਲਮਾਨ ਦੋਵਾਂ ਨੂੰ ਭੰਡਿਆ ਜੋ ਆਪਣੀ ਮਰਜ਼ੀ ਅਨੁਸਾਰ ਵਰਨ ਵਿਵਸਥਾ ਉਪਰ ਆਧਾਰਿਤ ਸਮਾਜਿਕ ਪ੍ਰਣਾਲੀ ਤਿਆਰ ਕਰਦੇ ਤੇ ਫਿਰ ਲੋਕਾਂ ਨੂੰ ਮੰਨਣ ਵਾਸਤੇ ਮਜਬੂਰ ਕਰਦੇ। ਹਿੰਦੂਆਂ ਵਿਚ ਮਨੂੰ ਸਮ੍ਰਿਤੀਆਂ ਨੂੰ ਆਧਾਰ ਬਣਾ ਕੇ ਨਿਯਮ ਬਣਾਏ ਜਾਂਦੇ ਜਿਸ ਵਿਚ ਕਿਸੇ ਵੀ ਵੰਡ ਦਾ ਆਧਾਰ ਕਿੱਤਾ ਨਾ ਹੋ ਕੇ ਜਨਮ ਹੋ ਗਿਆ ਸੀ। ਬ੍ਰਾਹਮਣ, ਖੱਤਰੀ, ਸ਼ੂਦਰ ਅਤੇ ਵੈਸ਼ ਚਾਰ ਜਾਤਾਂ ਨਿਰਧਾਰਿਤ ਕੀਤੀਆਂ ਗਈਆਂ। ਸਭ ਤੋਂ ਮੰਦੀ ਹਾਲਤ ਸ਼ੂਦਰ ਅਤੇ ਇਸਤਰੀ ਦੀ ਸੀ। ਕਿਸੇ ਇਕ ਜਾਤੀ ਦੇ ਲੋਕਾਂ ਨੂੰ ਦੂਜੀ ਜਾਤੀ ਦੇ ਲੋਕਾਂ ਨਾਲ ਸਮਾਜਿਕ ਰਿਸ਼ਤੇ ਜੋੜਨ ਦੀ ਖੁੱਲ ਨਹੀਂ ਸੀ। ਇਸੇ ਤਰ੍ਹਾਂ ਮੁਸਲਮਾਨ ਵੀ ਦੋ ਸ਼੍ਰੇਣੀਆਂ

ਕ੍ਰਮਵਾਰ ਸ਼ੀਆ ਅਤੇ ਸੁੰਨੀ ਵਿਚ ਵੰਡੇ ਹੋਏ ਸਨ। ਸ਼ੀਆ ਸ੍ਰੇਣੀ ਥੋੜ੍ਹੀ ਉਦਾਰਵਾਦੀ ਸੋਚ ਵਾਲੀ ਸੀ ਪਰ ਸੁੰਨੀ ਫਕੀਰ ਕੱਟੜਵਾਦੀ ਪ੍ਰਭਾਵ ਰੱਖਦੇ ਸਨ। ਇਨ੍ਹਾਂ ਦੇ ਪ੍ਰਭਾਵ ਕਾਰਨ ਹੀ ਮੁਗਲ ਸ਼ਾਸਕਾਂ ਨੇ ਆਪਣੇ ਧਰਮ ਦੇ ਪ੍ਰਚਾਰ ਹਿਤ ਲੋਕਾਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਉਣ ਲਈ ਭਾਰਤੀਆਂ ਤੇ ਬਹੁਤ ਜ਼ੁਲਮ ਕੀਤੇ।

ਸੋ ਕਬੀਰ ਜੀ ਨੇ ਲੋਕਾਂ ਵਿਚ ਅਜਿਹੀ ਚੇਤਨਾ ਲਿਆਂਦੀ ਜੋ ਰਵਾਇਤੀ ਸਮਾਜਿਕ ਪ੍ਰਬੰਧ ਅਨੁਸਾਰ ਨੀਵੀਆਂ ਸਮਝੀਆਂ ਜਾਣ ਵਾਲੀਆਂ ਜਾਤੀਆਂ ਵਿਚ ਜਿਉਣ ਲਈ ਇਕ ਨਵੀਂ ਆਸ਼ਾ ਤੇ ਉਮੰਗ ਪੈਦਾ ਕਰਦੀ ਹੈ। ਕਬੀਰ ਜੀ ਦੀ ਬਾਣੀ ਦਾ ਕੇਂਦਰੀ ਧੁਰਾ 'ਮਨੁੱਖ' ਹੈ। ਜਿਸ ਦੀ ਪਹਿਚਾਣ ਜਾਤ, ਜਨਮ, ਵਰਣ ਦੇ ਭੇਦ ਕਰਕੇ ਨਹੀਂ ਬਲਕਿ ਮਨੁੱਖ ਦੇ ਰੂਪ ਵਿਚ ਜੀਵਨ ਦੇ ਬਹੁਪੱਖੀ ਮਹੱਤਵ ਨੂੰ ਪਹਿਚਾਣਦਿਆਂ ਚੰਗੇ ਕਰਮਾਂ ਰਾਹੀਂ ਜੀਵਨ ਲਕਸ਼ ਪ੍ਰਾਪਤ ਕਰਕੇ ਮੋਕਸ਼ ਪ੍ਰਾਪਤ ਕਰਨ ਵਿਚ ਹੈ। ਜਾਤ-ਪਾਤ ਕਰਕੇ ਕੋਈ ਮਨੁੱਖ ਉੱਚਾ-ਨੀਵਾਂ ਨਹੀਂ ਬਲਕਿ ਸਾਰੇ ਜੀਵ ਉਸ ਇਕ ਪ੍ਰਮਾਤਮਾ ਦੀ ਜੋਤ ਹਨ ਜਿਵੇਂ ਕਬੀਰ ਜੀ ਕਹਿੰਦੇ ਹਨ :

> ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
> ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥
> ਲੋਗਾ ਭਰਮਿ ਨ ਭੂਲਹੁ ਭਾਈ ॥
> ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥[1]

ਕਬੀਰ ਜੀ ਸਪੱਸ਼ਟ ਕਰਦੇ ਕਹਿੰਦੇ ਹਨ ਕਿ ਜਾਤ ਜਨਮ ਦੀ ਦ੍ਰਿਸ਼ਟੀ ਤੋਂ ਬ੍ਰਾਹਮਣ (ਸ੍ਰੇਸ਼ਠ) ਨਹੀਂ ਬਣ ਜਾਂਦਾ ਬਲਕਿ ਬ੍ਰਾਹਮਣ ਉਹ ਹੈ ਜੋ ਬ੍ਰਹਮ ਬਾਰੇ ਵਿਚਾਰ ਕਰਦਾ ਹੈ। ਉਸ ਦਾ ਸਿਮਰਨ ਕਰਦਾ ਹੋਇਆ ਸਮੁੱਚੀ ਲੋਕਾਈ ਨੂੰ ਇਕ ਸਮਾਨ ਸਮਝਦਾ ਹੈ। ਆਪਣੇ ਇਕ ਸ਼ਲੋਕ ਰਾਹੀਂ ਉਨ੍ਹਾਂ ਦੱਸਿਆ ਕਿ ਵੱਡੀਆਂ ਜਾਤਾਂ ਦੇ ਲੋਕ ਮੇਰੀ ਤੁਛ ਜਾਤੀ ਦਾ ਨਾ ਸੁਣ ਕੇ ਹੱਸਣ ਲੱਗ ਪੈਂਦੇ ਪਰੰਤੂ ਮੈਨੂੰ ਇਸ ਗੱਲ ਦਾ ਕੋਈ ਪਛਤਾਵਾ ਨਹੀਂ ਬਲਕਿ ਮੈਂ ਤਾਂ ਆਪਣੇ ਆਪ ਨੂੰ ਸਿਰਜਣਹਾਰ ਦੇ ਕੁਰਬਾਨ ਜਾਣਾ ਕਰਦਾ ਹਾਂ ਜਿਸ ਨੇ ਉਨ੍ਹਾਂ ਨੂੰ ਤੁੱਛ ਜਾਤੀ ਵਿਚ ਜਨਮ ਦੇ ਕੇ ਨਾਮ ਜਪਣ ਦਾ ਇਕ ਅਮੁੱਲ ਮੌਕਾ ਦਿੱਤਾ। ਜੇ ਮੈਂ ਕਿਸੇ ਉੱਚ ਜਾਤੀ ਵਿਚ ਜਨਮ ਲੈਂਦਾ ਤਾਂ ਮੈਨੂੰ ਇਹ ਸੋਝੀ ਨਾ ਆਉਂਦੀ ਅਤੇ ਮੈਂ ਮਾਨਵੀ ਜੀਵਨ ਦੇ ਸਭ ਤੋਂ ਮਹੱਤਵਪੂਰਨ ਉਦੇਸ਼ ਸਿਮਰਨ ਤੋਂ ਵਾਂਝਾ ਰਹਿ ਜਾਂਦਾ। ਇਸ ਪ੍ਰਸੰਗ ਵਿਚ ਕਬੀਰ ਜੀ ਫੁਰਮਾਉਂਦੇ ਹਨ :

> ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥
> ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥[2]

ਇਸੇ ਤਰ੍ਹਾਂ ਕਬੀਰ ਜੀ ਨੇ ਜਾਤੀ 'ਤੇ ਆਧਾਰਿਤ ਵਰਗ ਵੰਡ ਦਾ ਹੀ ਵਿਰੋਧ ਨਹੀਂ ਕੀਤਾ ਬਲਕਿ ਆਰਥਿਕ ਵਿਵਸਥਾ ਦੁਆਰਾ ਪਾਈ ਵਰਗ ਵੰਡ ਵਿਰੁੱਧ ਵੀ ਆਵਾਜ਼ ਉਠਾਈ। ਉਨ੍ਹਾਂ ਅਨੁਸਾਰ ਨਿਰਧਨ/ਸਰਧਨ ਵਾਲੀ ਵਰਗ ਵੰਡ ਮਾਨਵ ਵਿਰੋਧੀ ਹੈ। ਨਿਰਧਨ ਉਹ ਨਹੀਂ ਜਿਸ ਪਾਸ ਧਨ-ਦੌਲਤ ਨਹੀਂ ਬਲਕਿ ਅਜਿਹਾ ਵਿਅਕਤੀ ਹੈ ਜਿਸ ਕੋਲ ਪ੍ਰਭੂ ਨਾਮ ਰੂਪੀ ਅਮੁੱਲ ਖਜ਼ਾਨਾ ਨਹੀਂ। ਕਈ ਵਾਰੀ ਨਿਰਧਨ ਵਿਅਕਤੀ ਜਦੋਂ ਕਿਸੇ ਸਰਧਨ ਨੂੰ ਮਿਲਦਾ ਹੈ ਤਾਂ ਉਸ ਦਾ ਅਪਮਾਨ ਕਰਦਾ ਹੈ ਪਰ ਨਿਰਧਨ ਹਮੇਸ਼ਾ ਸਰਧਨ ਦੀ ਆਓ ਭਗਤ ਕਰਦਾ ਹੈ। ਸੋ ਕਬੀਰ ਜੀ ਨੇ ਪੂੰਜੀਵਾਦੀ ਨਿਜ਼ਾਮਵਾਦੀ ਦੀ ਦੇਣ ਮਨੁੱਖ ਦੇ ਇਸ ਸੌੜਿਆਚਾਰਕ ਵਤੀਰੇ ਨੂੰ ਬਦਲਣ ਦਾ ਸੰਦੇਸ਼ ਦਿੰਦਿਆਂ ਕਿਹਾ ਕਿ ਨਿਰਧਨ ਤੇ ਸਰਧਨ ਮਨੁੱਖ ਜਾਤੀ ਨਾਲ ਸੰਬੰਧ ਰੱਖਦੇ ਹੋਏ ਦੂਜੇ ਦੇ ਭਾਈ ਅਤੇ ਪੂਰਕ ਹਨ। ਧਨ ਦੌਲਤ ਦੀ ਅਣਹੋਂਦ ਕਾਰਨ ਕੋਈ ਮਨੁੱਖ ਨਿਰਧਨ ਨਹੀਂ ਬਲਕਿ ਪ੍ਰਭੂ ਦੇ ਨਾਮ ਰੂਪੀ ਪੂੰਜੀ ਦੀ ਅਣਹੋਂਦ ਕਾਰਨ ਨਿਰਧਨ ਹੁੰਦਾ ਹੈ। ਇਸ ਵਿਚਾਰ ਦੀ ਪੌੜਤਾ ਕਬੀਰ ਜੀ ਇਉਂ ਕਰਦੇ ਹਨ :

ਨਿਰਧਨ ਆਦਰੁ ਕੋਈ ਨ ਦੇਇ ॥
ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ ॥ ਰਹਾਉ ॥
ਜਉ ਨਿਰਧਨੁ ਸਰਧਨ ਕੈ ਜਾਇ ॥
ਆਗੇ ਬੈਠਾ ਪੀਠਿ ਫਿਰਾਇ ॥
ਜਉ ਸਰਧਨੁ ਨਿਰਧਨ ਕੈ ਜਾਇ ॥
ਦੀਆ ਆਦਰੁ ਲੀਆ ਬੁਲਾਇਆ ॥
ਨਿਰਧਨੁ ਸਰਧਨੁ ਦੋਨਉ ਭਾਈ ॥
ਪ੍ਰਭ ਕੀ ਕਲਾ ਨ ਮੇਟੀ ਜਾਈ ॥
ਕਹਿ ਕਬੀਰ ਨਿਰਧਨੁ ਹੈ ਸੋਈ ॥
ਜਾ ਕੇ ਹਿਰਦੈ ਨਾਮੁ ਨ ਹੋਈ ॥[3]

ਇਸੇ ਤਰ੍ਹਾਂ ਜਿਸ ਵਿਅਕਤੀ ਦੇ ਮਨ ਵਿਚ ਪ੍ਰਮਾਤਮਾ ਦਾ ਨਿਵਾਸ ਹੋ ਜਾਂਦਾ ਹੈ ਉਹ ਹਰ ਪ੍ਰਕਾਰ ਦੀ ਤੁੱਛ ਭਾਵਨਾ ਤੋਂ ਮੁਕਤ ਹੋ ਜਾਂਦਾ ਹੈ ਅਤੇ ਉਸ ਦੇ ਮਨ ਵਿਚ ਇਕ ਨਵਾਂ ਵਿਸ਼ਵਾਸ ਤੇ ਭਰੋਸਾ ਪੈਦਾ ਹੋ ਜਾਂਦਾ ਹੈ ਜਿਸ ਦੇ ਸਦਕਾ ਉਹ ਸਭ ਪ੍ਰਕਾਰ ਦੇ ਜਾਤੀ ਬੰਧਨਾਂ ਅਤੇ ਭਰਮ ਭੁਲੇਖਿਆਂ ਤੋਂ ਮੁਕਤ ਹੋ ਜਾਂਦਾ ਹੈ। ਕਬੀਰ ਜੀ ਦਾ ਫੁਰਮਾਨ ਹੈ :

ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੈ ਗੁਪਾਲ ॥
ਕਬੀਰ ਰਮਈਆ ਕੰਠ ਮਿਲੁ ਚੂਕਹਿ ਸਰਬ ਜੰਜਾਲ ॥[4]

## 2. ਕਰਮਕਾਂਡਾਂ ਦਾ ਵਿਰੋਧ

ਕਬੀਰ ਜੀ ਨੇ ਧਰਮ ਦੇ ਮੂਲ ਨੂੰ ਪਹਿਚਾਣਿਆ ਅਤੇ ਧਰਮ ਦਾ ਅਧਿਐਨ ਸਮਾਜਿਕ ਸੰਦਰਭਾਂ ਵਿਚ ਕੀਤਾ। ਇਨ੍ਹਾਂ ਦਾ ਮਾਨਵਤਾਵਾਦ ਸਮਾਜ ਸੁਧਾਰ ਰਾਹੀਂ ਪ੍ਰਗਟ ਹੋਇਆ। ਕਬੀਰ ਬਾਣੀ ਵਿਚ ਸਮਾਜ ਸੁਧਾਰ ਦਾ ਇਹ ਰੂਪ ਧਾਰਮਿਕ ਆਡੰਬਰਾਂ, ਪਾਖੰਡਾਂ, ਫੋਕੇ ਰੀਤੀ-ਰਿਵਾਜਾਂ ਅਤੇ ਕਰਮਕਾਂਡਾਂ ਦੇ ਵਿਦਰੋਹ ਵਿਚ ਹੋਇਆ। ਉਨ੍ਹਾਂ ਸਮਾਜ ਵਿਚ ਪ੍ਰਚਲਿਤ ਇਨ੍ਹਾਂ ਕੁਰੀਤੀਆਂ ਦੀ ਸਿਰਫ਼ ਤਸਵੀਰ ਹੀ ਪੇਸ਼ ਨਹੀਂ ਕੀਤੀ, ਬਲਕਿ ਖੜੀ ਬੇਬਾਕੀ ਨਾਲ ਖੰਡਨ ਕਰਦਿਆਂ ਇਨ੍ਹਾਂ ਕੁਰੀਤੀਆਂ ਨੂੰ ਦੂਰ ਕਰਨ ਦਾ ਢੰਗ ਦੱਸਿਆ। ਕਬੀਰ ਦਾ ਯੁੱਗ ਹਿੰਦੂ-ਮੁਸਲਮਾਨਾਂ ਦੇ ਸਾਂਸਕ੍ਰਿਤਕ ਸੰਘਰਸ਼ ਦਾ ਸਮਾਂ ਸੀ। ਧਾਰਮਿਕ ਮਤਭੇਦਾਂ ਅਤੇ ਫੋਕੇ ਰਸਮ-ਰਿਵਾਜਾਂ ਨੇ ਲੋਕਾਂ ਦਾ ਜੀਵਨ ਔਖਾ ਕੀਤਾ ਹੋਇਆ ਸੀ। ਜਾਤ-ਪਾਤ, ਮੂਰਤੀ-ਪੂਜਾ, ਅੰਧ-ਵਿਸ਼ਵਾਸ ਆਦਿ ਵਰਗੇ ਵਖਰੇਵਿਆਂ ਨੇ ਭਾਰਤੀ ਸਮਾਜ ਨੂੰ ਜਰਜਰ ਕਰ ਦਿੱਤਾ ਸੀ। ਕਬੀਰ ਜੀ ਨੇ ਸਮਾਜ ਦੀ ਇਸ ਹੀਣ, ਕਰੂਪ, ਤਰਸਯੋਗ ਅਤੇ ਮੰਦਹਾਲੀ ਦੀ ਦਸ਼ਾ ਨੂੰ ਬੜੇ ਗਹੁ ਨਾਲ ਤੱਕਿਆ ਅਤੇ ਆਪਣੀ ਬਾਣੀ ਵਿਚ ਇਸ ਦੁਰਬਲਤਾ ਦੇ ਨਿਵਾਰਣ ਲਈ ਆਵਾਜ਼ ਬੁਲੰਦ ਕੀਤੀ। ਕਾਜ਼ੀ, ਮੁੱਲਾਂ, ਪੰਡਿਤ, ਬ੍ਰਾਹਮਣ, ਜੋਗੀ ਅਤੇ ਹੋਰ ਮੱਧਕਾਲ ਦੇ ਧਰਮ ਦੇ ਠੇਕੇਦਾਰਾਂ ਨੂੰ ਜਨਤਾ ਸਾਹਮਣੇ ਭੰਡਿਆ।

ਉਨ੍ਹਾਂ ਮੌਜੂਦਾ ਮੁਗਲ ਸਰਕਾਰ ਨੂੰ ਨਿੰਦਣ ਦੇ ਨਾਲ ਹੀ ਹਿੰਦੂ ਤੇ ਮੁਸਲਮਾਨ ਧਰਮ ਦੇ ਅਨੁਯਾਈਆਂ ਵਿਚ ਆ ਰਹੀ ਗਿਰਾਵਟ ਦਾ ਸਪੱਸ਼ਟ ਚਿਤਰਨ ਕੀਤਾ। 'ਸੁੰਨਤ' ਅਤੇ 'ਜਨੇਊ' ਦੀ ਆੜ ਹੇਠ ਕੀਤੇ ਜਾ ਰਹੇ ਕਰਮਕਾਂਡਾਂ ਦਾ ਵਿਰੋਧ ਕਰਦਿਆਂ ਉਨ੍ਹਾਂ ਦੇ ਸਹੀ ਅਰਥ ਅਤੇ ਸੰਦੇਸ਼ ਤੱਕ ਪਹੁੰਚਣ ਲਈ ਕਿਹਾ। ਉਨ੍ਹਾਂ ਹਿੰਦੂਆਂ ਅਤੇ ਮੁਸਲਮਾਨਾਂ ਦੇ ਵੇਦ, ਕੁਰਾਨ, ਵਰਤ, ਰੋਜ਼ਾ, ਮੰਦਰ, ਮਸਜਿਦ, ਪੂਜਾ, ਨਮਾਜ਼, ਜਨੇਊ, ਸੁੰਨਤ ਆਦਿ ਧਾਰਮਿਕ ਆਡੰਬਰਾਂ ਦਾ ਵਿਰੋਧ ਕਰਦਿਆਂ, ਧਰਮ ਦੇ ਅਸਲੀ ਅਰਥ ਸਮਝਣ ਲਈ ਕਿਹਾ ਜਿਵੇਂ :

ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥
ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥[5]

ਜਾਂ

ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥
ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥[6]

ਵਿਅਕਤੀ ਸਮਾਜ ਦਾ ਅੰਗ ਹੈ। ਵਿਅਕਤੀ ਦੇ ਸ਼ੁਭ ਗੁਣ ਅਤੇ ਸ਼ੁੱਧਤਾ ਸਮਾਜਿਕ ਵਾਤਾਵਰਣ ਨੂੰ ਸ਼ੁੱਧ ਬਣਾ ਦਿੰਦੀ ਹੈ। ਜੇ ਵਿਅਕਤੀ ਸਮਾਜ, ਧਰਮ, ਜਾਤ, ਨਸਲ ਅਤੇ ਮਨੁੱਖ ਪ੍ਰਤੀ ਆਪਦਾ ਦ੍ਰਿਸ਼ਟੀਕੋਣ ਸੇਵਾ, ਤਿਆਗ, ਭਰਾਤਰੀਭਾਵ, ਸਮਨਵੈ ਅਤੇ ਦਇਆ ਵਾਲਾ ਬਣਾ ਲਵੇ ਤਾਂ ਸਮਾਜ ਆਪਣੇ ਆਪ ਹੀ ਉੱਨਤੀ ਦੀਆਂ ਸਿਖਰਾਂ ਛੋਹ ਸਕਦਾ ਹੈ। ਸਾਰਾ ਸਿਸਟਮ ਮਨ ਦੀ ਅਵਸਥਾ ਨੂੰ ਸਮਝਣ ਉਪਰ ਆਧਾਰਿਤ ਹੈ ਜਿਵੇਂ :

ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ ॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ ॥[7]

ਇਸੇ ਤਰ੍ਹਾਂ ਆਪਨੇ ਜੋਗੀਆਂ ਵੱਲੋਂ ਧਾਰਨ ਕੀਤੇ ਜਾਣ ਵਾਲੇ ਵੱਖ-ਵੱਖ ਭੇਖਾਂ ਨੂੰ ਵੀ ਆਪਣੇ ਵਿਅੰਗ ਰਾਹੀਂ ਨਿਸ਼ਾਨਾ ਬਣਾਇਆ। ਆਪ ਦਾ ਵਿਚਾਰ ਹੈ ਕਿ ਜੇ ਨੰਗੇ ਫਿਰਨ ਨਾਲ ਹੀ ਜੋਗੀ ਬਣ ਜਾਈਦਾ ਹੈ ਤਾਂ ਜੰਗਲਾਂ ਵਿਚ ਵਿਚਰਨ ਵਾਲੇ ਸਾਰੇ ਜੀਵ-ਜੰਤੂ ਤਾਂ ਪਰਮ ਜੋਗੀ ਹੋਏ। ਜੇ ਮੂੰਹ-ਸਿਰ ਮਨਾਉਣ ਨਾਲ ਮੁਕਤੀ ਮਿਲਦੀ ਹੋਏ ਤਾਂ ਸਾਰੀਆਂ ਭੇਡਾਂ ਮੁਕਤਾਂ ਨੂੰ ਜਾਣਗੀਆਂ। ਇਸੇ ਤਰ੍ਹਾਂ ਜੇ ਕਾਮ-ਮੰਖੰਧਾਂ ਤੋਂ ਪਰੇ ਰਹਿਣ ਨਾਲ ਮੁਕਤੀ ਮਿਲਦੀ ਹੋਵੇ ਤਾਂ ਸਾਰੇ ਖੁਸਰੇ ਪਰਮਗਤੀ ਪ੍ਰਾਪਤ ਕਰ ਲੈਣਗੇ। ਸੋ ਕਬੀਰ ਜੀ ਇਨ੍ਹਾਂ ਸਾਰੇ ਭੇਖਾਂ ਦਾ ਖੰਡਨ ਕਰਦੇ ਹੋਏ ਕਹਿੰਦੇ ਹਨ ਕਿ ਪ੍ਰਮਾਤਮਾ ਦੀ ਭਗਤੀ ਤੋਂ ਬਿਨ੍ਹਾਂ ਕੋਈ ਭੇਖ ਜਾਂ ਕਰਮਕਾਂਡ ਮਨੁੱਖ ਨੂੰ ਮੁਕਤੀ ਨਹੀਂ ਦਿਵਾ ਸਕਦਾ ਹੈ। ਇਹ ਸਭ ਕਾਲਪਨਿਕ ਗੱਲਾਂ ਹਨ ਜੋ ਹਕੀਕਤ ਤੋਂ ਕੋਹਾਂ ਦੂਰ ਹਨ। ਇਸ ਵਿਚਾਰ ਦੀ ਪ੍ਰੋੜਤਾ ਕਬੀਰ ਜੀ ਇਉਂ ਕਰਦੇ ਹਨ :

ਨਗਨ ਫਿਰਤ ਜੌ ਪਾਈਐ ਜੋਗੁ। ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥
ਕਿਆ ਨਾਗੇ ਕਿਆ ਬਾਧੇ ਚਾਮ ॥ ਨਹੀ ਚੀਨਸਿ ਆਤਮ ਰਾਮ ॥
ਮੂਡ ਮੁੰਡਾਏ ਜੌ ਸਿਧਿ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥
ਖਿੰਦੁ ਰਾਖਿ ਜੌ ਤਰੀਐ ਭਾਈ ॥ ਖੁਸਰੈ ਕਿਉ ਨ ਪਰਮ ਗਤਿ ਪਾਈ ॥੩॥
ਕਹੁ ਕਬੀਰ ਸੁਨਹੁ ਨਰ ਭਾਈ। ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥[8]

ਇਸੇ ਤਰ੍ਹਾਂ ਉਨ੍ਹਾਂ ਅਮਲੀ ਜੀਵਨ ਤੋਂ ਕੋਰੇ ਪਰ ਆਪਣੇ ਆਪ ਨੂੰ ਸੰਤ ਅਖਵਾਉਣ ਵਾਲੇ ਲੋਕਾਂ ਦਾ ਪਾਖੰਡ ਵੀ ਚੰਗੀ ਤਰ੍ਹਾਂ ਉਘਾੜਿਆ। ਇਹੋ ਜਿਹੇ ਲੋਕ ਤਰ੍ਹਾਂ-ਤਰ੍ਹਾਂ ਦੇ ਭੇਖ ਬਣਾ ਕੇ ਲੋਕਾਂ ਨੂੰ ਨਵੇਂ-ਨਵੇਂ ਤਰੀਕਿਆਂ ਰਾਹੀਂ ਬੁਧੂ ਬਣਾ ਕੇ ਠੱਗਣਾ ਅਤੇ ਆਪਣਾ ਪੇਟ ਭਰਨ ਤੱਕ ਸੀਮਿਤ ਹਨ। ਇਹ ਕਈ ਤਰ੍ਹਾਂ ਦੇ ਭੇਖ ਕਰਦੇ, ਸਾਢੇ ਤਿੰਨ-ਤਿੰਨ ਗਜ਼ ਦੀਆਂ ਧੋਤੀਆਂ ਪਾਂਦੇ, ਗਲਾਂ ਵਿਚ ਜਪਮਾਲਾ ਪਾਈ, ਹੱਥ ਵਿਚ ਚਿਲਕਦੇ ਲੋਟੇ ਫੜ੍ਹ ਕੇ ਜਨਤਾ ਨੂੰ ਲੁੱਟਦੇ ਹਨ। ਜਨੇਊ ਤਿਹਰੇ ਪਾਏ ਹਨ। ਇਨ੍ਹਾਂ ਨੂੰ ਹਰੀ ਦੇ ਸੰਤ ਨਾ ਆਖੋ ਬਲਕਿ ਬਨਾਰਸ ਦੇ ਠੱਗ ਕਹਿਣਾ ਉਚਿਤ ਹੈ। ਕਬੀਰ ਜੀ ਇਹੋ ਜਿਹੇ ਸੰਤਾਂ ਤੋਂ ਸੁਚੇਤ ਹੋਣ ਲਈ ਕਹਿੰਦੇ ਹਨ ਜਿਵੇਂ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥੧॥
ਐਸੇ ਸੰਤ ਨ ਮੋ ਕਉ ਭਾਵਹਿ ॥ ਡਾਲਾ ਸਿਉ ਪੇਡਾ ਗਟਕਾਵਹਿ ॥[9]

ਕਬੀਰ ਜੀ ਦਾ ਕਰਮ-ਕਾਂਡ ਦੀ ਨਿਰਾਰਥਕਤਾ ਸੰਬੰਧੀ ਅਗਲੀ ਵਿਦਰੋਹੀ ਸੁਰ ਤੀਰਥ-ਇਸ਼ਨਾਨ ਸੰਬੰਧੀ ਸੀ। ਸਮਕਾਲੀ ਹਿੰਦੂ ਧਰਮ ਬਹੁਤ ਸਾਰੇ ਫੋਕਟ ਰੀਤੀ-ਰਿਵਾਜ਼ਾਂ ਦਾ ਮੁਦਈ ਸੀ। ਉਨ੍ਹਾਂ ਦਾ ਕਹਿਣਾ ਸੀ ਕਿ ਤੀਰਥ ਇਸ਼ਨਾਨਾਂ ਉਪਰ ਜਾ ਕੇ ਮੱਥੇ ਰਗੜਨੇ, ਗੰਗਾ ਨਦੀ ਵਿਚ ਇਸ਼ਨਾਨ ਕਰਨ ਨਾਲ ਪਰਮਗਤੀ ਪ੍ਰਾਪਤ ਹੁੰਦੀ ਹੈ। ਕਬੀਰ ਜੀ ਨੇ ਆਪਣੇ ਭਗਤਾਂ ਨੂੰ ਸਹੀ ਮਾਰਗ ਦੀ ਸੋਝੀ ਕਰਵਾਂਦੇ ਕਿਹਾ ਕਿ ਜੇਕਰ ਸਿਰਫ ਤੀਰਥ ਇਸ਼ਨਾਨ ਮੁਕਤੀ ਦਾ ਸਾਧਨ ਮਾਤਰ ਹਨ ਤਾਂ ਡੱਡੂ ਅਤੇ ਹੋਰ ਜਲ-ਜੀਵ ਜੋ ਸਦਾ ਗੰਗਾ ਵਰਗੀਆਂ ਪਵਿੱਤਰ ਨਦੀਆਂ ਵਿਚ ਰਹਿੰਦੇ ਹਨ ਫਿਰ ਉਹ ਮੁਕਤ ਕਿਉਂ ਨਹੀਂ ਹੁੰਦੇ ? ਇਸੇ ਤਰ੍ਹਾਂ ਬਨਾਰਸ ਸ਼ਹਿਰ ਵਿਚ ਅਕਾਲ ਚਲਾਣੇ ਕਰ ਜਾਣ ਵਾਲੇ ਸਾਰੇ ਵਿਅਕਤੀ ਮੁਕਤੀ ਦੇ ਪਾਤਰ ਨਹੀਂ ਬਣ ਸਕਦੇ। ਜਿਹੜਾ ਵਿਅਕਤੀ ਪ੍ਰਭੂ ਦੀ ਬੰਦਗੀ ਅਤੇ ਸਮੁੱਚੀ ਮਨੁੱਖਤਾ ਦੀ ਸੇਵਾ ਨੂੰ ਆਪਣੇ ਜੀਵਨ ਦਾ ਲਕਸ਼ ਬਣਾਉਂਦਾ ਹੈ ਕੇਵਲ ਉਹੀ ਵਿਅਕਤੀ ਮੋਖ ਪਦ ਦਾ ਅਧਿਕਾਰੀ ਬਣ ਸਕਦਾ ਹੈ। 'ਆਸਾ ਰਾਗ' ਵਿਚ ਇਸ ਭਾਵਨਾ ਨੂੰ ਇੰਝ ਦੱਸਦੇ ਹਨ :

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥੧॥
ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥੧॥ ਰਹਾਉ ॥
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥
ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥
ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ ॥
ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ ॥[10]

ਇਸੇ ਤਰ੍ਹਾਂ ਉਨ੍ਹਾਂ ਮੂਰਤੀ ਪੂਜਾ ਦੀ ਜ਼ੋਰਦਾਰ ਨਿਖੇਧੀ ਕੀਤੀ। ਉਨ੍ਹਾਂ ਅਨੁਸਾਰ ਪੱਥਰ ਦੇ ਇਹ ਗੂੰਗੇ ਦੇਵਤੇ ਪਰਮਾਤਮਾ ਦਾ ਰੂਪ ਨਹੀਂ ਹੋ ਸਕਦੇ। ਇਸ ਕਰਕੇ ਇਨ੍ਹਾਂ ਦੀ ਪੂਜਾ ਅਰਚਨਾ ਭਗਵਾਨ ਸਮਝ ਕੇ ਕਰਨੀ ਵਿਅਰਥ ਹੈ। ਉਨ੍ਹਾਂ ਅਨੁਸਾਰ ਮਾਲਣ ਜਿਸ ਪੱਥਰ ਦੇ ਦੇਵਤੇ ਲਈ ਫੁੱਲ-ਪੱਤੀਆਂ ਤੋੜਦੀ ਹੈ। ਉਨ੍ਹਾਂ ਵਿਚ ਜ਼ਿੰਦਗੀ ਧੁਮਕਦੀ ਹੈ ਪਰ ਦੇਵ-ਮੂਰਤੀ ਨਿਰਜੀਵ ਹੈ। ਜੇਕਰ ਦੇਵ ਮੂਰਤੀ ਵਿਚ ਕੋਈ ਸ਼ਕਤੀ ਹੁੰਦੀ ਤਾਂ ਇਸ ਨੂੰ ਘੜਨ ਵਾਲੇ ਕਲਾਕਾਰ ਦਾ ਵਿਨਾਸ਼ ਕਿਉਂ ਨਹੀਂ ਹੋਇਆ। ਸਪੱਸ਼ਟ ਹੈ ਪੱਥਰ ਦੀ ਬਣੀ ਦੇਵ-ਮੂਰਤੀ ਸ਼ਕਤੀ ਰਹਿਤ ਹੈ। ਕਬੀਰ ਜੀ ਇਸ ਬਾਰੇ ਇਹ ਫੁਰਮਾਉਂਦੇ ਹਨ :

ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥
ਭੂਲੀ ਮਾਲਨੀ ਹੈ ਏਉ ॥ ਸਤਗੁਰਿ ਜਾਗਤਾ ਹੈ ਦੇਉ ॥੨॥ ਰਹਾਉ ॥
ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ ॥
ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥
ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥[11]

ਸੋ ਕਬੀਰ ਜੀ ਨੇ ਫੋਕੇ ਕਰਮਕਾਂਡਾਂ ਤੋਂ ਬਚ ਕੇ ਅੰਦਰਲੀ ਸ਼ੁੱਧਤਾ ਤੇ ਜ਼ੋਰ ਦਿੰਦਿਆਂ ਪ੍ਰਭੂ ਭਗਤੀ ਦਾ ਆਸਰਾ ਲੈਣ ਬਾਰੇ ਕਿਹਾ। ਜਿਸ ਨੂੰ ਮਨ ਵਿਚ ਵਸਾਉਣ ਨਾਲ ਹਰ ਚੀਜ਼, ਸਥਾਨ ਸ਼ੁੱਧ ਤੇ ਪਵਿੱਤਰ ਹੋ ਜਾਂਦੇ ਹਨ ਅਤੇ ਸਾਰੇ ਦੁੱਖਾਂ ਕਲੇਸ਼ਾਂ ਦਾ ਨਾਸ਼ ਹੋ ਜਾਂਦਾ ਹੈ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਕਬੀਰ ਜੀ ਇਕ ਅਜਿਹੇ ਯੁਗਪੁਰਸ਼ ਸਨ ਜਿਨ੍ਹਾਂ ਅਗਿਆਨ,

ਅੰਧਵਿਸ਼ਵਾਸ, ਕਪਟਤਾ ਅਤੇ ਬ੍ਰਾਹਮਣਵਾਦ ਮੁਲਾਣਾਵਾਦ ਦਾ ਵਿਰੋਧ ਕਰਦਿਆਂ ਉੱਚੀ-ਸੁੱਚੀ ਨੈਤਿਕਤਾ, ਤਿਆਗ, ਪ੍ਰੇਮ, ਭਰਾਤਰੀਭਾਵ ਅਤੇ ਮਾਨਵੀ ਸਾਂਝ ਨੂੰ ਪ੍ਰਮੁੱਖਤਾ ਦੇ ਕੇ ਸਮਕਾਲੀਨ ਸਮਾਜ ਦਾ ਮਾਰਗ-ਦਰਸ਼ਨ ਕੀਤਾ। ਉਨ੍ਹਾਂ ਹਿੰਦੂ ਧਰਮ ਅਤੇ ਇਸਲਾਮ ਦੇ ਅੰਤਰ-ਵਿਰੋਧਾਂ ਦੀ ਆਲੋਚਨਾ ਕਰਦਿਆਂ ਇਕ ਨਵੇਂ ਸੱਭਿਆਚਾਰਕ ਰੂਪਾਂਤਰਣ ਦਾ ਆਗਾਜ਼ ਕੀਤਾ। ਕਬੀਰ ਬਾਣੀ ਦੀ ਪ੍ਰਾਸੰਗਿਕਤਾ ਅਤੇ ਪ੍ਰਗਤੀਸ਼ੀਲਤਾ ਕਾਰਨ ਇਸ ਨੂੰ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਵਿਚ ਸੰਕਲਿਤ ਕੀਤਾ। ਇਹ ਬਾਣੀ ਆਮ ਆਦਮੀ ਨੂੰ ਧਰਮ ਦੀਆਂ ਰਵਾਇਤੀ ਉਲਝਣਾਂ ਤੋਂ ਮੁਕਤ ਕਰਕੇ ਇਕ ਨਵਾਂ ਅਤੇ ਪ੍ਰਗਤੀਸ਼ੀਲ ਮਾਰਗ ਮੁਹੱਈਆ ਕਰਦੀ ਹੈ।

## ਹਵਾਲੇ ਅਤੇ ਟਿੱਪਣੀਆਂ

1. ਗੁਰੂ ਗ੍ਰੰਥ ਸਾਹਿਬ, ਪੰਨਾ 1349.
2. ਉਹੀ, ਪੰਨਾ 542.
3. ਉਹੀ, ਪੰਨਾ 1159.
4. ਉਹੀ, ਪੰਨਾ 970.
5. ਉਹੀ, ਪੰਨਾ 483.
6. ਉਹੀ, ਪੰਨਾ 654.
7. ਉਹੀ, ਪੰਨਾ 1349.
8. ਉਹੀ, ਪੰਨਾ 324.
9. ਉਹੀ, ਪੰਨਾ 476.
10. ਉਹੀ, ਪੰਨਾ 484.
11. ਉਹੀ, ਪੰਨਾ 479.

# ਭਗਤ ਕਬੀਰ ਜੀ ਦੀ ਬਾਣੀ ਦਾ ਸਦਾਚਾਰਕ ਪ੍ਰਸੰਗ

ਡਾ. ਮਲਕਿੰਦਰ ਕੌਰ*

ਭਗਤ ਕਬੀਰ ਜੀ ਮੱਧਕਾਲੀਨ ਭਗਤੀ ਪਰੰਪਰਾ ਦੇ ਪ੍ਰਸਿੱਧ ਸੰਤ ਭਗਤ ਰਾਮਾਨੰਦ ਜੀ ਦੇ ਪ੍ਰਮੁੱਖ ਚੇਲਿਆਂ ਵਿੱਚੋਂ ਇਕ ਸਨ। ਭਾਰਤੀ ਉੱਤਰੀ ਭਗਤੀ ਪਰੰਪਰਾ ਵਿਚ ਭਗਤ ਕਬੀਰ ਜੀ ਨੇ ਨਿਰਗੁਣ ਭਗਤੀ ਪਰੰਪਰਾ ਦਾ ਪ੍ਰਚਾਰ ਤੇ ਪਾਸਾਰ ਕਰਨ ਵਿਚ ਆਪਣਾ ਨਿੱਗਰ ਯੋਗਦਾਨ ਪਾਇਆ। ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨ ਸਮੇਂ ਭਗਤ ਕਬੀਰ ਰਚਿਤ ਬਾਣੀ ਨੂੰ ਭਗਤ ਬਾਣੀਕਾਰਾਂ ਵਿੱਚੋਂ ਪ੍ਰਥਮ ਸਥਾਨ ਦੇ ਕੇ ਉਨ੍ਹਾਂ ਦੀ ਪ੍ਰਤਿਸ਼ਠਾ (ਮਾਣ ਸਤਿਕਾਰ) ਵਿਚ ਵਾਧਾ ਕੀਤਾ। ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਤੋਂ ਇਲਾਵਾ ਇਨ੍ਹਾਂ ਦੀ ਹੋਰ ਬਾਣੀ ਵੀ ਉਪਲੱਬਧ ਹੈ ਪਰੰਤੂ ਮੈਂ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਨੂੰ ਹੀ ਆਪਣੇ ਪੇਪਰ ਦੀ ਆਧਾਰ ਸੀਮਾ ਨਿਰਧਾਰਿਤ ਕੀਤਾ ਹੈ।

ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦਾ ਮੁੱਖ ਮੰਤਵ ਮਾਨਵ ਨੂੰ ਸਚਿਆਰਾ ਬਣਨ ਲਈ ਪ੍ਰੇਰਿਤ ਕਰਨਾ ਹੈ। ਸਚਿਆਰਾ ਬਣਨ ਲਈ ਮਨੁੱਖ ਨੂੰ ਵਿਸ਼ੇਸ਼ ਕਿਸਮ ਦਾ ਚੱਜ ਆਚਾਰ ਅਥਵਾ ਸਦਾਚਾਰਕ ਗੁਣ ਗ੍ਰਹਿਣ ਕਰਨ ਦੀ ਤਾਕੀਦ ਵਾਰ-ਵਾਰ ਕੀਤੀ ਗਈ ਹੈ। ਭਗਤ ਕਬੀਰ ਜੀ ਦੀ ਬਾਣੀ ਵਿਚ ਪ੍ਰਾਪਤ ਸਦਾਚਾਰਕ ਗੁਣਾਂ (ਤੱਤਾਂ) ਦੀ ਵਿਆਖਿਆ ਕਰਨ ਤੋਂ ਪਹਿਲਾਂ ਸਦਾਚਾਰ ਦੇ ਸ਼ਬਦੀ ਅਰਥਾਂ ਨੂੰ ਜਾਣ ਲੈਣਾ ਲਾਹੇਵੰਦ ਹੋਵੇਗਾ। ਸਦਾਚਾਰ - 'ਸਤ' ਤੇ 'ਆਚਾਰ' ਦੇ ਸ਼ਬਦਾਂ ਦਾ ਸੁਮੇਲ ਹੈ। 'ਸਤ' ਦਾ ਅਰਥ ਹੈ ਸ੍ਰੇਸ਼ਟ, ਉੱਤਮ ਅਤੇ ਆਚਾਰ ਤੋਂ ਭਾਵ ਹੈ ਚਾਲ-ਚਲਣ, ਆਚਾਰ, ਵਿਧੀ, ਵਿਵਹਾਰ, ਚਰਿੱਤਰ ਆਦਿ। ਭਾਈ ਕਾਨ੍ਹ ਸਿੰਘ ਨਾਭਾ ਦੇ ਅਨੁਸਾਰ ਸਦਾਚਾਰ ਤੋਂ ਭਾਵ ਉੱਤਮ ਕ੍ਰਿਆ, ਨੇਕ ਚਲਨ, ਭਲਾ ਬਿਓਹਾਰ ਹੈ। ਜੋ ਉਪਰੋਕਤ ਵਿਚਾਰਾਂ ਦੀ ਹੀ ਪ੍ਰੋੜਤਾ ਹੈ। ਅਜਿਹਾ ਵਿਵਹਾਰ ਜਿਹੜਾ ਦੂਸਰੇ ਦੀ ਖੁਸ਼ੀ ਤੇ ਭਲਾਈ ਖਾਤਰ ਹੋਵੇ ਸਦਾਚਾਰ ਹੈ। ਅਜਿਹਾ ਵਿਵਹਾਰ ਜਿਹੜਾ ਇਸ ਦੇ ਵਿਪਰੀਤ ਨੁਕਸਾਨਦੇਹ ਤੇ ਪਤਨ ਦਾ ਕਾਰਨ ਬਣੇ, ਦੁਰਾਚਾਰ ਹੈ। ਸਦਾਚਾਰ ਕੋਈ ਨਾ ਬਦਲਣ ਵਾਲੀ ਖੱੜਵੀਂ ਜਾਂ ਸਦੀਵੀ ਚੀਜ਼ ਨਹੀਂ ਅਤੇ ਨਾ ਹੀ ਇਹ ਉਪਰੋਂ ਉਤਰੀ ਦੈਵੀ ਆਗਿਆ ਹੈ। ਸਦਾਚਾਰ ਦੇ ਘੇਰੇ ਵਿਚ ਜੋ ਕੁਝ ਸੰਮਿਲਤ ਹੈ ਉਹ ਮਨੁੱਖ ਨੇ ਆਪਣੇ ਲਈ ਲੋੜ ਤੇ ਸਮੇਂ ਮੁਤਾਬਕ ਬਣਾਇਆ ਹੈ। ਵਿਦਵਾਨਾਂ ਨੇ ਸਦਾਚਾਰ ਤੇ ਧਰਮ ਨੂੰ ਇਕ ਦੂਸਰੇ ਦੇ ਪੂਰਕ ਮੰਨਿਆ ਹੈ ਕਿਉਂਕਿ ਦੋਹਾਂ ਦਾ ਮੰਤਵ ਮਨੁੱਖ ਨੂੰ ਨੇਕ ਇਨਸਾਨ ਬਣਾਉਣਾ ਹੈ। ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਦਾ ਅਨੁਸਰਣ ਕਰਦਿਆਂ ਹੋਇਆਂ ਭਗਤ ਕਬੀਰ ਜੀ ਨੇ ਵੀ ਸਦਾਚਾਰਕ ਗੁਣਾਂ ਨੂੰ ਗ੍ਰਹਿਣ ਕਰਨ ਅਤੇ ਔਗੁਣਾਂ ਦਾ ਤਿਆਗ ਕਰਨ ਦੀ ਤਾਕੀਦ ਕੀਤੀ ਹੈ। ਉਨ੍ਹਾਂ ਦੇ ਅਨੁਸਾਰ ਸਿਧਾਂਤ ਦੀ ਇਤਨੀ ਮਹੱਤਤਾ ਨਹੀਂ ਜਿਤਨੀ ਅਮਲ ਦੀ। ਸਿੱਖ ਸਦਾਚਾਰ ਸਿਧਾਂਤਾਂ ਦਾ ਅਮਲੀ ਪ੍ਰਗਟਾਵਾ ਹੈ। ਇਸ ਵਿਚ ਝੂਠ ਤੇ ਦਿਖਾਵੇ ਦੇ ਕਰਮਕਾਂਡਾਂ ਦੀ ਕੋਈ ਥਾਂ ਨਹੀਂ, ਕੇਵਲ ਪ੍ਰਭੂ ਪ੍ਰੀਤ ਅਥਵਾ ਨਾਮ ਨੂੰ ਸਰਵਉੱਚਤਾ ਪ੍ਰਦਾਨ ਕੀਤੀ ਗਈ ਹੈ :

— ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥

(ਗੁਰੂ ਗ੍ਰੰਥ ਸਾਹਿਬ, ਪੰਨਾ 337)

---

* ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

— ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ ॥
ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਾਮਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1123)

ਸਿੱਖ ਸਦਾਚਾਰ ਵਿਚ ਨਾਮ ਜਪਣ ਦੇ ਨਾਲ-ਨਾਲ ਕਿਰਤ ਕਰਨ ਅਤੇ ਵੰਡ ਛਕਣ ਦੀ ਪ੍ਰੇਰਨਾ ਦਿੱਤੀ ਗਈ ਹੈ। ਇਹਨਾਂ ਤਿੰਨਾਂ ਅਸੂਲਾਂ ਨੂੰ ਭਗਤ ਕਬੀਰ ਜੀ ਨੇ ਗ੍ਰਹਿਸਤ ਵਿਚ ਰਹਿ ਕੇ ਧਾਰਨ ਕਰਨ ਦਾ ਉਪਦੇਸ਼ ਦ੍ਰਿੜ ਕਰਵਾਇਆ ਹੈ :

— ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1375-76)

— ਅਹਿਰਖ ਵਾਦੁ ਨ ਕੀਜੈ ਰੇ ਮਨ ॥
ਸੁਕ੍ਰਿਤ ਕਰਿ ਕਰਿ ਲੀਜੈ ਰੇ ਮਨ ॥

(ਗੁਰੂ ਗ੍ਰੰਥ ਸਾਹਿਬ, ਪੰਨਾ 479)

— ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 855)

ਇਸ ਤਰ੍ਹਾਂ ਸਿੱਖ ਸਦਾਚਾਰ ਵਰਤੋਂ ਵਿਵਹਾਰ ਦਾ ਇਕ ਪੈਮਾਨਾ ਹੋ ਨਿਬੜਦਾ ਹੈ। ਸਦਾਚਾਰ ਸਿੱਖ ਦੀ ਮੰਜ਼ਿਲ ਨਹੀਂ ਸਗੋਂ ਮੰਜ਼ਿਲ 'ਤੇ ਪਹੁੰਚਣ ਲਈ ਪਉੜੀਆਂ ਦਾ ਕੰਮ ਕਰਦਾ ਹੈ। ਸੱਚ, ਗਿਆਨ, ਦਇਆ, ਖਿਮਾ, ਪ੍ਰੇਮ, ਸਮਾਨਤਾ, ਭਾਈਚਾਰਾ, ਸਬਰ-ਸੰਤੋਖ, ਸੰਜਮ, ਸੂਰਬੀਰਤਾ, ਇਨਸਾਫ ਆਦਿ ਸਿੱਖ-ਸਦਾਚਾਰ ਦੇ ਜ਼ਰੂਰੀ ਗੁਣ ਹਨ। ਇਕ ਆਦਰਸ਼ਕ ਸਿੱਖ ਦੇ ਵਿਅਕਤੀਤਵ ਵਿਚ ਜਿਥੇ ਇਹਨਾਂ ਗੁਣਾਂ ਦਾ ਹੋਣਾ ਜ਼ਰੂਰੀ ਹੈ ਉਥੇ ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ), ਨਿੰਦਾ-ਚੁਗਲੀ, ਰਿਸ਼ਵਤ, ਚੋਰੀ, ਠੱਗੀ ਆਦਿ ਔਗੁਣਾਂ ਦਾ ਤਿਆਗ ਕਰਨ ਦਾ ਵਾਰ-ਵਾਰ ਉਪਦੇਸ਼ ਦ੍ਰਿੜ ਕਰਵਾਇਆ ਗਿਆ ਹੈ। ਸਦਾਚਾਰਕ ਗੁਣਾਂ ਤੇ ਔਗੁਣਾਂ ਦੀ ਨਿਰਖ-ਪਰਖ ਭਗਤ ਕਬੀਰ ਜੀ ਦੀ ਬਾਣੀ ਦੇ ਆਧਾਰ 'ਤੇ ਕੀਤੀ ਜਾ ਰਹੀ ਹੈ।

ਭਗਤ ਕਬੀਰ ਜੀ ਦੇ ਅਨੁਸਾਰ ਸਦਾਚਾਰਕ ਗੁਣ ਵਿਅਕਤੀ ਨੂੰ ਸੰਗਤ ਵਿਚ ਜਾ ਕੇ ਗੁਰੂ ਦੀ ਸਿੱਖਿਆ ਦੁਆਰਾ ਪ੍ਰਾਪਤ ਹੁੰਦੇ ਹਨ। ਉਨ੍ਹਾਂ ਦੇ ਅਨੁਸਾਰ ਗੁਰ ਸਿੱਖਿਆ ਮਾਨੋ ਆਕਾਸ਼ ਦੀ ਨਿਰਮਲ ਬੂੰਦ ਦੀ ਨਿਆਈਂ ਹੈ ਜੇਕਰ ਇਹ ਬੰਜਰ ਧਰਤੀ (ਮੈਲੇ ਹਿਰਦੇ) 'ਤੇ ਡਿੱਗਦੀ ਹੈ ਤਾਂ ਇਹ ਗਰਮ ਭੱਠੀ 'ਤੇ ਪੈਣ ਵਾਂਗ ਹੈ ਤੇ ਜੇਕਰ ਉਤਪਾਦਕ ਧਰਤੀ (ਭਾਵ ਅਸਰਦਾਇਕ ਹਿਰਦੇ) 'ਤੇ ਪੈਂਦੀ ਹੈ ਤਾਂ ਇਸ ਦਾ ਅਸਰ ਸਦੀਵੀ ਹੁੰਦਾ ਹੈ। ਲੋੜ ਕੇਵਲ ਮਨ 'ਤੇ ਕੰਟਰੋਲ ਕਰਨ ਦੀ ਹੈ। ਇਸ ਪ੍ਰਥਾਇ ਭਗਤ ਕਬੀਰ ਜੀ ਦਾ ਫ਼ਰਮਾਨ ਹੈ :

— ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1103)

— ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 727)

**ਸੱਚ**

ਸੱਚ ਜਾਂ ਸਤਿ ਸਿੱਖ ਧਰਮ ਦਾ ਇਕ ਬੁਨਿਆਦੀ ਤੇ ਮਹੱਤਵਪੂਰਨ ਸਿਧਾਂਤ ਹੈ, ਜਿਸ ਨੂੰ ਸਿੱਖ ਸਦਾਚਾਰ ਦਾ ਥੰਮ ਮੰਨਿਆ ਗਿਆ ਹੈ। ਸੱਚ ਦੇ ਅਰਥ ਪਰਮਾਤਮਾ, ਗੁਣ, ਸਚਿਆਰ ਅਤੇ

ਅਨੰਦ ਆਦਿ ਹਨ। ਸੱਚ ਨੂੰ ਖੋਜਣਾ ਹਰ ਸਿੱਖ ਦਾ ਫ਼ਰਜ਼ ਹੈ ਕਿਉਂਕਿ ਜੀਵਨ ਦਾ ਅਸਲ ਮੰਤਵ ਹੀ ਇਹੀ ਹੈ। ਇਸ ਕਰਕੇ ਸੱਚ ਇਕ ਸਾਧਨ ਵੀ ਹੈ ਤੇ ਮੰਜ਼ਿਲ ਵੀ। ਸਤਿ ਤੋਂ ਯਾਤਰਾ ਸ਼ੁਰੂ ਹੋ ਕੇ ਸਚਖੰਡ ਵਿਚ ਸਮਾਪਤ ਹੋਣੀ ਹੈ। ਭਗਤ ਕਬੀਰ ਜੀ ਦੇ ਨਿਮਨ ਮਹਾਂਵਾਕ ਸੱਚ ਨੂੰ ਰੂਪਮਾਨ ਕਰਦੇ ਹਨ :

— ਕਹਿਤ ਕਬੀਰ ਚੇਤਿ ਰੇ ਅੰਧਾ ॥
ਸਤਿ ਰਾਮੁ ਝੂਠਾ ਸਭੁ ਧੰਧਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 326)

— ਸਾਧਸੰਗਤਿ ਭਗਵਾਨ ਭਜਨ ਬਿਨੁ ਕਹੀ ਨ ਸਚੁ ਰਹਿਓ ॥
(ਗੁਰੂ ਗ੍ਰੰਥ ਸਾਹਿਬ, ਪੰਨਾ 336)

— ਤਉ ਤਤਹਿ ਤਤ ਮਿਲਿਆ ਸਚੁ ਪਾਵਾ ॥
(ਗੁਰੂ ਗ੍ਰੰਥ ਸਾਹਿਬ, ਪੰਨਾ 341)

— ਮਗਨ ਭਇਆ ਤੇ ਸੋ ਸਚੁ ਪਾਵੈ ॥
(ਗੁਰੂ ਗ੍ਰੰਥ ਸਾਹਿਬ, ਪੰਨਾ 342)

— ਸਭੁ ਸਚੁ ਨਦਰੀ ਆਇਆ ਜਉ ਆਤਮ ਭਇਆ ਉਦਾਸੁ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1103)

— ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥
(ਗੁਰੂ ਗ੍ਰੰਥ ਸਾਹਿਬ, ਪੰਨਾ 727)

ਇੱਥੇ ਸਚੁ ਵੱਖ-ਵੱਖ ਰੂਪ ਵਿਚ ਆਇਆ ਹੈ। ਇਹੀ ਸਚੁ ਜਦੋਂ ਕਿਰਿਆਤਮਕ ਰੂਪ ਵਿਚ ਮੂਰਤੀਮਾਨ ਹੁੰਦਾ ਹੈ ਤਾਂ ਉਹ ਆਚਾਰ ਹੋ ਜਾਂਦਾ ਹੈ। ਮਨੁੱਖ ਨੂੰ ਸਚਿਆਰ ਬਣਾਉਣ ਵਾਲਾ ਸਤਿ-ਆਚਾਰ ਹੀ ਹੈ। ਭਗਤ ਕਬੀਰ ਜੀ ਦਾ ਫ਼ੁਰਮਾਨ ਹੈ :

ਤਟਿ ਤੀਰਥਿ ਨਹੀ ਮਨੁ ਪਤਿਆਇ ॥
ਚਾਰ ਆਚਾਰ ਰਹੇ ਉਰਝਾਇ ॥ (ਗੁਰੂ ਗ੍ਰੰਥ ਸਾਹਿਬ, ਪੰਨਾ 325)

ਸੱਚ ਬੋਲਣਾ, ਸੱਚ ਨੂੰ ਧਾਰਨ ਕਰਨਾ, ਮੰਨਣਾ ਤੇ ਅਮਲ ਵਿਚ ਲਿਆਉਣਾ ਜ਼ਰੂਰੀ ਹੈ :

ਕਹੈ ਕਬੀਰੁ ਪੂਰਨ ਜਗ ਸੋਈ ॥
ਜਾ ਕੈ ਹਿਰਦੈ ਅਵਰੁ ਨ ਹੋਈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 330)

ਸਿੱਖ ਧਰਮ ਵਿਚ ਸੱਚੇ ਆਚਾਰ ਵਾਲਾ ਜੀਵਨ ਸਰਬੋਤਮ ਹੈ। ਸਿੱਖ ਨੇ ਸੱਚ ਦਾ ਜੀਵਨ ਜਿਉਣਾ, ਤੇ ਮਨ, ਬਚ, ਕਰਮ ਕਰਕੇ ਸੱਚ ਨੂੰ ਅਪਨਾਉਣਾ ਹੈ, ਸੱਚ ਆਚਾਰ ਵਾਲੇ ਵਿਅਕਤੀ ਨੇ ਨਿਮਰਤਾ, ਦਇਆ, ਸੇਵਾ ਤੇ ਸਿਮਰਨ ਵਾਲਾ ਜੀਵਨ ਜਿਉਣਾ ਤੇ ਦੂਸਰਿਆਂ ਨੂੰ ਇਸ ਮਾਰਗ ਦੇ ਪਾਂਧੀ ਬਣਨ ਲਈ ਪ੍ਰੇਰਨਾ ਸਰੋਤ ਬਣਨਾ ਹੈ।

### ਗਿਆਨ

ਸਦਾਚਾਰਕ ਗੁਣਾਂ ਵਿਚ ਗਿਆਨ ਦੀ ਵਿਸ਼ੇਸ਼ ਥਾਂ ਹੈ। ਭਗਤ ਕਬੀਰ ਜੀ ਅਨੁਸਾਰ ਗਿਆਨ ਤੋਂ ਭਾਵ ਬਾਹਰੀ ਗਿਆਨ ਨਹੀਂ ਸਗੋਂ ਅਨੁਭਵ ਰਾਹੀਂ ਪ੍ਰਾਪਤ ਕੀਤਾ ਬਿਬੇਕ ਗਿਆਨ ਹੈ। ਇਸ ਬਿਬੇਕ ਗਿਆਨ ਨੂੰ ਹੀ ਬ੍ਰਹਮ ਗਿਆਨ ਕਿਹਾ ਗਿਆ ਹੈ। ਗਿਆਨ ਦਾ ਸੋਮਾ ਗੁਰੂ-ਉਪਦੇਸ਼ ਭਾਵ ਗੁਰਬਾਣੀ ਹੈ। ਗੁਰ-ਸ਼ਬਦ ਦੁਆਰਾ ਸੁਰਤਿ, ਮਤਿ, ਮਨ ਤੇ ਬੁੱਧ ਦੀ ਘਾੜਤ ਹੁੰਦੀ ਹੈ ਤੇ ਸੱਚ-ਝੂਠ ਦਾ ਨਿਪਟਾਰਾ ਕਰਨ ਦੀ ਸੋਝੀ ਪ੍ਰਾਪਤ ਹੁੰਦੀ ਹੈ। ਭਗਤ ਕਬੀਰ ਜੀ ਦੇ ਨਿਮਨ ਮਹਾਂਵਾਕ ਗਿਆਨ ਦੀ ਸਾਰਥਕਤਾ ਨੂੰ ਉਜਾਗਰ ਕਰਦੇ ਹਨ :

— ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ ॥
ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1123)

— ਗਿਆਨ ਅੰਜਨੁ ਜਿਹ ਪਾਇਆ ਤੇ ਲੋਇਨ ਪਰਵਾਨ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1103)

— ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥
ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1373)

ਭਗਤ ਕਬੀਰ ਜੀ ਕਿਤਾਬੀ ਤੇ ਫੋਕਟ ਗਿਆਨ ਦਾ ਖੰਡਨ ਕਰਦੇ ਹੋਏ ਕਹਿੰਦੇ ਹਨ :

— ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ ॥
ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥

(ਗੁਰੂ ਗ੍ਰੰਥ ਸਾਹਿਬ, ਪੰਨਾ 340)

— ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 727)

— ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥

(ਗੁਰੂ ਗ੍ਰੰਥ ਸਾਹਿਬ, ਪੰਨਾ 656)

— ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥
ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 656)

ਫੋਕਟ ਗਿਆਨ ਸਦਾਚਾਰ ਦੇ ਰਸਤੇ ਵਿਚ ਰੁਕਾਵਟ ਹੈ :

— ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ ॥
ਕਹਿ ਕਬੀਰ ਇਕ ਰਾਮ ਨਾਮ ਬਿਨੁ ਇਆ ਜਗੁ ਮਾਇਆ ਅੰਧਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 338)

— ਇਸੁ ਤਨ ਮਨ ਮਧੇ ਮਦਨ ਚੋਰ ॥
ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1194)

ਇਸ ਤਰ੍ਹਾਂ ਅੰਤਰ ਗਿਆਨ ਹੀ ਅਮੁੱਲ ਧਨ ਹੈ, ਜਿਸ ਨੂੰ ਪ੍ਰਾਪਤ ਕਰਕੇ ਮਨੁੱਖ ਅਸਲ ਰੂਪ ਵਿਚ ਧਨੀ ਬਣਦਾ ਹੈ। ਗਿਆਨ ਤੋਂ ਬਿਨ੍ਹਾਂ ਭਗਤੀ ਬਲਵਾਨ ਨਹੀਂ ਹੋ ਸਕਦੀ। ਭਗਤ ਕਬੀਰ ਜੀ ਨੇ ਗਿਆਨ, ਭਗਤੀ ਤੇ ਕਰਮ ਤਿੰਨਾਂ ਦਾ ਸੁਮੇਲ ਕਰਕੇ ਤ੍ਰਿਵੇਣੀ ਚਲਾਈ ਤਾ ਯੁਗ-ਯੁਗਾਂਤਰਾਂ ਤੱਕ ਜੀਵਨ ਦਾ ਸਰੋਤ ਬਣਿਆ ਹੈ। ਇਸ ਲਈ ਗਿਆਨ ਉਹ ਸੂਰਜ ਹੈ ਜਿਹੜਾ ਭਗਤੀ ਦੇ ਰਸਤੇ ਨੂੰ ਪ੍ਰਕਾਸ਼ਵਾਨ ਕਰਦਾ ਹੈ ਤੇ ਜਗਿਆਸੂ ਦਾ ਮਾਰਗ ਦਰਸ਼ਨ ਕਰਦਾ ਹੈ।

### ਮਿਠਤ

ਸੱਚ ਦਾ ਧਾਰਨੀ ਮਨੁੱਖ ਵੱਡਿਆਂ ਦਾ ਸਤਿਕਾਰ ਤੇ ਛੋਟਿਆਂ ਨਾਲ ਪਿਆਰ ਕਰਦਾ ਹੈ। ਸੁੱਤੇ ਸਿੱਧ ਹੀ ਉਸ ਦੀ ਬੋਲੀ ਵਿਚ ਨਿਮਰਤਾ, ਹਲੀਮੀ ਤੇ ਮਿਠਾਸ ਵਾਲੇ ਗੁਣ ਆ ਜਾਂਦੇ ਹਨ। ਇਸੇ ਕਰਕੇ ਮਿਠਤ ਨੂੰ ਸਾਰੇ ਗੁਣਾਂ ਦਾ ਸਾਰ ਕਿਹਾ ਗਿਆ ਹੈ ਤੇ ਵਾਦ-ਵਿਵਾਦ ਵਿਚ ਨਾ ਉਲਝਣ ਦੀ ਤਾਕੀਦ ਕੀਤੀ ਹੈ :

— ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ ॥
ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1376)

— ਬੋਲਤ ਬੋਲਤ ਬਢਹਿ ਬਿਕਾਰਾ ॥ ਬਿਨੁ ਬੋਲੇ ਕਿਆ ਕਰਹਿ ਬਿਚਾਰਾ ॥
ਕਹੁ ਕਬੀਰ ਛੂਛਾ ਘਟੁ ਬੋਲੈ ॥ ਭਰਿਆ ਹੋਇ ਸੁ ਕਬਹੁ ਨ ਡੋਲੈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 870)

— ਮੂਰਖ ਸਿਉ ਬੋਲੇ ਝਖ ਮਾਰੀ ॥

(ਗੁਰੂ ਗ੍ਰੰਥ ਸਾਹਿਬ, ਪੰਨਾ 870)

ਬੁਰੀ ਸੰਗਤ ਤੋਂ ਬਚਣ ਲਈ ਸਾਵਧਾਨ ਕੀਤਾ ਹੈ ਅਤੇ ਮਹਾਂਪੁਰਖਾਂ ਦੀ ਸੰਗਤ ਕਰਨ ਲਈ ਪ੍ਰੇਰਿਤ ਕੀਤਾ ਗਿਆ ਹੈ :

ਸੰਤੁ ਮਿਲੈ ਕਿਛੁ ਸੁਣੀਐ ਕਹੀਐ ॥
ਮਿਲੈ ਅਸੰਤੁ ਮਸਟਿ ਕਰਿ ਰਹੀਐ ॥

(ਗੁਰੂ ਗ੍ਰੰਥ ਸਾਹਿਬ, ਪੰਨਾ 870)

## ਨਿਮਰਤਾ

ਸਿੱਖ ਸਦਾਚਾਰ ਅਨੁਸਾਰ ਮਾਨਵ ਨੂੰ ਆਪਣੇ ਔਗੁਣ ਤੇ ਦੂਸਰਿਆਂ ਦੇ ਗੁਣ ਦੇਖਣੇ ਚਾਹੀਦੇ ਹਨ। ਇਸ ਤਰ੍ਹਾਂ ਕਰਨ ਨਾਲ ਵਿਅਕਤੀ ਵਿਚੋਂ ਹਉਮੈ ਦਾ ਖਾਤਮਾ ਹੁੰਦਾ ਹੈ ਅਤੇ ਨਿਮਰਤਾ ਹਲੀਮੀ ਵਾਲੇ ਗੁਣ ਆਪਣੇ ਆਪ ਹੀ ਆ ਜਾਂਦੇ ਹਨ। ਇਸ ਵਿਚਾਰ ਦੀ ਪ੍ਰੋੜਤਾ ਹੇਠ ਲਿਖੀਆਂ ਪਾਵਨ ਪੰਕਤੀਆਂ ਤੋਂ ਹੋ ਜਾਂਦੀ ਹੈ :

— ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਆਵਾਸੁ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1366)

— ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1364)

— ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥
ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1377)

— ਹਰਿ ਹੈ ਖਾਂਡੁ ਰੇਤੁ ਮਹਿ ਬਿਖਰਿਓ ਹਸਤੀਂ ਨ ਜਾਈ ॥
ਕਹਿ ਕਬੀਰ ਕੁਲ ਜਾਤਿ ਪਾਤਿ ਤਜਿ ਚੀਟੀ ਹੋਇ ਚੁਨਿ ਖਾਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 972)

— ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ ॥
ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1373)

— ਹਮ ਮੰਦੇ ਮੰਦੇ ਮਨ ਮਾਹੀ ॥ ਸਾਝ ਪਾਤਿ ਕਾਹੂ ਸਿਉ ਨਾਹੀ ॥
ਪਤਿ ਅਪਤਿ ਤਾ ਕੀ ਨਹੀ ਲਾਜ ॥ ਤਬ ਜਾਨਹੁਗੇ ਜਬ ਉਘਰੈਗੋ ਪਾਜ ॥

(ਗੁਰੂ ਗ੍ਰੰਥ ਸਾਹਿਬ, ਪੰਨਾ 324)

## ਦਇਆ

ਦਇਆ ਪ੍ਰਮੁੱਖ ਸਦਗੁਣਾਂ ਵਿਚੋਂ ਇਕ ਅਜਿਹਾ ਗੁਣ ਹੈ, ਜਿਹੜਾ ਮਨੁੱਖ ਨੂੰ ਇਕ ਪਾਸੇ ਪਰਮਾਤਮਾ ਨਾਲ ਜੋੜਦਾ ਹੈ ਤੇ ਦੂਸਰੇ ਪਾਸੇ ਦੁਨੀਆਂ ਨਾਲ। ਧਰਮ ਨੂੰ ਦਇਆ ਦਾ ਪੁੱਤਰ ਮੰਨਿਆ

ਗਿਆ ਹੈ। ਦਇਆਵਾਨ ਵਿਅਕਤੀ ਹੀ ਧਰਮੀ ਹੋ ਸਕਦਾ ਹੈ ਅਤੇ ਉਸ ਦੇ ਹਿਰਦੇ ਵਿਚ ਹੀ ਪ੍ਰਭੂ ਦਾ ਵਾਸਾ ਹੁੰਦਾ ਹੈ। ਇਸੇ ਲਈ ਭਗਤ ਕਬੀਰ ਜੀ ਕਹਿੰਦੇ ਹਨ :

ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ ॥

(ਗੁਰੂ ਗ੍ਰੰਥ ਸਾਹਿਬ, ਪੰਨਾ 970)

ਇਸ ਮਾਰਗ ਤੇ ਚੱਲਣ ਨਾਲ ਹੀ ਹਉਮੈ ਦੇ ਬੰਧਨ ਟੁੱਟਦੇ ਹਨ। ਦਇਆ ਤੋਂ ਰਹਿਤ ਮਨੁੱਖ ਨਿਰਦਈ ਜਾਂ ਅਤਿਆਚਾਰੀ ਬਣ ਜਾਂਦਾ ਹੈ। ਦਇਆ ਧਾਰਮਿਕ ਵਿਅਕਤੀ ਦਾ ਗਹਿਣਾ ਹੈ। ਦਇਆ ਬਿਨ੍ਹਾਂ ਸੱਚ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਸੇ ਕਰਕੇ ਭਗਤ ਕਬੀਰ ਜੀ ਫੁਰਮਾਉਂਦੇ ਹਨ :

ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ ॥
ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1376)

**ਖਿਮਾ**

ਕਿਸੇ ਵੀ ਗੁਨਾਹ/ਗਲਤੀ ਨੂੰ ਤਰਸ ਭਾਵ ਕਰਕੇ ਅਣਗੌਲਿਆ ਕਰ ਦੇਣਾ ਖਿਮਾ ਹੈ। ਖਿਮਾ ਦਾ ਜਨਮ ਦਇਆ ਭਾਵ ਵਿਚੋਂ ਹੁੰਦਾ ਹੈ ਕਿਉਂਕਿ ਰਹਿਮ ਦਿਲ ਵਿਅਕਤੀ ਹੀ ਕਿਸੇ ਨੂੰ ਮੁਆਫ਼ ਕਰ ਸਕਦਾ ਹੈ। ਭਗਤ ਕਬੀਰ ਜੀ ਅਨੁਸਾਰ ਜਿਹੜਾ ਹਿਰਦਾ ਕਿਸੇ ਨੂੰ ਖਿਮਾ ਕਰਦਾ ਹੈ ਉਥੇ ਪਰਮਾਤਮਾ ਦਾ ਵਾਸਾ ਹੁੰਦਾ ਹੈ :

— ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥
ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1372)

— ਖਸਮਹਿ ਜਾਣਿ ਖਿਮਾ ਕਰਿ ਰਹੈ ॥
ਤਉ ਹੋਇ ਨਿਖਿਅਉ ਅਖੈ ਪਦੁ ਲਹੈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 340)

ਸੱਚ ਮੁੱਚ ਪ੍ਰਭੂ ਦਾ ਹਿਰਦਾ ਇਤਨਾ ਵਿਸ਼ਾਲ ਹੈ ਕਿ ਉਹ ਗੁਨਾਹਗਾਰਾਂ ਤੇ ਪਾਪੀਆਂ ਨੂੰ ਵੀ ਮਾਫ਼ ਕਰ ਦਿੰਦਾ ਹੈ :

ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ ਚੀਤਿ ਨ ਰਾਖਸਿ ਤੇਤੇ ॥
ਰਾਮਈਆ ਹਉ ਬਾਰਿਕੁ ਤੇਰਾ ॥ ਕਾਹੇ ਨ ਖੰਡਸਿ ਅਵਗੁਣ ਮੇਰਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 478)

**ਸਬਰ-ਸੰਤੋਖ**

ਇਹ ਉਹ ਸਦਗੁਣ ਹੈ ਜੋ ਮਨੁੱਖ ਨੂੰ ਲਾਲਚ ਤੋਂ ਮੁਕਤ ਕਰਕੇ ਉਸ ਕੋਲ ਜੋ ਕੁਝ ਹੈ ਉਸ ਤੋਂ ਸੰਤੁਸ਼ਟ ਰਹਿਣਾ ਸਿਖਾਉਂਦਾ ਹੈ। ਸੰਤੋਖ ਵਿਚ ਸੰਤੁਸ਼ਟਤਾ ਤੇ ਸ਼ੁਕਰਾਨੇ ਦਾ ਭਾਵ ਹੈ। ਸੰਤੋਖੀ ਵਿਅਕਤੀ ਲੋੜ ਤੋਂ ਵੱਧ ਦੁਨਿਆਵੀ ਪਦਾਰਥਾਂ ਦੀ ਲਾਲਸਾ ਨਹੀਂ ਰੱਖਦਾ ਅਤੇ ਨਾ ਹੀ ਆਪਣੇ ਤੋਂ ਉੱਚੇ ਰੁਤਬੇ ਵਾਲੇ ਮਨੁੱਖ ਦੀ ਰੀਸ ਕਰਦਾ ਹੈ ਸਗੋਂ ਨੀਵੇਂ ਵੱਲ ਵੇਖਦਾ ਹੈ। ਭਗਤ ਕਬੀਰ ਜੀ ਦਾ ਇਸ ਪ੍ਰਥਾਇ ਬਚਨ ਹੈ :

— ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥
ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1374)

— ਲੰਕਾ ਗੜੁ ਸੋਨੇ ਕਾ ਭਇਆ ॥ ਮੂਰਖੁ ਰਾਵਨੁ ਕਿਆ ਲੇ ਗਇਆ ॥
ਕਹਿ ਕਬੀਰ ਕਿਛੁ ਗੁਨੁ ਬੀਚਾਰਿ ॥ ਚਲੇ ਜੁਆਰੀ ਦੁਇ ਹਥ ਝਾਰਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1158)

— ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 692)

— ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥
ਮਨ ਮੇਰੇ ਭੂਲੇ ਕਪਟੁ ਨ ਕੀਜੈ ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 656)

— ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ ॥
ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1374)

— ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ ॥
ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1376)

ਜਦੋਂ ਵਿਅਕਤੀ ਕਾਰਜ ਕਰਦਿਆਂ ਹੋਇਆਂ ਨਤੀਜਾ ਵਾਹਿਗੁਰੂ 'ਤੇ ਛੱਡ ਦਿੰਦਾ ਹੈ ਤਾਂ ਉਸ ਵਿਚੋਂ ਹਉਮੈ ਦਾ ਅਭਾਵ ਹੋ ਜਾਂਦਾ ਹੈ। ਫਿਰ ਅਸਫਲਤਾ ਸਮੇਂ ਵੀ ਉਸ ਨੂੰ ਦੁੱਖ ਨਹੀਂ ਹੁੰਦਾ। ਸਫਲਤਾ ਤੇ ਅਸਫਲਤਾ ਦੋਵਾਂ ਹਾਲਤਾਂ ਵਿਚ ਸਬਰ ਰੱਖਣਾ ਤੇ ਸਹਿਜ ਵਿਚ ਰਹਿਣਾ ਹੀ ਅਸਲੀ ਸੰਤੋਖ ਹੈ।

**ਸੰਜਮ**

ਇੰਦ੍ਰੀਆਂ ਨੂੰ ਵਿਕਾਰਾਂ ਵੱਲੋਂ ਰੋਕ ਕੇ ਰੱਖਣਾ, ਧਾਰਨਾ, ਧਿਆਨ ਤੇ ਸਮਾਧੀ ਤਿੰਨਾਂ ਦੇ ਇਕੱਠ ਦਾ ਨਾਂ ਸੰਜਮ ਹੈ। ਬਾਹਰੀ ਸੰਜਮ ਕਰਮ ਤੇ ਵਿਵਹਾਰ ਵਿਚ ਖਾਣ, ਪੀਣ, ਪਹਿਨਣ ਤੋਂ ਹੈ ਅਤੇ ਅੰਤਰੀਵੀ ਸੰਜਮ, ਇੰਦਰੀ ਸੰਜਮ ਮਨ ਕਰਕੇ ਵਿਕਾਰਾਂ ਤੋਂ ਰਹਿਤ ਹੋਣਾ ਹੈ। ਭਗਤ ਕਬੀਰ ਜੀ ਸਦਾ ਸਾਦਾ ਖਾਣ, ਸਾਦਾ ਪਹਿਨਣ ਦੀ ਸਿੱਖਿਆ ਦਿੰਦੇ ਹੋਏ ਹਮੇਸ਼ਾਂ ਮਨ ਨੂੰ ਪਵਿੱਤਰ ਰੱਖਣ ਦਾ ਉਪਦੇਸ਼ ਦ੍ਰਿੜ ਕਰਵਾਉਂਦੇ ਹਨ :

— ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ ॥
ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮ ਪੁਰਿ ਜਾਂਹਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1366)

— ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦ ਰਸ ਲੈਤ ਬਿਕਾਰਿਓ ਰੇ ॥
ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 335)

ਗੁਰਮਤਿ ਅਨੁਸਾਰ ਵਿਆਹ ਦਾ ਆਧਾਰ ਸੰਜਮ ਹੈ ਇਸ ਲਈ ਏਕਾ-ਨਾਰੀ ਵਿਆਹ ਦੀ ਆਗਿਆ ਹੈ।

**ਸਹਜ**

ਸਹਜ ਪਰਮਪਦ ਪ੍ਰਾਪਤ ਵਿਅਕਤੀ ਦੀ ਅੰਦਰੂਨੀ ਅਵਸਥਾ ਨੂੰ ਬਿਆਨ ਕਰਦਾ ਹੈ। ਸੰਤੋਖੀ ਤੇ ਸੰਜਮੀ ਮਨੁੱਖ ਹੀ ਦਸਵੰਧ ਅਤੇ ਕੁਰਬਾਨੀ ਦੇ ਸਕਦਾ ਹੈ ਅਤੇ ਦੂਜਿਆਂ ਦੀ ਸੇਵਾ ਵਿਚ ਤਤਪਰ ਰਹਿੰਦਾ ਹੈ। ਅਜਿਹਾ ਵਿਅਕਤੀ ਹੀ ਸੱਚਾ ਆਨੰਦ ਮਾਣ ਸਕਦਾ ਹੈ। ਅਜਿਹੀ ਅਵਸਥਾ ਪ੍ਰਾਪਤ ਕਰਨ

ਲਈ ਹਠ, ਜਪ, ਤਪ ਆਦਿ ਸਾਧਨਾ ਕਰਨ ਦਾ ਉਪਦੇਸ਼ ਨਹੀਂ ਸਗੋਂ ਸਹਿਜ ਅਵਸਥਾ ਵਿਚ ਵਿਚਰਨ ਦਾ ਵਾਰ-ਵਾਰ ਜ਼ਿਕਰ ਕੀਤਾ ਗਿਆ ਹੈ :

— ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ ॥
ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1371)

— ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥
ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 478)

— ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥
ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 655)

ਇਸ ਤਰ੍ਹਾਂ ਭਗਤ ਕਬੀਰ ਜੀ ਪਰਮਾਤਮਾ ਨੂੰ ਹਠ ਯੋਗ ਰਾਹੀਂ ਨਹੀਂ ਸਗੋਂ ਸਹਜ ਦੁਆਰਾ ਪ੍ਰਾਪਤ ਕਰਨ ਦਾ ਉਪਦੇਸ਼ ਦ੍ਰਿੜ ਕਰਵਾਉਂਦੇ ਹਨ। ਮਨੁੱਖੀ ਮਨ ਵਿਚ ਸਹਜ ਤਾ ਹੀ ਆ ਸਕਦਾ ਹੈ ਜੇਕਰ ਸਾਰੇ ਭਾਵ ਕਿਸੇ ਸੰਜਮ ਜਾਂ ਸੰਤੁਲਨ ਵਿਚ ਹੋਣ ਤੇ ਫਿਰ ਇਸ ਅਵਸਥਾ ਨੂੰ ਬਿਆਨ ਕਰਨਾ ਅਸੰਭਵ ਹੀ ਨਹੀਂ ਸਗੋਂ ਨਾ ਮੁਮਕਿਨ ਹੈ :

ਸਹਜ ਕੀ ਅਕਥ ਕਥਾ ਹੈ ਨਿਰਾਰੀ ॥
ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ ॥

(ਗੁਰੂ ਗ੍ਰੰਥ ਸਾਹਿਬ, ਪੰਨਾ 333)

**ਸੇਵਾ**

ਸੇਵਾ ਇਕ ਅਜਿਹਾ ਸਦਗੁਣ ਹੈ ਜੋ ਦੂਜਿਆਂ ਲਈ ਆਪਾ ਸਮਰਪਨ ਕਰਨ ਦੀ ਪ੍ਰੇਰਨਾ ਦਿੰਦਾ ਹੈ। ਹਉਮੈ ਦਾ ਤਿਆਗ ਕਰਕੇ ਨਿਸ਼ਕਾਮ ਸੇਵਾ ਕਰਨ ਨਾਲ ਨਿਮਰਤਾ, ਪ੍ਰੇਮ, ਕੁਰਬਾਨੀ ਆਦਿ ਗੁਣਾਂ ਸਦਕਾ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਸੇਵਾ ਮਨ, ਤਨ, ਧਨ ਤੇ ਸੁਰਤਿ ਯਥਾ ਸ਼ਕਤੀ ਕਿਸੇ ਤਰ੍ਹਾਂ ਵੀ ਹੋ ਸਕਦੀ ਹੈ। ਭਗਤ ਕਬੀਰ ਜੀ ਪਰਮਾਤਮਾ ਦੀ ਸੇਵਾ ਨੂੰ ਸਰਬੋਤਮ ਮੰਨਦੇ ਹੋਏ ਕਹਿੰਦੇ ਹਨ :

ਤੋਰਉ ਨ ਪਾਤੀ ਪੂਜਉ ਨ ਦੇਵਾ ॥ ਰਾਮ ਭਗਤਿ ਬਿਨੁ ਨਿਹਫਲ ਸੇਵਾ ॥
ਸਤਿਗੁਰੁ ਪੂਜਉ ਸਦਾ ਸਦਾ ਮਨਾਵਉ ॥ ਐਸੀ ਸੇਵ ਦਰਗਹ ਸੁਖੁ ਪਾਵਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1158)

ਭਗਤ ਕਬੀਰ ਜੀ ਦੇ ਅਨੁਸਾਰ ਪਰਮਾਤਮਾ, ਗੁਰੂ ਤੇ ਸਾਧ ਸੇਵਾ ਦੀ ਬਹੁਤ ਮਹੱਤਤਾ ਹੈ। ਜਿਸ ਘਰ ਵਿਚ ਪਰਮਾਤਮਾ ਤੇ ਸਾਧ ਦੀ ਸੇਵਾ ਨਹੀਂ ਹੁੰਦੀ, ਉਹ ਘਰ ਪ੍ਰਤੱਖ ਤੌਰ 'ਤੇ ਸ਼ਮਸ਼ਾਨ ਘਾਟ ਵਰਗੇ ਹਨ ਤੇ ਉਥੇ ਪ੍ਰੇਤ ਆਤਮਾਵਾਂ ਦਾ ਵਾਸਾ ਹੁੰਦਾ ਹੈ। ਸੱਚੇ ਗੁਰੂ ਦੀ ਸੇਵਾ ਅਰਚਾ ਨਾਲ ਪਰਮਾਤਮਾ ਦੀ ਦਰਗਾਹ ਵਿਚ ਤੇ ਇਸ ਦੁਨੀਆਂ ਵਿਚ ਸਦੀਵੀ ਸੁਖ ਦੀ ਪ੍ਰਾਪਤੀ ਹੁੰਦੀ ਹੈ।

— ਜੋ ਸੁਖੁ ਪ੍ਰਭੁ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥

(ਗੁਰੂ ਗ੍ਰੰਥ ਸਾਹਿਬ, ਪੰਨਾ 336)

— ਕਹਿ ਕਬੀਰ ਸੇਵਾ ਕਰਹੁ ਮਨ ਮੰਝਿ ਮੁਰਾਰਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 857)

ਸੱਚੇ ਦਿਲੋਂ ਸੰਗ (ਲੋਕਾਈ) ਦੀ ਸੇਵਾ ਕਰਨ ਨਾਲ ਹੀ ਸੱਚਾ ਸੇਵਕ ਬਣਦਾ ਹੈ। ਸੱਚੇ

ਸੇਵਕ ਨੂੰ ਹੀ ਪਰਮ ਹਸਤੀ ਨਾਲ ਅਭੇਦਤਾ ਪ੍ਰਾਪਤ ਹੁੰਦੀ ਹੈ। ਭਗਤ ਕਬੀਰ ਜੀ ਦਾ ਫੁਰਮਾਨ ਹੈ :

— ਸੋ ਸੇਵਕੁ ਜੋ ਲਾਇਆ ਸੇਵ ॥ ਤਿਨ ਹੀ ਪਾਏ ਨਿਰੰਜਨ ਦੇਵ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1159)

ਅਤੇ

— ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 337)

## ਪ੍ਰੇਮ

ਦਇਆ ਤੇ ਖਿਮਾ ਦੀ ਭਾਵਨਾ ਵਿਚੋਂ ਹੀ ਪ੍ਰੇਮ ਤੇ ਸੇਵਾ ਸਦਗੁਣਾਂ ਦੀ ਉਤਪਤੀ ਹੁੰਦੀ ਹੈ। ਪ੍ਰੇਮ ਤੋਂ ਭਾਵ ਹਉਮੈ ਰਹਿਤ ਮਾਨਵਤਾ ਨਾਲ ਸਨੇਹ ਤੇ ਸੇਵਾ ਕਰਨੀ ਹੈ। ਇਸ ਪ੍ਰੇਮ ਭਾਵਨਾ ਵਿਚ ਅਮੀਰ ਗਰੀਬ ਦਾ ਕੋਈ ਭੇਦ ਭਾਵ ਨਹੀਂ। ਇਸੇ ਕਰਕੇ ਭਗਤ ਕਬੀਰ ਜੀ ਫੁਰਮਾਉਂਦੇ ਹਨ :

— ਰਾਜਨ ਕਉਨੁ ਤੁਮਾਰੈ ਆਵੈ ॥
ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1105)

ਪ੍ਰੇਮ ਵਿਚ ਰੱਤੀ ਹੋਈ ਰੂਹ ਪ੍ਰੇਮਾ ਭਗਤੀ ਰਾਹੀਂ ਹੀ ਪ੍ਰਭੂ ਨਾਲ ਇਕਮਿਕ ਹੋਣ ਦਾ ਯਤਨ ਕਰਦੀ ਹੈ ਅਤੇ ਸਾਧਕ ਆਪਣੀ ਪ੍ਰੀਤ ਜਲ ਵਿਚ ਮੱਛੀ ਤੇ ਚੰਨ ਚਕੋਰ ਵਾਂਗ ਬਣਾਈ ਰੱਖਦਾ ਹੈ ਅਤੇ ਇਕ ਪਲ ਵੀ ਉਸ ਦੇ ਬਿਨਾਂ ਨਹੀਂ ਰਹਿ ਸਕਦਾ।

— ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ ॥
ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1376)

— ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ ਬਿਨਤੀ ਮੇਰੀ ॥੧॥
ਹਉ ਵਾਰੀ ਮੁਖੁ ਫੇਰਿ ਪਿਆਰੇ ॥ ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ ॥ ਰਹਾਉ ॥
ਜਉ ਤਨੁ ਚੀਰਹਿ ਅੰਗੁ ਨ ਮੋਰਉ ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 484)

— ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ ॥
ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 337-338)

— ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥
ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1366)

ਦੁਨਿਆਵੀ ਪ੍ਰੀਤ ਦਾ ਅੰਤ ਵਿਜੋਗ 'ਚ ਹੁੰਦਾ ਹੈ ਪਰੰਤੂ ਅਧਿਆਤਮਕ ਪ੍ਰੀਤ ਦਾ ਅੰਤ ਸੰਜੋਗ ਵਿੱਚ। ਪ੍ਰੇਮ ਪਰਮਾਤਮਾ ਨਾਲ ਅਭੇਦ ਹੋਣ ਦਾ ਇਕ ਸਾਧਨ ਹੈ :

ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥
ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥
ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ ॥

(ਗੁਰੂ ਗ੍ਰੰਥ ਸਾਹਿਬ, ਪੰਨੇ 1161-62)

ਪ੍ਰਭੂ ਪ੍ਰੇਮ ਵਿਚ ਰੰਗਿਆ ਹੋਇਆ ਭਗਤ ਤਾਂ ਇਥੋਂ ਤੱਕ ਕਹਿ ਦਿੰਦਾ ਹੈ :

ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 656)

ਜਿਸ ਨਾਲ ਪ੍ਰੇਮ ਹੋਵੇ ਉਸ ਦੀ ਯਾਦ ਹਮੇਸ਼ਾਂ ਮਨ ਵਿਚ ਰਹਿੰਦੀ ਹੈ । ਪ੍ਰੇਮ ਅਵਸਥਾ ਵਿਚ ਇੰਦ੍ਰੀਆਂ ਵੀ ਪਿਆਰੇ ਦੇ ਧਿਆਨ ਵਿਚ ਲੱਗੀਆਂ ਰਹਿੰਦੀਆਂ ਹਨ, ਅੱਖਾਂ ਉਸ ਨੂੰ ਦੇਖਣਾ ਲੋਚਦੀਆਂ ਹਨ, ਕੰਨ ਉਸੇ ਦਾ ਨਾਂ ਸੁਣਦੇ ਹਨ ਤੇ ਜੀਭ ਉਸੇ ਦੀਆਂ ਗੱਲਾਂ ਕਰਦੀ ਹੋਈ ਨਹੀਂ ਥੱਕਦੀ । ਇਸ ਅਵਸਥਾ ਨੂੰ ਭਗਤ ਕਬੀਰ ਜੀ ਇਸ ਤਰ੍ਹਾਂ ਬਿਆਨ ਕਰਦੇ ਹਨ :

ਕਬੀਰ ਨੈਨ ਨਿਹਾਰਉ ਤੁਝ ਕਉ ਸ੍ਰਵਨ ਸੁਨਉ ਤੁਅ ਨਾਉ ॥
ਬੈਨ ਉਚਰਉ ਤੁਅ ਨਾਮ ਜੀ ਚਰਨ ਕਮਲ ਰਿਦ ਠਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1370)

ਇਸ ਅਵਸਥਾ 'ਤੇ ਪਹੁੰਚੇ ਸਾਧਕ ਨੂੰ ਇਕਮਿਕਤਾ ਪ੍ਰਾਪਤ ਹੋ ਜਾਂਦੀ ਹੈ ਤੇ ਆਪਾ ਪਰ ਕਾ ਮਿਟ ਜਾਂਦਾ ਹੈ ।

## ਸੂਰਬੀਰਤਾ

ਸੂਰਬੀਰਤਾ ਸਦਾਚਾਰ ਦਾ ਇਕ ਮਹੱਤਵਪੂਰਨ ਗੁਣ ਹੈ । ਆਪਣੀ ਕਹਿਣੀ ਤੇ ਕਰਨੀ 'ਤੇ ਦ੍ਰਿੜ ਰਹਿਣਾ ਅਤੇ ਆਪਣਾ ਨਿਸ਼ਚਾ ਕਾਇਮ ਰੱਖਣਾ ਸੂਰਬੀਰਤਾ ਦਾ ਇਕ ਬਹੁਤ ਜ਼ਰੂਰੀ ਪੱਖ ਹੈ । ਅਸਲ ਵਿਚ ਸੂਰਬੀਰ ਕੇਵਲ ਸੱਚ ਦਾ ਧਾਰਨੀ ਵਿਅਕਤੀ ਹੀ ਹੋ ਸਕਦਾ ਹੈ ।

ਸੱਚਾ ਸਿੱਖ ਆਪਣੇ ਲਈ ਨਹੀਂ ਸਗੋਂ ਦੂਜਿਆਂ ਲਈ ਜਿਊਂਦਾ ਹੈ । ਸੇਵਾ ਵਿਚੋਂ ਸੂਰਬੀਰਤਾ ਦਾ ਜਜ਼ਬਾ ਪੈਦਾ ਹੁੰਦਾ ਹੈ ਅਤੇ ਇਹ ਜਜ਼ਬਾ ਸਿੱਖ ਨੂੰ ਵਿਰਾਸਤ ਵਿਚੋਂ ਹੀ ਮਿਲਦਾ ਹੈ । ਨਾਮ ਸਿਮਰਨ ਨਾਲ ਰੰਗ ਰੱਤੀ ਰੂਹ ਹੀ ਦੂਜਿਆਂ ਲਈ ਆਪਣਾ ਆਪਾ ਸਮਰਪਿਤ ਕਰ ਸਕਦੀ ਹੈ :

— ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1367)

— ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1105)

ਅਤੇ ਅਜਿਹੇ ਵਿਅਕਤੀ ਸੰਸਾਰ ਵਿਚ ਵਿਰਲੇ ਹੀ ਹੁੰਦੇ ਹਨ :

— ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ ॥
ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1364)

ਸੱਚਾ ਸੂਰਮਾ ਉਹੀ ਹੈ ਜੋ ਆਪਣਾ ਆਪਾ ਮਿਟਾ ਕੇ ਦੂਜਿਆਂ ਲਈ ਜੂਝ ਮਰਦਾ ਹੈ :

— ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1105)

ਅਜਿਹਾ ਸੂਰਮਾ ਆਪਣੇ ਲਕਸ਼ ਤੋਂ ਪਿਛੇ ਨਹੀਂ ਮੁੜਦਾ :

ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨ ॥
ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1368)

ਅਜਿਹੇ ਗੁਣਾਂ ਵਾਲਾ ਵਿਅਕਤੀ ਸਮਾਜ ਵਿਚ ਰਹਿੰਦਿਆਂ ਹੋਇਆਂ ਪਰਉਪਕਾਰ ਕਰਦਾ ਹੈ ਤੇ ਆਪਣੇ ਲਕਸ਼ ਦੀ ਪ੍ਰਾਪਤੀ ਲਈ ਜੀਵਨ ਸਮਰਪਨ ਕਰਕੇ ਸਮਾਜ ਦੀਆਂ ਕਦਰਾਂ ਕੀਮਤਾਂ ਵਿਚ ਨਵੀਂ ਰੂਹ ਪੈਦਾ ਕਰਦਾ ਹੈ।

**ਨਿਆਂ**

ਕਾਨੂੰਨ ਅਤੇ ਸਦਾਚਾਰ ਦੇ ਦਾਇਰੇ ਵਿਚ ਵਿਚਰਦਿਆਂ ਜਿਸ ਵਿਵਹਾਰ ਦੀ ਉਮੀਦ ਕੀਤੀ ਜਾਵੇ ਉਹ ਨਿਆਂ ਹੈ ਅਤੇ ਇਸ ਦੇ ਵਿਪਰੀਤ ਕੀਤਾ ਵਿਵਹਾਰ ਅਨਿਆਂ ਅਖਵਾਉਂਦਾ ਹੈ। ਸਿੱਖ ਸਦਾਚਾਰ ਵਿਚ ਨਿਆਂ ਦੀ ਬਹੁਤ ਮਹੱਤਤਾ ਹੈ। ਨਿਆਂ ਦੀ ਖਾਤਰ ਸਿੱਖ ਆਪਣੀ ਕੁਰਬਾਨੀ ਦੂਸਰੇ ਦੀ ਭਲਾਈ ਵਾਸਤੇ ਦਿੰਦਾ ਹੈ। ਭਗਤ ਕਬੀਰ ਜੀ ਨਿਆਂ ਕਰਨ ਵਾਲੇ ਮੁੱਲਾਂ ਨੂੰ ਕਹਿੰਦੇ ਹਨ :

— ਮੁਲਾਂ ਕਹਹੁ ਨਿਆਉ ਖੁਦਾਈ ॥ ਤੇਰੇ ਮਨ ਕਾ ਭਰਮੁ ਨ ਜਾਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1350)

— ਨਿਵਾਜ ਸੋਈ ਜੋ ਨਿਆਉ ਬਿਚਾਰੈ ਕਲਮਾ ਅਕਲਹਿ ਜਾਨੈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 480)

**ਭਾਈਚਾਰਾ/ਭ੍ਰਾਤਰੀਭਾਵ**

ਭਾਈਚਾਰੇ ਦੀ ਭਾਵਨਾ ਸਮੁੱਚੇ ਸਮਾਜ ਨੂੰ ਇਕ ਲੜੀ ਵਿਚ ਪਰੋਣ ਦਾ ਕੰਮ ਕਰਦੀ ਹੈ। ਨਿਮਨ ਲਿਖਤ ਭਗਤ ਕਬੀਰ ਜੀ ਦੀ ਬਾਣੀ ਮਨੁੱਖੀ ਭਾਈਚਾਰੇ ਦੀ ਏਕਤਾ ਤੇ ਸਮਾਨਤਾ ਦੀ ਗਵਾਹੀ ਭਰਦੀ ਹੈ :

— ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1349)

— ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥

(ਗੁਰੂ ਗ੍ਰੰਥ ਸਾਹਿਬ, ਪੰਨਾ 483)

— ਕਹਤ ਕਬੀਰ ਰਾਮ ਗੁਨ ਗਾਵਉ ॥ ਹਿੰਦੂ ਤੁਰਕ ਦੋਊ ਸਮਝਾਵਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 479)

— ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1136)

ਸਮਾਜਿਕ ਬਰਾਬਰੀ ਤੇ ਭਾਈਚਾਰੇ ਨੂੰ ਕਾਇਮ ਰੱਖਣ ਲਈ ਨਿਰਵੈਰਤਾ, ਨਿੰਦਾ-ਤਿਆਗ ਦੇ ਨਾਲ-ਨਾਲ ਪਰਉਪਕਾਰ ਤੇ ਸੇਵਾ ਜ਼ਰੂਰੀ ਗੁਣ ਹਨ।

ਸਾਰ ਰੂਪ ਵਿਚ ਇਹੋ ਕਿਹਾ ਜਾ ਸਕਦਾ ਹੈ ਕਿ ਉਪਰੋਕਤ ਵਰਣਿਤ ਸਦਾਚਾਰਕ ਗੁਣ ਇਕ ਹੀ ਮਾਲਾ ਦੇ ਮੋਤੀ ਹਨ। ਇਨ੍ਹਾਂ ਨੂੰ ਮਾਲਾ ਵਿਚ ਪਰੋਣ ਲੱਗਿਆਂ ਇਨ੍ਹਾਂ ਦੀ ਤਰਤੀਬ ਵਿਚ ਤਾਂ ਅੱਗਾ ਪਿੱਛਾ ਹੋ ਸਕਦਾ ਹੈ ਪਰੰਤੂ ਇਕ ਦੂਜੇ ਨਾਲੋਂ ਨਿਖੇੜਿਆ ਨਹੀਂ ਜਾ ਸਕਦਾ। ਸਦਾਚਾਰਕ ਗੁਣਾਂ ਦਾ ਨਿਵਾਸ ਸਥਾਨ ਮਨੁੱਖੀ ਹਿਰਦਾ ਹੈ। ਨਿਰਮਲ ਹਿਰਦੇ ਵਿਚੋਂ ਪੈਦਾ ਹੋਏ ਸਦਗੁਣ ਮਨੁੱਖ ਨੂੰ ਗੰਗਾ ਨੀਰ ਵਾਂਗ ਨਿਰਮਲ ਬਣਾ ਦਿੰਦੇ ਹਨ। ਅਜਿਹੇ ਸਰਗੁਣਾਂ ਦਾ ਧਾਰਨੀ ਮਨੁੱਖ "ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ ॥ ਲੋਹਾ ਕੰਚਨੁ ਸਮਕਰਿ ਜਾਨਹਿ ਤੇ ਮੂਰਤਿ ਭਗਵਾਨਾ ॥"[2] ਰੂਪ ਹੋ ਨਿਬੜਦਾ ਹੈ। ਸੱਚਮੁੱਚ ਅਜਿਹਾ ਵਿਅਕਤੀ ਆਪਣਾ ਜੀਵਨ ਤਾਂ ਸਫਲ ਕਰਦਾ ਹੀ ਹੈ ਤੇ ਹੋਰਨਾਂ ਲਈ ਵੀ ਰਾਹ ਦਿਸੇਰਾ ਬਣਦਾ ਹੈ।

## ਹਵਾਲੇ ਅਤੇ ਟਿੱਪਣੀਆਂ


1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 151.
2. ਗੁਰੂ ਗ੍ਰੰਥ ਸਾਹਿਬ, ਪੰਨਾ 1123.
3. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* (ਚਾਰ ਭਾਗ)
4. ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*
5. ਪ੍ਰੋ. ਪਿਆਰਾ ਸਿੰਘ ਪਦਮ, *ਗੁਰੂ ਗ੍ਰੰਥ ਵਿਚਾਰ ਕੋਸ਼*
6. ਭਾਈ ਵੀਰ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼*
7. ਭਾਈ ਜੋਧ ਸਿੰਘ, *ਭਗਤ ਕਬੀਰ ਜੀ, ਜੀਵਨੀ ਅਤੇ ਸਿੱਖਿਆ*
8. ਡਾ. ਅਵਤਾਰ ਸਿੰਘ, *ਐਥਕਸ ਆਫ ਦੀ ਸਿਖਸ*
9. ਪ੍ਰੋ. ਸਾਹਿਬ ਸਿੰਘ, *ਧਰਮ ਤੇ ਸਦਾਚਾਰ*
10. ਪ੍ਰੋ. ਪ੍ਰੀਤਮ ਸਿੰਘ, *ਸਿੱਖ ਵਿਚਾਰਧਾਰਾ*
11. ਡਾ. ਗੁਲਜ਼ਾਰ ਸਿੰਘ, (ਸੰਪਾ.) *ਸਰਦਾਰ ਜੀ.ਬੀ. ਸਿੰਘ ਦੀਆਂ ਦੁਰਲੱਭ ਪੁਸਤਕਾਂ*
12. ਡਾ. ਮਨਮੋਹਨ ਸਿੰਘ, *ਭਾਰਤੀ ਧਰਮ ਤੇ ਨੈਤਿਕਤਾ*
13. ਡਾ. ਵਜ਼ੀਰ ਸਿੰਘ, *ਨੈਤਿਕ ਨਿਯਮ*
14. ਡਾ. ਬਲਕਾਰ ਸਿੰਘ (ਸੰਪਾ.), *ਸਿੱਖ ਧਰਮ ਦਾ ਨੈਤਿਕ ਪ੍ਰਸੰਗ*

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਬਾਣੀ ਦਾ ਅਧਿਆਤਮਿਕ ਪ੍ਰਸੰਗ

ਅਮਨਜੋਤ ਕੌਰ (ਡਾ.)*

ਜੀਵਨ ਦੀਆਂ ਸਚਿਆਈਆਂ ਨੂੰ ਲੱਭਣ ਦੇ ਦੋ ਸਾਧਨ ਮੰਨੇ ਜਾਂਦੇ ਹਨ। ਇਕ ਸਾਧਨ ਉਹ ਜੋ ਸਾਨੂੰ ਇੰਦਰੀਆਂ ਰਾਹੀਂ ਪ੍ਰਾਪਤ ਹੁੰਦਾ ਹੈ ਅਤੇ ਦੂਜਾ ਅਨੁਭਵੀ ਗਿਆਨ ਜਿਸ ਦਾ ਸੰਬੰਧ ਅੰਤਰ ਆਤਮਾ ਨਾਲ ਹੁੰਦਾ ਹੈ। ਅਧਿਆਤਮਿਕ ਪੁਰਸ਼ ਦਾ ਜੀਵਨ ਦੋਹਾਂ ਦਾ ਅਧਾਰ ਹੁੰਦਾ ਹੈ। ਭਗਤ ਕਬੀਰ ਜੀ ਦੇ ਅਧਿਆਤਮਿਕ ਵਿਚਾਰਾਂ ਦੀ ਗੱਲ ਕਰਨ ਤੋਂ ਪਹਿਲਾਂ ਇਹ ਜਾਣ ਲੈਣਾ ਵੀ ਜ਼ਰੂਰੀ ਹੈ ਕਿ ਅਧਿਆਤਮਿਕਤਾ ਕੀ ਹੁੰਦੀ ਹੈ।

ਪਰਾਭੌਤਿਕ ਜਗਤ ਦੇ ਅਨੁਭਵ ਨੂੰ ਜਾਨਣ ਲਈ ਤਿੰਨ ਸ਼ਬਦਾਂ (ਲਫ਼ਜ਼ਾਂ) ਦਾ ਅੰਤਰ ਸੰਬੰਧ ਜਾਨਣਾ ਬਹੁਤ ਜ਼ਰੂਰੀ ਹੈ। ਪਹਿਲਾ ਸ਼ਬਦ ਹੈ ਅਧਿਆਤਮਿਕਤਾ, ਦੂਸਰਾ ਸ਼ਬਦ ਹੈ ਧਰਮ ਅਤੇ ਤੀਸਰਾ ਸ਼ਬਦ ਹੈ ਦਰਸ਼ਨ। ਇਹ ਤਿੰਨੇ ਸ਼ਬਦ ਇਕ ਦੂਜੇ ਨਾਲ ਜੁੜੇ ਹੋਏ ਵੀ ਹਨ ਅਤੇ ਇਨ੍ਹਾਂ ਦੀ ਵੱਖਰੀ ਹੋਂਦ ਵੀ ਹੈ। ਅਸੀਂ ਉਸ ਵਿਅਕਤੀ ਨੂੰ ਅਧਿਆਤਮਿਕ ਕਹਿੰਦੇ ਹਾਂ, ਜਿਹੜਾ ਸੰਸਾਰ ਦੇ ਜੀਵਾਂ, ਵਸਤੂਆਂ ਅਤੇ ਬਨਸਪਤੀ ਵਿਚ ਇਕੋ ਜੀਵਨ ਜੋਤ ਅਥਵਾ Spirit ਦੀ ਹੋਂਦ ਨੂੰ ਮੰਨਦਾ ਹੈ। ਧਰਮ ਉਹ ਵਿੱਦਿਆ ਹੈ ਜਿਹੜੀ ਇਸ ਜੀਵਨ ਰੌਂ ਨੂੰ ਅਨੁਭਵ ਕਰਨ ਦੀ ਸੂਝ ਪ੍ਰਦਾਨ ਕਰਦੀ ਹੈ। ਸੰਸਾਰ ਵਿਚ ਸਾਰਿਆਂ ਨੂੰ ਇਕ ਸੂਤਰ ਵਿਚ ਪਰੋ ਕੇ ਰੱਖਣ ਵਾਲੀ ਅਧਿਆਤਮਿਕਤਾ ਨੂੰ ਅਨੁਭਵ ਕਰਨ ਲਈ ਹਰ ਦੇਸ਼ ਕਾਲ ਦੇ ਸੂਝਵਾਨ ਵਿਅਕਤੀਆਂ ਨੇ ਆਪਣੇ-ਆਪਣੇ ਖੇਤਰਾਂ ਦੀ ਸਹੂਲਤ ਮੁਤਾਬਿਕ ਕੁਝ ਨਿਯਮ ਕਾਨੂੰਨ ਬਣਾਏ ਹੁੰਦੇ ਹਨ। ਇਨ੍ਹਾਂ ਨਿਯਮਾਂ ਕਾਨੂੰਨਾਂ ਵਿਚ ਉਸ ਦੀ ਵਿਅਕਤੀਗਤ ਰਹਿਣੀ ਬਹਿਣੀ ਅਤੇ ਉਸ ਦਾ ਆਪਣੇ ਚਾਰ ਚੁਫੇਰੇ ਦੇ ਸਮਾਜ ਨੂੰ ਸੁਚਾਰੂ ਰੂਪ ਵਿਚ ਚਲਾਈ ਰੱਖਣ ਵਾਸਤੇ ਅਪਨਾਈਆਂ ਵਿਧੀਆਂ ਸ਼ਾਮਲ ਹੁੰਦੀਆਂ ਹਨ। ਇਨ੍ਹਾਂ ਨਿਯਮਾਂ ਦੇ ਇਕੱਠ ਨੂੰ ਸਮੁੱਚੇ ਤੌਰ 'ਤੇ ਧਰਮ ਦਾ ਨਾਂ ਦਿੱਤਾ ਜਾਂਦਾ ਹੈ ਜਿਸ ਦਾ ਮੂਲ ਭਾਵ ਇਹ ਹੈ ਕਿ ਉਹ ਦੂਸਰਿਆਂ ਦੇ ਕੰਮ ਆ ਸਕੇ ਅਰਥਾਤ ਦੂਜਿਆਂ ਪ੍ਰਤੀ ਜ਼ੁੰਮੇਵਾਰੀ ਦੇ ਅਹਿਸਾਸ ਨੂੰ ਹੀ ਧਰਮ ਕਿਹਾ ਜਾਂਦਾ ਹੈ। ਬੇਸ਼ਕ ਦੁਨੀਆਂ ਦੇ ਹਰ ਕੋਨੇ ਵਿਚ ਵੱਖਰੇ-ਵੱਖਰੇ ਧਰਮ ਹਨ ਪਰੰਤੂ ਉਹ ਸਾਰੇ ਧਰਮ ਤਾਂ ਹੀ ਧਰਮ ਅਖਵਾਉਣ ਦੇ ਹਕਦਾਰ ਹੁੰਦੇ ਹਨ ਜਦੋਂ ਤੱਕ ਉਹ ਲੋਕ ਭਲਾਈ ਦੇ ਕੰਮਾਂ ਵਿਚ ਲੀਨ ਬਣੇ ਰਹਿੰਦੇ ਹਨ। ਭਾਰਤੀ ਧਰਮ ਅਤੇ ਖਾਸ ਤੌਰ 'ਤੇ ਸਿੱਖ ਧਰਮ ਇਸੇ ਵਰਗ ਵਿਚ ਆਉਂਦਾ ਹੈ। ਪੱਛਮੀ ਦੇਸ਼ਾਂ ਨੇ ਵਿਗਿਆਨ ਅਤੇ ਗਣਿਤ ਵਿਚ ਬਹੁਤ ਮੱਲਾਂ ਮਾਰੀਆਂ ਹਨ ਅਤੇ ਉਸ ਦਾ ਪ੍ਰਭਾਵ ਵੀ ਸਪੱਸ਼ਟ ਦਿਖਾਈ ਦਿੰਦਾ ਹੈ। ਉਥੇ ਵਿਗਿਆਨਕ ਬੌਧਿਕਤਾ ਨਾਲ ਸਮਝੇ ਜਾ ਸਕਣ ਵਾਲੇ ਧਰਮ ਤੋਂ ਅਗਲੀ ਸਟੇਜ ਨੂੰ ਉਹ ਫਿਲਾਸਫੀ ਕਹਿੰਦੇ ਹਨ।

ਫਿਲਾਸਫੀ ਧਰਮ ਅਤੇ ਅਧਿਆਤਮ ਨੂੰ ਪ੍ਰਤੱਖ ਰੂਪ ਵਿਚ ਸਮਝਣ ਦੀ ਉਹ ਪ੍ਰਕਿਰਿਆ ਹੈ ਜਿਸ ਵਿਚ ਹਰ ਚਿੰਤਨ ਨੂੰ ਵਿਗਿਆਨ ਦੇ ਆਧਾਰ ਤੇ ਬੌਧਿਕਤਾ ਨੂੰ ਅਪਨਾ ਕੇ ਸਮਝਣਾ ਹੁੰਦਾ ਹੈ। ਪੂਰਬੀ ਦੇਸ਼ਾਂ ਵਿਚ ਖਾਸ ਤੌਰ 'ਤੇ ਭਾਰਤ ਵਿਚ ਸ਼ਬਦ 'ਫਿਲਾਸਫੀ' ਦੀ ਥਾਂ 'ਤੇ 'ਦਰਸ਼ਨ' ਸ਼ਬਦ

---

* ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਵਰਤਿਆ ਜਾਂਦਾ ਹੈ ਜਿਸ ਦਾ ਭਾਵ ਅਰਥ ਹੈ ਕਿ ਅਧਿਆਤਮਿਕ ਸੱਚ ਅਤੇ ਧਾਰਮਿਕਤਾ ਦਾ ਪ੍ਰਤੱਖ ਦਰਸ਼ਨ ਹੀ ਜੀਵਨ ਨੂੰ ਸਫਲ ਅਤੇ ਪ੍ਰਲੋਕ ਸੁਹੇਲਾ ਬਣਾਉਂਦਾ ਹੈ। ਕੋਰਾ ਵਿਗਿਆਨ ਅਤੇ ਗਣਿਤ ਵਿਅਕਤੀ ਨੂੰ ਰੁੱਖੇਪਨ ਵਲ ਲੈ ਜਾਂਦਾ ਹੈ ਪਰੰਤੂ ਅਧਿਆਤਮ ਅਤੇ ਧਰਮ ਦੀ ਭਾਵਨਾ ਵਿਅਕਤੀ ਨੂੰ ਵਿਅਕਤੀ ਨਾਲ ਜੋੜ ਕੇ ਅੰਦਰੂਨੀ ਤੌਰ 'ਤੇ ਇਕ ਦੂਜੇ ਦੇ ਨੇੜੇ ਲਿਆਉਂਦੀ ਹੈ। ਸਿੱਖ ਧਰਮ ਵਿਚ ਅਧਿਆਤਮਿਕਤਾ ਦਾ ਅਰਥ ਪਰਮ ਸੱਚ ਦਾ ਬ੍ਰਹਿਮੰਡ ਦੇ ਸਾਰੇ ਜੀਵਾਂ ਵਿਚ ਸਾਖਿਆਤ ਕਰਨਾ ਹੈ।

ਭਗਤ ਕਬੀਰ ਜੀ ਨੇ ਆਪਣੀ ਸਮੁੱਚੀ ਬਾਣੀ ਵਿਚ ਇਸੇ ਸੱਚ 'ਤੇ ਬਲ ਦਿੱਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੱਚ 'ਤੇ ਵਧੇਰੇ ਜ਼ੋਰ ਇਸੇ ਕਰਕੇ ਦਿੱਤਾ ਗਿਆ ਹੈ ਕਿਉਂਕਿ ਗੁਰੂ ਸਾਹਿਬਾਨ ਸਮਝਦੇ ਸਨ ਕਿ ਇਕ ਦੂਸਰੇ ਦੇ ਦੁੱਖ-ਸੁੱਖ ਨੂੰ ਆਪਣਾ ਸਮਝਣ ਦੀ ਸਮਰੱਥਾ ਦੇਣ ਵਾਲਾ ਸੱਚ ਹੀ ਵਿਅਕਤੀ ਨੂੰ ਇਕ ਦੂਜੇ ਨਾਲ ਜੋੜ ਕੇ ਸਵੈਮਾਨ ਪੂਰਨ ਅਤੇ ਕਰਤੱਵ ਭਰਪੂਰ ਜੀਵਨ ਜੀਉਣ ਦੀ ਪ੍ਰੇਰਨਾ ਦੇ ਸਕਦਾ ਹੈ। ਅਧਿਆਤਮਿਕਤਾ ਜੀਵਨ ਦੀ ਆਦਰਸ਼ਕ ਸੇਧ ਨਿਰਧਾਰਿਤ ਕਰਦੀ ਹੈ, ਅਤੇ ਜੀਵ ਨੂੰ ਚੇਤੰਨ ਕਰਦੀ ਹੈ ਕਿ ਕੇਵਲ ਸੂਚਨਾਵਾਂ ਦੇ ਇਕੱਠ ਨੂੰ ਹੀ ਵਿਦਿਅਕ ਗਿਆਨ ਜਾਂ ਅਸਲੀ ਗਿਆਨ ਨਾ ਸਮਝਿਆ ਜਾਵੇ। ਇਸ ਦੇ ਉਲਟ ਭੌਤਿਕ ਗਿਆਨ ਦੇ ਮੋਹ ਨੂੰ ਛੱਡ ਕੇ ਵਿਅਕਤੀ ਭੌਤਿਕ ਜਗਤ ਦੀ ਵਿਸ਼ਾਲਤਾ ਪਿੱਛੇ ਵਿਸਮਾਦੀ ਸ਼ਕਤੀ ਨੂੰ ਅਨੁਭਵ ਕਰਦਾ ਹੋਇਆ ਹੀ ਗਿਆਨਵਾਨ ਬਣ ਸਕਦਾ ਹੈ ਅਤੇ ਆਪ ਵੀ ਵਿਸਮਾਦਪੂਰਨ ਹੋ ਜਾਂਦਾ ਹੈ, ਕਿਉਂਕਿ ਵਿਸਮਾਦਪੂਰਨ ਅਧਿਆਤਮਿਕ ਵਿਅਕਤੀ ਹੀ ਧਰਮ ਨੂੰ ਅਧਿਆਤਮਿਕ ਰੰਗਣ ਦੇਣ ਦੇ ਯੋਗ ਹੋ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਧਿਆਤਮਿਕ ਮਾਰਗ ਵਿਹਾਰ ਵਿਚ ਨੈਤਿਕ ਕਦਰਾਂ ਕੀਮਤਾਂ ਨੂੰ ਜੀਵਨ ਜੁਗਤ ਬਣਾ ਕੇ ਜੀਵ ਨੂੰ ਪਰਮ ਸੱਚ ਵੱਲ ਲਿਜਾਣ ਦੀ ਪ੍ਰੇਰਨਾ ਦਿੰਦਾ ਹੈ।

ਉਪਰੋਕਤ ਦੇ ਆਧਾਰ 'ਤੇ ਜਦੋਂ ਅਸੀਂ ਭਗਤ ਕਬੀਰ ਜੀ ਦੀ ਬਾਣੀ ਦਾ ਅਧਿਐਨ ਕਰਦੇ ਹਾਂ ਤਾਂ ਭਗਤ ਜੀ ਦੀ ਬਾਣੀ 'ਚੋਂ ਉਨ੍ਹਾਂ ਦਾ ਅਧਿਆਤਮਕ ਜੀਵਨ ਦ੍ਰਿਸ਼ਟੀਕੋਣ ਸਾਨੂੰ ਸਪੱਸ਼ਟ ਉਜਾਗਰ ਹੁੰਦਾ ਹੈ। ਬੇਸ਼ਕ ਭਗਤ ਕਬੀਰ ਜੀ ਦੀ ਬਹੁਤ ਬਾਣੀ ਉਪਲੱਬਧ ਹੈ ਪਰ ਇਥੇ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਕਬੀਰ ਜੀ ਦੀ ਬਾਣੀ ਨੂੰ ਵਿਸ਼ੇਸ਼ ਤੌਰ 'ਤੇ ਆਧਾਰ ਰੂਪ ਵਿਚ ਰੱਖਾਂਗੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁੱਲ 36 ਬਾਣੀਕਾਰਾਂ ਵਿਚ 15 ਬਾਣੀਕਾਰ ਭਗਤ ਹੋਏ ਹਨ, ਜਿਹੜੇ ਵੱਖਰੇ-ਵੱਖਰੇ ਵਿਸ਼ਵਾਸਾਂ, ਇਲਾਕਿਆਂ, ਧਰਮਾਂ, ਜਾਤਾਂ ਨਾਲ ਸੰਬੰਧਿਤ ਹਨ ਜਿਵੇਂ ਕਿ ਭਗਤ ਕਬੀਰ, ਭਗਤ ਰਾਮਾਨੰਦ, ਭਗਤ ਰਵਿਦਾਸ ਬਨਾਰਸ ਤੋਂ ਹਨ, ਭਗਤ ਜੈ ਦੇਵ ਬੰਗਾਲ ਨਾਲ ਸੰਬੰਧਿਤ ਹਨ ਅਤੇ ਭਗਤ ਨਾਮਦੇਵ ਮਹਾਂਰਾਸ਼ਟਰ ਨਾਲ। ਭਗਤ ਧੰਨਾ ਜੀ ਅਤੇ ਪੀਪਾ ਜੀ ਰਾਜਸਥਾਨ ਨਾਲ ਸੰਬੰਧ ਰੱਖਦੇ ਹਨ। ਸ਼ੇਖ ਫਰੀਦ ਅਤੇ ਭਾਈ ਮਰਦਾਨਾ ਇਸਲਾਮੀ ਪਰੰਪਰਾ ਨਾਲ ਸੰਬੰਧਿਤ ਹਨ। ਵੱਖ-ਵੱਖ ਫਿਰਕਿਆਂ ਨਾਲ ਸੰਬੰਧਿਤ ਹੋਣ ਦੇ ਬਾਵਜੂਦ ਇਹ ਸਾਰੇ ਇਕੋ ਵਿਚਾਰਧਾਰਾ ਦੇ ਹਾਮੀ ਸਨ। ਬੇਸ਼ਕ ਭਗਤਾਂ ਦੀ ਬਾਣੀ ਕਾਫ਼ੀ ਮਾਤਰਾ ਵਿਚ ਉਪਲੱਬਧ ਹੈ ਪਰ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਕੇਵਲ ਉਹ ਬਾਣੀ ਹੀ ਦਰਜ ਕੀਤੀ ਜਿਹੜੀ ਧੁਰ ਕੀ ਬਾਣੀ ਵਾਂਗ ਲੋਕ ਪਰਲੋਕ ਦੇ ਪ੍ਰਸੰਗ ਵਿਚ ਖਰੀ ਉਤਰਦੀ ਸੀ ਅਤੇ ਉਹੀ ਪਰਮ ਸੱਚ ਦੀ ਪਹਿਰੇਦਾਰ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ 31 ਰਾਗਾਂ ਵਿਚ ਦਰਜ ਹੈ ਤੇ ਇਨ੍ਹਾਂ 31 ਰਾਗਾਂ ਵਿਚੋਂ 24 ਰਾਗਾਂ ਵਿਚ ਭਗਤ ਬਾਣੀ ਦਰਜ ਹੈ। ਭਗਤ ਕਬੀਰ ਜੀ ਦੇ 17 ਰਾਗਾਂ ਵਿਚ 229 ਸ਼ਬਦ ਅਤੇ 243 ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

ਵਰਤਮਾਨ ਸਮੇਂ ਵਿਚ ਕੀਤੀਆਂ ਗਈਆਂ ਪੜਚੋਲਾਂ ਅਨੁਸਾਰ ਬੇਸ਼ਕ ਜੈ ਦੇਵ, ਨਾਮਦੇਵ ਅਤੇ ਤ੍ਰਿਲੋਚਨ ਆਦਿ ਨਿਰਗੁਣਵਾਦੀ ਸੰਤਾਂ ਨੂੰ ਸੰਤ ਪਰੰਪਰਾ ਵਿਚ ਸਭ ਤੋਂ ਪ੍ਰਸਿੱਧ ਭਗਤ ਕਬੀਰ ਤੋਂ ਬਹੁਤ ਪਹਿਲਾਂ ਦਾ ਮੰਨਿਆ ਗਿਆ ਹੈ ਪਰੰਤੂ ਸੰਤ ਪਰੰਪਰਾ ਦੀ ਉਤਪਤੀ ਅਤੇ ਵਿਕਾਸ ਨੂੰ ਸਮਝਣ

ਲਈ ਸਾਨੂੰ ਭਾਰਤ ਦੇ ਪ੍ਰਾਚੀਨ ਜੀਵਨ ਅਤੇ ਸਾਹਿਤ ਵੱਲ ਪਰਤਣਾ ਪਵੇਗਾ। ਮੋਟੇ ਤੌਰ 'ਤੇ ਉੱਤਰੀ ਭਾਰਤ ਦੇ ਧਰਮ ਸਾਧਕਾਂ ਨੂੰ ਨਿਰਗੁਣਵਾਦੀ ਅਤੇ ਸਰਗੁਣਵਾਦੀ ਦੋ ਭਾਗਾਂ ਵਿਚ ਵੰਡਿਆ ਗਿਆ ਹੈ। ਸਾਧਾਰਨ ਬੋਲੀ ਵਿਚ ਭਾਵੇਂ ਇਹਨਾਂ ਸਾਧਕਾਂ ਨੂੰ ਭਗਤ ਸ਼ਬਦ ਨਾਲ ਸੰਬੋਧਿਤ ਕੀਤਾ ਜਾਂਦਾ ਹੈ ਪਰ ਅਸਲ ਅਰਥਾਂ ਵਿਚ ਜਿਹੜੇ ਪਰਮਾਤਮਾ ਦੇਵ-ਤ੍ਰਿਮੂਰਤੀ ਜਾਂ ਉਨ੍ਹਾਂ ਦੇ ਮਗਰਲੇ ਅਵਤਾਰਾਂ ਦੀ ਮਹਿਮਾ ਗਾਉਣ ਵਿਚ ਲੀਨ ਰਹਿੰਦੇ ਹਨ ਉਹਨਾਂ ਨੂੰ ਭਗਤ ਕਿਹਾ ਜਾਂਦਾ ਹੈ। ਜਿਹੜੇ ਪਰਮਾਤਮਾ ਨੂੰ ਸਾਰੀਆਂ ਜੂਨਾਂ ਅਤੇ ਸਾਰੇ ਗੁਣਾਂ ਤੋਂ ਪਰੇ ਮੰਨਦੇ ਹਨ ਅਜਿਹੇ ਨਿਰਗੁਣਵਾਦੀਆਂ ਨੂੰ ਸੰਤ ਕਿਹਾ ਜਾਂਦਾ ਜਾਂਦਾ ਹੈ। ਸਰਗੁਣਵਾਦੀ ਭਗਤ ਪ੍ਰਭੂ ਪ੍ਰਾਪਤੀ ਲਈ ਕਈ ਤਰ੍ਹਾਂ ਦੇ ਕਰਮਕਾਂਡਾਂ ਦੀ ਪ੍ਰੋੜਤਾ ਕਰਦੇ ਹਨ ਅਤੇ ਵਰਣ ਵਿਵਸਥਾ ਨੂੰ ਉਚਿਤ ਠਹਿਰਾਉਣ ਲਈ ਯਤਨਸ਼ੀਲ ਰਹੇ ਹਨ, ਪਰੰਤੂ ਸੰਤ ਮੰਨੇ ਜਾਣ ਵਾਲੇ ਮਹਾਂਪੁਰਸ਼ਾਂ ਲਈ ਸਤਿ ਜਾਂ ਪਰਮ-ਤੱਤ ਇਕ ਅਜਿਹਾ ਆਨੰਦ ਹੈ, ਜਿਸ ਦਾ ਵਰਨਨ ਨਹੀਂ ਕੀਤਾ ਜਾ ਸਕਦਾ ਅਤੇ ਜਿਹੜਾ ਪ੍ਰਤੱਖ ਅਨੁਭਵ ਵਿਚ ਆ ਕੇ ਵੀ ਬੁਝਿਆ ਨਹੀਂ ਜਾ ਸਕਦਾ ਅਤੇ ਨਿਰਗੁਣ ਸਰਗੁਣ ਦੋਹਾਂ ਤੋਂ ਪਰ੍ਹਾਂ ਹੈ। ਸੰਕੇਤ ਰੂਪਾਂ ਵਿਚ ਸੰਤ ਜਨ ਉਸ ਦਾ ਬਿਆਨ ਕਰਨ ਲਈ ਪੂਰਨ ਸਰਬਵਿਆਪੀ, ਇਕ ਰਸ, ਆਦਿ ਸ਼ਬਦਾਂ ਦਾ ਪ੍ਰਯੋਗ ਕਰਦੇ ਹਨ। ਦੂਜੇ ਪਾਸੇ ਭਗਤ ਜਨਾਂ ਦੀ ਧਾਰਮਿਕ ਸਾਧਨਾ ਦਾ ਮੁੱਖ ਅੰਗ ਦੇਵਤਾ ਪੂਜਨ, ਪਿੱਤਰ ਪੂਜਣ ਅਤੇ ਯੱਗ ਆਦਿ ਹਨ। ਵੈਦਿਕ ਯੁੱਗ ਵਿਚ ਉਹਨਾਂ ਦੇ ਜ਼ਿਆਦਾਤਰ ਗੀਤ ਸੰਸਾਰਿਕ ਸੁੱਖਾਂ ਦੀ ਕਾਮਨਾ ਕਰਨ ਵਾਲੇ ਹੀ ਹੁੰਦੇ ਸਨ ਭਾਵੇਂ ਕਿ ਉਹਨਾਂ ਦੀਆਂ ਪ੍ਰਾਥਨਾਵਾਂ ਵਿਚ ਕੁਦਰਤ ਦੀਆਂ ਸ਼ਕਤੀਆਂ ਪ੍ਰਤੀ ਆਸਥਾ ਵੀ ਦਿਖਾਈ ਦਿੰਦੀ ਹੈ। ਸਮਾਂ ਪਾ ਕੇ ਪ੍ਰਾਰਥਨਾਵਾਂ ਤੋਂ ਵੱਧ ਮਹੱਤਤਾ ਯੱਗਾਂ ਦੇ ਕਰਮਕਾਂਡਾਂ ਨੂੰ ਦਿੱਤੀ ਜਾਣ ਲੱਗ ਪਈ ਪਰੰਤੂ ਸਮਾਂ ਬੀਤਣ ਦੇ ਨਾਲ ਇਹਨਾਂ ਕਰਮਕਾਂਡਾਂ ਤੋਂ ਲੋਕ ਇਤਨੇ ਪ੍ਰੇਸ਼ਾਨ ਹੋ ਉਠੇ ਕਿ ਜੈਨ ਅਤੇ ਬੁੱਧ ਧਰਮ ਦੇ ਰੂਪ ਵਿਚ ਸਾਰੇ ਵਿਧੀ ਵਿਧਾਨਾਂ ਦਾ ਖੰਡਨ ਜ਼ੋਰ ਸ਼ੋਰ ਨਾਲ ਸ਼ੁਰੂ ਹੋ ਗਿਆ ਅਤੇ ਗੱਲ ਇਥੋਂ ਤੱਕ ਵਧ ਗਈ ਕਿ ਬੁੱਧ ਧਰਮ ਆਤਮਾ ਪਰਮਾਤਮਾ ਸਭ ਤੋਂ ਇਨਕਾਰੀ ਹੋ ਗਿਆ। ਬੁੱਧ ਨੇ ਸਦਾਚਾਰ ਲਈ ਕਰੜੇ ਅਨੁਸ਼ਾਸਨ ਦਾ ਵਿਧਾਨ ਬਣਾਇਆ ਅਤੇ ਸੰਸਾਰ ਦੁੱਖਾਂ ਦਾ ਘਰ ਦੱਸਦੇ ਹੋਏ ਵਿਅਕਤੀ ਦੀਆਂ ਇੱਛਾਵਾਂ ਨੂੰ ਹੀ ਦੁੱਖ ਦਾ ਮੂਲ ਕਾਰਨ ਦੱਸਿਆ ਅਤੇ ਨਾਲ ਹੀ ਨਾਲ ਮੱਧਿਅਮ ਮਾਰਗ ਦਾ ਵੀ ਪ੍ਰਚਾਰ ਕੀਤਾ।

ਬੁਧ ਧਰਮ ਕਰੜੇ ਅਨੁਸ਼ਾਸਨ ਦੇ ਫਲਸਰੂਪ ਮਹਾਂਯਾਨ ਅਤੇ ਹੀਨਯਾਨ ਦੋ ਸੰਪ੍ਰਦਾਵਾਂ ਵਿਚ ਵੰਡਿਆ ਗਿਆ। ਤਪ, ਤਿਆਗ ਅਤੇ ਕਰੜੇ ਸੰਜਮ ਦੇ ਪੈਰੋਕਾਰ ਹੀਨਯਾਨੀ ਕਹਿਲਾਏ ਅਤੇ ਜਿਹੜੇ ਲੋਕ ਕਰੜੇ ਅਨੁਸ਼ਾਸਨ ਵਿਚ ਢਿਲਾਂ ਅਤੇ ਖੁਲਾਂ ਲੈਣ ਦੇ ਹਾਮੀ ਸੀ ਉਹ ਮਹਾਯਾਨੀ ਨਾਂ ਨਾਲ ਪ੍ਰਸਿੱਧ ਹੋਏ। ਹਿੰਦੂ ਧਰਮ ਦੇ ਸੰਪਰਕ ਵਿਚ ਰਹਿਣ ਕਰਕੇ ਸਹਿਜੇ ਸਹਿਜੇ ਮਹਾਯਾਨੀ ਬੋਧੀ ਹਿੰਦੂ ਪ੍ਰਭਾਵ ਵਿਚ ਆ ਗਏ ਅਤੇ ਖੁਲ੍ਹਾਂ ਲੈਣ ਦੇ ਸੁਭਾਅ ਕਾਰਨ ਬੋਧੀਜੀਵਨ ਦੇ ਨਿਤਕਰਮ ਵਿਚ ਇਸਤਰੀਆਂ ਦਾ ਵੀ ਪ੍ਰਵੇਸ਼ ਹੋ ਗਿਆ, ਜਿਸਦੇ ਫਲਸਰੂਪ ਮਹਾਯਾਨੀ ਸਿਧਾਂ ਦੀਆਂ ਕਈ ਸੰਪ੍ਰਦਾਵਾਂ ਭੋਗ ਵਿਲਾਸ ਨੂੰ ਹੀ ਮਹਾਂਸੁਖ ਅਤੇ ਸੰਸਾਰ ਤੋਂ ਪਾਰ ਜਾਣ ਦਾ ਸਾਧਨ ਮੰਨ ਲੱਗ ਪਈਆਂ। ਸਮਾਂ ਪਾ ਕੇ ਇੰਦ੍ਰਾਵੀ ਸੁੱਖਾਂ ਪ੍ਰਤੀ ਲੀਨਤਾ ਦੇ ਵਿਦਰੋਹ ਵਿਚ ਨਾਥ ਖੜ੍ਹੇ ਹੋਏ; ਇਹਨਾਂ ਨੇ ਜਿੱਥੇ ਉਚ-ਨੀਚ ਦੇ ਭੇਦ ਭਾਵ ਖਿਲਾਫ ਆਵਾਜ਼ ਉਠਾਈ, ਉਥੇ ਨਾਲ ਹੀ ਨਾਲ ਇਸਤਰੀ ਜਾਤੀ ਨੂੰ ਵੀ ਬੁਰਾ ਕਿਹਾ। ਇਸਤਰੀ ਨੂੰ ਨਾਗਨ, ਬਾਘਨ ਆਦਿ ਦੀ ਸੰਗਿਆ ਦਿੱਤੀ ਗਈ ਕਿਉਂਕਿ ਨਾਥ ਪੰਥੀ ਸ਼ਿਵ ਦੀ ਉਪਾਸਨਾ ਕਰਨ ਵਾਲੇ ਸਨ ਇਸ ਲਈ ਇਨ੍ਹਾਂ ਦੀ ਸਾਧਨਾ ਜਗਤ ਵਿਚ ਤੰਤਰ-ਮੰਤਰ ਅਤੇ ਯੋਗਸਾਧਨਾ ਦਾ ਬਹੁਤ ਮਹੱਤਵ ਸੀ ਇਨ੍ਹਾਂ ਨੂੰ ਯੋਗੀ ਵੀ ਕਿਹਾ ਜਾਂਦਾ ਸੀ।

ਮਹਾਯਾਨੀ ਬੁੱਧ ਧਰਮ ਅਤੇ ਵੈਸ਼ਨਵ ਸ਼ੈਵ ਮੱਤਾਂ ਦੇ ਮੇਲ-ਮਿਲਾਪ ਸਦਕਾ ਜਿਹੜਾ ਤੰਤਰ-ਮੰਤਰ ਨਾਲ ਪਰਿਪੂਰਣ ਸਿੱਧ ਮੱਤ ਅਤੇ ਨਾਥ ਮੱਤ ਪ੍ਰਚਲਿਤ ਹੋਇਆ ਤੇ ਪ੍ਰਭਾਵਸ਼ਾਲੀ ਵੀ ਰਿਹਾ, ਉਹ ਦਸਵੀਂ ਸਦੀ ਤੱਕ ਸਮਾਪਤੀ ਵੱਲ ਵੱਧਣ ਲੱਗਾ ਅਤੇ ਉਸ ਦਾ ਜ਼ਿਆਦਾ ਝੁਕਾਅ ਅਨੇਕਾਂ ਛੋਟੇ ਛੋਟੇ

ਮਤਾਂ ਮਤਾਂਤਰਾਂ ਦੇ ਰੂਪ ਵਿਚ ਦੱਖਣ ਵੱਲ ਵੱਧ ਚੁੱਕਾ ਸੀ। ਇਨ੍ਹਾਂ ਸੰਤਾਂ ਵਿੱਚੋਂ ਬਹੁਤੇ ਪੜ੍ਹੇ ਲਿਖੇ ਨਹੀਂ ਸਨ, ਇਹ ਤਾਮਿਲ ਪ੍ਰਦੇਸ਼ ਦੇ ਨਿਵਾਸੀ ਸਨ ਅਤੇ ਇਨ੍ਹਾਂ ਦਾ ਜੀਵਨ ਬਹੁਤ ਹੀ ਸਿੱਧਾ ਸਾਦਾ ਅਤੇ ਸਰਲ ਸੀ। ਇਨ੍ਹਾਂ ਸੰਤਾਂ ਵਿਚ ਕੁਝ ਨੂੰ ਆਲਵਾਰ ਕਿਹਾ ਜਾਂਦਾ ਸੀ। ਆਲਵਾਰ ਸੰਤਾਂ ਤੋਂ ਬਾਅਦ ਦੱਖਣੀ ਭਾਰਤ ਵਿਚ ਹੀ ਬਹੁਤ ਸਾਰੇ ਸੰਤ ਅਤੇ ਵੈਸ਼ਨਵ ਆਚਾਰਯ ਹੋਏ, ਇਸੇ ਹੀ ਪਰੰਪਰਾ ਵਿਚ ਰਾਮਾਨੁਜ ਹੋਏ ਜਿਨ੍ਹਾਂ ਨੇ ਸ਼ੰਕਰਾਚਾਰਯ ਦੇ ਅਦਵੈਤ ਸਿਧਾਂਤ ਵਿਚ ਸ਼ੁੱਧੀ ਕਰਦੇ ਹੋਏ ਆਪਣੇ ਵਿਸ਼ਸ਼ਟਾਦਵੈਤ ਦਾ ਸਿਧਾਂਤ ਲੋਕਾਂ ਦੇ ਸਾਹਮਣੇ ਰੱਖਿਆ ਅਤੇ ਭਗਤੀ ਦੀ ਪਰੰਪਰਾ ਨੂੰ ਸਥਾਪਿਤ ਕੀਤਾ। ਇਹਨਾਂ ਦੀ ਹੀ ਪਰੰਪਰਾ ਵਿਚ ਅੱਗੇ ਚੱਲ ਕੇ ਰਾਮਾਨੰਦ ਪੈਦਾ ਹੋਏ ਅਤੇ ਰਾਮਾਨੰਦ ਦੇ ਚੇਲਿਆਂ ਵਿਚੋਂ ਸੰਤ ਕਬੀਰ, ਰਵਿਦਾਸ, ਧੰਨਾ ਅਤੇ ਸੈਣ ਆਦਿ ਪ੍ਰਸਿੱਧ ਸਨ।

ਜਿਸ ਇਤਿਹਾਸਕ ਦੌਰ ਵਿਚ ਕਬੀਰ ਜੀ ਪੈਦਾ ਹੋਏ ਉਸ ਵਕਤ ਹਰ ਵਰਗ ਅਧੋਗਤੀ ਦਾ ਸ਼ਿਕਾਰ ਹੋ ਚੁੱਕਾ ਸੀ। ਸਮਾਜ ਦੇ ਹਰ ਖੇਤਰ ਵਿਚ ਅੰਧਕਾਰ ਅਤੇ ਅਰਾਜਕਤਾ ਫੈਲੀ ਹੋਈ ਸੀ। ਚਾਰੋਂ ਪਾਸੇ ਕਰਮਕਾਂਡ ਦਾ ਜਾਲ ਵਿੱਛਿਆ ਹੋਇਆ ਸੀ। ਹੱਕ ਦੀ ਕਮਾਈ ਅਤੇ ਸੱਚੇ-ਸੁੱਚੇ ਆਚਰਣ ਨੂੰ ਧਾਰਮਿਕ ਜੀਵਨ ਵਿਚ ਕੋਈ ਥਾਂ ਨਹੀਂ ਸੀ; ਜਾਤ ਅਭਿਮਾਨੀ ਆਪਣੇ ਤੋਂ ਨੀਵੀਂ ਜਾਤ ਵਾਲਿਆਂ ਨੂੰ ਸ਼ੂਦਰ ਕਹਿ ਕੇ ਮਾਨਸਿਕ ਤੌਰ 'ਤੇ ਲਿਤਾੜ ਰਹੇ ਸਨ। ਬ੍ਰਹਮ ਨੂੰ ਜਾਨਣ ਵਾਲਾ, ਬ੍ਰਹਮ ਦਾ ਗਿਆਤਾ ਬ੍ਰਾਹਮਣ ਅਤੇ ਸ਼ਾਸਤਰਾਂ ਦੀ ਵਿਆਖਿਆ ਕਰਨ ਵਾਲਾ ਪੁਜਾਰੀ ਵਰਗ ਲਾਲਚ ਅਤੇ ਅਗਿਆਨ ਵਿਚ ਜਕੜਿਆ ਹੋਇਆ ਸੀ ਅਤੇ ਸਮਾਜ ਨੂੰ ਸਹੀ ਅਗਵਾਈ ਦੇਣ ਤੋਂ ਅਸਮਰੱਥ ਸੀ। ਹਿੰਦੂ ਧਰਮ ਦੀਆਂ ਕੁਰੀਤੀਆਂ ਤੇ ਮੁਸਲਮਾਨਾਂ ਦਾ ਜਬਰ ਦੋਵੇਂ ਭਾਰਤ ਲਈ ਚੁਣੌਤੀ ਸਨ। ਡਾ. ਗੋਬਿੰਦ ਤ੍ਰਿਗੁਣਾਇਤ ਆਪਣੀ ਪੁਸਤਕ ਵਿਚ ਜ਼ਿਕਰ ਕਰਦੇ ਹਨ ਕਿ ਸਿਕੰਦਰ ਲੋਧੀ ਦੇ ਸ਼ਾਸਨ ਵਿਚ ਬੋਧਨ ਬ੍ਰਾਹਮਣ (ਕਬੀਰ ਜੀ ਦਾ ਮਿਤ੍ਰ)[1] ਦਾ ਕਤਲ ਹੋਣ ਤੋਂ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਉਸ ਸਮੇਂ ਸਮਾਜ ਦੀ ਕੀ ਸਥਿਤੀ ਹੋਏਗੀ। ਭਗਤ ਕਬੀਰ ਜੀ ਇਸ ਉਲਝੇ ਹੋਏ ਕੁਰੀਤੀਆਂ ਦੇ ਸ਼ਿਕਾਰ ਸਮਾਜ ਦੀ ਉਪਜ ਸਨ।

ਜਦੋਂ ਭਗਤ ਕਬੀਰ ਜੀ ਦੇ ਜੀਵਨ ਇਤਿਹਾਸ ਨੂੰ ਵਾਚਦੇ ਹਾਂ ਤਾਂ ਕਈ ਤਰ੍ਹਾਂ ਦੇ ਵਿਚਾਰ ਮਨ ਵਿਚ ਆਉਂਦੇ ਹਨ; ਕੀ ਭਗਤ ਕਬੀਰ ਮੁਸਲਮਾਨ ਸਨ ? ਕੀ ਭਗਤ ਕਬੀਰ ਹਿੰਦੂ ਧਰਮ ਦੇ ਧਾਰਨੀ ਸਨ ? ਭਗਤ ਕਬੀਰ ਜੀ ਦੀ ਬਾਣੀ ਇਸ ਤਰ੍ਹਾਂ ਦੇ ਉਠੇ ਸ਼ੰਕਿਆਂ ਦੀ ਨਵਿਰਤੀ ਸਹਿਜੇ ਹੀ ਕਰ ਦਿੰਦੀ ਹੈ :

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥[2]

ਉਪਰੋਕਤ ਸ਼ਬਦ ਵਿਚ ਭਗਤ ਕਬੀਰ ਜੀ ਦੱਸਦੇ ਹਨ ਕਿ ਜਨਮ ਤੋਂ ਪਹਿਲਾਂ ਭਾਵ ਗਰਭਵਾਸ ਸਮੇਂ ਕੋਈ ਕੁਲ ਜਾਤੀ ਵਿਸ਼ੇਸ਼ ਨਹੀਂ ਹੁੰਦੀ ਸਭ ਜੀਆਂ ਦੀ ਉਤਪਤੀ ਪਰਮਾਤਮਾ ਦੀ ਅੰਸ਼ ਤੋਂ ਹੀ ਹੈ। ਉਪਰੋਕਤ ਸ਼ਬਦ ਪੰਡਤ ਨੂੰ ਸੰਬੋਧਿਤ ਹੈ ਜਿਹੜਾ ਆਪਣੇ ਆਪ ਨੂੰ ਉੱਚੀ ਜਾਤੀ ਦਾ ਮੰਨਦਾ ਹੋਇਆ ਬ੍ਰਾਹਮਣ ਅਖਵਾਉਂਦਾ ਹੈ। ਭਗਤ ਕਬੀਰ ਜੀ ਅਗਿਆਨੀ ਪੰਡਤ ਨੂੰ ਬ੍ਰਾਹਮਣ ਦੇ ਸਹੀ ਅਰਥਾਂ ਤੋਂ ਜਾਣੂ ਕਰਵਾਉਂਦੇ ਹਨ।

ਭਗਤ ਕਬੀਰ ਜੀ ਨੇ ਆਪਣੇ ਆਪ ਨੂੰ ਜਾਤੀ ਬੰਧਨ ਤੋਂ ਮੁਕਤ ਰੱਖਿਆ ਅਤੇ ਬਾਣੀ ਵਿਚ ਇਸ ਤੱਥ ਦਾ ਜ਼ਿਕਰ ਕੀਤਾ ਮਿਲਦਾ ਹੈ।

ਹਿੰਦੂ ਕਹਉ ਤਉ ਮੈ ਨਾਹੀ ਮੁਸਲਮਾਨ ਭੀ ਨਾਹੀ।
ਪਾਂਚ ਤਤਵ ਕਾ ਪੁਤਲਾ ਗੈਬੀ ਖੇਲੈ ਮਾਂਹੀ ॥[3]

ਭਗਤ ਕਬੀਰ ਜੀ ਦੀ ਰਚਨਾ ਵਿਚ ਉਨ੍ਹਾਂ ਦੀ ਆਪਣੀ ਜਾਤ ਪ੍ਰਤੀ ਸਪੱਸ਼ਟ ਵਰਨਨ ਨਹੀਂ ਮਿਲਦਾ। ਸ਼ਯਾਮ ਸੁੰਦਰ ਜੀ ਦੀ ਰਚਨਾ ਕਬੀਰ ਗ੍ਰੰਥਾਵਲੀ ਵਿਚ ਹੇਠ ਲਿਖਤ ਪੰਕਤੀਆਂ ਭਗਤ ਜੀ ਨੂੰ ਕਿਸੀ ਵੀ ਜਾਤ ਨਾਲ ਨਾ ਸੰਬੰਧਿਤ ਹੋਣ ਦੀ ਪੁਸ਼ਟੀ ਕਰਦੀਆਂ ਹਨ :

ਜੋਗੀ ਗੋਰਖ ਗੋਰਖ ਕਰੇ
ਹਿੰਦੂ ਰਾਮ ਨਾਮ ਉਚਰੇ।
ਮੁਸਲਮਾਨ ਕਹੇ ਇਕ ਖੁਦਾਇ,
ਕਬੀਰਾ ਕੋ ਸੁਆਮੀ ਘਟ ਘਟ ਰਹਿਓ ਸਮਾਇ।[4]

ਇਸ ਵਿਚ ਕੋਈ ਦੋ ਰਾਵਾਂ ਨਹੀਂ ਕਿ ਕਬੀਰ ਜੀ ਨੇ ਰਾਮਾਨੰਦ ਤੋਂ ਰਾਮ ਦੀ ਦੀਖਿਆ ਪ੍ਰਾਪਤ ਕੀਤੀ ਸੀ। ਪਰੰਤੂ ਉਹਨਾਂ ਦੀ ਬਾਣੀ ਇਹ ਵੀ ਤੱਥ ਸਪੱਸ਼ਟ ਕਰਦੀ ਹੈ ਕਿ ਉਹਨਾਂ ਦੇ ਰਾਮ ਰਾਮਾਨੰਦ ਦੇ ਰਾਮ ਤੋਂ ਵੱਖਰੇ ਸਨ। ਉਹ ਦੁਸ਼ਟਾਂ ਦਾ ਨਾਸ਼ ਕਰਨ ਵਾਲੇ ਰਘੁਨਾਥ ਨਹੀਂ ਸਨ, ਜਿਨ੍ਹਾਂ ਦਾ ਸੇਵਕ ਹਨੂਮਾਨ ਸੀ। ਕਬੀਰ ਦਾ ਰਾਮ ਤਾਂ ਸੰਪੂਰਨ ਬ੍ਰਹਿਮੰਡ ਵਿਚ ਰਮਿਆ ਹੋਇਆ ਹੈ :

— ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥
ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥[5]
— ਦਸ਼ਰਥ ਸੁਤ ਤਿੰਹੁ ਲੋਕ ਬਖਾਨਾ।
ਰਾਮ ਨਾਮ ਕਾ ਮਰਮ ਹੈ ਆਨਾ।[6]

ਰਾਮ ਤੋਂ ਉਹਨਾਂ ਦਾ ਭਾਵ ਨਿਰਗੁਣ ਬ੍ਰਹਮ ਹੈ। ਉਹਨਾਂ ਦੀ ਭਾਵਨਾ ਇਸ ਤੋਂ ਵੀ ਅਧਿਕ ਸੂਖਮ ਹੈ। ਉਹ ਸਾਰੀ ਖਲਕਤ ਨੂੰ ਇਕ ਨੂਰ (ਸਰਗੁਣ ਅਤੇ ਨਿਰਗੁਣ ਦੋਹਾਂ ਤੋਂ ਪਰ੍ਹੇ) ਤੋਂ ਹੋਈ ਮੰਨਦੇ ਹਨ। ਉਨ੍ਹਾਂ ਨੇ ਸਮਾਜ ਵਿਚ ਨਪੀੜੀ ਜਾ ਰਹੀ ਲੋਕਾਈ ਨੂੰ ਇਹ ਅਹਿਸਾਸ ਕਰਵਾਇਆ ਕਿ ਸਾਰੇ ਮਨੁੱਖ ਪਰਮਾਤਮਾ ਦੀ ਅੰਸ਼ ਹਨ ਅਤੇ ਸਾਰਿਆਂ ਵਿਚ ਪਰਮਾਤਮਾ ਦੀ ਜੋਤ ਜਗ ਰਹੀ ਹੈ। ਜ਼ਿਕਰ ਆਉਂਦਾ ਹੈ :

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥[7]

ਭਗਤ ਕਬੀਰ ਜੀ ਨੇ ਵਹਿਮਾਂ, ਭਰਮਾਂ ਅਤੇ ਜਾਤੀ ਬੰਧਨਾਂ ਨੂੰ ਤੋੜ ਕੇ 'ਅਵਲਿ ਅਲਹੁ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ' ਦੇ ਸੁਨੇਹੇ ਰਾਹੀਂ ਮਾਨਵ-ਏਕਤਾ ਵਾਲੀ ਪ੍ਰਬਲ ਭਾਵਨਾ ਨੂੰ ਰੂਪਮਾਨ ਕੀਤਾ ਹੈ। ਕਬੀਰ ਜੀ ਨੇ ਬ੍ਰਹਮ ਵਾਸਤੇ ਰਾਮੁ, ਰਹੀਮ, ਅਲਹ, ਸਤਿਨਾਮ, ਗੋਬਿੰਦ, ਸਾਹਬ ਆਦਿ ਅਨੇਕਾਂ ਸ਼ਬਦਾਂ ਦੀ ਵਰਤੋਂ ਕੀਤੀ ਹੈ। ਕਬੀਰ ਕੇਵਲ ਸ਼ਬਦ ਜਾਲ ਨੂੰ ਲੈ ਕੇ ਝਗੜਾ ਕਰਨ ਵਾਲੇ ਭਗਤ ਨਹੀਂ ਸਨ; ਉਹਨਾਂ ਨੇ ਆਪਣੇ ਮਨੋਭਾਵਾਂ ਨੂੰ ਪ੍ਰਗਟ ਕਰਨ ਵਾਸਤੇ ਉਰਦੂ, ਫ਼ਾਰਸੀ, ਸੰਸਕ੍ਰਿਤ ਸ਼ਬਦਾਂ ਦੀ ਖੁਲ੍ਹ ਕੇ ਵਰਤੋਂ ਕੀਤੀ ਹੈ। ਕਬੀਰ ਜੀ ਦਾ ਅਧਿਆਤਮਿਕ ਗਿਆਨ ਦਾਰਸ਼ਨਿਕ ਗ੍ਰੰਥਾਂ ਦੇ ਅਧਿਐਨ ਦਾ ਫਲ ਨਹੀਂ ਹੈ। ਇਹ ਉਨ੍ਹਾਂ ਦੀ ਅਨੁਭੂਤੀ ਅਤੇ ਤੱਤਸਾਰ ਗ੍ਰਹਿਣ ਕਰਨ ਦੀ ਸਮਰੱਥਾ ਦਾ ਪ੍ਰਸ਼ਾਦ ਹੈ।[8] ਬੇਸ਼ਕ ਕਬੀਰ ਜੀ ਕੋਲ ਸਕੂਲੀ ਵਿੱਦਿਆ ਨਹੀਂ ਸੀ ਪਰ ਜੋ ਵੀ ਗਿਆਨ ਭੰਡਾਰ ਉਹਨਾਂ ਕੋਲ ਸੀ ਉਹ ਸਾਰਾ ਆਤਮ ਅਨੁਭਵ ਸੀ। ਕਬੀਰ ਜੀ ਨੇ ਹਿੰਦੂ ਮੁਸਲਮਾਨ ਸੰਤਾਂ ਫਕੀਰਾਂ ਦਾ ਵੀ ਸਤਿਸੰਗ ਪ੍ਰਾਪਤ ਕੀਤਾ। ਇਸੇ ਲਈ ਹਿੰਦੂ ਭਾਵਨਾਵਾਂ ਦੇ ਨਾਲ-ਨਾਲ ਉਹਨਾਂ ਦੀ ਬਾਣੀ ਵਿਚ ਮੁਸਲਮਾਨੀ ਭਾਵ ਵੀ ਪ੍ਰਾਪਤ ਹੁੰਦੇ ਹਨ। ਬੇਸ਼ਕ ਉਹਨਾਂ ਦੀਆਂ ਰਚਨਾਵਾਂ ਵਿਚ ਭਾਰਤੀ ਬ੍ਰਾਹਮਣਵਾਦ ਦਾ ਪੂਰਾ ਢਾਂਚਾ (structure) ਵੇਖਣ ਨੂੰ ਮਿਲਦਾ ਹੈ ਫਿਰ ਵੀ ਇਸ ਢਾਂਚੇ ਦੀਆਂ ਕੇਵਲ ਉਹਨਾਂ ਗੱਲਾਂ ਨੂੰ ਹੀ ਉਹਨਾਂ ਨੇ ਜ਼ਿਆਦਾ ਵਿਸਤਾਰ ਰੂਪ ਵਿਚ ਸਾਹਮਣੇ ਲਿਆਂਦਾ ਜਿਹੜੀਆਂ ਮੁਸਲਮਾਨੀ ਇਕ ਈਸ਼ਵਰਵਾਦ ਦੇ ਨਾਲ ਮੇਲ ਖਾਂਦੀਆਂ ਸਨ। ਉਹਨਾਂ ਦਾ ਉਦੇਸ਼ ਸਦਾ ਹੀ ਹਿੰਦੂ ਮੁਸਲਿਮ ਇਕਸੁਰਤਾ ਰਹੀ ਹੈ। ਇਕ ਈਸ਼ਵਰਵਾਦ ਦਾ ਸਿਧਾਂਤ ਇਸੇ ਦਾ ਹੀ ਕਾਰਨ ਹੈ।

ਮੋਟੇ ਤੌਰ 'ਤੇ ਮੂਰਤੀ ਭੰਜਕ, ਇਕ ਈਸ਼ਵਰਵਾਦ ਅਤੇ ਮੂਰਤੀ ਪੂਜਕ ਬਹੁਦੇਵਵਾਦ ਵਿਚ ਬਹੁਤ ਵੱਡਾ ਅੰਤਰ ਹੈ ਪਰੰਤੂ ਸੂਖਮ ਦ੍ਰਿਸ਼ਟੀ ਨਾਲ ਵੇਖਿਆ ਜਾਏ ਤਾਂ ਉਹਨਾਂ ਵਿਚ ਉਤਨਾ ਅੰਤਰ ਦਿਖਾਈ ਨਹੀਂ ਦਿੰਦਾ ਜਿੰਨਾ ਇਕ ਈਸ਼ਵਰਵਾਦ ਤੇ ਬ੍ਰਹਮਵਾਦ ਵਿਚ ਹੈ। ਸਾਰ ਰੂਪ ਵਿਚ ਦੋਵੇਂ ਇਕ ਹੀ ਹਨ ਕਿਉਂਕਿ ਬਹੁਤ ਸਾਰੇ ਦੇਵੀ ਦੇਵਤਿਆਂ ਨੂੰ ਵੱਖਰੇ-ਵੱਖਰੇ ਮੰਨਣਾ ਅਤੇ ਇਨ੍ਹਾਂ ਸਾਰਿਆਂ ਦੇ ਗੁਰੂ ਇਕ ਈਸ਼ਵਰ ਨੂੰ ਮੰਨਣਾ ਇਕ ਹੀ ਗੱਲ ਹੈ। ਬ੍ਰਹਮਵਾਦ ਦਾ ਮੂਲ ਆਧਾਰ ਹੀ ਵੱਖਰਾ ਹੈ, ਜਿਸ ਵਿਚ ਅਲਪ ਮਾਤਰ ਵੀ ਭੌਤਿਕਵਾਦ ਨਹੀਂ ਕਿਉਂਕਿ ਇਹ ਜੀਵ-ਆਤਮਾ, ਪਰਮਾਤਮਾ ਅਤੇ ਭੌਤਿਕ ਜਗਤ ਤਿੰਨਾਂ ਦੀ ਵੱਖਰੀ ਹੋਂਦ ਨੂੰ ਸਵੀਕਾਰ ਕਰਦਾ ਹੈ ਜਦੋਂਕਿ ਬ੍ਰਹਮਵਾਦ ਸ਼ੁੱਧ ਆਤਮਤੱਤ ਅਰਥਾਤ ਚੇਤਨਾ ਦੇ ਇਲਾਵਾ ਹੋਰ ਕਿਸੇ ਵੀ ਹੋਂਦ ਨੂੰ ਨਹੀਂ ਮੰਨਦਾ। ਇਸਦੇ ਅਨੁਸਾਰ ਆਤਮਾ ਵੀ ਪਰਮਾਤਮਾ ਹੀ ਹੈ ਅਤੇ ਭੌਤਿਕ ਜਗਤ ਵੀ ਬ੍ਰਹਮ ਹੈ। ਕਬੀਰ ਬਾਣੀ ਵਿਚ ਭੌਤਿਕਵਾਦ ਕਿਧਰੇ ਨਹੀਂ ਮਿਲਦਾ, ਆਤਮਵਾਦ ਦੀ ਝਲਕ ਕਈ ਥਾਂ ਦਿਖਾਈ ਦਿੰਦੀ ਹੈ। ਬ੍ਰਹਮ ਹੀ ਜਗਤ ਵਿਚ ਇਕਮਾਤਰ ਹੋਂਦ ਹੈ ਅਤੇ ਇਸ ਤੋਂ ਪਰ੍ਹੇ ਸੰਸਾਰ ਵਿਚ ਹੋਰ ਕੁਝ ਨਹੀਂ ਹੈ। ਜੋ ਕੁਝ ਹੈ ਬ੍ਰਹਮ ਹੀ ਹੈ। ਬ੍ਰਹਮ ਤੋਂ ਹੀ ਸਾਰੀ ਉਤਪਤੀ ਹੁੰਦੀ ਹੈ ਅਤੇ ਫਿਰ ਸਾਰੇ ਉਸੇ ਵਿਚ ਹੀ ਲੀਨ ਹੋ ਜਾਂਦੇ ਹਨ। ਆਪ ਜੀ ਦੀ ਵਿਚਾਰਧਾਰਾ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਆਪ ਵਿਅਕਤੀ ਨੂੰ ਕਿਸੇ ਸੰਪਰਦਾਇ ਨਾਲ ਜੋੜ ਕੇ ਨਹੀਂ ਵੇਖਦੇ ਸਨ। ਆਪ ਲਈ ਹਿੰਦੂ, ਤੁਰਕ ਵਿਚ ਕੋਈ ਭਿੰਨ ਭੇਦ ਨਹੀਂ ਸੀ। ਭਗਤ ਕਬੀਰ ਜੀ ਨੇ ਸੱਚੇ ਅਰਥਾਂ ਵਿਚ ਇਕ ਅਜਿਹੇ ਆਜ਼ਾਦ ਮਨੁੱਖ ਦੀ ਕਲਪਨਾ ਕੀਤੀ ਜੋ ਧਾਰਮਿਕ ਅਥਵਾ ਸੰਪਰਦਾਇਕ ਦੀਵਾਰਾਂ ਤੋਂ ਮੁਕਤ ਹੋਵੇ। ਭਗਤ ਕਬੀਰ ਜੀ ਦਾ ਪਾਲਣ ਪੋਸ਼ਣ ਬੇਸ਼ਕ ਇਸਲਾਮੀ ਮਾਹੌਲ ਵਿਚ ਹੋਇਆ ਪਰ ਆਪ ਦਾ ਕਿਸੀ ਵੀ ਧਰਮ ਦੇ ਪ੍ਰਤੀ ਪੱਖਪਾਤੀ ਰਵੱਈਆ ਨਹੀਂ ਸੀ, ਆਪ ਕੇਵਲ ਸੱਚ ਦੇ ਅਭਿਲਾਸ਼ੀ ਸਨ। ਇਸ ਸੋਚ ਸਦਕਾ ਹੀ ਆਪ ਨੂੰ ਭਗਤ ਰਾਮਾਨੰਦ ਜੀ ਦੀ ਸੰਗਤ ਦਾ ਸੁਭਾਗ ਪ੍ਰਾਪਤ ਹੋਇਆ। ਇਨ੍ਹਾਂ ਦੇ ਮੇਲ ਸਦਕਾ ਸੱਚ ਦੇ ਅਭਿਲਾਸ਼ੀ ਭਗਤ ਕਬੀਰ ਜੀ ਦੇ ਕਈ ਸ਼ੰਕਿਆਂ ਦੀ ਨਵਿਰਤੀ ਹੋ ਗਈ ਅਤੇ ਸੱਚ ਦੇ ਮਾਰਗ ਤੇ ਚਲਣ ਦਾ ਉਨ੍ਹਾਂ ਨੂੰ ਬਲ ਪ੍ਰਾਪਤ ਹੋਇਆ। ਸੱਚ ਦੇ ਵਪਾਰੀ ਭਗਤ ਕਬੀਰ ਜੀ ਦਾ ਭਗਤ ਰਾਮਾਨੰਦ ਜੀ ਨਾਲ ਮੇਲ ਹੋਣਾ ਵੀ ਇਕ ਅਲੌਕਿਕ ਘਟਨਾ ਸੀ ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਆਪਣੀ ਵਾਰ ਵਿਚ ਇਸ ਤਰ੍ਹਾਂ ਕਰਦੇ ਹਨ :

ਹੋਇ ਬਿਰਕਤ ਬਨਾਰਸੀ ਰਹਿੰਦਾ ਰਾਮਾਨੰਦ ਗੁਸਾਈ ॥
ਅੰਮ੍ਰਿਤ ਵੇਲੇ ਉਠ ਕੇ ਜਾਂਦਾ ਗੰਗਾ ਨ੍ਹਾਵਣ ਤਾਂਈ ॥
ਅਗੋਂ ਦੇ ਹੀ ਜਾਇ ਕੈ ਲੰਮਾ ਪਿਆ ਕਬੀਰ ਤਿਥਾਈ ॥
ਪੈਰੀ ਟੁੰਬ ਉਠਾਇਆ ਬੋਲਹੁ ਰਾਮ ਸਿਖ ਸਮਝਾਈ ॥
ਜਿਉ ਲੋਹਾ ਪਾਰਸ ਛੋਹੇ ਚੰਦਨ ਵਾਸ ਨਿੰਮ ਮਹਿਕਾਈ ॥
ਪਸ਼ੂ ਪਰੇਤਹੁ ਦੇਵ ਕਰ ਪੂਰੇ ਸਤਿਗੁਰ ਕੀ ਵਡਿਆਈ ॥[9]

ਕਬੀਰ ਜੀ ਅਧਿਆਤਮਕ ਵਿਚਾਰਧਾਰਾ ਦੇ ਧਾਰਨੀ ਸਨ। ਉਨ੍ਹਾਂ ਨੇ ਅਧਿਆਤਮਿਕ ਸਿਧਾਂਤਾਂ ਦੀ ਕੇਵਲ ਪ੍ਰੋੜਤਾ ਹੀ ਨਹੀਂ ਕੀਤੀ, ਉਨ੍ਹਾਂ ਨੂੰ ਅਮਲੀ ਜਾਮਾ ਵੀ ਪਹਿਨਾਇਆ। ਉਨ੍ਹਾਂ ਨੇ ਕਿਸੇ ਵੀ ਸਮਾਜਿਕ, ਰਾਜਨੀਤਿਕ ਪ੍ਰਭਾਵ ਨੂੰ ਨਹੀਂ ਕਬੂਲਿਆ, ਕੇਵਲ ਮਾਨਵਤਾ ਦੇ ਭਲੇ ਵਾਲੀ ਸੋਚ ਨੂੰ ਹੀ ਜੀਵਨ ਦਾ ਆਧਾਰ ਬਣਾਇਆ। ਜਿਹੜੇ ਵੀ ਸਿਧਾਂਤਾਂ ਦਾ ਪ੍ਰਚਾਰ ਪਸਾਰ ਕੀਤਾ, ਸਭ ਪਿੱਛੇ ਉਦੇਸ਼ ਸਰਬੱਤ ਦਾ ਭਲਾ ਸੀ। ਦਰਅਸਲ ਕਬੀਰ ਜੀ ਨੇ ਕੇਵਲ ਸਮਕਾਲੀ ਵਾਤਾਵਰਣ ਵਿਚ ਹੀ ਆਪਣੀ ਛਾਪ ਨਹੀਂ ਛੱਡੀ ਸਗੋਂ ਗ੍ਰਹਿਸਥੀ ਜੀਵਨ-ਜੁਗਤਿ ਦੇ ਆਦਰਸ਼ ਵੀ ਸਥਾਪਿਤ ਕੀਤੇ। ਇਸੇ ਲਈ ਸੰਤ ਕਬੀਰ ਜੀ ਦੀ ਵਿਚਾਰਧਾਰਾ ਦੀ ਪ੍ਰਸੰਗਿਕਤਾ ਅੱਜ ਤੱਕ ਬਣੀ ਹੋਈ ਹੈ।

ਭਗਤ ਕਬੀਰ ਜੀ ਨੇ ਸਮਾਜ ਵਿਚ ਨਪੀੜੀ ਜਾ ਰਹੀ ਲੋਕਾਈ ਨੂੰ ਇਹ ਅਹਿਸਾਸ ਕਰਵਾਇਆ ਕਿ ਸਾਰੇ ਮਨੁੱਖ ਪਰਮਾਤਮਾ ਦੀ ਅੰਸ਼ ਹਨ, ਸਾਰਿਆਂ ਵਿਚ ਪਰਮਾਤਮਾ ਦੀ ਜੋਤ ਜਗ ਰਹੀ ਹੈ। ਸ੍ਰੀ

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਜੀ ਦੀ ਸਾਰੀ ਬਾਣੀ ਮਨੁੱਖ ਨੂੰ ਆਤਮਿਕ ਤੇ ਸਮਾਜਿਕ ਤੌਰ 'ਤੇ ਉੱਚਾ-ਸੁੱਚਾ ਤੇ ਸੁਹਿਰਦ ਬਣਨ ਲਈ ਪ੍ਰੇਰਿਤ ਕਰਦੀ ਹੈ। ਆਤਮਿਕ ਮੰਡਲ ਦੀਆਂ ਉਚਾਈਆਂ 'ਤੇ ਪਹੁੰਚੇ ਭਗਤ ਕਬੀਰ ਜੀ ਨੇ ਸਮਾਜ ਵਿਚ ਪ੍ਰਚਲਿਤ ਫੋਕੇ ਰੀਤੀ ਰਿਵਾਜਾਂ ਦੀ ਦ੍ਰਿੜਤਾ ਨਾਲ ਨਿਖੇਧੀ ਕੀਤੀ ਅਤੇ ਇਸ ਤੱਥ ਦੀ ਪਰਵਾਹ ਨਹੀਂ ਕੀਤੀ ਕਿ ਉਹ ਕਿਸ ਧਰਮ ਨਾਲ ਸੰਬੰਧਿਤ ਹਨ।

ਕਬੀਰ ਜੀ ਦੇ ਅਧਿਆਤਮਿਕ ਚਿੰਤਨ ਵਿਚ ਇਹ ਪੱਖ ਵੀ ਸਪੱਸ਼ਟ ਹੁੰਦਾ ਹੈ ਕਿ ਕਬੀਰ ਜੀ ਧਰਮਾਂ ਵਿਚ ਪੈਦਾ ਹੋ ਚੁੱਕੇ ਵਿਕਾਰਾਂ ਦੀ ਆਲੋਚਨਾ ਕਰਦੇ ਹੋਏ ਆਜ਼ਾਦ ਮਨੁੱਖ ਦੀ ਹੋਂਦ ਵਜੋਂ ਵਿਚਰਦੇ ਹਨ। ਆਪ ਬਾਣੀ ਵਿਚ ਫੁਰਮਾਉਂਦੇ ਹਨ ਕਿ ਹਿੰਦੂ ਮੁਸਲਮਾਨ ਦੋਹਾਂ ਵਿਚ ਉਸ ਇਕ ਸਰਬ ਵਿਆਪਕ, ਸਰਬ ਸ਼ਕਤੀਮਾਨ ਪਰਮਾਤਮਾ ਦਾ ਹੀ ਨਿਵਾਸ ਹੈ :-

ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥
ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥
ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ॥...
ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ ॥
ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥[10]

ਕਬੀਰ ਜੀ ਨੇ ਜਿਥੇ ਹਿੰਦੂ ਅਤੇ ਮੁਸਲਿਮ ਧਰਮ ਵਿਚ ਪ੍ਰਚਲਿਤ ਭੇਖਾਂ ਦੀ ਆਲੋਚਨਾ ਕੀਤੀ ਹੈ, ਉਥੇ ਜੋਗੀਆਂ, ਸੰਨਿਆਸੀਆਂ ਨੂੰ ਵੀ ਬਖਸ਼ਿਆ ਨਹੀਂ। ਉਨ੍ਹਾਂ ਦਾ ਅਧਿਆਤਮਿਕ ਚਿੰਤਨ ਸਮੂਹ ਲੋਕਾਂ ਨੂੰ ਸਹੀ ਜੀਵਨ ਜਾਚ ਦਸਣਾ ਸੀ। ਉਨ੍ਹਾਂ ਦਾ ਉਚਾਰਿਆ ਸ਼ਬਦ ਇਸ ਤੱਥ ਨੂੰ ਪੂਰੀ ਤਰ੍ਹਾਂ ਸਪੱਸ਼ਟ ਕਰਦਾ ਹੈ :

ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥਿ ਭ੍ਰਮਨਾ ॥
ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ ਤਊ ਮਰਨਾ ॥
- - - - - - - - - - - - - - - - - - - - - - - -
ਤੰਤ੍ਰ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ ॥
- - - - - - - - - - - - - - - - - - - - - - - -
ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ ਕਹੂ ਨ ਊਬਰਨਾ ॥
ਕਹੁ ਕਬੀਰ ਇਉ ਰਾਮਹਿ ਜੰਪਉ ਮੇਟਿ ਜਨਮ ਮਰਨਾ ॥[11]

ਪ੍ਰਭੂ ਦੇ ਰਸਤੇ ਵਿਚ ਰੁਕਾਵਟ ਪਾ ਰਹੇ ਹਰ ਕਰਮਕਾਂਡ ਦੀ ਉਹਨਾਂ ਨੇ ਨਿਡਰਤਾ ਨਾਲ ਨਿਖੇਧੀ ਕੀਤੀ ਹੈ। ਇਸੇ ਕਰਕੇ ਭਗਤੀ ਲਹਿਰ ਦੀ ਸੰਤ ਪਰੰਪਰਾ ਵਿਚ ਭਗਤ ਕਬੀਰ ਜੀ ਨੂੰ ਮਹਾਨ ਕ੍ਰਾਂਤੀਕਾਰੀ ਸੰਤ ਮੰਨਿਆ ਜਾਂਦਾ ਹੈ। ਉਸ ਸਮੇਂ ਪ੍ਰਚਲਿਤ ਧਾਰਮਿਕ ਅਡੰਬਰ ਜਿਸ ਤਰ੍ਹਾਂ ਕਿ ਤਿਲਕ ਧਾਰੀ ਬ੍ਰਾਹਮਣ, ਤੀਰਥਾਂ ਤੇ ਭ੍ਰਮਣ ਕਰਨ ਵਾਲੇ ਅਖੌਤੀ ਸਾਧੂ, ਗਲ ਵਿਚ ਕਈ ਤਰ੍ਹਾਂ ਦੀਆਂ ਮਾਲਾ ਪਹਿਨਣ ਵਾਲੇ ਬ੍ਰਾਹਮਣ, ਭਸਮ ਲਗਾਉਣ ਵਾਲੇ ਜੋਗੀ, ਘਰ-ਬਾਹਰ ਛੱਡਣ ਵਾਲੇ ਸੰਨਿਆਸੀ, ਨੰਗੇ ਸਾਧੂ, ਕਪਟੀ ਪੁਜਾਰੀ, ਬਾਂਗ ਦਿੰਦੇ ਮੁਲਾਂ, ਮੁਰਦੇ ਮਾਰਦੇ ਕਾਜ਼ੀ ਆਦਿ ਦੇ ਕਰਮ ਕਾਂਡਾਂ ਨੂੰ ਦਲੇਰੀ ਨਾਲ ਉਘਾੜਿਆ ਤੇ ਮਨੁੱਖ ਨੂੰ ਉਨ੍ਹਾਂ ਬਾਰੇ ਸੁਚੇਤ ਕੀਤਾ। ਬਾਣੀ 'ਚੋਂ ਕੁਝ ਪ੍ਰਮਾਣ ਇਸ ਪ੍ਰਕਾਰ ਹਨ :

1. ਨਗਨ ਫਿਰਤ ਜੌ ਪਾਈਐ ਜੋਗੁ ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥
ਕਿਆ ਨਾਗੇ ਕਿਆ ਬਾਧੇ ਚਾਮ ॥
ਜਬ ਨਹੀ ਚੀਨਸਿ ਆਤਮ ਰਾਮ ॥[12]

2. ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥[13]

3. ਰੋਜ਼ਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥
ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥[14]

4. ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥
ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥[15]

ਕਬੀਰ ਜੀ ਦੇ ਉਪਰੋਕਤ ਸਲੋਕ ਕਿਸੇ ਧਰਮ ਦੀ ਵਿਰੋਧਤਾ ਨਹੀਂ ਕਰ ਰਹੇ, ਧਰਮ ਵਿਚ ਹੋ ਰਹੇ ਕੁਕਰਮਾਂ ਪ੍ਰਤੀ ਮਨੁੱਖ ਨੂੰ ਸੁਚੇਤ ਰਹਿਣ ਲਈ ਉਪਦੇਸ਼ ਮਾਤਰ ਹਨ। ਉਹ ਕਰਮ ਜੋ ਮਨ ਵਿਚ ਪਵਿੱਤਰਤਾ ਲਿਆਉਣ ਦੀ ਥਾਂ ਕੇਵਲ ਬਾਹਰੀ ਕਰਮਾਂ ਤੱਕ ਸੀਮਿਤ ਰਹਿਣ, ਉਨ੍ਹਾਂ ਕਰਮਾਂ ਦੀ ਨਿਰਰਥਕਤਾ ਨਾਲ ਵਿਰੋਧਤਾ ਕੀਤੀ ਹੈ। ਕਬੀਰ ਜੀ ਨੇ ਮਨੁੱਖ ਜਾਤੀ ਵਿਚ ਵੰਡੀਆਂ ਪਾਉਣ ਵਾਲੇ ਕਰਮ ਕਾਂਡਾਂ ਦੀ ਜਿੱਥੇ ਨਿਖੇਧੀ ਕੀਤੀ ਹੈ, ਉਥੇ ਜੀਵ ਨੂੰ ਪਰਮਾਤਮਾ ਤੋਂ ਦੂਰ ਕਰਨ ਲਈ ਮਾਇਆ ਜਿਸ ਦਾ ਸੁਭਾਉ ਠੱਗਣਾ ਜਾਂ ਸੰਮੋਹਿਤ ਕਰਨਾ ਹੈ, ਨੂੰ ਆਪਣੀ ਬਾਣੀ ਵਿਚ ਵੱਖ-ਵੱਖ ਰੂਪਾਂ ਵਿਚ ਬਿਆਨਿਆ ਹੈ। ਕਬੀਰ ਬਾਣੀ ਵਿਚ ਮਾਇਆ ਦੀ ਭੂਮਿਕਾ ਮਹੱਤਵਪੂਰਣ ਹੈ। ਕਬੀਰ ਜੀ ਮਾਇਆ ਦਾ ਵਰਨਨ ਕਰਦੇ ਹੋਏ ਕਹਿੰਦੇ ਹਨ ਕਿ ਜੀਵ ਮਾਇਆ ਦੇ ਪ੍ਰਭਾਵ ਕਾਰਨ ਪਰਮਾਤਮਾ ਤੋਂ ਬੇਮੁੱਖ ਹੋ ਜਾਂਦਾ ਹੈ। ਭਗਤ ਕਬੀਰ ਜੀ ਆਪਣੀ ਰਚਨਾ ਵਿਚ ਦੱਸਦੇ ਹਨ ਕਿ ਸਾਰੇ ਸੰਸਾਰੀ ਜੀਵ-ਜੰਤੂ, ਬਨਸਪਤੀ ਆਦਿ ਸਾਰਾ ਭੌਤਿਕ ਪਾਸਾਰਾ ਮਾਇਆ ਦੇ ਪ੍ਰਭਾਵ ਹੇਠ ਹੈ। ਕਬੀਰ ਜੀ ਅਨੁਸਾਰ :

ਜਲ ਮਹਿ ਮੀਨ ਮਾਇਆ ਕੇ ਬੇਧੇ ॥
ਦੀਪਕ ਪਤੰਗ ਮਾਇਆ ਕੇ ਛੇਦੇ ॥
ਕਾਮ ਮਾਇਆ ਕੁੰਚਰ ਕਉ ਬਿਆਪੈ ॥
ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ ॥੧॥
ਮਾਇਆ ਐਸੀ ਮੋਹਨੀ ਭਾਈ ॥
ਜੇਤੇ ਜੀਅ ਤੇਤੇ ਡਹਕਾਈ ॥[16]

ਤੇ ਨਾਲ ਹੀ ਇਸ ਦਾ ਸਮਾਧਾਨ ਦੱਸਦੇ ਹੋਏ ਕਹਿੰਦੇ ਹਨ :

ਤਬ ਛੂਟੇ ਜਬ ਸਾਧੂ ਪਾਇਆ ॥[17]

ਭਾਵ ਗੁਰੂ ਦੀ ਸੰਗਤ ਨਾਲ ਮਾਇਆ ਦੇ ਪ੍ਰਭਾਵ ਤੋਂ ਛੁਟਕਾਰਾ ਹੋ ਸਕਦਾ ਹੈ। ਮਾਇਆ ਸੰਬੰਧੀ ਭਗਤ ਕਬੀਰ ਜੀ ਦੀ ਰਚਿਤ ਬਾਣੀ ਮਨੁੱਖ ਨੂੰ ਮਾਇਆ ਦੇ ਪ੍ਰਭਾਵ ਤੋਂ ਗਿਆਤ ਕਰਵਾਉਂਦੀ ਹੋਈ ਇਸ ਦਾ ਸਮਾਧਾਨ ਵੀ ਦੱਸਦੀ ਹੈ।

ਕਬੀਰ ਜੀ ਦਾ ਅਧਿਆਤਮਿਕ ਚਿੰਤਨ ਸ਼ੁਭ ਗੁਣਾਂ ਰਾਹੀਂ ਮਨੁੱਖੀ ਜੀਵਨ ਵਿਚ ਵਿਚਰਦਾ ਹੈ ਅਤੇ ਬਾਰ-ਬਾਰ ਹਉਮੈ ਨੂੰ ਤਿਆਗਣ, ਸਚਿਆਰਾ ਜੀਵਨ, ਦਇਆ ਪ੍ਰੇਮ ਆਦਿ ਗੁਣਾਂ ਨੂੰ ਧਾਰਨ ਕਰਨ ਲਈ ਪ੍ਰੇਰਦਾ ਹੈ।

## ਹਵਾਲੇ ਅਤੇ ਟਿੱਪਣੀਆਂ


1. ਡਾ. ਗੋਬਿੰਦ ਤ੍ਰਿਗੁਣਾਯਤ - *ਕਬੀਰ ਜੀ ਕੀ ਵਿਚਾਰਧਾਰਾ*, ਪੰਨਾ 71.
2. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 324.
3. ਸੇਵਾ ਸਿੰਘ (ਸੰਪਾ.), *ਕਬੀਰ ਬਾਣੀ*, ਪੰਨਾ 19.
4. ਡਾ. ਸ਼ਯਾਮ ਸੁੰਦਰ ਦਾਸ, *ਕਬੀਰ ਗ੍ਰੰਥਾਵਲੀ*, ਪੰਨਾ 330.

5. ਗੁਰੂ ਗ੍ਰੰਥ ਸਾਹਿਬ, ਪੰਨਾ 1374.
6. ਡਾ. ਸ਼ਯਾਮ ਸੁੰਦਰ ਦਾਸ, ਕਬੀਰ ਗ੍ਰੰਥਾਵਲੀ, ਪੰਨਾ 34.
7. ਗੁਰੂ ਗ੍ਰੰਥ ਸਾਹਿਬ, ਪੰਨਾ 1349.
8. ਡਾ. ਸ਼ਯਾਮ ਸੁੰਦਰ ਦਾਸ, *ਕਬੀਰ ਗ੍ਰੰਥਾਵਲੀ*, ਪੰਨਾ 25.
9. *ਭਾਈ ਗੁਰਦਾਸ ਜੀ ਦੀ ਵਾਰ* 10ਵੀਂ, ਪਉੜੀ, ਪੰਨਾ 15.
10. ਗੁਰੂ ਗ੍ਰੰਥ ਸਾਹਿਬ, ਪੰਨਾ 483.
11. ਗੁਰੂ ਗ੍ਰੰਥ ਸਾਹਿਬ, ਪੰਨਾ 476-477.
12. ਗੁਰੂ ਗ੍ਰੰਥ ਸਾਹਿਬ, ਪੰਨਾ 324.
13. ਗੁਰੂ ਗ੍ਰੰਥ ਸਾਹਿਬ, ਪੰਨਾ 476.
14. ਗੁਰੂ ਗ੍ਰੰਥ ਸਾਹਿਬ, ਪੰਨਾ 483.
15. ਗੁਰੂ ਗ੍ਰੰਥ ਸਾਹਿਬ, ਪੰਨਾ 1374.
16. ਗੁਰੂ ਗ੍ਰੰਥ ਸਾਹਿਬ, ਪੰਨਾ 1160.
17. ਗੁਰੂ ਗ੍ਰੰਥ ਸਾਹਿਬ, ਪੰਨਾ 1160.

# ਭਗਤ ਕਬੀਰ ਜੀ ਦਾ ਦਾਰਸ਼ਨਿਕ ਮੱਤ

ਲਖਵੀਰ ਸਿੰਘ*

ਭਾਰਤ ਦੀ ਅਮੀਰ ਦਾਰਸ਼ਨਿਕ ਪਰੰਪਰਾ ਦੇ ਨਿਰੰਤਰ ਵਿਕਾਸ ਵਿਚ ਬਹੁਤ ਸਾਰੇ ਚਿੰਤਕਾਂ ਨੇ ਵੱਡਮੁੱਲਾ ਯੋਗਦਾਨ ਪਾਇਆ ਹੈ। ਵੈਦਿਕ ਕਾਲ ਤੋਂ ਵਰਤਮਾਨ ਕਾਲ ਤੱਕ ਬਹੁਤ ਸਾਰੀਆਂ ਸੰਸਥਾਵਾਂ ਅਤੇ ਭਿੰਨ-ਭਿੰਨ ਦਾਰਸ਼ਨਿਕ ਮੱਤ ਹੋਂਦ ਵਿਚ ਆਏ। ਇਨ੍ਹਾਂ ਸੰਸਥਾਵਾਂ ਅਤੇ ਮੱਤਾਂ ਦਾ ਬਹੁਪੱਖੀ ਅਤੇ ਬਹੁਪਾਸਾਰੀ ਸੁਭਾਅ ਹੋਣ ਕਰਕੇ ਭਾਰਤੀ ਦਰਸ਼ਨ ਨਿਰੰਤਰ ਵਿਕਾਸਸ਼ੀਲ ਰਿਹਾ ਹੈ। ਭਾਰਤੀ ਦਰਸ਼ਨ ਦੇ ਵਿਕਾਸ ਦਾ ਮੂਲ ਕਾਰਨ ਇਸ ਦੀਆਂ ਮੌਲਿਕ ਅਤੇ ਵਿਸ਼ਵਵਿਆਪੀ ਸਥਾਪਨਾਵਾਂ ਅਤੇ ਮਾਨਤਾਵਾਂ ਹਨ। ਇਹ ਸਥਾਪਨਾਵਾਂ ਤੇ ਮਾਨਤਾਵਾਂ ਸਮੇਂ ਅਤੇ ਸਥਾਨ ਦੇ ਪ੍ਰਭਾਵ ਤੋਂ ਮੁਕਤ ਹੋਣ ਕਰਕੇ ਸਦਾ ਹੀ ਮਨੁੱਖ ਦੇ ਅਨੁਭਵ ਅਤੇ ਗਿਆਨ ਦਾ ਅਨਿੱਖੜ ਅੰਗ ਬਣੀਆਂ ਰਹੀਆਂ ਹਨ। ਭਾਰਤੀ ਦਰਸ਼ਨ ਮੂਲ ਰੂਪ ਵਿਚ ਅੰਤਰਮੁਖੀ ਹੈ। ਇਸ ਅੰਤਰਮੁਖੀ ਸੁਭਾਅ ਕਰਕੇ ਹੀ ਇਹ ਬਾਹਰਲੀਆਂ ਭੌਤਿਕ ਪਰਿਸਥਿਤੀਆਂ ਦੇ ਬਦਲ ਜਾਣ ਨਾਲ ਵੀ ਮਨੁੱਖ ਦਾ ਸੱਚਾ ਸਾਥੀ ਬਣਿਆ ਰਹਿੰਦਾ ਹੈ। ਅੰਤਰਮੁਖਤਾ, ਸੁਤੰਤਰਤਾ, ਏਕਤਾ, ਮਾਨਵਤਾ ਅਤੇ ਨਿਰਲੇਪਤਾ ਇਸ ਦੇ ਮੁੱਖ ਗੁਣ ਹਨ। ਇਹ ਗੁਣ ਮਨੁੱਖ ਦੇ ਵਿਸ਼ਵਵਿਆਪੀ ਚਰਿੱਤਰ ਦੀ ਉਸਾਰੀ ਵਿਚ ਵਿਸ਼ੇਸ਼ ਭੂਮਿਕਾ ਨਿਭਾਉਂਦੇ ਹਨ। ਭਾਵੇਂ ਸੌੜੇ ਬੌਧਿਕ, ਸਮਾਜਿਕ ਅਤੇ ਧਾਰਮਿਕ ਹਿੱਤਾਂ ਵਾਲੇ ਲੋਕਾਂ ਨੇ ਭਾਰਤੀ ਦਰਸ਼ਨ ਦੀਆਂ ਮੂਲ ਸਥਾਪਨਾਵਾਂ ਪ੍ਰਤੀ ਅਰੁਚੀ ਅਤੇ ਸ਼ੰਕੇ ਵੀ ਪੈਦਾ ਕੀਤੇ ਹਨ ਪਰੰਤੂ ਹਰ ਕਾਲ ਵਿਚ ਅਜਿਹੇ ਅਨੁਭਵੀ ਅਤੇ ਗਿਆਨਵਾਨ ਪੁਰਸ਼ ਵੀ ਹੋਏ, ਜਿਨ੍ਹਾਂ ਨੇ ਭਾਰਤੀ ਦਰਸ਼ਨ ਦੀਆਂ ਸਥਾਪਨਾਵਾਂ ਤੇ ਮਾਨਤਾਵਾਂ ਨੂੰ ਪੁਨਰ-ਪਰਿਭਾਸ਼ਤ ਕਰਕੇ ਕੇਵਲ ਭਾਰਤੀ ਜਨਤਾ ਹੀ ਨਹੀਂ ਬਲਕਿ ਪੂਰੇ ਵਿਸ਼ਵ ਦਾ ਮਾਰਗ ਦਰਸ਼ਨ ਕੀਤਾ।

ਭਾਰਤ ਦੇ ਇਤਿਹਾਸ ਵਿਚ ਮੱਧਕਾਲ ਦਾ ਸਮਾਂ ਰਾਜਨੀਤਿਕ, ਸਮਾਜਿਕ ਅਤੇ ਧਾਰਮਿਕ ਸੰਕਟ ਦਾ ਯੁੱਗ ਹੈ। ਮੁਗਲ ਸਾਮਰਾਜ ਨੇ ਗੈਰ ਮਨੁੱਖੀ ਤਰੀਕੇ ਨਾਲ ਭਾਰਤੀ ਸਲਤਨਤ ਅਤੇ ਭਾਰਤੀ ਸੰਸਕ੍ਰਿਤੀ ਨੂੰ ਖਤਮ ਕਰਨਾ ਚਾਹਿਆ। ਪਰੰਤੂ ਇਸ ਘੋਰ ਸੰਕਟ ਦੇ ਸਮੇਂ ਭਾਰਤ ਦੇ ਮਹਾਨ ਪੁਰਸ਼ਾਂ ਨੇ ਮੁਗਲ ਸਾਮਰਾਜ ਨੂੰ ਵੰਗਾਰਿਆ ਅਤੇ ਭਾਰਤੀ ਜਨਤਾ ਵਿਚ ਆਪਣੀ ਸਾਂਸਕ੍ਰਿਤਕ ਹੋਂਦ ਨੂੰ ਬਣਾਈ ਰੱਖਣ ਲਈ ਪ੍ਰੇਰਨਾ ਅਤੇ ਉਤਸ਼ਾਹ ਪੈਦਾ ਕੀਤਾ। ਇਸ ਸਮੇਂ ਦੌਰਾਨ ਭਗਤ ਕਬੀਰ ਅਤੇ ਗੁਰੂ ਨਾਨਕ ਦੇਵ ਦੋ ਅਜਿਹੇ ਮਹਾਂਪੁਰਸ਼ ਹੋਏ, ਜਿਨ੍ਹਾਂ ਨੇ ਆਪਣੇ ਦਾਰਸ਼ਨਿਕ ਅਨੁਭਵ ਅਤੇ ਗਿਆਨ ਨਾਲ ਇਕ ਪਾਸੇ ਮੁਗਲ ਸਾਮਰਾਜ ਨੂੰ ਵੰਗਾਰਿਆ ਅਤੇ ਦੂਜੇ ਪਾਸੇ ਕਿਸੇ ਰਾਜਸੀ, ਸਮਾਜਿਕ ਅਤੇ ਧਾਰਮਿਕ ਵਿਤਕਰੇ ਤੋਂ ਬਿਨ੍ਹਾਂ ਸਾਰੇ ਮਨੁੱਖਾਂ ਵਿਚ ਆਤਮਿਕ ਗਿਆਨ, ਏਕਤਾ, ਸੁਤੰਤਰਤਾ, ਮਾਨਵਤਾ ਅਤੇ ਸਰਬ ਸਾਂਝੀਵਾਲਤਾ ਦੀ ਭਾਵਨਾ ਨੂੰ ਜਾਗ੍ਰਿਤ ਕੀਤਾ। ਸਮਾਜਿਕ ਅਤੇ ਧਾਰਮਿਕ ਸੰਕਟ ਵਾਲੀਆਂ ਪਰਿਸਥਿਤੀਆਂ ਵਿੱਚੋਂ ਵਿਅਕਤੀਗਤ ਤੌਰ 'ਤੇ ਮੁਕਤ ਹੋਏ ਭਗਤ ਕਬੀਰ ਜੀ ਸਮੁੱਚੀ ਮਾਨਵ ਜਾਤੀ ਨੂੰ ਮੁਕਤੀ ਦੀ ਪ੍ਰੇਰਨਾ ਅਤੇ ਸਿੱਖਿਆ ਦਿੰਦੇ ਹਨ। ਉਨ੍ਹਾਂ ਨੇ ਹਰ ਕਿਸਮ ਦੀਆਂ ਸਭਿਆਚਾਰਕ, ਸਮਾਜਿਕ ਅਤੇ ਧਾਰਮਿਕ ਵੰਡੀਆਂ ਤੋਂ ਉੱਪਰ ਉੱਠ ਕੇ ਆਪਣੇ ਦਾਰਸ਼ਨਿਕ ਅਨੁਭਵ ਅਤੇ ਗਿਆਨ ਵਿੱਚੋਂ ਮਨੁੱਖੀ ਏਕਤਾ ਦਾ ਸਿਧਾਂਤ ਸਿਰਜਿਆ। ਉਨ੍ਹਾਂ ਦੁਆਰਾ ਗਾਇਆ ਮਨੁੱਖੀ ਏਕਤਾ ਦਾ ਗੀਤ ਹਰੇਕ ਮਨੁੱਖ ਦੇ ਮਨ ਵਿਚ ਏਕਤਾ ਦੀ ਭਾਵਨਾ ਅਤੇ ਚੇਤਨਾ ਪੈਦਾ ਕਰਦਾ ਹੈ। ਇਸ ਸ੍ਰਿਸ਼ਟੀ ਵਿਚ ਮਨੁੱਖ ਦੀ ਹੋਂਦ, ਉਸਦਾ

---

* ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਚਰਿੱਤਰ, ਕਰਮ ਅਤੇ ਗਿਆਨ ਇਕ ਸੂਤਰ ਵਿਚ ਪ੍ਰੋਏ ਹੋਏ ਹਨ। ਇਸੇ ਸੂਤਰ ਅਧੀਨ ਭਗਤ ਕਬੀਰ ਹਰੇਕ ਮਨੁੱਖ ਨੂੰ ਏਕਤਾ ਦਾ ਸੰਦੇਸ਼ ਦਿੰਦੇ ਹਨ। ਭਗਤ ਕਬੀਰ ਦਾ ਸ਼ਬਦ ਹਰ ਸਮਾਜ ਅਤੇ ਹਰ ਧਰਮ ਦੇ ਲੋਕਾਂ ਦੇ ਮਨਾਂ ਨੂੰ ਇਸ ਤਰ੍ਹਾਂ ਜੋੜਦਾ ਹੈ ਕਿ ਉਹ ਫਿਰ ਕਦੇ ਇਸ ਸੂਤਰ ਤੋਂ ਬਾਹਰ ਨਹੀਂ ਜਾਂਦੇ :

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥
ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨॥
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥੩॥
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥੪॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 1349-1350)

ਮਨੁੱਖੀ ਗਿਆਨ ਅਤੇ ਅਨੁਭਵ ਦੀ ਸਭ ਤੋਂ ਉੱਚੀ ਅਵਸਥਾ ਵਿਚ ਵਿਅਕਤੀ ਆਪਣੀ ਹੋਂਦ ਨੂੰ ਦੂਜੇ ਸਾਰੇ ਮਨੁੱਖਾਂ ਵਿਚ ਵਿਆਪਕ ਜਾਣ ਲੈਂਦਾ ਹੈ। ਮਨੁੱਖੀ ਹੋਂਦ ਦੇ ਇਸ ਵਿਆਪਕ ਗਿਆਨ ਅਤੇ ਅਨੁਭਵ ਵਿੱਚੋਂ ਭਗਤ ਕਬੀਰ ਨੇ ਇਹ ਸ਼ਬਦ ਸਿਰਜਿਆ ਹੈ। ਸ੍ਰਿਸ਼ਟੀ ਦੇ ਸਮੁੱਚੇ ਜੀਵਾਂ ਵਿੱਚੋਂ ਕੇਵਲ ਮਨੁੱਖ ਹੀ ਅਜਿਹੇ ਅਨੁਭਵ ਅਤੇ ਗਿਆਨ ਦਾ ਅਧਿਕਾਰੀ ਬਣਿਆ ਹੈ। ਇਸੇ ਕਰਕੇ ਭਗਤ ਕਬੀਰ ਜੀ ਸਰੀਰ ਦੀ ਹੋਂਦ ਨੂੰ ਬਹੁਤ ਮਹੱਤਤਾ ਦਿੰਦੇ ਹਨ। ਉਹ ਮਨੁੱਖੀ ਸਰੀਰ ਦੀ ਦੁਰਲੱਭਤਾ ਦਰਸਾ ਕੇ ਆਤਮਿਕ ਗਿਆਨ ਲਈ ਚੇਤੰਨ ਕਰਦੇ ਹਨ :

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥੨੦॥

(ਗੁਰੂ ਗ੍ਰੰਥ ਸਾਹਿਬ, ਪੰਨਾ 1366)

ਭਗਤ ਕਬੀਰ ਮਨੁੱਖੀ ਸਰੀਰ ਦੀ ਹੋਂਦ ਵਿਚ ਚੇਤੰਨ ਤੱਤ ਦੀ ਵਿਆਪਕਤਾ ਪ੍ਰਤੀ ਸੁਚੇਤ ਕਰਦੇ ਹਨ। ਮਨੁੱਖ ਨੂੰ ਕਦੇ ਵੀ ਸਹਿਜ ਸੁਭਾਅ ਚੇਤੰਨ ਤੱਤ ਦਾ ਗਿਆਨ ਪ੍ਰਾਪਤ ਨਹੀਂ ਹੁੰਦਾ। ਉਹ ਅਹੰਕਾਰ ਅਤੇ ਅਵਿੱਦਿਆ ਦੇ ਪ੍ਰਭਾਵ ਅਧੀਨ ਵਿਚਰਦਾ ਹੈ। ਅਵਿੱਦਿਆ ਅਤੇ ਅਹੰਕਾਰ ਦੇ ਮਿਟਣ ਨਾਲ ਹੀ ਚੇਤੰਨ ਤੱਤ ਦਾ ਗਿਆਨ ਹੁੰਦਾ ਹੈ। ਭਗਤ ਕਬੀਰ ਸ਼ਬਦ ਦੀ ਕਮਾਈ ਅਤੇ ਮਾਨਸਿਕ ਤੌਰ 'ਤੇ ਪਰਮਾਤਮਾ ਦੇ ਸਨਮੁੱਖ ਹੋ ਕੇ ਆਪਣੇ ਅੰਦਰੋਂ ਅਵਿੱਦਿਆ ਅਤੇ ਅਹੰਕਾਰ ਮਿਟਾਉਣ ਦੀ ਜੁਗਤ ਦੱਸਦੇ ਹਨ। ਅਵਿੱਦਿਆ ਅਤੇ ਅਹੰਕਾਰ ਦੇ ਮਿਟਣ ਨਾਲ ਆਤਮਾ (ਚੇਤੰਨ) ਦੀ ਵਿਆਪਕਤਾ ਦਾ ਗਿਆਨ ਵੀ ਪ੍ਰਾਪਤ ਕਰ ਲੈਂਦੇ ਹਨ। ਉਹ ਜੀਵ ਆਤਮਾ ਅਤੇ ਪਰਮਾਤਮਾ ਵਿਚ ਬਣੀ ਦਵੈਤ ਨੂੰ ਮਿਟਾ ਕੇ ਵਿਆਪਕ ਤੱਤ ਨਾਲ ਏਕਤਾ ਵਾਲਾ ਰਿਸ਼ਤਾ ਕਾਇਮ ਕਰ ਲੈਂਦੇ ਹਨ। ਇਸ ਤਰ੍ਹਾਂ ਭਗਤ ਕਬੀਰ ਦੇ ਏਕਤਾ (ਅਦਵੈਤ) ਦੇ ਸਿਧਾਂਤ ਦੀ ਦੂਹਰੀ ਮਹੱਤਤਾ ਬਣ ਜਾਂਦੀ ਹੈ। ਇਕ ਪਾਸੇ ਉਹ ਦਾਰਸ਼ਨਿਕ ਅਨੁਭਵ ਅਤੇ ਗਿਆਨ ਦੇ ਰੂਪ ਵਿਚ ਵਿਆਪਕ ਤੱਤ ਨਾਲ ਏਕਤਾ ਸਥਾਪਿਤ ਕਰਦੇ ਹਨ ਅਤੇ ਦੂਜੇ ਪਾਸੇ ਰਾਗ-ਦਵੈਸ਼ ਦੀ ਭਾਵਨਾ ਨੂੰ ਖ਼ਤਮ ਕਰਕੇ ਮਨੁੱਖੀ ਏਕਤਾ ਅਤੇ ਸਰਬ-ਸਾਂਝੀਵਾਲਤਾ ਦਾ ਪੈਗ਼ਾਮ ਵੀ ਦਿੰਦੇ ਹਨ। ਇਹ ਪੈਗ਼ਾਮ ਉਦੋਂ ਹੀ ਦਿੱਤਾ ਜਦੋਂ ਆਪਣੇ ਅੰਦਰੋਂ ਅਦਵੈਤ ਦਾ ਸੰਕਲਪ ਪ੍ਰਤੱਖ ਰੂਪ ਵਿਚ ਸਾਕਾਰ ਕਰ ਲਿਆ :

— ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂੰ ॥੨੦੪॥

(ਗੁਰੂ ਗ੍ਰੰਥ ਸਾਹਿਬ, ਪੰਨਾ 1375)

— ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 969)

ਭਾਰਤੀ ਦਰਸ਼ਨ ਵਿਚ 'ਆਤਮਾ' ਇਕ ਮਹੱਤਵਪੂਰਨ ਦਾਰਸ਼ਨਿਕ ਸੰਕਲਪ ਹੈ। ਇਸ ਲਈ ਚੇਤੰਨ ਸ਼ਬਦ ਵੀ ਵਰਤਿਆ ਜਾਂਦਾ ਹੈ। ਆਤਮਾ ਸ਼ਬਦ ਤੋਂ ਅੱਗੋਂ ਦੋ ਹੋਰ ਸ਼ਬਦ ਜੀਵ-ਆਤਮਾ ਅਤੇ ਪਰਮਾਤਮਾ ਸਿਰਜੇ ਗਏ ਹਨ। ਇਨ੍ਹਾਂ ਤਿੰਨਾਂ ਸ਼ਬਦਾਂ (ਆਤਮਾ, ਜੀਵ-ਆਤਮਾ ਅਤੇ ਪਰਮਾਤਮਾ) ਵਿਚ ਆਤਮਾ (ਆਤਮ) ਮੂਲ ਰੂਪ ਹੈ। ਮਨੁੱਖ ਦੀ ਸੰਸਾਰ ਅਤੇ ਪਰਮਾਰਥ ਦੀ ਸਮੁੱਚੀ ਹੋਂਦਸ਼ੀਲਤਾ ਵਿਚ ਇਹ ਆਤਮ ਕੇਂਦਰੀ ਰੋਲ ਅਦਾ ਕਰਦਾ ਹੈ। ਸੰਸਾਰ ਦੇ ਵਿਵਹਾਰਕ ਸੁਭਾਅ ਕਰਕੇ ਇਹ ਜੀਵ-ਆਤਮਾ ਬਣ ਜਾਂਦਾ ਹੈ ਅਤੇ ਪਰਮਾਰਥ ਦੀ ਸਾਧਨਾ ਨਾਲ ਇਸ ਦਾ ਪਰਮਾਤਮਾ ਵੱਲ ਸਰੂਪ ਪ੍ਰਗਟ ਹੋ ਜਾਂਦਾ ਹੈ। ਇਸ ਤਰ੍ਹਾਂ ਇਹ ਆਤਮਾ, ਜੀਵ ਆਤਮਾ ਅਤੇ ਪਰਮਾਤਮਾ ਦੇ ਰੂਪ ਵਿਚ ਦੋ ਤਰ੍ਹਾਂ ਦੀਆਂ ਉਪਾਧੀਆਂ ਦੇ ਰੂਪ ਵਿਚ ਭਿੰਨ-ਭਿੰਨ ਨਜ਼ਰ ਆਉਂਦਾ ਹੈ ਅਤੇ ਪਰਮਾਤਮਾ, ਪਰਮਾਰਥ ਦੀਆਂ ਉਪਾਧੀਆਂ ਦੁਆਰਾ ਜਾਣਿਆ ਜਾਂਦਾ ਹੈ। ਇਸ ਤਰ੍ਹਾਂ ਇਨ੍ਹਾਂ ਦੋ ਕਿਸਮ ਦੀਆਂ ਉਪਾਧੀਆਂ ਵਿਚ ਦਵੰਦ ਖੜ੍ਹਾ ਹੋ ਜਾਂਦਾ ਹੈ। ਭਾਵ ਇਕ ਦੂਜੇ ਨਾਲ ਵਿਰੋਧ ਦਰਸਾ ਕੇ ਜੀਵ-ਆਤਮਾ ਅਤੇ ਪਰਮਾਤਮਾ ਦਾ ਨਿਖੇੜਾ ਕੀਤਾ ਜਾਂਦਾ ਹੈ। ਪਰੰਤੂ ਭਗਤ ਕਬੀਰ ਆਤਮਾ ਪ੍ਰਤੀ ਬਣੇ ਸਾਰੇ ਦਵੰਦਾਂ ਨੂੰ ਨਕਾਰਦੇ ਹਨ। ਉਹ ਆਤਮਾ ਨੂੰ ਵਿਆਪਕ ਤੱਤ ਦਾ ਰੂਪ ਮੰਨਦੇ ਹਨ ਅਤੇ ਆਤਮਾ ਨਾਲ ਜੁੜੀਆਂ ਸਾਰੀਆਂ ਸੰਸਾਰਕ ਅਤੇ ਪਰਮਾਰਥਕ ਉਪਾਧੀਆਂ ਦਾ ਨਿਖੇਧ ਕਰਦੇ ਹਨ। ਆਤਮਾ ਦਾ ਇਹ ਸਰੂਪ ਵੀ ਅਦਵੈਤ ਵਾਲਾ ਹੈ। ਦਾਰਸ਼ਨਿਕ ਪੱਖ ਤੋਂ ਇਹ ਨਿਰਲੇਪ ਅਤੇ ਵਿਆਪਕ ਹੈ। ਸਮਾਜਿਕ ਅਤੇ ਧਾਰਮਿਕ ਪੱਖ ਤੋਂ ਇਹ ਸਾਰੇ ਮਨੁੱਖਾਂ ਵਿਚ ਏਕਤਾ ਸਥਾਪਿਤ ਕਰਦਾ ਹੈ - ਇਹ ਅਮਰ, ਅਜਰ ਅਤੇ ਅਮਿਟ ਹੈ।

ਨਾ ਇਹੁ ਮਾਨਸੁ ਨਾ ਇਹੁ ਦੇਉ ॥ ਨਾ ਇਹੁ ਜਤੀ ਕਹਾਵੈ ਸੇਉ ॥
ਨਾ ਇਹੁ ਜੋਗੀ ਨਾ ਅਵਧੂਤਾ ॥ ਨ ਇਸੁ ਮਾਇ ਨ ਕਾਹੂ ਪੂਤਾ ॥
ਇਆ ਮੰਦਰ ਮਹਿ ਕੌਨ ਬਸਾਈ ॥ ਤਾ ਕਾ ਅੰਤੁ ਨ ਕੋਊ ਪਾਈ ॥੧॥ ਰਹਾਉ ॥
ਨਾ ਇਹੁ ਗਿਰਹੀ ਨਾ ਓਦਾਸੀ ॥ ਨਾ ਇਹੁ ਰਾਜ ਨ ਭੀਖ ਮੰਗਾਸੀ ॥
ਨਾ ਇਸੁ ਪਿੰਡੁ ਨ ਰਕਤੂ ਰਾਤੀ ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ ॥੨॥
ਨਾ ਇਹੁ ਤਪਾ ਕਹਾਵੈ ਸੇਖੁ ॥ ਨਾ ਇਹੁ ਜੀਵੈ ਨ ਮਰਤਾ ਦੇਖੁ ॥
ਇਸੁ ਮਰਤੇ ਕਉ ਜੇ ਕੋਊ ਰੋਵੈ ॥ ਜੋ ਰੋਵੈ ਸੋਈ ਪਤਿ ਖੋਵੈ ॥੩॥
ਗੁਰ ਪ੍ਰਸਾਦਿ ਮੈ ਡਗਰੋ ਪਾਇਆ ॥ ਜੀਵਨ ਮਰਨੁ ਦੋਊ ਮਿਟਵਾਇਆ ॥
ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ ਪਰ ਮਿਟੈ ਨ ਮੰਸੁ ॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 871)

ਪਰਮਾਰਥ ਦੇ ਗਿਆਨ ਵਿਚ ਪਰਮਾਤਮਾ ਲਈ 'ਓਅੰਕਾਰ' ਸ਼ਬਦ ਵਰਤਿਆ ਜਾਂਦਾ ਹੈ। ਉਪਨਿਸ਼ਦਾਂ ਵਿਚ 'ਓਅੰਕਾਰ' ਪਰਮਾਤਮਾ ਦਾ ਪਹਿਲਾ ਨਾਂ ਮੰਨਿਆ ਗਿਆ ਹੈ। 'ਓਅੰਕਾਰ' ਦੇ ਉਚਾਰਨ ਨਾਲ ਪਰਮਾਰਥ ਦੀ ਸਾਧਨਾ ਵੀ ਕੀਤੀ ਜਾਂਦੀ ਹੈ। ਪਰੰਤੂ ਇਸਦਾ ਯਥਾਰਥ ਗਿਆਨ ਅਤੇ ਅਨੁਭਵ ਪਰਮਾਰਥ ਦੀ ਬਹੁਤ ਉੱਚੀ ਅਵਸਥਾ ਵਿਚ ਹੁੰਦਾ ਹੈ। ਭਗਤ ਕਬੀਰ ਆਪਣੀ ਬਾਣੀ ਵਿਚ ਇਸ ਦੇ ਯਥਾਰਥ ਗਿਆਨ ਅਤੇ ਅਨੁਭਵ ਦਾ ਦਾਅਵਾ ਕਰਦੇ ਹਨ। ਉਹ ਇਸ ਨੂੰ ਸਾਧਨਾ ਮੂਲਕ ਨਹੀਂ ਮੰਨਦੇ, ਬਲਕਿ ਇਸ ਦੇ 'ਲਕਸ਼' ਨੂੰ ਪ੍ਰਵਾਨ ਕਰਦੇ ਹਨ। ਭਗਤ ਕਬੀਰ ਦਾ 'ਓਅੰਕਾਰ' ਦਾ

ਸੰਕਲਪ ਆਤਮਾ ਦਾ ਸਮਾਨਾਰਥਕ ਹੈ। ਆਤਮਾ ਵੀ 'ਲਕਸ਼' ਵਾਲਾ ਹੈ। ਇਸ ਦਾ ਅਨੁਭਵ ਅਤੇ ਗਿਆਨ 'ਲਖਸ਼' ਦੁਆਰਾ ਹੀ ਹੁੰਦਾ ਹੈ। ਓਅੰਕਾਰ ਜਾਂ ਆਤਮਾ ਦਾ ਲਕਸ਼ ਅਮਿਟ ਹੈ। ਇਸ ਦੇ ਲਕਸ਼ ਨਾਲ ਅਮਰ ਪਦਵੀ ਜਾਂ ਪਰਮਪਦ ਦੀ ਪ੍ਰਾਪਤੀ ਹੋ ਜਾਂਦੀ ਹੈ। 'ਓਅੰਕਾਰ' ਦਾ ਉਚਾਰਣ ਸਰੀਰ ਦਾ ਵਿਸ਼ਾ ਹੋਣ ਕਰਕੇ ਯਥਾਰਥ ਗਿਆਨ ਜਾਂ ਅਨੁਭਵ ਨਹੀਂ। ਇਸਦਾ ਲਕਸ਼ ਯਥਾਰਥ ਗਿਆਨ ਅਤੇ ਅਨੁਭਵ ਵਿਚ ਲੈ ਜਾਂਦਾ ਹੈ। ਇਸ ਤਰ੍ਹਾਂ ਭਗਤ ਕਬੀਰ ਓਅੰਕਾਰ ਦੇ ਉਚਾਰਣ ਦੀ ਬਜਾਏ ਲਕਸ਼ ਨੂੰ ਮਹੱਤਤਾ ਦਿੰਦੇ ਹਨ :

ਓਅੰਕਾਰ ਆਦਿ ਮੈ ਜਾਨਾ ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥
ਓਅੰਕਾਰ ਲਖੈ ਜਉ ਕੋਈ ॥ ਸੋਈ ਲਖਿ ਮੇਟਣਾ ਨ ਹੋਈ ॥੬॥

(ਗੁਰੂ ਗ੍ਰੰਥ ਸਾਹਿਬ, ਪੰਨਾ 340)

ਭਗਤ ਕਬੀਰ ਆਤਮਾ ਅਤੇ ਮਨ ਨੂੰ ਇਕ ਨਹੀਂ ਮੰਨਦੇ। ਉਨ੍ਹਾਂ ਲਈ ਆਤਮਾ ਇਕ ਵਿਆਪਕ ਚੇਤਨ ਤੱਤ ਹੈ। ਪਰੰਤੂ ਮਨ ਦੁਵੱਲੇ ਚਰਿੱਤਰ ਵਾਲਾ ਹੈ। ਮਨੁੱਖੀ ਹੋਂਦ ਵਿਚ ਮਨ ਅਨੁਭਵ ਦਾ ਕੇਂਦਰ ਹੈ। ਮਨੁੱਖ ਦੇ ਸਾਰੇ ਅਨੁਭਵ ਮਨ ਦੁਆਰਾ ਹੀ ਕੀਤੇ ਜਾਂਦੇ ਹਨ। ਸੰਸਾਰ ਦੇ ਅਨੁਭਵ ਇੰਦਰੀਆਂ ਦੁਆਰਾ ਮਨ ਵਿਚ ਆਉਂਦੇ ਹਨ। ਮਨ ਇੰਨਾ ਸਮਰੱਥ ਹੈ ਕਿ ਇੱਕੋ ਵੇਲੇ ਸਾਰੀਆਂ ਇੰਦਰੀਆਂ ਦੁਆਰਾ ਪ੍ਰਾਪਤ ਗਿਆਨ ਨੂੰ ਜਾਣ ਲੈਂਦਾ ਹੈ। ਇੰਦਰਿਆਵੀ ਗਿਆਨ ਦੁਆਰਾ ਕੀਤੇ ਜਾਣ ਵਾਲੇ ਅਨੁਭਵ ਮਨ ਨੂੰ ਜੜ-ਰੂਪ ਬਣਾ ਦਿੰਦੇ ਹਨ, ਜਿਸ ਕਰਕੇ ਮਨ ਕਠੋਰ ਅਤੇ ਚੰਚਲ ਹੋ ਜਾਂਦਾ ਹੈ। ਮਨ ਵਿਸ਼ਿਆਂ ਦੇ ਅਧੀਨ ਹੋ ਜਾਂਦਾ ਹੈ। ਭਗਤ ਕਬੀਰ ਅਜਿਹੇ ਮਨ ਵਿਚ ਕਿਸੇ ਵੀ ਹਾਲਤ ਵਿਚ ਪਰਮਾਰਥ ਦੇ ਅਨਭਵ ਨੂੰ ਪਰਵਾਨ ਨਹੀਂ ਕਰਦੇ। ਉਹ ਦੱਸਦੇ ਹਨ ਕਿ ਅਜਿਹੇ ਜੜ-ਰੂਪੀ ਮਨ ਵਾਲਾ ਮਨੁੱਖ ਨਰਕ (ਦੁੱਖ) ਭੋਗਦਾ ਹੈ ਅਤੇ ਮਨ ਮੈਲਾ ਹੋਣ ਕਰਕੇ ਪਰਮਾਰਥ ਦਾ ਸੁੱਖ ਪ੍ਰਾਪਤ ਨਹੀਂ ਕਰ ਸਕਦਾ। ਉਸ ਦੁਆਰਾ ਸੁੱਖ ਦੀ ਪ੍ਰਾਪਤੀ ਲਈ ਕੀਤੇ ਸਾਰੇ ਯਤਨ ਅਸਫਲ ਹੋ ਜਾਂਦੇ ਹਨ ਅਤੇ ਆਵਾਗਵਨ ਬਣਿਆ ਰਹਿੰਦਾ ਹੈ :

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥
- - - - - - - - - - - - - - - - - - - - - - - - - ॥
ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥੪॥੩੭॥

(ਗੁਰੂ ਗ੍ਰੰਥ ਸਾਹਿਬ, ਪੰਨਾ 484)

ਭਗਤ ਕਬੀਰ ਪਰਮਾਰਥ ਦੇ ਅਨੁਭਵ ਲਈ ਮਨ ਦੀ ਨਿਰਮਲਤਾ ਨੂੰ ਬਹੁਤ ਮਹੱਤਤਾ ਦਿੰਦੇ ਹਨ। ਨਿਰਮਲ ਮਨ ਵਿਚ ਕਦੇ ਵੀ ਸੰਸਾਰ ਦਾ ਭਰਮ-ਮੂਲਕ ਸੰਕਲਪ ਨਹੀਂ ਹੁੰਦਾ। ਸੰਸਾਰ ਦੇ ਕਿਸੇ ਵੀ ਤਰ੍ਹਾਂ ਦੇ ਸੁੱਖ ਦੀ ਇੱਛਾ ਨਹੀਂ ਹੁੰਦੀ। ਨਿਰਮਲ ਮਨ ਵਿਚ ਆਤਮਾ ਦਾ ਅਨੁਭਵ ਅਤੇ ਸੱਚਾ ਪ੍ਰੇਮ ਜਾਗ ਪੈਂਦਾ ਹੈ। ਨਿਰਮਲ ਮਨ ਵਾਲਾ ਮਨੁੱਖ ਆਤਮਿਕ ਸਰੂਪ ਵਿਚ ਲੀਨ ਹੋ ਜਾਂਦਾ ਹੈ ਅਤੇ ਪਰਮ ਸੁੱਖ ਪ੍ਰਾਪਤ ਕਰ ਲੈਂਦਾ ਹੈ। ਸੰਸਾਰ ਦੀ ਇੱਛਾ ਨਾ ਹੋਣ ਕਰਕੇ ਆਵਾਗਵਨ ਦੇ ਚੱਕਰ ਤੋਂ ਮੁਕਤ ਹੋ ਜਾਂਦਾ ਹੈ। ਭਗਤ ਕਬੀਰ ਦਾ ਨਿਰਮਲ ਮਨ ਦਾ ਸਰੂਪ ਗੁਰੂ ਨਾਨਕ ਦੇਵ ਜੀ ਦੇ 'ਮਨ ਤੂ ਜੋਤਿ ਸਰੂਪ ਹੈ ਆਪਣਾ ਮੂਲ ਪਛਾਣ' ਵਾਲੇ ਸੰਕਲਪ ਨਾਲ ਮਿਲਦਾ ਹੈ। ਭਗਤ ਕਬੀਰ ਮਨ ਦੇ ਅਜਿਹੇ ਸੱਚੇ, ਨਿਰਮਲ, ਨਿਰਾਕਾਰ ਅਤੇ ਵਿਆਪਕ ਅਨੁਭਵ ਵਾਲੇ ਸਰੂਪ ਨੂੰ ਮਾਨਤਾ ਦਿੰਦੇ ਹਨ। ਮਨ ਦਾ ਅਜਿਹਾ ਸਰੂਪ ਗੁਰੂ ਦੀ ਕਿਰਪਾ ਦੁਆਰਾ ਪ੍ਰਗਟ ਹੁੰਦਾ ਹੈ :

ਇਸੁ ਮਨ ਕਉ ਕੋਈ ਖੋਜਹੁ ਭਾਈ ॥ ਤਨ ਛੂਟੇ ਮਨੁ ਕਹਾ ਸਮਾਈ ॥
ਗੁਰ ਪਰਸਾਦੀ ਜੈਦੇਉ ਨਾਮਾਂ ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ ॥
ਇਸੁ ਮਨ ਕਉ ਨਹੀ ਆਵਨ ਜਾਨਾ ॥ ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ ॥

ਇਸੁ ਮਨ ਕਉ ਰੂਪੁ ਨ ਰੇਖਿਆ ਕਾਈ ॥ ਹੁਕਮੇ ਹੋਇਆ ਹੁਕਮੁ ਬੂਝਿ ਸਮਾਈ ॥
ਇਸ ਮਨ ਕਾ ਕੋਈ ਜਾਨੈ ਭੇਉ ॥ ਇਹ ਮਨਿ ਲੀਣ ਭਏ ਸੁਖਦੇਉ ॥੮॥੧॥੩੬॥
(ਗੁਰੂ ਗ੍ਰੰਥ ਸਾਹਿਬ, ਪੰਨਾ 330)

ਮਨ ਦੀ ਨਿਰਮਲਤਾ ਅਤੇ ਬੁਧਿ ਬਿਬੇਕ ਪਰਮਾਰਥ ਦੇ ਜ਼ਰੂਰੀ ਲੱਛਣ ਮੰਨੇ ਗਏ ਹਨ। ਨਿਰਮਲ ਮਨ ਇਕਾਗਰ ਹੋਣ ਕਰਕੇ ਆਤਮ ਸਰੂਪ ਵਿਚ ਲੀਨ ਹੋ ਜਾਂਦਾ ਹੈ। ਬਿਬੇਕ ਦੁਆਰਾ ਸੱਚ-ਝੂਠ ਅਤੇ ਆਤਮ-ਅਨਾਤਮ ਦਾ ਨਿਖੇੜਾ ਕਰਨ ਵਾਲੀ ਬਿਰਤੀ (ਗਿਆਨ) ਪ੍ਰਗਟ ਹੋ ਜਾਂਦੀ ਹੈ। ਭਗਤ ਕਬੀਰ ਪਰਮਾਰਥ ਦੇ ਇਨ੍ਹਾਂ ਦੋਵੇਂ ਸਾਧਨਾ ਦੁਆਰਾ ਆਪਣੇ ਜੀਵਨ ਦੇ ਸਮੁੱਚੇ ਦ੍ਰਿਸ਼ ਨੂੰ ਬਦਲ ਦਿੰਦੇ ਹਨ। ਉਹ ਕਿਸੇ ਵੀ ਹਾਲਤ ਵਿਚ ਪਰਮਾਰਥ ਦੀ ਸਾਧਨਾ ਨੂੰ ਸੰਸਾਰਕ ਸੁੱਖ ਦੀ ਪ੍ਰਾਪਤੀ ਲਈ ਵਰਤਣ ਦੀ ਪ੍ਰਵਾਨਗੀ ਨਹੀਂ ਦਿੰਦੇ। ਉਹ ਆਪਣੇ ਦਾਰਸ਼ਨਿਕ ਸਿਧਾਂਤਾਂ 'ਤੇ ਪੂਰਾ ਪਹਿਰਾ ਦਿੰਦੇ ਹਨ। ਇਸੇ ਕਰਕੇ ਉਨ੍ਹਾਂ ਨੂੰ ਸ਼੍ਰੋਮਣੀ ਭਗਤ ਹੋਣ ਦਾ ਮਾਣ ਪ੍ਰਾਪਤ ਹੈ। ਉਨ੍ਹਾਂ ਨੇ ਆਪਣੇ ਮਨ-ਬੁੱਧੀ ਦੇ ਸਾਰੇ ਸੰਸਕਾਰ ਮਿਟਾ ਕੇ ਸਨਾਤਨੀ ਸੱਚ ਨੂੰ ਆਪਣੇ ਗਿਆਨ ਅਤੇ ਅਨੁਭਵ ਰਾਹੀਂ ਪ੍ਰਗਟ ਕੀਤਾ। ਇਸ ਸਨਾਤਨੀ ਸੱਚ ਵਿਚ ਕਿਸੇ ਵੀ ਉਪਾਧੀ, ਡਰ, ਦੁੱਖ, ਰੋਗ ਅਤੇ ਵੈਰ ਆਦਿ ਨੂੰ ਪ੍ਰਵਾਨ ਨਹੀਂ ਕੀਤਾ। ਪਰਮਾਰਥ ਦੁਆਰਾ ਪ੍ਰਾਪਤ ਸਮਾਧੀ, ਨਿਡਰਤਾ, ਸੁੱਖ, ਨਿਰੋਗਤਾ ਅਤੇ ਨਿਰਵੈਰਤਾ ਨੂੰ ਆਪਣੇ ਜੀਵਨ ਵਿਚ ਮਾਣਿਆ ਅਤੇ ਬਾਣੀ ਦੁਆਰਾ ਇਹ ਸੱਚੀ ਪੂੰਜੀ ਜਨ ਸਾਧਾਰਨ ਨੂੰ ਸੌਂਪੀ। ਭਗਤ ਕਬੀਰ ਦੀ ਬਾਣੀ ਵਿਚ ਸੱਚੇ ਤੇ ਸੁੱਚੇ ਜੀਵਨ ਦਾ ਪੈਗਾਮ ਮਿਲਦਾ ਹੈ :

ਜਗ ਤੇ ਉਲਟਿ ਭਏ ਹੈ ਰਾਮ ॥
ਦੁਖ ਬਿਨਸੇ ਸੁਖ ਕੀਓ ਬਿਸਰਾਮ ॥
ਬੈਰੀ ਉਲਟਿ ਭਏ ਹੈ ਮੀਤਾ ॥
ਸਾਕਤ ਉਲਟਿ ਸੁਜਨ ਭਏ ਚੀਤਾ ॥੧॥
ਅਬ ਮੋਹਿ ਸਰਬ ਕੁਸਲ ਕਰਿ ਜਾਨਿਆ ॥
ਸਾਂਤਿ ਭਈ ਜਬ ਗੋਬਿੰਦੁ ਜਾਨਿਆ ॥੧॥ ਰਹਾਉ ॥
ਤਨ ਮਹਿ ਹੋਤੀ ਕੋਟਿ ਉਪਾਧਿ ॥
ਉਲਟਿ ਭਈ ਸੁਖ ਸਹਜਿ ਸਮਾਧਿ ॥
ਆਪੁ ਪਛਾਨੈ ਆਪੈ ਆਪ ॥
ਰੋਗੁ ਨ ਬਿਆਪੈ ਤੀਨੌ ਤਾਪ ॥੨॥
ਅਬ ਮਨੁ ਉਲਟਿ ਸਨਾਤਨੁ ਹੂਆ ॥
ਤਬ ਜਾਨਿਆ ਜਬ ਜੀਵਤ ਮੂਆ ॥
ਕਹੁ ਕਬੀਰ ਸੁਖਿ ਸਹਜਿ ਸਮਾਵਉ ॥
ਆਪਿ ਨ ਡਰਉ ਨ ਅਵਰ ਡਰਾਵਉ ॥੩॥੨੭॥

ਭਗਤ ਕਬੀਰ ਆਪਣੇ ਸਮੇਂ ਦੇ ਨਿਰਭੈ ਯੋਧਾ ਸਨ। ਉਨ੍ਹਾਂ ਨੇ ਆਪਣੇ ਗਿਆਨ ਅਤੇ ਅਨੁਭਵ ਦੇ ਸੱਚ ਨੂੰ ਨਿਡਰਤਾ ਨਾਲ ਬਿਆਨ ਕੀਤਾ। ਉਨ੍ਹਾਂ ਨੇ ਸਨਾਤਨੀ ਸੱਚ ਤੋਂ ਸੱਖਣੇ ਅਖੌਤੀ ਪੰਡਿਤਾਂ (ਵਿਦਵਾਨਾਂ) ਦੇ ਗਿਆਨ ਆਡੰਬਰ ਨੂੰ ਵੀ ਸਾਹਮਣੇ ਲਿਆਂਦਾ। ਭਗਤੀ ਤੋਂ ਸੱਖਣੇ ਵੇਦਾਂ-ਗ੍ਰੰਥਾਂ ਦਾ ਪਾਠ ਕਰਨ ਵਾਲੇ ਅਖੌਤੀ ਪੰਡਿਤਾਂ ਦੇ ਝੂਠ ਦਾ ਪਰਦਾ ਫਾਸ਼ ਕੀਤਾ। ਸਨਾਤਨੀ ਸੱਚ ਨਾਲ ਪ੍ਰਤਿਬੱਧਤਾ ਸਦਕਾ ਹੀ ਉਹ ਇਕ ਪਾਸੇ ਇਸ ਸੱਚ ਨੂੰ ਬੜੀ ਦਲੇਰੀ ਅਤੇ ਨਿਡਰਤਾ ਨਾਲ ਬਿਆਨ ਕਰਦੇ ਹਨ ਅਤੇ ਦੂਜੇ ਪਾਸੇ ਪਰਪੰਚ ਰਚਣ ਵਾਲੇ ਅਖੌਤੀ ਪੰਡਿਤਾਂ ਦੀ ਹਸਤੀ ਨੂੰ ਵੰਗਾਰਦੇ ਹਨ :

ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥
ਬਾਤਨ ਹੀ ਅਸਮਾਨੁ ਗਿਰਾਵਹਿ ॥

ਐਸੇ ਲੋਗਨ ਸਿਉ ਕਿਆ ਕਹੀਐ ॥੧॥
ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਏ ਰਹੀਐ ॥੧॥ ਰਹਾਉ ॥
ਆਪਿ ਨ ਦੇਹਿ ਚੁਰੂ ਭਰਿ ਪਾਨੀ ॥ ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥
ਬੈਠਤ ਉਠਤ ਕੁਟਿਲਤਾ ਚਾਲਹਿ ॥ ਆਪੁ ਗਏ ਅਉਰਨ ਹੂ ਘਾਲਹਿ ॥੩॥
ਛਾਡਿ ਕੁਚਰਚਾ ਆਨਿ ਨ ਜਾਨਹਿ ॥ ਬ੍ਰਹਮਾ ਹੂ ਕੋ ਕਹਿਆ ਨ ਮਾਨਹਿ ॥੪॥
ਆਪੁ ਗਏ ਅਉਰਨ ਹੂ ਖੋਵਹਿ ॥ ਆਗਿ ਲਗਾਇ ਮੰਦਰ ਮੈ ਸੋਵਹਿ ॥੫॥
ਅਵਰਨ ਹਸਤ ਆਪ ਹਹਿ ਕਾਨੇ ॥ ਤਿਨ ਕਉ ਦੇਖਿ ਕਬੀਰ ਲਜਾਨੇ ॥੬॥੧॥੪੪॥

ਮਨ ਦੀ ਨਿਰਮਲਤਾ (ਸੁੱਚ) ਅਤੇ ਆਤਮਾ ਦਾ ਗਿਆਨ (ਸੱਚ) ਇਕ ਦੂਜੇ ਦੇ ਪੂਰਕ ਹਨ। ਨਿਰਮਲ ਮਨ ਇਕਾਗਰ ਹੋ ਕੇ ਆਤਮਿਕ ਸਰੂਪ ਵਿਚ ਲੀਨ ਹੋ ਜਾਂਦਾ ਹੈ। ਪਰਮਾਰਥ ਵਿਚ ਇਹ ਸਥਿਤੀ ਧੁਨਿ ਪ੍ਰਗਟ ਹੋਣ ਨਾਲ ਬਣਦੀ ਹੈ। ਅਬਿਨਾਸੀ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਭਗਤ ਧੁਨਿ ਪ੍ਰਗਟ ਹੋਣ ਨਾਲ ਲਿਵ ਲੱਗ ਜਾਂਦੀ ਹੈ ਅਤੇ ਅਬਿਨਾਸੀ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਭਗਤ ਕਬੀਰ ਨੇ ਪਰਮਾਰਥ ਦੀ ਇਸ ਸਾਰੀ ਪ੍ਰਕਿਰਿਆ ਨੂੰ ਸਰਲ ਅਤੇ ਸਪੱਸ਼ਟ ਸ਼ੈਲੀ ਵਿਚ ਬਿਆਨ ਕੀਤਾ ਹੈ। ਆਪਣੀ ਵਿਚਾਰ ਸ਼ਕਤੀ ਨਾਲ ਭਗਤ ਕਬੀਰ ਪਰਮਾਰਥ ਦੇ ਗੰਭੀਰ ਅਰਥਾਂ ਵਾਲੇ ਸੰਕਲਪਾਂ ਨੂੰ ਲੋਕ ਭਾਸ਼ਾ ਵਿਚ ਪੂਰੀ ਸਫਲਤਾ ਨਾਲ ਬਿਆਨ ਕਰ ਦਿੰਦੇ ਹਨ। ਪਾਠਕ ਨੂੰ ਬਾਣੀ ਦੇ ਸੰਸਾਰ ਵਿਚ ਲੈ ਜਾਣਾ ਉਨ੍ਹਾਂ ਦਾ ਬਾਣੀ ਦਾ ਸਨਾਤਨੀ ਗੁਣ ਹੈ। ਪਰੰਤੂ ਇਹ ਗੁਣ ਵੀ ਉਦੋਂ ਹੀ ਪ੍ਰਗਟ ਹੁੰਦਾ ਹੈ, ਜਦੋਂ ਵਿਅਕਤੀ ਆਪਣੇ ਕਮਾਏ ਹੋਏ ਸੰਸਾਰਕ ਸੰਸਕਾਰਾਂ ਦਾ ਪੂਰਾ ਤਿਆਗ ਕਰ ਦਿੰਦਾ ਹੈ। ਪਰਮਾਰਥ ਦੀ ਪੂਰੀ ਸਾਧਨਾ ਦਾ ਪ੍ਰਸੰਗ ਭਗਤ ਕਬੀਰ ਨੇ ਵਿਭਿੰਨ ਰੂਪਾਂ ਵਿਚ ਸਿਰਜਿਆ ਹੈ :

ਜਨਮ ਮਰਨ ਕਾ ਭ੍ਰਮੁ ਗਇਆ ਗੋਬਿਦ ਲਿਵ ਲਾਗੀ ॥
ਜੀਵਤ ਸੁੰਨਿ ਸਮਾਨਿਆ ਗੁਰ ਸਾਖੀ ਜਾਗੀ ॥੧॥ ਰਹਾਉ ॥
ਕਾਸੀ ਤੇ ਧੁਨਿ ਊਪਜੈ ਧੁਨਿ ਕਾਸੀ ਜਾਈ ॥
ਕਾਸੀ ਫੂਟੀ ਪੰਡਿਤਾ ਧੁਨਿ ਕਹਾਂ ਸਮਾਈ ॥੧॥
ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟ ਜਾਗੀ ॥
ਐਸੀ ਬੁਧਿ ਸਮਾਚਰੀ ਘਟਿ ਮਾਹਿ ਤਿਆਗੀ ॥੨॥
ਆਪੁ ਆਪ ਤੇ ਜਾਨਿਆ ਤੇਜ ਤੇਜੁ ਸਮਾਨਾ ॥
ਕਹੁ ਕਬੀਰ ਅਬ ਜਾਨਿਆ ਗੋਬਿਦ ਮਨੁ ਮਾਨਾ ॥੩॥੧੧॥

(ਗੁਰੂ ਗ੍ਰੰਥ ਸਾਹਿਬ, ਪੰਨਾ 857)

ਭਗਤ ਕਬੀਰ ਪਰਮਾਰਥ ਦੀ ਸਾਧਨਾ ਵਿਚ ਗੁਰੂ ਅਤੇ ਸ਼ਬਦ ਨੂੰ ਹੀ ਪ੍ਰਵਾਨ ਕਰਦੇ ਹਨ। ਗੁਰੂ ਅਤੇ ਸ਼ਬਦ ਦੁਆਰਾ ਨਿਰਗੁਣ ਦੀ ਉਪਾਸਨਾ ਹੁੰਦੀ ਹੈ। ਨਿਰਗੁਣ ਦੀ ਉਪਾਸਨਾ ਸਹਿਜ ਅਤੇ ਸੁਚੇਤ ਕਾਰਜ ਹੈ। ਗੁਰੂ ਅਤੇ ਸ਼ਬਦ ਜਿਗਿਆਸੂ ਦੇ ਮਨ ਵਿਚ ਸੱਚਾ ਪ੍ਰੇਮ ਪ੍ਰਗਟ ਕਰਦੇ ਹਨ। ਪ੍ਰੇਮ ਪਰਮਾਰਥ ਵਿਚ ਲਗਨ ਪੈਦਾ ਕਰਦਾ ਹੈ। ਇਸ ਤਰ੍ਹਾਂ ਕਈ ਜਨਮਾਂ ਵਿਚ ਪੂਰਾ ਹੋਣ ਵਾਲਾ ਪਰਮਾਰਥ ਦਾ ਕਾਰਜ ਗੁਰੂ ਦੀ ਕਿਰਪਾ, ਸ਼ਬਦ ਦੀ ਕਮਾਈ ਅਤੇ ਪ੍ਰੇਮਾ ਭਗਤੀ ਦੁਆਰਾ ਇੱਕੋ ਜੀਵਨ ਵਿਚ, ਥੋੜ੍ਹੇ ਸਮੇਂ ਵਿਚ ਪੂਰਾ ਹੋ ਜਾਂਦਾ ਹੈ। ਭਗਤ ਕਬੀਰ ਇਸ ਸੱਚੇ ਤੇ ਸੁੱਚੇ ਕਾਰਜ ਨੂੰ ਪੂਰੀ ਸਫਲਤਾ ਨਾਲ ਸੰਪੰਨ ਕਰਦੇ ਹਨ। ਇਹ ਕਾਰਜ ਗੁਰੂ ਦੇ ਮਿਲਾਪ ਨਾਲ ਸ਼ੁਰੂ ਹੁੰਦਾ ਹੈ ਅਤੇ ਜਿਗਿਆਸੂ ਦੇ ਮਨ ਵਿਚ ਆਤਮਿਕ ਜੋਤ ਦੇ ਪ੍ਰਗਟ ਹੋ ਜਾਣ ਨਾਲ ਸੰਪੰਨ ਹੁੰਦਾ ਹੈ। ਗੁਰੂ ਨਾਲ ਮਿਲਾਪ ਅਤੇ ਸ਼ਬਦ ਦੀ ਬਖਸ਼ਿਸ਼ ਦੁਆਰਾ ਪ੍ਰਗਟ ਹੋਏ ਪ੍ਰੇਮਾ ਭਗਤੀ ਦੇ ਸਰੂਪ ਨੂੰ ਉਨ੍ਹਾਂ ਨੇ ਸੱਚੀ ਭਾਵਨਾ ਨਾਲ ਬਿਆਨ ਕੀਤਾ ਹੈ :

ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ ॥
ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ ॥੧੫੭॥

(ਗੁਰੂ ਗ੍ਰੰਥ ਸਾਹਿਬ, ਪੰਨਾ 1372)

ਗੁਰੂ ਨਾਲ ਪ੍ਰੇਮ, ਗੁਰੂ ਦਾ ਧਿਆਨ ਤੇ ਸ਼ਬਦ ਦੀ ਕਮਾਈ ਨੂੰ ਗੁਰਬਾਣੀ ਵਿਚ ਸਭ ਤੋਂ ਉੱਤਮ ਸਾਧਨ ਮੰਨਿਆ ਗਿਆ ਹੈ। ਭਗਤ ਕਬੀਰ ਵੀ ਆਪਣੀ ਬਾਣੀ ਵਿਚ ਜੋਗੀਆਂ ਦੇ ਪ੍ਰਸੰਗ ਦੁਆਰਾ, ਗੁਰੂ ਦਾ ਧਿਆਨ, ਸ਼ਬਦ ਦੀ ਘਾਲਣਾ ਦੁਆਰਾ ਜੋਗ ਦੀ ਪ੍ਰਾਪਤੀ ਦਾ ਸਮਾਜਿਕ ਮਾਹੌਲ ਸਿਰਜਦੇ ਹਨ। ਜੋਗ ਦੇ ਇਸ ਸਮਾਜਿਕ ਮਾਹੌਲ ਵਿਚ ਬੁਧਿ ਵਿਵੇਕ, ਪ੍ਰੇਮਾ ਭਗਤੀ ਅਤੇ ਮਨੁੱਖੀ ਵਿਵਹਾਰ ਦੇ ਸਦਾਚਾਰਕ ਗੁਣਾਂ ਨੂੰ ਵਿਸ਼ੇਸ਼ ਮਹੱਤਤਾ ਦਿੰਦੇ ਹਨ। ਜੋਗੀ ਜੋਗ ਦੀ ਜਿਸ ਪਦਵੀ ਨੂੰ ਸੰਸਾਰ ਦਾ ਤਿਆਗ ਅਤੇ ਕਰੜੀ ਘਾਲਣਾ/ਹਠ ਜੋਗ ਦੁਆਰਾ ਪ੍ਰਾਪਤ ਕਰਦੇ ਹਨ, ਉਸੇ ਪਦਵੀ ਨੂੰ ਭਗਤ ਕਬੀਰ ਸਮਾਜ ਵਿਚ ਵਿਚਰਦਿਆਂ ਗੁਰੂ ਦੀ ਮਿਹਰ, ਸ਼ਬਦ ਦੇ ਸਿਮਰਨ, ਪ੍ਰੇਮਾ ਭਗਤੀ ਅਤੇ ਦਇਆ ਵਾਲੇ ਵਿਵਹਾਰ ਦੁਆਰਾ ਸਹਿਜ ਰੂਪ ਵਿਚ ਪ੍ਰਾਪਤ ਕਰ ਲੈਂਦੇ ਹਨ। ਆਪਣੀ ਪਰਮਾਰਥ ਦੀ ਸਾਧਨਾ ਨੂੰ ਭਗਤ ਕਬੀਰ ਜੋਗੀਆਂ ਦੀ ਜੀਵਨ ਸ਼ੈਲੀ ਤੋਂ ਵਧੇਰੇ ਕਾਰਗਰ ਅਤੇ ਸਫਲ ਸਾਧਨ ਮੰਨਦੇ ਹਨ :

ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ ॥
ਪੰਚ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ ॥੨॥
ਦਇਆ ਫਾਹੁਰੀ ਕਾਇਆ ਕਰਿ ਧੂਈ ਦ੍ਰਿਸਟਿ ਕੀ ਅਗਨਿ ਜਲਾਵੈ ॥
ਤਿਸ ਕਾ ਭਾਉ ਲਏ ਰਿਦ ਅੰਤਰਿ ਚਹੁ ਜੁਗ ਤਾੜੀ ਲਾਵੈ ॥੩॥
ਸਭ ਜੋਗਤਣ ਰਾਮ ਨਾਮੁ ਹੈ ਜਿਸ ਕਾ ਪਿੰਡੁ ਪਰਾਨਾ ॥
ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥੪॥੭॥

(ਗੁਰੂ ਗ੍ਰੰਥ ਸਾਹਿਬ, ਪੰਨਾ 477)

ਪ੍ਰੇਮਾ-ਭਗਤੀ ਵਿਚ ਸ਼ਰਣਾਗਤੀ ਅਤੇ ਆਤਮ ਸਮਰੱਪਣ ਦੀ ਬਹੁਤ ਮਹੱਤਤਾ ਮੰਨੀ ਜਾਂਦੀ ਹੈ। ਆਤਮ ਸਮਰੱਪਣ ਅਤੇ ਸ਼ਰਨਾਗਤੀ ਲਈ ਗੁਰੂ ਦੀ ਕਿਰਪਾ ਜ਼ਰੂਰੀ ਹੈ। ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ ਪ੍ਰਭੂ ਦੀ ਸ਼ਰਨਾਗਤੀ ਗੁਰੂ ਦੀ ਕਿਰਪਾ ਦੁਆਰਾ ਹੀ ਦਰਸਾਉਂਦੇ ਹਨ। ਭਗਤ ਕਬੀਰ ਸਤੀ ਅਤੇ ਸੁਹਾਗਣ ਦੇ ਪ੍ਰਤੀਕਾਂ ਦੁਆਰਾ ਸ਼ਰਨਾਗਤੀ ਅਤੇ ਆਤਮ ਸਮਰੱਪਣ ਦੀ ਮਹੱਤਤਾ ਦੱਸਦੇ ਹਨ :

ਬਿਨੁ ਸਤ ਸਤੀ ਹੋਇ ਕੈਸੇ ਨਾਰਿ ॥
ਪੰਡਿਤ ਦੇਖਹੁ ਰਿਦੈ ਬੀਚਾਰਿ ॥੧॥
ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ ॥
ਜਬ ਲਗੁ ਰਸੁ ਤਬ ਲਗੁ ਨਹੀ ਨੇਹੁ ॥੧॥ ਰਹਾਉ ॥
ਸਾਹਨਿ ਸਤੁ ਕਰੈ ਜੀਅ ਅਪਨੈ ॥ ਸੋ ਰਮਯੇ ਕਉ ਮਿਲੈ ਨ ਸੁਪਨੈ ॥੨॥
ਤਨੁ ਮਨੁ ਧਨੁ ਗ੍ਰਿਹੁ ਸਉਪਿ ਸਰੀਰੁ ॥ ਸੋਈ ਸੁਹਾਗਨਿ ਕਹੈ ਕਬੀਰੁ ॥੩॥੩੩॥

(ਗੁਰੂ ਗ੍ਰੰਥ ਸਾਹਿਬ, ਪੰਨਾ 328)

ਪ੍ਰੇਮਾ-ਭਗਤੀ ਬੀਰਤਾ ਅਤੇ ਸਾਹਸ ਵਾਲਾ ਕਾਰਜ ਹੈ। ਜਿਸ ਤਰ੍ਹਾਂ ਯੁੱਧ ਦੇ ਮੈਦਾਨ ਵਿਚ ਯੋਧਾ ਆਪਣੇ ਪੂਰੇ ਬਲ ਨਾਲ ਦੁਸ਼ਮਣਾਂ ਨਾਲ ਲੜਦਾ ਹੈ, ਉਸੇ ਤਰ੍ਹਾਂ ਭਗਤ ਅੰਤਰਮੁਖੀ ਲੜਾਈ ਪੂਰੇ ਉਤਸ਼ਾਹ ਅਤੇ ਬਲ ਨਾਲ ਜਿੱਤਦਾ ਹੈ। ਇਹ ਅੰਤਰਮੁੱਖੀ ਯੁੱਧ ਨਿਵੇਕਲੇ ਧਾਰਮਿਕ ਚਰਿੱਤਰ ਵਾਲਾ ਹੈ। ਜਿਗਿਆਸੂ ਦਾ ਇਹ ਧਾਰਮਿਕ ਚਰਿੱਤਰ ਸੱਚੇ ਪ੍ਰੇਮ ਅਤੇ ਗਿਆਨ ਦੁਆਰਾ ਉਸਰਦਾ ਹੈ। ਪ੍ਰੇਮਾ-ਭਗਤੀ ਦੇ ਬੀਰਤਾ ਵਾਲੇ ਮਾਹੌਲ ਨੂੰ ਭਗਤ ਕਬੀਰ ਨੇ ਦੋ ਸ਼ਲੋਕਾਂ ਵਿਚ ਬਿਆਨ ਕੀਤਾ ਹੈ। ਇਹ

ਸਲੋਕ ਬਹੁਤ ਹੀ ਸਰਲ ਤੇ ਸਪੱਸ਼ਟ ਸ਼ੈਲੀ ਵਿਚ ਸਿਰਜੇ ਗਏ ਹਨ। ਇਨ੍ਹਾਂ ਵਿਚਲਾ ਭਾਵ ਬਹੁਤ ਗਹਿਰਾ ਕੁਰਬਾਨੀ ਦੀ ਭਾਵਨਾ ਵਾਲਾ ਤੇ ਵਿਸ਼ਵਵਿਆਪੀ ਹੈ :

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 1105)

ਪ੍ਰੇਮਾ-ਭਗਤੀ ਵਿਚ ਆਗਿਆ ਅਤੇ ਭਾਣਾ ਦਾਰਸ਼ਨਿਕ ਮਹੱਤਤਾ ਵਾਲੇ ਸੰਕਲਪ ਹਨ। ਇਨ੍ਹਾਂ ਸੰਕਲਪਾਂ ਦੀ ਦਾਰਸ਼ਨਿਕ ਅਤੇ ਸਮਾਜਿਕ ਦੂਵੱਲੀ ਮਹੱਤਤਾ ਹੈ। ਜਿੱਥੇ ਇਹ ਪਰਮਾਤਮਾ ਅਤੇ ਗੁਰੂ ਪ੍ਰਤੀ ਪ੍ਰੇਮ ਬਣਾਈ ਰੱਖਣ ਵਿਚ ਸਹਾਈ ਹੁੰਦੇ ਹਨ, ਉੱਥੇ ਸਮਾਜ ਵਿਚ ਏਕਤਾ ਅਤੇ ਬਰਾਬਰੀ ਵਾਲਾ ਵਿਵਹਾਰ ਕਰਨ ਵਿਚ ਵੀ ਬੜੀ ਸਹਾਇਤਾ ਕਰਦੇ ਹਨ। ਦਾਰਸ਼ਨਿਕ ਅਤੇ ਸਮਾਜਿਕ ਦ੍ਰਿਸ਼ਟੀ ਤੋਂ ਇਹ ਮਨੁੱਖ ਲਈ ਸੁੱਖ ਦਾ ਮਾਹੌਲ ਸਿਰਜਦੇ ਹਨ। ਭਗਤ ਕਬੀਰ ਨੀਵੀਂ ਜਾਤ ਅਤੇ ਆਰਥਿਕ ਤੌਰ 'ਤੇ ਪੱਛੜੇ ਹੋਏ ਮਾਹੌਲ ਵਿਚ ਵਿਚਰਦੇ ਹਨ। ਇਸ ਅਣਸੁਖਾਵੇਂ ਮਾਹੌਲ ਵਿਚ ਉਹ ਆਗਿਆ ਅਤੇ ਭਾਣੇ ਨੂੰ ਧੀਰਜ ਨਾਲ ਮੰਨਦੇ ਹਨ। ਉਹ ਆਪਣੀ ਸਾਧਨਾ ਅਤੇ ਪ੍ਰੇਮ ਦਾ ਮੁੱਲ ਨਹੀਂ ਮੰਗਦੇ। ਬਲਕਿ ਮਨੁੱਖੀ ਜੀਵਨ ਵਿਚ ਕਿਰਤ ਦੀ ਮਹਾਨਤਾ 'ਤੇ ਪਹਿਰਾ ਦਿੰਦੇ ਹਨ। ਆਗਿਆ ਅਤੇ ਭਾਣਾ ਮਨੁੱਖ ਨੂੰ ਮਾਨਸਿਕ ਸੰਤੁਸ਼ਟੀ ਦਿੰਦੇ ਹਨ ਅਤੇ ਕਿਰਤ ਉਸ ਦੇ ਸਮਾਜਿਕ ਤੇ ਸਦਾਚਾਰਕ ਚਰਿੱਤਰ ਦੀ ਉਸਾਰੀ ਕਰਦੀ ਹੈ। ਆਪਣੇ ਮਨ ਨੂੰ ਸੰਬੋਧਨ ਕਰਦੇ ਹੋਏ ਭਗਤ ਕਬੀਰ ਆਗਿਆ ਅਤੇ ਭਾਣੇ ਵਿਚ ਚੱਲਣ ਅਤੇ ਕਿਰਤ ਕਰਨ ਦੀ ਸਿੱਖਿਆ ਦਿੰਦੇ ਹਨ :

ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ ॥
ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ ॥੧॥
ਅਹਿਰਖ ਵਾਦੁ ਨ ਕੀਜੈ ਰੇ ਮਨ ॥
ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥੧॥ ਰਹਾਉ ॥....
ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ ॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ ॥੪॥੩॥੧੬॥

(ਗੁਰੂ ਗ੍ਰੰਥ ਸਾਹਿਬ, ਪੰਨਾ 479)

ਭਗਤ ਕਬੀਰ ਦੇ ਦਾਰਸ਼ਨਿਕ ਚਿੰਤਨ ਦੀ ਖ਼ੂਬੀ ਇਹ ਹੈ ਕਿ ਉਹ ਕਿਸੇ ਵਿਸ਼ੇਸ਼ ਧਰਮ ਦੀ ਮਰਯਾਦਾ ਨੂੰ ਨਹੀਂ ਅਪਣਾਉਂਦੇ। ਉਨ੍ਹਾਂ ਦਾ ਧਰਮ ਗਿਆਨ ਵਿਚੋਂ ਸਿਰਜਿਤ ਹੁੰਦਾ ਹੈ। ਸੰਸਾਰ ਦੀ ਝੂਠੀ ਮਰਯਾਦਾ ਦੀ ਪਾਲਣਾ ਲਈ ਕੀਤੇ ਲੋਭ ਨੂੰ ਪ੍ਰਵਾਨ ਕਰਦੇ ਹਨ। ਮਰਯਾਦਾ ਤੋਂ ਵੱਧ ਉਹ ਸਦਾਚਾਰਕ ਗੁਣਾਂ ਨੂੰ ਵਧੇਰੇ ਉਪਯੋਗੀ ਤੇ ਸਾਰਥਕ ਮੰਨਦੇ ਹਨ। ਬਾਬਾ ਫਰੀਦ ਅਤੇ ਗੁਰੂ ਨਾਨਕ ਦੇਵ ਵੀ ਹਰ ਕਿਸਮ ਦੀ ਝੂਠੀ ਮਰਯਾਦਾ ਦੀ ਬਜਾਏ ਸਦਾਚਾਰਕ ਕਦਰਾਂ-ਕੀਮਤਾਂ ਦਾ ਸਮਰੱਥਨ ਕਰਦੇ ਹਨ। ਸਦਾਚਾਰਕ ਕੀਮਤਾਂ ਵਿਚ 'ਖਿਮਾ' ਸਭ ਤੋਂ ਵੱਧ ਮਹੱਤਤਾ ਰੱਖਦੀ ਹੈ। ਪਰਮਾਰਥੀ ਜੀਵਨ ਵਿਚ ਗਿਆਨ ਅਤੇ ਖਿਮਾ ਨੂੰ ਭਗਤ ਕਬੀਰ ਕ੍ਰਮਵਾਰ ਧਰਮ ਅਤੇ ਆਤਮ ਸਵਰੂਪ ਨਾਲ ਤੁਲਨਾ ਦਿੰਦੇ ਹੋਏ ਮਨੁੱਖੀ ਜੀਵਨ ਵਿਚ ਇਨ੍ਹਾਂ ਦੀ ਲੋੜ ਤੇ ਜ਼ੋਰ ਦਿੰਦੇ ਹਨ :

ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥
ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥੧੫੫॥

(ਗੁਰੂ ਗ੍ਰੰਥ ਸਾਹਿਬ, ਪੰਨਾ ੧੩੭੨)

ਆਤਮਿਕ ਗਿਆਨ ਵਿਅਕਤੀਗਤ ਪੂੰਜੀ ਨਹੀਂ ਹੈ। ਜਿਵੇਂ ਗੁਰੂ ਅਤੇ ਬ੍ਰਹਮਗਿਆਨੀ

ਪਰਮਾਤਮਾ ਦੇ ਹੁਕਮ ਵਿਚ ਆਉਂਦੇ ਹਨ, ਤਿਵੇਂ ਗਿਆਨ ਵੀ ਹੁਕਮ ਅਨੁਸਾਰ ਗੁਰੂ ਦੀ ਨਦਰਿ ਦੁਆਰਾ ਹੁੰਦਾ ਹੈ। ਮਨੁੱਖ ਦਾ ਵਿਅਕਤੀਤਵ ਕਰਮ ਅਤੇ ਸੰਸਕਾਰਾਂ ਦੁਆਰਾ ਬਣਦਾ ਹੈ ਪਰੰਤੂ ਗਿਆਨ ਕਰਮ ਅਤੇ ਸੰਸਕਾਰਾਂ ਦੇ ਰੂਪ ਵਿਚ ਉਸਰੇ ਵਿਅਕਤੀਤਵ ਨੂੰ ਮਿਟਾ ਦਿੰਦਾ ਹੈ। ਭਗਤ ਕਬੀਰ ਨੇ ਆਤਮਿਕ ਗਿਆਨ ਦੇ ਸੰਚਾਰ ਦੀ ਪ੍ਰਕਿਰਿਆ ਦੁਆਰਾ ਮਨੁੱਖ ਦਾ ਪਰਮਾਰਥੀ ਚਰਿੱਤਰ ਸਿਰਜਿਆ ਹੈ। ਪਰਮਾਰਥੀ ਚਰਿੱਤਰ ਵਾਲਾ ਮਨੁੱਖ ਹਮੇਸ਼ਾ ਦਾਨੀ ਅਤੇ ਪਰਉਪਕਾਰੀ ਹੁੰਦਾ ਹੈ। ਗੁਰੂ ਨਾਨਕ ਦੇਵ ਜੀ 'ਵਿਦਿਆ ਵੀਚਾਰੀ ਤਾਂ ਪਰਉਪਕਾਰੀ' ਸ਼ਬਦ ਵਿਚ ਮਨੁੱਖ ਦੇ ਪਰਮਾਰਥੀ ਚਰਿੱਤਰ ਦੀ ਉਸਾਰੀ ਕਰਦੇ ਹਨ। ਭਗਤ ਕਬੀਰ ਵੀ ਆਤਮਿਕ ਗਿਆਨ ਦੇ ਸੰਚਾਰ ਦੁਆਰਾ ਆਪਣੇ ਪਰਮਾਰਥੀ ਚਰਿੱਤਰ ਦਾ ਪ੍ਰਮਾਣ ਦਿੰਦੇ ਹਨ :

ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ ॥
ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮ੍ਹਾਰਿ ॥੪॥
ਕਬੀਰ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥
ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾ ਕਾ ਸੋਹਾਗੁ ॥੫॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 970)

ਭਗਤ ਕਬੀਰ ਮਨੁੱਖ ਦੇ ਪਰਮਾਰਥੀ ਚਰਿੱਤਰ ਦੀ ਉਸਾਰੀ ਕਰਦੇ ਹੋਏ ਉਸਨੂੰ ਵਿਅਕਤੀਗਤ ਸੰਸਾਰਕ ਚਰਿੱਤਰ ਵਾਲੇ ਔਗੁਣਾਂ ਪ੍ਰਤੀ ਵੀ ਸੁਚੇਤ ਕਰਦੇ ਹਨ। ਸੰਸਾਰਕ ਚਰਿੱਤਰ ਵਾਲਾ ਮਨੁੱਖ ਆਮ ਤੌਰ 'ਤੇ ਹਉਮੈ, ਮਾਇਆ, ਤ੍ਰਿਸ਼ਨਾ ਅਤੇ ਵਾਸ਼ਨਾ ਦਾ ਸ਼ਿਕਾਰ ਹੁੰਦਾ ਹੈ। ਹਉਮੈ ਕਾਰਨ ਵਿਅਕਤੀ ਕਰਮ ਦਾ ਕਰਤਾ ਬਣ ਜਾਂਦਾ ਹੈ। ਇਹ ਕਰਤਾਪਣ ਵਿਅਕਤੀ ਦੇ ਅਗਿਆਨ ਅਤੇ ਭਰਮ ਦਾ ਕਾਰਨ ਬਣਦਾ ਹੈ। ਹਉਮੈ ਮਨੁੱਖ ਦੇ ਪਰਮਾਰਥੀ ਚਰਿੱਤਰ ਲਈ ਸਭ ਤੋਂ ਵੱਡੀ ਰੁਕਾਵਟ ਬਣਦੀ ਹੈ। ਹਉਮੈ ਵਿਚ ਕੀਤਾ ਗਿਆ ਧਾਰਮਿਕ ਕਾਰਜ ਵੀ ਨਿਸਫਲ ਹੋ ਜਾਂਦਾ ਹੈ। ਗੁਰਬਾਣੀ ਵਿਚ ਹਉਮੈ ਨੂੰ ਮਨੁੱਖ ਦਾ ਸਭ ਤੋਂ ਵੱਡਾ ਰੋਗ ਕਿਹਾ ਗਿਆ ਹੈ। ਭਗਤ ਕਬੀਰ ਸੰਸਾਰ ਅਤੇ ਪਰਮਾਰਥ ਦੇ ਕਰਮ ਵਿਚ ਹਉਮੈ ਨੂੰ ਪ੍ਰਵਾਨ ਨਹੀਂ ਕਰਦੇ। ਉਹ ਇਸ ਨੂੰ ਮਨੁੱਖ ਦਾ ਦੋਸ਼ ਮੰਨਦੇ ਹਨ। ਇਸ ਦੋਸ਼ ਦੇ ਹਟ ਜਾਣ ਨਾਲ ਮਨੁੱਖ ਦਾ ਸਾਰਾ ਸੰਸਾਰਕ ਅਤੇ ਪਰਮਾਰਥੀ ਕਰਮ ਸਫਲ ਹੋ ਜਾਂਦਾ ਹੈ :

— ਜਬ ਲਗੁ ਮੇਰੀ ਮੇਰੀ ਕਰੈ ॥ ਤਬ ਲਗੁ ਕਾਜੁ ਏਕੁ ਨਹੀ ਸਰੈ ॥
ਜਬ ਮੇਰੀ ਮੇਰੀ ਮਿਟਿ ਜਾਇ ॥ ਤਬ ਪ੍ਰਭ ਕਾਜੁ ਸਵਾਰਹਿ ਆਇ ॥੧॥
ਜਬ ਲਗੁ ਸਿੰਘੁ ਰਹੈ ਬਨ ਮਾਹਿ ॥ ਤਬ ਲਗੁ ਬਨੁ ਫੂਲੈ ਹੀ ਨਾਹਿ ॥
ਜਬ ਹੀ ਸਿਆਰੁ ਸਿੰਘ ਕਉ ਖਾਇ ॥ ਫੂਲਿ ਰਹੀ ਸਗਲੀ ਬਨਰਾਇ ॥੨॥੬॥੧੪॥

(ਗੁਰੂ ਗ੍ਰੰਥ ਸਾਹਿਬ, ਪੰਨਾ 1160-61)

— ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥
ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1372)

ਹਉਮੈ ਅਤੇ ਅਗਿਆਨ ਵਿਚ ਕੀਤਾ ਧਾਰਮਿਕ ਕਰਮ ਪਰਮਾਰਥ ਦਾ ਸਾਧਨ ਨਹੀਂ ਬਣਦਾ। ਬਾਹਰਲੀ ਮਰਯਾਦਾ ਮਨੁੱਖ ਦੀ ਹਉਮੈ ਅਤੇ ਅਗਿਆਨ ਦਾ ਕਾਰਨ ਬਣ ਜਾਂਦੀ ਹੈ। ਪਰਮਾਰਥ ਦਾ ਕਾਰਜ ਮਨੁੱਖ ਦੇ ਅੰਦਰੋਂ ਸ਼ੁਰੂ ਹੁੰਦਾ ਹੈ। ਇਸੇ ਲਈ ਭਗਤ ਕਬੀਰ ਜੀ ਮਨੁੱਖ ਨੂੰ ਆਪਣੇ ਅੰਦਰ ਭਾਵ ਆਪਣੇ ਮਨ ਵਿਚ ਦੇਖਣ ਦੀ ਜੁਗਤ ਦੱਸਦੇ ਹਨ।

ਅੰਤਰਮੁਖਤਾ ਮਨੁੱਖ ਦੇ ਮਨ ਅਤੇ ਬੁੱਧੀ ਦੇ ਦੋਸ਼ਾਂ ਨੂੰ ਦੂਰ ਕਰਦੀ ਹੈ। ਪੰਡਿਤ, ਮੁੱਲਾਂ ਅਤੇ ਕਾਜੀ ਨੂੰ ਸੰਬੋਧਨ ਕਰਦੇ ਹੋਏ ਭਗਤ ਕਬੀਰ ਇਨ੍ਹਾਂ ਦੀ ਬਾਹਰਮੁਖੀ ਦ੍ਰਿਸ਼ਟੀ ਨੂੰ ਨਕਾਰਦੇ ਹਨ ਅਤੇ ਮਨ ਦੇ ਸ਼ੁੱਧ ਵਿਵਹਾਰ ਦੁਆਰਾ ਆਤਮਾ ਦੀ ਖੋਜ ਲਈ ਪ੍ਰੇਰਿਤ ਕਰਦੇ ਹਨ। ਪੰਡਿਤ ਦਾ ਲੋਭ ਅਤੇ

ਅਗਿਆਨ ਵਿਚ ਕੀਤਾ ਸਾਰਾ ਧਾਰਮਿਕ ਕਾਰਜ ਬਿਰਥਾ ਹੋ ਜਾਂਦਾ ਹੈ।

ਪਡੀਆ ਕਵਨ ਕੁਮਤਿ ਤੁਮ ਲਾਗੇ ॥
ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ ॥੧॥ ਰਹਾਉ ॥
ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥
ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥੨॥
ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ ॥
ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥੩॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 1102)

ਮਨੁੱਖ ਦੇ ਸੰਸਾਰਕ ਦੋਸ਼ਾਂ ਦਾ ਕਾਰਨ ਮਾਇਆ ਅਤੇ ਅਵਿੱਦਿਆ ਹੈ। ਮਾਇਆ ਦੇ ਪ੍ਰਭਾਵ ਅਧੀਨ ਕੀਤਾ ਸਾਰਾ ਧਾਰਮਿਕ ਕਰਮ ਬਿਰਥਾ ਚੱਲਾ ਜਾਂਦਾ ਹੈ। ਇਹ ਮਾਇਆ ਤਿੰਨ ਗੁਣਾਂ (ਤਮ ਗੁਣ, ਰਜ ਗੁਣ ਅਤੇ ਸਤ ਗੁਣ) ਦੇ ਰੂਪ ਵਿਚ ਸਕ੍ਰਿਅ ਹੁੰਦੀ ਹੈ। ਤਮੋ ਗੁਣ ਮਨੁੱਖ ਦੇ ਮਨ ਵਿਚ ਕਾਮਨਾ ਪੈਦਾ ਕਰਦਾ ਹੈ। ਰਜੋ ਗੁਣ ਦੁਆਰਾ ਮਨੁੱਖ ਆਪਣੇ ਅਹੰਕਾਰ ਦੁਆਰਾ ਇਸ ਕਾਮਨਾ ਨੂੰ ਪੂਰਾ ਕਰਨ ਦਾ ਸੰਕਲਪ ਕਰ ਲੈਂਦਾ ਹੈ। ਸਤੋ ਗੁਣ ਦੁਆਰਾ ਇਸ ਕਾਮਨਾ ਦੁਆਰਾ ਕੀਤਾ ਸੰਕਲਪ ਕਰਮ ਬਣ ਜਾਂਦਾ ਹੈ। ਇਹ ਸਿਲਸਿਲਾ ਜਦੋਂ ਇਕ ਵਾਰ ਸ਼ੁਰੂ ਹੋ ਜਾਂਦਾ ਹੈ ਤਾਂ ਮਨੁੱਖ ਮਾਇਆ ਦੇ ਚੱਕਰ ਵਿਚ ਪੂਰੀ ਤਰ੍ਹਾਂ ਜਕੜਿਆ ਜਾਂਦਾ ਹੈ। ਮਨੁੱਖੀ ਹੋਂਦਸ਼ੀਲਤਾ ਦਾ ਇਕ ਚੌਥਾ ਪਦ ਵੀ ਭਗਤ ਕਬੀਰ ਨੇ ਦੱਸਿਆ ਹੈ। ਚੌਥੇ ਪਦ ਨੂੰ ਪਰਮ ਪਦ ਵੀ ਕਿਹਾ ਗਿਆ ਹੈ। ਪਰਮਾਰਥੀ ਚਰਿੱਤਰ ਵਾਲਾ ਮਨੁੱਖ ਇਸ ਚੌਥੇ ਪਦ ਦੀ ਪ੍ਰਾਪਤੀ ਕਰਕੇ ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋ ਜਾਂਦਾ ਹੈ।

ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥
ਚਉਥੇ ਪਦ ਕਉ ਜੋ ਨਰੁ ਚੀਨ੍ਹੈ ਤਿਨ੍ਹ ਹੀ ਪਰਮ ਪਦੁ ਪਾਇਆ ॥੨॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 1123)

ਭਗਤ ਕਬੀਰ ਨੇ ਮਾਇਆ ਲਈ ਸ੍ਰਪਨੀ ਅਤੇ ਨਕਟੀ ਪਦ ਵੀ ਵਰਤੇ ਹਨ। ਤਿੰਨਾਂ ਲੋਕਾਂ ਵਿਚ ਮਾਇਆ ਦਾ ਪ੍ਰਭਾਵ ਹੈ। ਮਾਇਆ ਭਿੰਨ-ਭਿੰਨ ਉਪਾਧੀਆਂ ਦੇ ਰੂਪ ਵਿਚ ਮਨੁੱਖ ਨੂੰ ਗੁਲਾਮ ਬਣਾਉਂਦੀ ਹੈ। ਮਾਇਆ ਕਰਕੇ ਹੀ ਸੰਸਾਰ ਦੀ ਹੋਂਦ ਮੰਨੀ ਜਾਂਦੀ ਹੈ। ਮਾਇਆ ਦਾ ਪ੍ਰਭਾਵ ਦੇਵੀ ਦੇਵਤਿਆਂ 'ਤੇ ਵੀ ਪੈਂਦਾ ਹੈ। ਮਾਇਆ ਦੇ ਇਸ ਪ੍ਰਬਲ ਪ੍ਰਭਾਵ ਤੋਂ ਸੰਤ-ਮਹਾਂਪੁਰਸ਼ ਹੀ ਬਚਦੇ ਹਨ। ਭਗਤ ਕਬੀਰ ਗੁਰੂ ਦੀ ਕਿਰਪਾ ਦੁਆਰਾ ਮਾਇਆ ਤੋਂ ਮੁਕਤੀ ਪ੍ਰਾਪਤ ਕਰਨ ਦੀ ਜੁਗਤ ਦੱਸਦੇ ਹਨ। ਇਹ ਮਾਇਆ ਕੋਈ ਸੁਤੰਤਰ ਹਸਤੀ ਨਹੀਂ ਬਲਕਿ ਇਹ ਸੰਸਾਰ ਦੀ ਸਿਰਜਣਾ ਲਈ ਉਤਪੰਨ ਕੀਤੀ ਬ੍ਰਹਮ (ਪਰਮਾਤਮਾ) ਦੀ ਦਾਸੀ ਹੈ। ਜੋ ਮਨੁੱਖ ਪਰਮਾਤਮਾ ਦੀ ਸ਼ਰਨ ਵਿਚ ਆ ਜਾਂਦਾ ਹੈ, ਮਾਇਆ ਉਸ ਦੀ ਵੀ ਦਾਸੀ ਬਣ ਜਾਂਦੀ ਹੈ। ਪਰੰਤੂ ਸੰਸਾਰਕ ਹੋਂਦ ਵਿਚ ਅਗਿਆਨ ਵੱਸ ਮਨੁੱਖ ਇਸ ਦੇ ਪ੍ਰਭਾਵ ਅਧੀਨ ਕਰਮਸ਼ੀਲ ਹੁੰਦਾ ਹੈ।

— ਸਰਪਨੀ ਤੇ ਊਪਰਿ ਨਹੀ ਬਲੀਆ ॥
ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥੧॥...
ਇਹ ਸ੍ਰਪਨੀ ਤਾ ਕੀ ਕੀਤੀ ਹੋਈ ॥
ਬਲੁ ਅਬਲੁ ਕਿਆ ਇਸ ਤੇ ਹੋਈ ॥੪॥
ਇਹ ਬਸਤੀ ਤਾ ਬਸਤ ਸਰੀਰਾ ॥
ਗੁਰ ਪ੍ਰਸਾਦਿ ਸਹਜ ਤਰੇ ਕਬੀਰਾ ॥੫॥੬॥੧੯॥

(ਗੁਰੂ ਗ੍ਰੰਥ ਸਾਹਿਬ, ਪੰਨਾ 480)

— ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ ॥
ਕਹੁ ਕਬੀਰ ਸੰਤਨ ਕੀ ਬੈਰਨ ਤੀਨਿ ਲੋਕ ਕੀ ਪਿਆਰੀ ॥੪॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 476)

ਮਾਇਆ ਦੇ ਪ੍ਰਭਾਵ ਅਧੀਨ ਮਨੁੱਖ ਦਾ ਜਨਮ-ਮਰਨ ਦਾ ਸਿਲਸਿਲਾ ਚੱਲਦਾ ਰਹਿੰਦਾ ਹੈ। ਆਵਾਗਵਨ ਮਨੁੱਖ ਦਾ ਬਹੁਤ ਵੱਡਾ ਸੰਕਟ ਹੈ। ਆਵਾਗਵਨ ਦਾ ਕਾਰਨ ਕਰਮ ਹੈ। ਕਰਮ ਮਾਇਆ ਦੇ ਪ੍ਰਭਾਵ ਅਧੀਨ ਹੁੰਦਾ ਹੈ। ਕਰਮ ਸੰਸਾਰ ਦੀ ਸਿਰਜਣਾ ਕਰਦਾ ਹੈ। ਸੰਸਾਰ ਦੀ ਸਿਰਜਣਾ ਨਾਲ ਮਨੁੱਖ ਸੁੱਖ-ਦੁੱਖ ਦੇ ਦਵੰਦ ਵਿਚ ਫਸ ਜਾਂਦਾ ਹੈ। ਭਗਤ ਕਬੀਰ ਆਪਣੇ ਗੁਰੂ ਅੱਗੇ ਦਇਆ ਅਤੇ ਕਿਰਪਾ ਲਈ ਬੇਨਤੀ ਕਰਦੇ ਹਨ ਕਿ ਕਿਸੇ ਤਰ੍ਹਾਂ ਸੰਸਾਰ ਦਾ ਦੁੱਖ-ਸੁੱਖ ਅਤੇ ਆਵਾਗਵਨ ਦਾ ਦੁੱਖ ਦੂਰ ਹੋ ਜਾਵੇ :

ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ ॥
ਜਨਮ ਮਰਨ ਦੁਖ ਫੇੜ ਕਰਮ ਸੁਖ ਜੀਅ ਜਨਮ ਤੇ ਛੂਟੈ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 475)

ਮਾਇਆ ਤੋਂ ਮੁਕਤੀ ਪ੍ਰਾਪਤ ਕਰਨ ਲਈ ਭਗਤ ਕਬੀਰ ਗੁਰੂ ਦੀ ਕਿਰਪਾ ਦਾ ਮਾਰਗ ਦੱਸਦੇ ਹਨ। ਗੁਰੂ ਬੁਧਿ ਬਿਬੇਕ (ਗਿਆਨ ਦੀ ਬਿਰਤੀ) ਦੁਆਰਾ ਆਪਣੇ ਸਿੱਖਾਂ ਨੂੰ ਮਾਇਆ ਦੇ ਪ੍ਰਭਾਵ ਤੋਂ ਸਦਾ ਲਈ ਮੁਕਤ ਕਰ ਦਿੰਦਾ ਹੈ। ਗੁਰੂ ਦੀ ਕਿਰਪਾ ਨਾਲ ਸਿੱਖਾਂ ਦੀ ਅਵਿੱਦਿਆ ਦੂਰ ਹੋ ਜਾਂਦੀ ਹੈ ਅਤੇ ਸਿੱਖ ਸੰਸਾਰ ਵਿਚ ਸਹਿਜ ਰੂਪ ਵਿਚ ਕਰਮਸ਼ੀਲ ਹੋ ਜਾਂਦਾ ਹੈ। ਭਗਤ ਕਬੀਰ ਅਤੇ ਗੁਰੂਆਂ ਦਾ ਮਾਇਆ ਤੋਂ ਮੁਕਤੀ ਦਾ ਸਿਧਾਂਤ ਸਰਲ, ਸਪੱਸ਼ਟ, ਅਤੇ ਸਹਿਜ ਹੈ :

ਕਬੀਰ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥
ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥੫੯॥

(ਗੁਰੂ ਗ੍ਰੰਥ ਸਾਹਿਬ, ਪੰਨਾ 1367)

ਮੌਤ ਮਨੁੱਖ ਲਈ ਡਰ ਅਤੇ ਦੁੱਖ ਦਾ ਮਾਹੌਲ ਸਿਰਜਦੀ ਹੈ। ਭਗਤ ਕਬੀਰ ਐਸੀ ਮੌਤ ਦੀ ਇੱਛਾ ਪ੍ਰਗਟਾਉਂਦੇ ਹਨ, ਜਿਸ ਨਾਲ ਪਰਮ ਸੁੱਖ ਦੀ ਪ੍ਰਾਪਤੀ ਅਤੇ ਆਵਾਗਵਨ ਮਿਟ ਜਾਵੇ। ਇਸ ਨੂੰ ਜੀਵਤ ਮਰਨਾ ਵੀ ਕਿਹਾ ਗਿਆ ਹੈ। ਭਗਤ ਕਬੀਰ ਦੀ ਮੌਤ ਅਮਰ ਪਦਵੀ ਵਾਲੀ ਹੈ :

— ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥

— ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥੨੯॥

(ਗੁਰੂ ਗ੍ਰੰਥ ਸਾਹਿਬ, ਪੰਨਾ 1365-1366)

ਮਨੁੱਖੀ ਜੀਵਨ ਵਿਚ ਮੌਤ ਨਿਸ਼ਚਤ ਹੈ। ਇਸ ਨੂੰ ਕਿਸੇ ਵੀ ਹਾਲਤ ਵਿਚ ਟਾਲਿਆ ਨਹੀਂ ਜਾ ਸਕਦਾ। ਉਤਪਤੀ ਅਤੇ ਵਿਨਾਸ਼ ਪ੍ਰਕਿਰਤੀ ਦਾ ਸੁਭਾਵਿਕ ਲੱਛਣ ਹੈ। ਪਰੰਤੂ ਮਨੁੱਖ ਦੇ ਸੁਭਾਅ ਵਿਚ ਮੌਤ ਨੂੰ ਪ੍ਰਵਾਨ ਕਰਨ ਦੀ ਸਾਮਰੱਥਾ ਨਹੀਂ ਹੈ। ਮਰਨ ਨਾਲ ਭਾਵੇਂ ਸਰੀਰ ਦੀ ਹੋਂਦ ਮਿਟ ਜਾਂਦੀ ਹੈ ਪਰੰਤੂ ਵਿਅਕਤੀ ਦੀ ਪਰਿਵਾਰਕ ਹਸਤੀ ਕਿਸੇ ਨਾ ਕਿਸੇ ਰੂਪ ਵਿਚ ਕਾਫ਼ੀ ਸਮੇਂ ਤੱਕ ਬਣੀ ਰਹਿੰਦੀ ਹੈ। ਇਸ ਹਸਤੀ ਦੀ ਹੋਂਦ ਦਾ ਇਕ ਮਹੱਤਵਪੂਰਨ ਪ੍ਰਮਾਣ ਪਿੱਤਰਾਂ ਦਾ ਸੰਕਲਪ ਹੈ। ਪਿੱਤਰਾਂ ਦੀ ਹਸਤੀ ਅੱਗੋਂ ਪੂਜਾ ਦੇ ਰੂਪ ਵਿਚ ਕਰਮ-ਕਾਂਡ ਦੀ ਸਿਰਜਣਾ ਦਾ ਕਾਰਨ ਬਣਦੀ ਹੈ। ਭਗਤ ਕਬੀਰ ਭਾਵੇਂ ਪਿੱਤਰਾਂ ਦੇ ਸੰਕਲਪ ਨੂੰ ਸਿਧਾਂਤਕ ਤੌਰ 'ਤੇ ਕਿਤੇ ਨਹੀਂ ਨਕਾਰਦੇ ਪਰੰਤੂ ਪਿੱਤਰਾਂ ਦੇ ਸੰਕਲਪ ਨਾਲ ਜੁੜੇ ਕਰਮ-ਕਾਂਡ ਨੂੰ ਵੰਗਾਰਦੇ ਹਨ। ਇਹ ਕਰਮ-ਕਾਂਡ ਤੇ ਅੰਧ-ਵਿਸ਼ਵਾਸ ਵਿਅਕਤੀ ਲਈ ਨਵਾਂ ਸੰਕਟ ਖੜ੍ਹਾ ਕਰਦਾ ਹੈ। ਭਗਤ ਕਬੀਰ ਇਸ ਸਾਰੇ ਕਰਮਕਾਂਡੀ ਪਰਪੰਚ ਨੂੰ ਨਕਾਰ ਕੇ ਮਨੁੱਖੀ

ਜੀਵਨ ਦੇ ਯਥਾਰਥ ਪ੍ਰਤੀ ਸੁਚੇਤ ਕਰਦੇ ਹਨ :

ਜੀਵਤ ਪਿਤਰ ਨ ਮਾਨੈ ਕੋਊ ਮੂਏ ਸਿਰਾਧ ਕਰਾਹੀ ॥
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥੧॥
ਮੋ ਕਉ ਕੁਸਲੁ ਬਤਾਵਹੁ ਕੋਈ ॥
ਕੁਸਲੁ ਕੁਸਲੁ ਕਰਤੇ ਜਗ ਬਿਨਸੈ ਕੁਸਲੁ ਭੀ ਕੈਸੇ ਹੋਈ ॥੧॥ ਰਹਾਉ ॥
ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ ॥
ਐਸੇ ਪਿਤਰ ਤੁਮ੍ਾਰੇ ਕਹੀਅਹਿ ਆਪਨ ਕਹਿਆ ਨ ਲੇਹੀ ॥੨॥
ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ ॥
ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ ॥੩॥
ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮ ਨਹੀ ਜਾਨਾ ॥
ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ ॥੪॥੧॥੪੫॥

(ਗੁਰੂ ਗ੍ਰੰਥ ਸਾਹਿਬ, ਪੰਨਾ 332)

ਭਗਤ ਕਬੀਰ ਜੀਵਨ ਦੇ ਯਥਾਰਥ ਤੋਂ ਦੂਰ ਲਿਜਾਣ ਵਾਲੀਆਂ ਧਾਰਮਿਕ ਤੇ ਸਮਾਜਿਕ ਕੁਰੀਤੀਆਂ ਨੂੰ ਨਾਕਾਰ ਕੇ ਮਨੁੱਖ ਨੂੰ ਜੀਵਨ ਦੇ ਯਥਾਰਥ ਨਾਲ ਜੋੜਦੇ ਹਨ। ਜੀਵਨ ਦੇ ਯਥਾਰਥ ਵਿਚ ਸਾਰੇ ਮਨੁੱਖ ਬਰਾਬਰ ਹਨ। ਪਰੰਤੂ ਸਮਾਜ ਵਿਚ ਮਨੁੱਖ ਨੂੰ ਬਰਾਬਰੀ ਵਾਲਾ ਅਧਿਕਾਰ ਪ੍ਰਾਪਤ ਨਹੀਂ ਹੈ। ਵਰਣ-ਵੰਡ ਇਸ ਦਾ ਸਭ ਤੋਂ ਵੱਧ ਮਹੱਤਤਾ ਵਾਲਾ ਪ੍ਰਤੱਖ ਪ੍ਰਮਾਣ ਹੈ। ਭਾਰਤੀ ਸਮਾਜ ਚਾਰ ਵਰਣਾਂ ਵਿਚ ਵੰਡਿਆ ਹੋਣ ਕਰਕੇ ਮਨੁੱਖ ਦੀ ਬਰਾਬਰੀ ਦਾ ਹੱਕ ਖ਼ਤਮ ਹੋ ਜਾਂਦਾ ਹੈ। ਭਗਤ ਕਬੀਰ ਦੇ ਸਮੇਂ ਬ੍ਰਾਹਮਣ ਅਤੇ ਸ਼ੂਦਰ ਦੋ ਅਜਿਹੇ ਵਰਣ ਹਨ, ਜੋ ਸਮਾਜਿਕ ਬਰਾਬਰੀ ਦੇ ਅਧਿਕਾਰ ਨੂੰ ਕਿਸੇ ਵੀ ਹਾਲਤ ਵਿਚ ਮਾਨਤਾ ਨਹੀਂ ਦਿੰਦੇ। ਬ੍ਰਾਹਮਣ ਆਪਣੇ ਵਰਣ ਕਰਕੇ ਉੱਚਾ, ਸੁੱਚਾ ਅਤੇ ਵਿੱਦਿਆ (ਆਤਮ-ਵਿੱਦਿਆ) ਪ੍ਰਾਪਤ ਕਰਨ ਦਾ ਅਧਿਕਾਰੀ ਹੈ। ਪਰੰਤੂ ਸ਼ੂਦਰ ਆਪਣੇ ਵਰਣ ਕਰਕੇ ਨੀਵਾਂ ਤੇ ਜੂਠਾ ਹੈ ਅਤੇ ਵਿੱਦਿਆ ਦਾ ਅਧਿਕਾਰ ਉਸਨੂੰ ਪ੍ਰਾਪਤ ਨਹੀਂ ਹੈ। ਭਗਤ ਕਬੀਰ ਮਨੁੱਖੀ ਅਧਿਕਾਰਾਂ ਦਾ ਘਾਣ ਕਰਨ ਵਾਲੀ ਇਸ ਅਖੌਤੀ ਵਰਣ ਵੰਡ ਨੂੰ ਵੰਗਾਰਦੇ ਹਨ ਅਤੇ ਬ੍ਰਹਮ ਵਿੱਦਿਆ ਦੇ ਅਧਿਕਾਰੀ ਬ੍ਰਾਹਮਣ ਦੇ ਸਨਾਤਨੀ ਸੰਕਲਪ ਨੂੰ ਪੁਨਰ ਪਰਿਭਾਸ਼ਤ ਕਰਦੇ ਹਨ :

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥

(ਗੁਰੂ ਗ੍ਰੰਥ ਸਾਹਿਬ, ਪੰਨਾ 324)

ਬ੍ਰਾਮਣ ਜਾਤੀ ਦੁਆਰਾ ਸਿਰਜੇ ਸੂਤਕ ਅਤੇ ਜੂਠ ਦੇ ਸੰਕਲਪ ਵੀ ਮਨੁੱਖ ਦੇ ਬਰਾਬਰੀ ਦੇ ਅਧਿਕਾਰ ਨੂੰ ਮਾਨਤਾ ਨਹੀਂ ਦਿੰਦੇ। ਬ੍ਰਾਹਮਣ ਜਾਤੀ ਦੀ ਪਵਿੱਤਰਤਾ ਦੇ ਅਖੌਤੀ ਅਤੇ ਕਰਮਕਾਂਡੀ ਸਰੂਪ ਨੂੰ ਨਾਕਾਰਦੇ ਹੋਏ ਭਗਤ ਕਬੀਰ ਮਨ ਦੀ ਪਵਿੱਤਰਤਾ ਅਤੇ ਆਤਮਿਕ ਗਿਆਨ ਦੇ ਸੱਚ ਦੁਆਰਾ

ਏਕਤਾ ਵਾਲਾ ਮਾਹੌਲ ਸਿਰਜਦੇ ਹਨ। ਅਜਿਹੇ ਏਕਤਾ ਵਾਲੇ ਮਾਹੌਲ ਵਿਚ ਹੀ ਮਨੁੱਖ ਸੁਖੀ ਜੀਵਨ ਬਤੀਤ ਕਰ ਸਕਦਾ ਹੈ :

ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ ॥
ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ ॥੩॥੪੨॥

(ਗੁਰੂ ਗ੍ਰੰਥ ਸਾਹਿਬ, ਪੰਨਾ 331)

ਭਗਤ ਕਬੀਰ ਮੱਧਕਾਲ ਦੇ ਪਹਿਲੇ ਚਿੰਤਕ ਹਨ, ਜੋ ਧਾਰਮਿਕ ਅਤੇ ਸਮਾਜਿਕ ਹੱਦਬੰਦੀਆਂ ਤੋਂ ਉੱਪਰ ਉੱਠ ਕੇ ਸਰਬ-ਸਾਂਝੀਵਾਲਤਾ ਅਤੇ ਆਤਮਿਕ ਜਾਗ੍ਰਿਤੀ ਦਾ ਪੈਗਾਮ ਦਿੰਦੇ ਹਨ। ਇਹ ਪੈਗਾਮ ਸੰਗੀਤਮਈ ਹੋਣ ਕਰਕੇ ਮਨ ਦੀ ਗਹਿਰਾਈ ਵਿਚ ਉਤਰ ਜਾਂਦਾ ਹੈ। ਵਿਵੇਕਮਈ ਹੋਣ ਕਰਕੇ ਉਨ੍ਹਾਂ ਦੀ ਬਾਣੀ ਦਾ ਸੰਦੇਸ਼ ਹਰ ਕਿਸਮ ਦੇ ਮਾਨਸਿਕ, ਬੌਧਿਕ, ਦਾਰਸ਼ਨਿਕ, ਧਾਰਮਿਕ ਅਤੇ ਸਮਾਜਿਕ ਸੰਕਟ ਵਿਚੋਂ ਕੱਢ ਲੈਂਦਾ ਹੈ। ਭਗਤ ਕਬੀਰ ਨੇ ਆਪਣੀ ਬਾਣੀ ਦੀ ਸੰਗੀਤਕਤਾ ਦੇ ਨਾਲ-ਨਾਲ ਇਸ ਦੇ ਦਾਰਸ਼ਨਿਕ ਮਹੱਤਵ ਨੂੰ ਆਪ ਹੀ ਬਿਆਨ ਕੀਤਾ ਹੈ :

ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥
ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥੩॥
ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮਗਤਿ ਪਾਇ ॥੪॥੧॥੪॥੫੫॥

(ਗੁਰੂ ਗ੍ਰੰਥ ਸਾਹਿਬ, ਪੰਨਾ 335)

ਭਗਤ ਕਬੀਰ ਦੀ ਬਾਣੀ ਦੇ ਸਿਧਾਂਤਕ ਸਰੂਪ ਬਾਰੇ ਵਿਚਾਰ ਕਰਦਿਆਂ ਮਨੁੱਖੀ ਏਕਤਾ, ਆਤਮ ਗਿਆਨ, ਆਤਮਾ ਦਾ ਸਰੂਪ, ਮਨ ਦਾ ਸਰੂਪ ਤੇ ਇਸ ਦਾ ਦੁਵੱਲਾ ਚਰਿੱਤਰ, ਪ੍ਰੇਮਾ-ਭਗਤੀ, ਮੁਕਤੀ, ਮਾਇਆ ਅਤੇ ਹੋਰ ਸਮਾਜਿਕ ਤੇ ਧਾਰਮਿਕ ਕਰਮ-ਕਾਂਡੀ, ਪ੍ਰਵਿਰਤੀਆਂ ਨੂੰ ਸੰਖੇਪ ਰੂਪ ਵਿਚ ਵਿਚਾਰਿਆ ਹੈ। ਭਗਤ ਕਬੀਰ ਦੀ ਬਾਣੀ ਵਿਚਲੇ ਦਾਰਸ਼ਨਿਕ ਸੰਕਲਪ ਬਹੁਤ ਹੀ ਗੰਭੀਰ ਅਤੇ ਵਿਸ਼ਵਵਿਅਪੀ ਹਨ। ਉਨ੍ਹਾਂ ਦੀ ਬਾਣੀ ਦਾ ਵਾਰ-ਵਾਰ ਪਾਠ ਕਰਨ ਨਾਲ ਹੀ ਇਨ੍ਹਾਂ ਸੰਕਲਪਾਂ ਦੀ ਗਹਿਰਾਈ ਅਤੇ ਵਿਆਪਕਤਾ ਨੂੰ ਜਾਣਿਆ ਜਾ ਸਕਦਾ ਹੈ। ਜਿਸ ਵਿਆਪਕ ਤੱਤ ਦੀ ਸਮਝ ਭਗਤ ਕਬੀਰ ਸਾਨੂੰ ਦਿੰਦੇ ਹਨ, ਉਹ ਤਾਂ ਬੇਅੰਤ ਹੈ ਅਤੇ ਕੇਵਲ ਲਕਸ਼ ਦੁਆਰਾ ਉਸ ਨੂੰ ਜਾਣਿਆ ਜਾ ਸਕਦਾ ਹੈ। ਇਸ ਲਈ ਜ਼ਰੂਰੀ ਹੈ ਕਿ ਭਗਤ ਕਬੀਰ ਨੇ ਆਤਮਾ ਦੇ ਲਕਸ਼ ਲਈ ਜੋ ਰਾਹ ਅਪਣਾਇਆ, ਸਾਨੂੰ ਵੀ ਉਸੇ ਤਰ੍ਹਾਂ ਦੀ ਬਖਸ਼ਿਸ਼ ਲਈ ਅਰਦਾਸ ਕਰਨੀ ਚਾਹੀਦੀ ਹੈ। ਇਸ ਪਵਿੱਤਰ ਭਾਵਨਾ ਨਾਲ ਸਿਰਜਿਆ ਭਗਤ ਕਬੀਰ ਜੀ ਦਾ ਆਰਤੀ ਵਾਲਾ ਸ਼ਬਦ ਸਾਡਾ ਮਾਰਗ ਦਰਸ਼ਨ ਕਰਦਾ ਹੈ :

ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ ॥
ਸਿਧ ਸਮਾਧਿ ਅੰਤੁ ਨਹੀ ਪਾਇਆ ਲਾਗਿ ਰਹੇ ਸਰਨਾਈ ॥੧॥
ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ ॥
ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖ ਨ ਲਖਿਆ ਜਾਈ ॥੧॥ ਰਹਾਉ ॥
ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਯ੍ਯਾਰਾ ॥
ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ ॥੨॥
ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ ॥
ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ ॥੩॥੫॥

(ਗੁਰੂ ਗ੍ਰੰਥ ਸਾਹਿਬ, ਪੰਨਾ 1350)

ਭਗਤ ਕਬੀਰ ਮੱਧਕਾਲ ਦੇ ਪਹਿਲੇ ਦਾਰਸ਼ਨਿਕ ਚਿੰਤਕ ਹਨ, ਜੋ ਰਵਾਇਤੀ ਸੰਸਥਾਵਾਂ ਤੋਂ ਸੁਤੰਤਰ ਆਪਣੀ ਮੌਲਿਕ ਚਿੰਤਨ ਧਾਰਾ ਸਿਰਜਦੇ ਹਨ। ਇਹ ਚਿੰਤਨ ਧਾਰਾ ਗੁਰੂ ਨਾਨਕ ਦੇਵ ਅਤੇ

ਉਨ੍ਹਾਂ ਦੇ ਉਤਰਾਧਿਕਾਰੀਆਂ ਦੁਆਰਾ ਇਕ ਵੱਖਰੀ ਸੰਸਥਾ ਦੇ ਰੂਪ ਵਿਚ ਸਥਾਪਿਤ ਹੁੰਦੀ ਹੈ। ਇਸ ਸੰਸਥਾ ਵਿਚ ਦਾਰਸ਼ਨਿਕ ਸਿਧਾਂਤਾਂ ਅਤੇ ਸੰਕਲਪਾਂ ਨੂੰ ਪਰੰਪਰਾ ਤੋਂ ਵੱਖਰੀ ਸ਼ੈਲੀ ਦੁਆਰਾ ਪੁਨਰ-ਪਰਿਭਾਸ਼ਤ ਕੀਤਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਉਭਰੀ ਇਹ ਸੰਸਥਾ ਕੇਵਲ ਸਿੱਖ ਧਰਮ ਦੀ ਵਿਰਾਸਤ ਨਹੀਂ ਬਲਕਿ ਇਸ ਸੰਸਥਾ ਵਿੱਚੋਂ ਕਿਸੇ ਵੀ ਧਾਰਮਿਕ ਵਿਤਕਰੇ ਤੋਂ ਬਿਨਾਂ ਕੋਈ ਵੀ ਵਿਅਕਤੀ ਅਗਵਾਈ ਲੈ ਸਕਦਾ ਹੈ। ਇਸ ਸੰਸਥਾ ਦਾ ਮੂਲ ਉਦੇਸ਼ ਗਿਆਨ ਦਾ ਸੰਚਾਰ ਕਰਨਾ ਹੈ। ਭਗਤ ਕਬੀਰ ਆਪ ਇਸ ਸੰਸਥਾ ਦੀ ਉਸਾਰੀ ਲਈ ਬਿਨਾਂ ਕਿਸੇ ਧਾਰਮਿਕ ਵਿਤਕਰੇ ਤੋਂ ਗਿਆਨ ਦਾ ਸੰਚਾਰ ਕਰਦੇ ਹਨ। ਭਾਵੇਂ ਉਨ੍ਹਾਂ ਦੇ ਨਾਂ 'ਤੇ ਇਕ ਵੱਖਰਾ ਪੰਥ (ਕਬੀਰ ਪੰਥ) ਵੀ ਹੋਂਦ ਵਿਚ ਆਇਆ, ਪਰੰਤੂ ਇਹ ਪੰਥ ਵੀ ਮੂਲ ਰੂਪ ਗਿਆਨ ਦਾ ਸੰਚਾਰ ਕਰਦਾ ਰਿਹਾ ਅਤੇ ਭਗਤ ਕਬੀਰ ਅਤੇ ਗੁਰੂ ਨਾਨਕ ਦੇਵ ਨੂੰ ਸਹੀ ਖੇਵਟ ਮੰਨਦਾ ਹੈ।

# ਭਗਤ ਕਬੀਰ – ਦਾਰਸ਼ਨਿਕ ਪਰਿਪੇਖ

ਡਾ. ਪਰਦੀਪ ਕੁਮਾਰ*

ਭਗਤ ਕਬੀਰ ਭਾਰਤੀ ਇਤਿਹਾਸ ਵਿਚ ਇਕ ਸੰਤ, ਸਾਹਿਤਕਾਰ, ਬਾਣੀਕਾਰ, ਦਾਰਸ਼ਨਿਕ, ਸਮਾਜ ਸੁਧਾਰਕ ਅਤੇ ਅਧਿਆਤਮਕ ਦੇ ਤੌਰ 'ਤੇ ਜਾਣੇ ਜਾਂਦੇ ਹਨ। ਉਹ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਸਨ। ਉਨ੍ਹਾਂ ਦੀ ਬਾਣੀ ਵਿੱਚੋਂ ਸਮਾਜ ਚੇਤਨਾ, ਰਹੱਸਵਾਦ ਅਧਿਆਤਮਿਕਤਾ ਅਤੇ ਮਾਨਵਤਾਵਾਦ ਦੀ ਝਲਕ ਮਿਲਦੀ ਹੈ। ਕਬੀਰ ਦੇ ਦੋਹਿਆਂ, ਸਲੋਕਾਂ ਅਤੇ ਸ਼ਬਦਾਂ ਵਿਚ 'ਕਬੀਰ' ਸ਼ਬਦ ਦੀ ਵਰਤੋਂ ਕਈ ਰੂਪ ਵਿਚ ਹੋਈ ਹੈ ਜਿਵੇਂ ਕਿ ਕਬੀਰ, ਕਬੀਰਾ, ਦਾਸ ਕਬੀਰ ਅਤੇ ਭਗਤ ਕਬੀਰ। ਭਗਤ ਕਬੀਰ ਦੇ ਤੌਰ 'ਤੇ ਉਨ੍ਹਾਂ ਨੇ ਭਗਤੀ ਨੂੰ ਪ੍ਰੇਮ, ਨਿਰਸਵਾਰਥ, ਸਮਰਪਨ, ਗੁਰੂ ਕ੍ਰਿਪਾ, ਸੇਵਾ, ਨਾਮ-ਸਿਮਰਨ, ਕੀਰਤਨ ਅਤੇ ਸਤਸੰਗ ਉਪਰ ਆਧਾਰਿਤ ਕੀਤਾ। ਕਬੀਰ ਸ਼ਬਦ ਮੂਲ ਰੂਪ ਵਿਚ ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ ਮਹਾਨ। ਕਬੀਰ ਦਾ ਮਨੋਰਥ ਕੇਵਲ ਬਾਣੀ ਕਹਿਣਾ ਹੀ ਨਹੀਂ ਸੀ ਅਤੇ ਨਾ ਹੀ ਦਰਸ਼ਨ ਦੀਆਂ ਸਮੱਸਿਆਵਾਂ ਸੁਲਝਾਉਣਾ ਸੀ, ਸਗੋਂ ਉਨ੍ਹਾਂ ਦਾ ਮੁੱਖ ਉਦੇਸ਼ ਪਰਮ-ਸੱਤ ਨੂੰ ਜਾਣਨਾ ਸੀ। ਕਬੀਰ ਭਾਰਤ ਦੀ ਮਹਾਨ ਪ੍ਰਤਿਭਾ ਸਨ ਜਿਨ੍ਹਾਂ ਨੇ ਨਿੱਜੀ ਤੇ ਸਰਬਵਿਆਪਕ ਦੁੱਖਾਂ ਤੋਂ ਛੁਟਕਾਰਾ ਪਾਉਣ ਲਈ ਦਵੈਤਵਾਦ ਵਿਚੋਂ ਅਦਵੈਤਵਾਦ ਨੂੰ ਭਾਲਣ ਦੀ ਕੋਸ਼ਿਸ਼ ਕੀਤੀ। ਦੁੱਖਾਂ ਤੋਂ ਛੁਟਕਾਰਾ ਕੇਵਲ ਬ੍ਰਹਮ ਦੀ ਜਗਿਆਸਾ ਜਾਂ ਸੱਚੀ ਭਗਤੀ ਨਾਲ ਹੀ ਹੋ ਸਕਦਾ ਹੈ।

ਕਬੀਰ ਦੇ ਵਿਚਾਰ ਕੇਵਲ ਗੀਤ ਨਹੀਂ ਹਨ ਅਸਲ ਵਿਚ ਇਹ ਤਾਂ ਬ੍ਰਹਮ ਵਿਚਾਰ ਜਾਂ ਬ੍ਰਹਮ ਜਿਗਿਆਸਾ ਹੈ। ਕਬੀਰ ਜੀ ਕਹਿੰਦੇ ਹਨ :

> ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥
> ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥[1]

ਕਬੀਰ ਨੇ ਬ੍ਰਹਮ ਪ੍ਰਤਿ ਆਪਣੀ ਜਿਗਿਆਸਾ ਨੂੰ ਕਈ ਥਾਵਾਂ 'ਤੇ ਵਰਣਿਤ ਕੀਤਾ ਹੈ। ਕਬੀਰ ਨੇ ਇਹ ਵੀ ਕਿਹਾ ਹੈ ਕਿ ਉਨ੍ਹਾਂ ਦੇ ਜੀਵਨ ਦਾ ਉਦੇਸ਼ ਬ੍ਰਹਮ ਵਿਚਾਰ ਕਰਨਾ ਹੈ। ਕਬੀਰ ਨੇ ਬਾਣੀ ਬ੍ਰਹਮ ਦਾ ਵਰਨਣ ਪਰੰਪਰਾਗਤ ਸ਼ੈਲੀ ਦੀ ਬਜਾਇ ਨਿੱਜੀ ਰਚਨਾਤਮਕ ਸ਼ੈਲੀ ਵਿਚ ਕੀਤਾ। ਇਹ ਸ਼ੈਲੀ ਉਪਦੇਸ਼ਾਤਮਕ, ਦਾਰਸ਼ਨਿਕ ਅਤੇ ਰਹੱਸਾਤਮਕ ਵੀ ਹੈ। ਇਸ ਤੋਂ ਭਾਵ ਹੈ ਕਿ ਆਤਮ ਵਿਚਾਰ, ਬ੍ਰਹਮ ਵਿਚਾਰ ਅਤੇ ਆਤਮ ਸਾਧਨ, ਇਨ੍ਹਾਂ ਤਿੰਨਾਂ ਸ਼ਬਦਾਂ ਰਾਹੀਂ ਕਬੀਰ ਨੇ ਦਰਸ਼ਨ ਦੇ ਤੱਤ, ਗਿਆਨ ਅਤੇ ਸਾਧਨਾ ਪੱਖ ਦੀ ਗੱਲ ਕੀਤੀ ਹੈ।

ਕਬੀਰ ਜੀ ਦੀ ਬਾਣੀ ਵਿਚ ਉਨ੍ਹਾਂ ਦੀ ਆਪਣੀ ਦਾਰਸ਼ਨਿਕਤਾ ਝਲਕਦੀ ਹੈ। ਉਨ੍ਹਾਂ ਨੇ ਕਿਸੇ ਵੀ ਮਤ ਜਾਂ ਗ੍ਰੰਥ ਜਾਂ ਦਾਰਸ਼ਨਿਕ ਦ੍ਰਿਸ਼ਟੀਕੋਣ ਨੂੰ ਨਹੀਂ ਅਪਣਾਇਆ। ਕਬੀਰ ਬਾਣੀ ਆਪਣੇ ਤਤਕਾਲੀ ਸਮਾਜਿਕ ਅਤੇ ਧਾਰਮਿਕ ਸਰੋਕਾਰਾਂ ਦੇ ਵਰਤਾਰਿਆਂ 'ਤੇ ਰੋਸ਼ਨੀ ਪਾਉਂਦੀ ਹੈ। ਇਸ ਲਈ ਇਹ ਦਾਰਸ਼ਨਿਕ ਵਿਚਾਰਾਂ ਨਾਲ ਭਰੀ ਹੋਈ ਹੈ। ਕੋਈ ਵੀ ਦਰਸ਼ਨ ਖਲਾਅ ਵਿਚ ਪੈਦਾ ਨਹੀਂ ਹੁੰਦਾ, ਸਗੋਂ ਉਸ 'ਤੇ ਆਪਣੀ ਤਤਕਾਲੀ ਸਮਾਜਿਕ ਹਾਲਤ ਦੀ ਗਹਿਰੀ ਛਾਪ ਹੁੰਦੀ ਹੈ। ਇਹੀ ਕਾਰਣ ਹੈ

---

* ਫਿਲਾਸਫੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਕਿ ਕਬੀਰ ਦੀ ਬਾਣੀ ਵਿਚ ਸਮਾਜਿਕ ਚੇਤਨਾ ਪ੍ਰਧਾਨ ਹੈ। ਭਾਰਤੀ ਦਰਸ਼ਨ ਮਨੁੱਖੀ ਜੀਵਨ ਦੀ ਪ੍ਰਾਣਧਾਰਾ ਰਿਹਾ ਹੈ। ਜੀਵਨ ਅਤੇ ਦਰਸ਼ਨ ਦਾ ਅਨਿਖੜਵਾਂ ਸੰਬੰਧ ਹੈ। ਜੀਵਨ ਅਤੇ ਦਰਸ਼ਨ ਦਾ ਮੁੱਖ ਉਦੇਸ਼ - ਪਰਮ ਸੱਚ ਦੀ ਖੋਜ ਕਰਨਾ। ਪਰਮ ਸੱਚ ਦਾ ਸਿਧਾਂਤਕ ਰੂਪ ਸਾਨੂੰ ਦਰਸ਼ਨ-ਸ਼ਾਸਤਰ ਵਿਚ ਮਿਲਦਾ ਹੈ ਪਰ ਉਸਦਾ ਵਿਵਹਾਰਿਕ ਰੂਪ ਤਾਂ ਸਾਨੂੰ ਜੀਵਨ ਵਿਚ ਹੀ ਮਿਲਦਾ ਹੈ। ਇਸ ਸੰਦਰਭ ਵਿਚ ਅਸੀਂ ਕਹਿ ਸਕਦੇ ਹਾਂ ਕਿ ਕਬੀਰ ਦੀ ਵਿਚਾਰਧਾਰਾ ਕੇਵਲ ਅਧਿਆਤਮਕ ਪਹੁੰਚ ਦੀ ਧਾਰਨੀ ਨਹੀਂ ਹੈ, ਸਗੋਂ ਇਸ ਵਿਚ ਜ਼ਿੰਦਗੀ ਦੇ ਦੂਸਰੇ ਜ਼ਰੂਰੀ ਸਰੋਕਾਰਾਂ ਅਤੇ ਸਿਧਾਂਤ ਵੀ ਸਮੋਏ ਹੋਏ ਹਨ। ਅਸੀਂ ਉਨ੍ਹਾਂ ਦੀ ਬਾਣੀ ਨੂੰ ਇਕ ਦਾਰਸ਼ਨਿਕ ਦ੍ਰਿਸ਼ਟੀਕੋਣ ਕਹਿ ਸਕਦੇ ਹਾਂ ਕਿਉਂਕਿ ਉਹ ਵੀ ਇਕ ਦਾਰਸ਼ਨਿਕ ਦੀ ਤਰ੍ਹਾਂ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਖੋਜਦੇ ਹਨ : ਮਨੁੱਖ ਦਾ ਅਸਲੀ ਸਰੂਪ ਕੀ ਹੈ ? ਬ੍ਰਹਮ ਕੀ ਹੈ ? ਆਤਮਾ ਕੀ ਹੈ ? ਆਤਮਾ ਅਤੇ ਬ੍ਰਹਮ ਵਿਚ ਕੀ ਅੰਤਰ ਹੈ ? ਮਾਇਆ ਕੀ ਹੈ ? ਸੰਸਾਰ ਕੀ ਹੈ ? ਮੁਕਤੀ ਕੀ ਹੈ ? ਆਦਿ। ਪ੍ਰੰਤੂ ਅਸੀਂ ਇਥੇ ਉਨ੍ਹਾਂ ਦੀ ਬਾਣੀ ਦੇ ਮੁੱਖ ਵਿਚਾਰਾਂ ਨੂੰ ਰਹੱਸਵਾਦ, ਮਾਨਵਤਾਵਾਦ ਅਤੇ ਭਗਤੀ ਦੇ ਦਾਰਸ਼ਨਿਕ ਪਰਿਪੇਖ ਵਿਚ ਵਿਚਾਰਾਂਗੇ। ਇਥੇ ਅਸੀਂ ਇਨ੍ਹਾਂ ਪ੍ਰਸ਼ਨਾਂ ਸੰਬੰਧੀ ਕੁਝ ਮੁੱਖ ਦਾਰਸ਼ਨਿਕ ਧਾਰਨਾਵਾਂ ਬਾਰੇ ਚਰਚਾ ਕਰਾਂਗੇ।

## ਜਨਮ ਅਤੇ ਲਿਖਤਾਂ

ਕਬੀਰ ਜੀ ਦੇ ਜਨਮ ਬਾਰੇ ਵੱਖ-ਵੱਖ ਵਿਦਵਾਨਾਂ ਦੀਆਂ ਵੱਖ-ਵੱਖ ਧਾਰਨਾਵਾਂ ਹਨ। ਜ਼ਿਆਦਾਤਰ ਵਿਦਵਾਨ ਉਨ੍ਹਾਂ ਦੇ ਜੀਵਨ ਕਾਲ ਨੂੰ ਚੌਧਵੀਂ ਅਤੇ ਪੰਦਰਵੀਂ ਸਦੀ ਵਿਚ ਨਿਰਧਾਰਤ ਕਰਦੇ ਹਨ। *ਐਨਸਾਈਕਲੋਪੀਡਯ ਆਫ ਰਿਲਿਜਨ ਐਂਡ ਐਥਿਕਸ* ਵਿਚ ਕਿਹਾ ਗਿਆ ਹੈ, "ਭਾਰਤੀ ਉਪਦੇਸ਼ਕ ਅਤੇ ਧਰਮ ਸੁਧਾਰਕ ਕਬੀਰ ਉੱਤਰੀ ਭਾਰਤ ਵਿਚ ਲਗਪਗ 1440 ਈ. ਤੋਂ 1518 ਈ. ਵਿਚਕਾਰ ਪ੍ਰਫੁੱਲਤ ਹੋਏ। ਉਹਨਾਂ ਦੇ ਜਨਮ ਬਾਰੇ ਕੋਈ ਪੱਕੇ ਪ੍ਰਮਾਣ ਨਹੀਂ ਮਿਲਦੇ ਅਤੇ ਇਸ ਬਾਰੇ ਉਨ੍ਹਾਂ ਦੇ ਪੈਰੋਕਾਰਾਂ ਵਿਚਕਾਰ ਕਈ ਪ੍ਰਕਾਰ ਦੀਆਂ ਕਹਾਣੀਆਂ ਪ੍ਰਚਲਿਤ ਹਨ।"[2] ਜਿਵੇਂ ਕਿ ਇਹ ਦੰਤ ਕਥਾ ਅਨੁਸਾਰ ਕਬੀਰ ਇਕ ਵਿਧਵਾ ਬ੍ਰਾਹਮਣੀ ਦੀ ਕੁੱਖੋਂ ਜਨਮੇ ਸਨ ਅਤੇ ਜਿਸਨੇ ਲੋਕ ਲਾਜ ਦੇ ਡਰੋਂ, ਬਾਲ ਕਬੀਰ ਨੂੰ ਲਾਵਾਰਿਸ ਅਵਸਥਾ ਵਿਚ ਛੱਡ ਦਿੱਤਾ ਸੀ। ਇਸ ਤੋਂ ਇਲਾਵਾ ਕਈ ਹੋਰ ਕਈ ਕਹਾਣੀਆਂ ਵੀ ਪ੍ਰਚੱਲਿਤ ਹਨ। ਪਰੰਤੂ ਇਹ ਸਾਰੇ ਮੰਨਦੇ ਹਨ ਕਿ ਕਬੀਰ ਜੀ ਦਾ ਪਾਲਣ-ਪੋਸ਼ਣ ਨੀਰੂ ਅਤੇ ਨੀਮਾ ਨਾਮਕ ਜੁਲਾਹੇ ਨੇ ਕੀਤਾ। ਇਸ ਲਈ ਕਬੀਰ ਦੀ ਬਾਣੀ ਵਿਚ ਹਿੰਦੂ ਅਤੇ ਮੁਸਲਿਮ ਦੋਵੇਂ ਧਰਮਾਂ ਦੇ ਸੰਸਕਾਰਾਂ ਤੇ ਸਰੋਕਾਰਾਂ ਦੀ ਝਲਕ ਮਿਲਦੀ ਹੈ। ਕਬੀਰ ਜੀ ਦੇ ਸਰੀਰ ਤਿਆਗਣ ਬਾਰੇ ਵੀ ਅਲੱਗ-ਅਲੱਗ ਕਥਾਵਾਂ ਹਨ।

ਕਬੀਰ ਸੁਭਾਅ ਦੇ ਫਕੀਰ ਅਤੇ ਸਿਰ ਤੋਂ ਪੈਰਾਂ ਤੱਕ ਮਸਤਮੌਲਾ ਸਨ। ਉਹ ਸੱਚ ਦੇ ਜਗਿਆਸੂ ਸਨ। ਕਬੀਰ ਦੀ ਭਾਸ਼ਾ ਸਾਦੀ ਅਤੇ ਸਰਲ ਸੀ ਅਤੇ ਉਨ੍ਹਾਂ ਨੇ ਉਪਦੇਸ ਮੌਖਿਕ ਰੂਪ ਵਿਚ ਦਿੱਤੇ। ਕਬੀਰ ਦੇ ਸਾਹਿਤ ਨੂੰ ਉਨ੍ਹਾਂ ਦੇ ਪੈਰੋਕਾਰਾਂ ਨੇ ਸੰਗਠਿਤ ਕੀਤਾ। ਕਬੀਰ ਦੀ ਬਾਣੀ ਅਤੇ ਸਾਹਿਤ ਉਪਰ ਅਣਗਿਣਤ ਪੁਸਤਕਾਂ ਲਿਖੀਆਂ ਗਈਆਂ ਹਨ। ਉਨ੍ਹਾਂ ਵਿਚ ਕੁਝ ਪ੍ਰਮਾਣਿਕ ਹਨ। "ਬੀਜਕ" ਅਤੇ "ਕਬੀਰ ਗ੍ਰੰਥਾਵਲੀ" ਆਦਿ ਨਾਂਅ ਦੇ ਗ੍ਰੰਥਾਂ ਨੂੰ ਕਈ ਵਿਦਵਾਨਾਂ ਨੇ ਪ੍ਰਮਾਣਿਕ ਮੰਨਿਆ ਹੈ। ਸਭ ਤੋਂ ਪ੍ਰਮਾਣਿਕ ਗੱਲ ਇਹ ਹੈ ਕਿ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ।

ਕਬੀਰ ਜੀ ਨੇ ਆਪਣੀ ਬਾਣੀ ਵਿਚ ਸ਼ਬਦ ਅਤੇ ਗੁਰੂ ਦੀ ਮਹਿਮਾ ਉੱਤੇ ਜ਼ੋਰ ਦਿੱਤਾ। ਪੁਰਾਤਨ ਭਾਰਤੀ ਦਰਸ਼ਨ ਦੀਆਂ ਕੁਝ ਵਿਚਾਰਧਾਰਾ ਵਿਚ ਪ੍ਰਤੱਖਣ ਅਤੇ ਅਨੁਮਾਨ ਨੂੰ ਯਥਾਰਥ ਗਿਆਨ ਦਾ ਸਾਧਨ ਮੰਨਿਆ ਜਾਂਦਾ ਸੀ। ਆਪਣੇ ਗੁਰੂ ਰਾਮਾਨੰਦ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਨੇ ਸ਼ਬਦ ਉਪਰ ਜ਼ੋਰ ਦਿੱਤਾ। ਸ਼ਬਦ ਦੀ ਮਹਿਮਾ ਦਾ ਵਰਨਨ ਉਪਨਿਸ਼ਦਾਂ ਵਿਚ ਪਾਇਆ ਜਾਂਦਾ ਹੈ। ਕਬੀਰ ਜੀ ਦੇ ਅਨੁਸਾਰ ਸ਼ਬਦ ਹੀ ਸਭ ਕੁਝ ਹੈ। ਇਸ ਸੰਦਰਭ ਵਿਚ ਕਬੀਰ ਜੀ ਕਹਿੰਦੇ ਹਨ :

ਸ਼ਬਦ ਬਰਾਬਰ ਧਨ ਨਹੀਂ ਜੋ ਕੋਈ ਜਾਨੇ ਬੋਲ ।
ਹੀਰਾ ਤੋ ਦਾਮੋ ਮਿਲੇ, ਸਬਦਹਿੰ ਮੋਲ ਨ ਤੋਲ ॥[3]

ਇਸ ਤੋਂ ਭਾਵ ਹੈ ਕਿ ਉਹ ਸ਼ਬਦ ਦੇ ਅਸਲੀ ਅਰਥ ਨੂੰ ਸਮਝਣ 'ਤੇ ਜ਼ੋਰ ਦਿੰਦੇ ਹਨ। ਸ਼ਬਦ ਦਾ ਕੋਈ ਮੁਲ ਨਹੀਂ, ਇਹ ਤਾਂ ਅਨਮੋਲ ਹੈ। ਇਸ ਤਰ੍ਹਾਂ ਉਹ ਆਪਣੀ ਬਾਣੀ ਵਿਚ ਗੁਰੂ ਦੀ ਮਹਿਮਾ ਦਾ ਵਰਨਨ ਕਰਦੇ ਹਨ। ਉਸਦੀ ਮਹਿਮਾ ਸ਼ਬਦਾਂ ਵਿਚ ਵਰਨਨ ਨਹੀਂ ਕੀਤੀ ਜਾ ਸਕਦੀ। ਗੁਰੂ ਦਾ ਦਰਜਾ ਈਸ਼ਵਰ ਤੋਂ ਵੱਡਾ ਹੈ। ਗੁਰੂ ਬਿਨਾਂ ਗਿਆਨ ਨਹੀਂ ਮਿਲਦਾ ਤੇ ਗਿਆਨ ਬਿਨਾਂ ਮੁਕਤੀ। ਗੁਰੂ ਦੀਆਂ ਸਿਫ਼ਤਾਂ ਕਰਦੇ ਹੋਏ ਕਬੀਰ ਜੀ ਕਹਿੰਦੇ ਹਨ ਕਿ ਮੈਂ ਆਪਣੇ ਗੁਰੂ ਦੇ ਬਲਿਹਾਰੀ ਜਾਂਦਾ ਹਾਂ, ਜਿਸਨੇ ਮੈਨੂੰ ਮਨੁੱਖ ਤੋਂ ਦੇਵਤਾ ਵਰਗਾ ਬਣਾ ਦਿੱਤਾ। ਕਬੀਰ ਜੀ ਦਾ ਇਹ ਗੁਰੂ ਗਿਆਨ-ਦਾਤਾ ਅਤੇ ਮੁਕਤੀ-ਦਾਤਾ ਹੈ। ਬ੍ਰਹਮ ਗਿਆਨ ਗੁਰੂ ਕੋਲੋਂ ਪ੍ਰਾਪਤ ਹੁੰਦਾ ਹੈ।

### ਕਬੀਰ ਦੇ ਦਾਰਸ਼ਨਿਕ ਵਿਚਾਰ

ਕਬੀਰ ਦਾ ਅਧਿਆਤਮਿਕ ਵਿਚਾਰ ਕਿਸੇ ਇਕ ਵਿਚਾਰ ਜਾਂ ਮੱਤ ਉੱਤੇ ਨਿਰਭਰ ਨਹੀਂ, ਸਗੋਂ ਉਨ੍ਹਾਂ ਨੇ ਅਨੇਕ ਦਾਰਸ਼ਨਿਕ ਮੱਤਾਂ ਨੂੰ ਘੋਖ-ਵਿਚਾਰ ਕੇ ਆਪਣੇ ਦਾਰਸ਼ਨਿਕ ਵਿਚਾਰਾਂ ਨੂੰ ਪੇਸ਼ ਕੀਤਾ। ਦੂਜੇ ਸ਼ਬਦਾਂ ਵਿਚ ਅਸੀਂ ਕਹਿ ਸਕਦੇ ਹਾਂ ਕਿ ਉਨ੍ਹਾਂ ਨੇ ਨਾ ਕੇਵਲ ਆਤਮ ਬੋਧ, ਬ੍ਰਹਮ-ਜਗਿਆਸਾ, ਮੁਕਤੀ ਆਦਿ ਜਿਹੇ ਦਾਰਸ਼ਨਿਕ ਸੰਕਲਪ ਪੇਸ਼ ਕੀਤੇ, ਸਗੋਂ ਉਨ੍ਹਾਂ ਨੇ ਫੋਕੇ ਕਰਮਕਾਂਡਾਂ, ਜਾਤ-ਪਾਤ ਦੇ ਭੇਦ-ਭਾਵ ਆਦਿ ਜਿਹੇ ਸਮਾਜਿਕ ਸਰੋਕਾਰਾਂ ਨੂੰ ਵੀ ਆਪਣੀ ਦਾਰਸ਼ਨਿਕ ਦ੍ਰਿਸ਼ਟੀ ਹੇਠਾਂ ਲਿਆਉਂਦਾ। ਕਬੀਰ ਜੀ ਭਾਵੇਂ ਪੜ੍ਹੇ ਲਿਖੇ ਨਹੀਂ ਸਨ, ਫਿਰ ਵੀ ਉਨ੍ਹਾਂ ਦੀ ਸ਼ਖ਼ਸੀਅਤ ਕਿਸੇ ਉੱਚ ਵਿਦਵਾਨ ਤੋਂ ਘੱਟ ਨਹੀਂ ਸੀ। ਉਹ ਪਰਮਸੱਤ ਦੇ ਜਗਿਆਸੂ ਸਨ। ਇਸ ਲਈ ਵੱਖ-ਵੱਖ ਸਾਧੂ ਸੰਤਾਂ ਦੀ ਸੰਗਤ ਕਰਕੇ ਅਤੇ ਉਨ੍ਹਾਂ ਦੇ ਉਪਦੇਸ਼ ਸੁਣ ਕੇ ਉਨ੍ਹਾਂ ਨੇ ਡੂੰਘਾਈ ਨਾਲ ਉਨ੍ਹਾਂ ਉਪਦੇਸ਼ਾਂ ਨੂੰ ਵਿਚਾਰਿਆ ਅਤੇ ਉਨ੍ਹਾਂ ਵਿੱਚੋਂ ਕੁਝ ਨਾਲ ਸਹਿਮਤੀ ਜਤਾਈ। ਉਨ੍ਹਾਂ ਦੇ ਵਿਚਾਰਾਂ ਵਿਚ ਉਪਨਿਸ਼ਦਾਂ ਦੇ ਅਧਿਆਤਮਵਾਦ, ਗੀਤਾਂ ਦੇ ਨਿਸ਼ਕਾਮ ਕਰਮ, ਸਕਿਤਪ੍ਰਿਗਿਆ, ਸੰਕਰ ਦੇ ਨਿਰਗੁਣ ਬ੍ਰਹਮ ਅਤੇ ਮਾਇਆ ਦੇ ਵਿਚਾਰ, ਰਾਮਾਨੁਜ ਦੇ ਭਗਤੀ ਅਤੇ ਮੁਕਤੀ ਦੇ ਵਿਚਾਰ, ਜੈਨਮਤ ਦੇ ਆਤਮ ਗਿਆਨ, ਬੁੱਧ ਦੇ ਮਹਾਯਾਨ ਮੱਤ, ਚਾਰ ਆਰੀਆ ਸੱਤ, ਮੱਧਮਾਰਗ ਅਤੇ ਸੁਨਯਵਾਦ ਆਦਿ ਜਿਹੇ ਦਾਰਸ਼ਨਿਕ ਸੰਕਲਪਾਂ ਦਾ ਉਨ੍ਹਾਂ ਦੇ ਵਿਚਾਰਾਂ ਵਿਚ ਕੁਝ ਅੰਸ਼ ਪਾਇਆ ਜਾਂਦਾ ਹੈ। ਉਨ੍ਹਾਂ ਦੀ ਸਭ ਤੋਂ ਵੱਡੀ ਖੂਬੀ ਅਤੇ ਵਿਲੱਖਣਤਾ ਇਹ ਹੈ ਕਿ ਉਨ੍ਹਾਂ ਨੇ ਕਿਸੇ ਵੀ ਮੱਤ ਜਾਂ ਸਿਧਾਂਤ ਨਾਲ ਜੁੜੇ ਹੋਣ ਦਾ ਦਾਅਵਾ ਨਹੀਂ ਕੀਤਾ, ਨਾ ਹੀ ਕਿਸੇ ਸਿਧਾਂਤ ਜਾਂ ਮੱਤ ਦਾ ਪ੍ਰਚਾਰ ਕਰਨ ਲਈ ਕੋਈ ਵਿਸ਼ੇਸ਼ ਦਾਰਸ਼ਨਿਕ ਧਾਰਨਾ ਅਪਨਾਈ। ਉਨ੍ਹਾਂ ਦੀ ਬਾਣੀ ਉਨ੍ਹਾਂ ਦੀ ਆਪਣੀ ਸੂਝ-ਬੂਝ, ਸਿਆਣਪਤਾ ਅਤੇ ਅਧਿਆਤਮਿਕਤਾ ਦਾ ਨਤੀਜਾ ਹੈ। ਕਬੀਰ ਜੀ ਨੇ ਕਿਸੇ ਵੀ ਮੱਤ ਨੂੰ ਪੂਰੀ ਤਰ੍ਹਾਂ ਨਹੀਂ ਅਪਣਾਇਆ। ਇਨ੍ਹਾਂ ਵਿਚੋਂ ਕੁਝ ਮਹੱਤਵਪੂਰਨ ਗੱਲਾਂ ਨੂੰ ਗ੍ਰਹਿਣ ਕੀਤਾ ਅਤੇ ਆਪਣੀ ਸੂਝ-ਬੂਝ ਦੇ ਅਨੁਸਾਰ ਇਸਨੂੰ ਆਪਣੇ ਵਿਚਾਰਾਂ ਵਿਚ ਢਾਲਿਆ।

ਕਬੀਰ ਜੀ ਦੀ ਬਾਣੀ ਵਿਚ ਵਿਵਹਾਰਿਕ ਦਾਰਸ਼ਨਿਕ ਵਿਚਾਰ ਝਲਕਦੇ ਹਨ। ਉਹ ਕਹਿੰਦੇ ਹਨ :

ਕਹੁ ਕਬੀਰ ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ॥
ਰਾਮ ਰਮਤ ਮਤਿ ਪਰਗਟੀ ਆਈ ॥ ਕਹੁ ਕਬੀਰ ਗੁਰਿ ਸੋਝੀ ਪਾਈ ॥[4]

ਉਨ੍ਹਾਂ ਦਾ ਲੇਲੇ ਤੋਂ ਭਾਵ ਮਨ ਅਤੇ ਭੇਡ ਤੋਂ ਭਾਵ ਮੱਤ ਹੈ। ਅੱਜ ਮਨੁੱਖ ਭਟਕਣਾ ਵਿਚ ਪਾਇਆ ਹੋਇਆ ਹੈ। ਉਸਦਾ ਕਾਰਨ ਇਹ ਹੈ ਕਿ ਅੱਜ ਮਨੁੱਖ ਦਾ ਮਨ ਪ੍ਰਧਾਨ ਹੈ, ਜੋ ਇਨ੍ਹਾਂ ਸਾਰੀਆਂ ਸਮੱਸਿਆਵਾਂ ਦਾ ਕਾਰਨ ਹੈ। ਕਬੀਰ ਜੀ ਮਾਨਵਤਾ ਨੂੰ ਉਪਦੇਸ਼ ਦਿੰਦੇ ਹੋਏ ਕਹਿੰਦੇ ਹਨ ਮਨ ਨੂੰ ਬੁੱਧੀ ਦੇ ਨਿਰੰਤਰ ਵਿਚ ਰਹਿਣਾ ਚਾਹੀਦਾ ਹੈ। ਜਦੋਂ ਮਨ ਬੁੱਧੀ ਦੇ ਹੇਠਾਂ ਰਹੇਗਾ ਤਾਂ ਹੀ ਉਹ ਉਸ ਪਰਮਸੱਤ

ਨੂੰ ਜਾਣ ਪਾਵੇਗਾ।

ਕਬੀਰ ਨੇ ਗਿਆਨ ਵਿਚਾਰ ਜ਼ਰੀਏ ਮਨ ਤੇ ਬੁੱਧੀ ਨੂੰ ਤੀਬਰ ਤੇ ਪ੍ਰਚੰਡ ਕੀਤਾ ਹੈ। ਕਬੀਰ ਨੇ ਗਿਆਨ ਨੂੰ ਵਿਵਹਾਰਿਕ ਰੂਪ ਵਿਚ ਪੇਸ਼ ਕਰਦੇ ਹੋਏ ਕਹਿੰਦੇ ਹਨ :

ਯਜਾ ਜਉ ਜਾਨਹਿ ਤਉ ਦੁਰਮਤਿ ਹਨਿ ਕਰਿ ਬਸਿ ਕਾਇਆ ਗਾਉ ॥
ਰਨਿ ਰੂਤਉ ਭਾਜੈ ਨਹੀਂ ਸੂਰਉ ਥਾਰਉ ਨਾਉ ॥[5]

ਕਬੀਰ ਜੀ ਇਥੇ ਉਪਦੇਸ਼ ਦਿੰਦੇ ਹੋਏ ਕਹਿੰਦੇ ਹਨ ਕਿ ਜੇਕਰ ਤੈਨੂੰ ਕੋਈ ਗਿਆਨ ਪ੍ਰਾਪਤ ਹੋਇਆ ਹੈ ਤਾਂ ਉਸ ਨਾਲ ਬੁਰਾਈ ਦੂਰ ਕਰ। ਉਹ ਇਥੇ ਲੜਾਈ ਦੇ ਮੈਦਾਨ ਦੀ ਉਪਮਾ ਦਿੰਦੇ ਹੋਏ ਕਹਿੰਦੇ ਹਨ ਜਿਵੇਂ ਯੋਧਾ ਆਪਣੇ ਹੁਨਰ ਅਤੇ ਬਹਾਦਰੀ ਨਾਲ ਲੜਾਈ ਦੇ ਮੈਦਾਨ ਵਿਚ ਜਿੱਤ ਹਾਸਿਲ ਕਰਦਾ ਹੈ, ਇਸੇ ਤਰ੍ਹਾਂ ਮਨੁੱਖ ਤੈਨੂੰ ਵੀ ਆਪਣੇ ਗਿਆਨ ਰਾਹੀਂ ਆਪਣੇ ਸਰੀਰ ਰੂਪੀ ਪਿੰਡ ਤੇ ਜਿੱਤ ਹਾਸਿਲ ਕਰਨੀ ਚਾਹੀਦੀ ਹੈ। ਇਸ ਤੋਂ ਭਾਵ ਹੈ ਕਿ ਮਨੁੱਖ ਨੂੰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਵਿਕਾਰਾਂ ਤੇ ਕਾਬੂ ਪਾਉਣਾ ਚਾਹੀਦਾ ਹੈ। ਇਨ੍ਹਾਂ ਨੂੰ ਕਾਬੂ ਕੀਤੇ ਬਿਨਾਂ ਭਗਤੀ ਨਹੀਂ ਹੋ ਸਕਦੀ।

ਕਬੀਰ ਜੀ ਨੇ ਗਿਆਨ ਨੂੰ ਵਿਵਹਾਰਿਕ ਅਤੇ ਆਦਰਸ਼ਕ ਮੂਲਕ ਰੂਪ ਵਿਚ ਪੇਸ਼ ਕੀਤਾ ਹੈ। ਯੂਨਾਨੀ ਦਾਰਸ਼ਨਿਕ ਸੁਕਰਾਤ ਨੇ ਗਿਆਨ ਦੀ ਚਰਚਾ ਕਰਦੇ ਹੋਏ ਕਿਹਾ ਸੀ 'ਗਿਆਨ ਹੀ ਸਦਗੁਣ' ਹੈ। ਉਸ ਦੇ ਗਿਆਨ ਦੀ ਵਿਆਖਿਆ ਮਨੋਵਿਗਿਆਨਕ ਰੂਪ ਵਿਚ ਪਾਈ ਜਾਂਦੀ ਹੈ, ਜਦੋਂ ਕਿ ਕਬੀਰ ਜੀ ਗਿਆਨ ਦਾ ਵਰਨਨ ਆਦਰਸ਼ਕ ਮੂਲਕ ਦੇ ਰੂਪ ਵਿਚ ਵਰਨਨ ਕਰਦੇ ਹੋਏ ਦੱਸਦੇ ਹਨ ਕਿ ਮਨੁੱਖ ਨੂੰ ਚੰਗੇ ਕਰਮ ਕਰਦੇ ਹੋਏ ਸਾਕਾਰਾਤਮਕ ਅਤੇ ਭਾਈਚਾਰੇ ਦਾ ਦ੍ਰਿਸ਼ਟੀਕੋਣ ਰੱਖਣਾ ਚਾਹੀਦਾ ਹੈ। ਇਸ ਵਿਵਹਾਰਿਕ ਗਿਆਨ ਦਾ ਉਦੇਸ਼ ਮਨੁੱਖ ਦਾ ਅਹਮ ਦੂਰ ਕਰਨਾ ਹੈ, ਜਿਸ ਨਾਲ ਮਨ ਨਿਰਮਲ ਹੁੰਦਾ ਹੈ ਅਤੇ ਮਨੁੱਖ ਦੀ ਦ੍ਰਿਸ਼ਟੀ ਵਿਚ ਸੱਚਾ ਪ੍ਰੇਮ ਜਾਗਦਾ ਹੈ। ਇਸ ਤਰ੍ਹਾਂ ਉਨ੍ਹਾਂ ਨੇ ਪ੍ਰਭੂ ਭਗਤੀ ਲਈ ਗਿਆਨ ਦੇ ਵਿਵਹਾਰਿਕ ਰੂਪ 'ਤੇ ਵੀ ਜ਼ੋਰ ਦਿੱਤਾ ਹੈ।

### ਰਹੱਸਵਾਦ ਅਤੇ ਮਾਨਵਤਾਵਾਦ

ਕਬੀਰ ਇਕ ਰਹੱਸਵਾਦੀ ਅਤੇ ਮਾਨਵਤਾਵਾਦੀ ਸੰਤ ਅਤੇ ਦਾਰਸ਼ਨਿਕ ਸਨ। ਉਨ੍ਹਾਂ ਦਾ ਮਾਨਵ ਸੇਵਾ ਅਤੇ ਪਰਮ ਸੱਤ ਸੰਬੰਧੀ ਸਿਧਾਂਤ ਅਨੁਭਵੀ ਅਵਸਥਾ ਦਾ ਹੀ ਨਤੀਜਾ ਹੈ। ਕਬੀਰ ਜੀ ਰਹੱਸਵਾਦ ਸਮਝਾਉਂਦੇ ਹੋਏ ਕਹਿੰਦੇ ਹਨ ਕਿ ਇਹ ਅਵਸਥਾ ਨਾ ਤਾਂ ਯੋਗ ਨਾਲ ਅਤੇ ਨਾ ਹੀ ਗਿਆਨ ਨਾਲ ਹਾਸਲ ਹੁੰਦੀ ਹੈ, ਇਹ ਸਿਰਫ ਅਨੁਭਵਤਾ ਦਾ ਵਿਸ਼ਾ ਹੈ। ਕਬੀਰ ਜੀ ਪਰਮ ਸੱਤ ਦੀ ਅਵਸਥਾ ਨੂੰ ਉਦਾਹਰਣ ਰਾਹੀਂ ਸਮਝਾਉਂਦੇ ਹੋਏ ਦੱਸਦੇ ਹਨ ਕਿ ਇਹ ਅਵਸਥਾ ਤਾਂ ਗੂੰਗੇ ਵਿਅਕਤੀ ਦੇ ਮਿੱਠਾ ਗੁੜ ਖਾਣ ਦੀ ਅਵਸਥਾ ਵਾਂਗ ਹੈ। ਜਿਵੇਂ ਗੂੰਗਾ ਵਿਅਕਤੀ ਆਪਣੀ ਉਸ ਅਵਸਥਾ ਦੇ ਸੁਆਦ ਤੇ ਆਨੰਦ ਨੂੰ ਵਿਅਕਤ ਨਹੀਂ ਕਰ ਪਾਉਂਦਾ ਉਵੇਂ ਹੀ ਇਹ ਆਤਮ ਅਨੁਭਵ ਦੀ ਅਵਸਥਾ ਹੁੰਦੀ ਹੈ। ਇਸ ਸੰਦਰਭ ਵਿਚ ਕਬੀਰ ਜੀ ਕਹਿੰਦੇ ਹਨ :

ਆਤਮ ਅਨੁਭਵ ਗਿਆਨ ਕੀ, ਜੋ ਕੋਇ ਪੂਛੈ ਬਾਤ।
ਸੋ ਗੂੰਗਾ ਗੁੜ ਖਾਇਕੈ, ਕਹੈ ਕੋਨ ਮੁੱਖ ਸਵਾਦ॥[6]

ਇਸ ਤੋਂ ਭਾਵ ਰਹੱਸਵਾਦੀ ਅਨੁਭਵ ਤੋਂ ਉਪਜੇ ਗਿਆਨ ਦਾ ਵਰਨਨ ਨਹੀਂ ਕੀਤਾ ਜਾ ਸਕਦਾ। ਕਬੀਰ ਦਾ ਰਹੱਸਵਾਦ ਜੀਵਨ ਤੋਂ ਉਪਰ ਨਹੀਂ ਰਹਿੰਦਾ, ਸਗੋਂ ਸ਼ੁਭ ਗੁਣਾਂ ਦੇ ਰੂਪ ਵਿਚ ਮਨੁੱਖੀ ਜੀਵਨ ਵਿਚ ਹੀ ਵਿਚਰਦਾ ਹੈ। ਕਬੀਰ ਦਾ ਰਹੱਸਵਾਦ ਮਨੁੱਖ ਨੂੰ ਝੂਠੀ ਹਉਮੈ ਤਿਆਗ ਦੇਣ ਅਤੇ ਸੇਵਾ ਭਾਵ ਤੇ ਦਇਆ-ਪ੍ਰੇਮ ਆਦਿ ਗੁਣਾਂ ਨੂੰ ਧਾਰਨ ਕਰਨ ਲਈ ਪ੍ਰੇਰਿਤ ਕਰਦਾ ਹੈ। ਕਬੀਰ ਦਾ ਰਹੱਸਵਾਦ ਸਰਵ-ਮਾਰਗੀ ਰਹੱਸਵਾਦ ਹੈ ਜੋ ਕਿ ਸ਼ੁੱਧ ਰਹੱਸਵਾਦ ਹੈ। ਕਬੀਰ ਦੇ ਰਹੱਸਵਾਦ ਵਿਚ

ਪ੍ਰੇਮ, ਅਧਿਆਤਮਿਕਤਾ, ਜਾਗਰੂਕਤਾ ਆਦਿ ਰਹੱਸਵਾਦੀ ਦੇ ਅਭਿੰਨ ਤੱਤ ਬਾਖੂਬੀ ਮੌਜੂਦ ਹਨ।

ਕਬੀਰ ਨੇ ਇਕ ਅਜਿਹੇ ਮਾਨਵਤਾਵਾਦ ਸਿਧਾਂਤ ਦਾ ਵਿਕਾਸ ਕੀਤਾ ਜੋ ਦੇਸ਼, ਕਾਲ, ਜਾਤੀ, ਧਰਮ, ਵਰਣ ਆਦਿ ਸਾਰੇ ਬੰਧਨਾਂ ਤੋਂ ਮੁਕਤ ਹੈ। ਉਨ੍ਹਾਂ ਨੇ ਆਪਣਾ ਮਾਨਵਤਾਵਾਦ ਹਿੰਦੂਆਂ ਤੇ ਮੁਸਲਮਾਨਾਂ ਦੀ ਏਕਤਾ 'ਤੇ ਆਧਾਰਿਤ ਕੀਤਾ। ਕਬੀਰ ਦੇ ਸਮੇਂ ਹਿੰਦੂਆਂ ਤੇ ਮੁਸਲਮਾਨਾਂ, ਦੋਵਾਂ ਵਿਚ ਬਾਹਰੀ ਆਡੰਬਰ, ਪਾਖੰਡ, ਅੰਧ-ਵਿਸ਼ਵਾਸ ਤੇ ਝੂਠੇ ਕਰਮਕਾਂਡਾਂ ਦਾ ਬੋਲਬਾਲਾ ਸੀ। ਧਰਮ ਦੇ ਮੌਲਿਕ ਤੇ ਸੱਚੇ ਸਰੂਪ ਨੂੰ ਉਹ ਦੋਵੇਂ ਭੁੱਲ ਗਏ ਸਨ। ਇਤਨਾ ਹੀ ਨਹੀਂ ਧਰਮ ਦੇ ਪੈਰੋਕਾਰਾਂ ਵਿਚ ਅਸ਼ਾਂਤੀ, ਸੰਕੀਰਣਤਾ ਤੇ ਨਫ਼ਰਤ ਵੱਧ ਰਹੀ ਸੀ। ਕਬੀਰ ਨੇ ਇਨ੍ਹਾਂ ਸਮਾਜਿਕ ਬੁਰਾਈਆਂ ਨੂੰ ਦੂਰ ਕਰਨ ਲਈ ਮਾਨਵਤਾਵਾਦ ਦਾ ਆਸਰਾ ਲਿਆ। ਮਾਨਵਤਾਵਾਦ ਦੇ ਅੰਤਰਗਤ ਮਨੁੱਖ ਨੂੰ ਆਪਣਾ ਅਸਲੀ ਸਰੂਪ ਪਛਾਣਨ 'ਤੇ ਜ਼ੋਰ ਦਿੱਤਾ। ਕਬੀਰ ਕਹਿੰਦੇ ਹਨ ਕਿ ਜੇਕਰ ਮਨੁੱਖ ਆਪਣੇ ਅਸਲੀ ਮੂਲ ਸਰੂਪ ਨੂੰ ਪਛਾਣ ਲਵੇਗਾ ਤਾਂ ਸਾਰੇ ਝਗੜੇ ਆਪਣੇ ਆਪ ਮੁੱਕ ਜਾਣਗੇ। ਕਬੀਰ ਜੀ ਕਹਿੰਦੇ ਹਨ :

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥[7]

ਕਬੀਰ ਆਖਦੇ ਹਨ ਕਿ ਜਦੋਂ ਪਰਮਾਤਮਾ ਸਰਵ-ਵਿਆਪਕ ਹੈ ਅਤੇ ਸਭ ਉਸਦਾ ਹੀ ਅੰਸ਼ ਹਨ ਤਾਂ ਫਿਰ ਭੇਦ ਕਾਹਦਾ। ਸਭ ਦਾ ਮੂਲ ਤੱਤ ਇਕੋ ਉਹੀ ਪਰਮਾਤਮਾ ਹੈ। ਇਸ ਤਰ੍ਹਾਂ ਜਦੋਂ ਮਨੁੱਖ ਆਪਣੇ ਅਸਲੀ ਸਰੂਪ ਨੂੰ ਪਹਿਚਾਣ ਜਾਵੇਗਾ ਤਾਂ ਉਸਦਾ ਅਹਮ ਦੂਰ ਹੋ ਜਾਵੇਗਾ ਤੇ ਮਨ ਵੀ ਨਿਰਮਲ ਹੋ ਜਾਵੇਗਾ। ਇਸ ਆਧਾਰ ਨਾਲ ਉਨ੍ਹਾਂ ਨੇ ਮਾਨਵਤਾਵਾਦ 'ਤੇ ਜ਼ੋਰ ਦਿੱਤਾ। ਆਪਣੀ ਬਾਣੀ ਵਿਚ ਉਨ੍ਹਾਂ ਨੇ ਹਿੰਦੂਆਂ ਦੀ ਵਰਨ ਵਿਵਸਥਾ ਦਾ ਖੰਡਨ ਕਰਦੇ ਹੋਏ ਪਾਖੰਡੀ ਬ੍ਰਾਹਮਣਾਂ ਦੀ ਨਿੰਦਿਆ ਕੀਤੀ। ਕਬੀਰ ਜੀ ਦੇ ਸਮੇਂ ਬ੍ਰਾਹਮਣ ਲੋਕ ਖੁਦ ਨੂੰ ਸਰਵ-ਸ੍ਰੇਸ਼ਟ ਸਮਝਦੇ ਸਨ ਤੇ ਦੂਜੇ ਵਰਗਾਂ ਨੂੰ ਆਪਣੇ ਨਾਲੋਂ ਨੀਵਾਂ ਸਮਝਦੇ ਸਨ। ਉਹ ਇਨ੍ਹਾਂ ਸਮਾਜਿਕ ਬੁਰਾਈਆਂ ਦੇ ਸੰਦਰਭ ਵਿਚ ਇਸ ਵਿਚਾਰ ਦੀ ਨਿੰਦਾ ਕਰਦੇ ਹੋਏ ਦੱਸਦੇ ਹਨ ਕਿ ਅਸਲੀ ਬ੍ਰਾਹਮਣ ਕੌਣ ਹੁੰਦਾ ਹੈ। ਕਬੀਰ ਜੀ ਕਹਿੰਦੇ ਹਨ :

ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥[8]

ਕਬੀਰ ਜੀ ਆਖਦੇ ਹਨ ਕਿ ਆਪਣੇ ਆਪ ਨੂੰ ਬ੍ਰਾਹਮਣ ਆਖਣ ਵਾਲੇ ਜੇ ਤੂੰ ਸੱਚਮੁੱਚ ਹੀ ਬ੍ਰਾਹਮਣ ਹੈਂ ਅਤੇ ਆਪਣੀ ਮਾਂ ਦੀ ਕੁੱਖੋਂ ਜੰਮਿਆ ਹੋਇਆ ਹੈਂ ਤਾਂ ਤੂੰ ਕਿਸੇ ਖਾਸ ਰਸਤੇ ਰਾਹੀਂ ਕਿਉਂ ਨਹੀਂ ਆਇਆ ਅਤੇ ਜੇਕਰ ਤੂੰ ਵੀ ਆਮ ਮਨੁੱਖ ਵਾਂਗ ਹੀ ਜਨਮ ਲੈਂਦਾ ਹੈ ਤਾਂ ਫੇਰ ਭਲਾ ਤੂੰ ਆਪਣੀ ਜਾਤ ਦਾ ਕੀ ਹੰਕਾਰ ਕਰਦਾ ਹੈਂ ? ਜੇ ਤੂੰ ਬ੍ਰਾਹਮਣ ਹੈ ਤੇ ਅਸੀਂ ਸ਼ੂਦਰ ਤਾਂ ਕੀ ਸਾਡੀਆਂ ਰਗਾਂ ਵਿਚ ਲਹੂ ਤੇ ਤੇਰੀਆਂ ਰਗਾਂ ਵਿਚ ਦੁੱਧ ਵਗਦਾ ਹੈ ? ਕਬੀਰ ਜੀ ਆਖਦੇ ਹਨ ਕਿ ਜੋ ਬ੍ਰਹਮ ਨੂੰ ਵਿਚਾਰਦਾ ਹੈ, ਉਹ ਹੀ ਸਾਡਾ ਬ੍ਰਾਹਮਣ ਹੈ। ਤੂੰ ਸਾਡਾ ਬ੍ਰਾਹਮਣ ਨਹੀਂ ਹੈਂ ਕਿਉਂਕਿ ਤੂੰ ਬ੍ਰਹਮ ਨੂੰ ਨਹੀਂ ਵਿਚਾਰਦਾ।

ਕਬੀਰ ਜੀ ਕਹਿੰਦੇ ਹਨ ਕਿ ਅਸਲੀ ਬ੍ਰਾਹਮਣ ਤਾਂ ਉਹ ਹੈ ਜੋ ਬ੍ਰਹਮ ਦਾ ਸਿਮਰਨ ਕਰਦਾ ਹੈ। ਉਨ੍ਹਾਂ ਨੇ ਮਾਨਵਤਾਵਾਦ ਦੇ ਸਿਧਾਂਤ ਰਾਹੀਂ ਹਿੰਦੂ ਅਤੇ ਮੁਸਲਮਾਨਾਂ ਦੀ ਆਪਸੀ ਨਫ਼ਰਤ ਤੇ ਵਿਰੋਧ ਨੂੰ ਦੂਰ ਕੀਤਾ। ਮਾਨਵਤਾਵਾਦ ਦੀ ਨੀਂਹ ਉਨ੍ਹਾਂ ਦੇ ਮਨੁੱਖਾਂ ਦੇ ਮਿਲਵਰਤਨ, ਪਿਆਰ ਅਤੇ ਭਾਈਚਾਰੇ ਉੱਤੇ ਆਧਾਰਿਤ ਹੈ।

## ਕਬੀਰ ਦੇ ਭਗਤੀ ਬਾਰੇ ਦਾਰਸ਼ਨਿਕ ਵਿਚਾਰ

ਕਬੀਰ ਦੇ ਵਿਚਾਰਾਂ ਵਿਚ ਗਿਆਨ, ਯੋਗ, ਕਰਮ ਅਤੇ ਭਗਤੀ ਦਾ ਸੁਮੇਲ ਪਾਇਆ ਜਾਂਦਾ ਹੈ। ਗਿਆਨ ਨਾਲ ਮਨ ਸਾਫ਼ ਹੁੰਦਾ ਹੈ, ਯੋਗ ਸਾਧਨਾ ਨਾਲ ਸਰੀਰ ਨੂੰ ਸਮਰਥ ਤੇ ਮਨ ਨੂੰ ਇਕਾਗਰ ਕੀਤਾ ਜਾਂਦਾ ਹੈ। ਉਨ੍ਹਾਂ ਨੇ ਭਗਤੀ ਨਾਲ ਭਾਵ ਜਗਤ ਨੂੰ ਪਵਿੱਤਰ ਤੇ ਇਕਾਗਰ ਚਿਤ ਕੀਤਾ ਅਤੇ ਪ੍ਰੇਮ ਭਗਤੀ ਤੇ ਨਿਸ਼ਕਾਮ ਸੇਵਾ ਭਾਵ ਨਾਲ ਆਪਣੀ ਮੁਕਤ ਅਵਸਥਾ ਪ੍ਰਾਪਤ ਕੀਤੀ। ਗਿਆਨ, ਯੋਗ, ਭਗਤੀ ਤੇ ਨਿਸ਼ਕਾਮ ਕਰਮ ਦੀਆਂ ਵੱਖ-ਵੱਖ ਧਾਰਾਵਾਂ ਨੂੰ ਜੋੜ ਕੇ ਵਿਸ਼ਵ ਦੇ ਲਈ ਕਬੀਰ ਨੇ ਇਕ ਮੌਲਿਕ ਦੇਣ ਦਿੱਤੀ। ਇਸ ਤਰ੍ਹਾਂ ਚਾਰੋਂ ਸਾਧਨਾ ਮਾਰਗ ਅਲੱਗ-ਅਲੱਗ ਹੁੰਦੇ ਹੋਏ ਵੀ ਇਕ-ਦੂਜੇ ਦੇ ਵਿਰੋਧੀ ਨਹੀਂ ਹਨ, ਸਗੋਂ ਇਕ ਦੂਜੇ ਦੇ ਸਹਿਯੋਗੀ ਤੇ ਪੂਰਕ ਹਨ। ਕਬੀਰ ਨੇ ਆਪਣੇ ਵਿਚਾਰਾਂ ਵਿਚ ਭਗਤੀ 'ਤੇ ਜ਼ਿਆਦਾ ਜ਼ੋਰ ਦਿੱਤਾ ਹੈ।

ਕਬੀਰ ਦੀ ਭਗਤੀ ਗਿਆਨਾਤਮਕ, ਯੋਗਾਤਮਕ, ਭਾਵਾਤਮਕ ਅਤੇ ਪ੍ਰੇਮ ਮੂਲਕ ਹੁੰਦੀ ਹੋਈ ਵੀ ਸਰਲ ਅਤੇ ਸਹਜ ਹੈ। ਕਬੀਰ ਨੇ ਕਰਮ ਤੇ ਘਾਲਣਾ ਦੀ ਮਹੱਤਤਾ ਨੂੰ ਮਥਾਪਤ ਕੀਤਾ। ਉਨ੍ਹਾਂ ਨੇ ਹਮੇਸ਼ਾਂ ਆਪਣੇ ਹੱਥੀਂ ਆਪਣੇ ਲਈ ਰੋਜ਼ੀ ਰੋਟੀ ਕਮਾਈ। ਕਬੀਰ ਆਖਦੇ ਸਨ ਕਿ ਕਰਮ ਕਰਦੇ ਕਰਦੇ ਭਗਤੀ ਕਰਨਾ ਸਭ ਤੋਂ ਉੱਤਮ ਅਤੇ ਸ੍ਰੇਸ਼ਠ ਭਗਤੀ ਹੈ। ਇਸ ਤਰ੍ਹਾਂ ਉਨ੍ਹਾਂ ਨੇ ਸਮਾਜ ਦੇ ਲੋਕਾਂ ਨੂੰ ਇਕ ਨਵੀਂ ਸੇਧ ਤੇ ਸੁਨੇਹਾ ਦਿੱਤਾ। ਕਬੀਰ ਜੀ ਨੇ ਭਗਤੀ ਨੂੰ ਆਪਣੇ ਜੀਵਨ ਦਾ ਮਨੋਰਥ ਦੱਸਿਆ। ਭਗਤੀ ਸਾਧਨਾ ਤੋਂ ਪਹਿਲਾਂ ਹੀ ਕਬੀਰ ਗਿਆਨ ਅਤੇ ਯੋਗ ਸਾਧਨਾ ਦਾ ਅਨੁਭਵ ਕਰ ਚੁੱਕੇ ਸਨ, ਇਸੇ ਲਈ ਉਨ੍ਹਾਂ ਦੀ ਭਗਤੀ ਦੀ ਧਾਰਨਾ ਵਿਚ ਦੋਹਾਂ ਦਾ ਪ੍ਰਭਾਵ ਦਿਸਦਾ ਹੈ। ਕਬੀਰ ਭਗਤੀ ਦੀਆਂ ਕੁਝ ਅਵਸਥਾਵਾਂ ਦਾ ਵਰਨਨ ਕਰਦੇ ਹੋਏ ਕਹਿੰਦੇ ਹਨ ਕਿ ਪਹਿਲੀ ਅਵਸਥਾ ਆਤਮ ਗਿਆਨ ਦੀ ਹੈ। ਇਸ ਅਵਸਥਾ ਵਿਚ ਕਬੀਰ ਨੇ ਆਪਣੇ ਭਾਵ ਜਗਤ ਨੂੰ ਨਿਰਮਲ ਕੀਤਾ ਹੈ ਅਤੇ ਉਸਨੂੰ ਕਈ ਤਰ੍ਹਾਂ ਨਾਲ ਅਵਿਅਕਤ ਬ੍ਰਹਮ ਵਿਚ ਸਥਿਰ ਕਰਨ ਦਾ ਯਤਨ ਕੀਤਾ। ਭਗਤੀ ਸਾਧਨਾ ਦੀ ਦੂਜੀ ਅਵਸਥਾ ਵਿਚ ਭਗਤ ਖੁਦ ਨਿਸ਼ਕਾਮ ਭਾਵ ਨਾਲ ਭਗਤੀ ਨੂੰ ਪਰਮ ਫ਼ਰਜ਼ ਮੰਨ ਕੇ ਨਿਰਾਕਾਰ ਪਰਮਾਤਮਾ ਦੀ ਭਗਤੀ ਵਿਚ ਲੀਨ ਹੁੰਦਾ ਹੈ। ਇਹ ਹਰ ਪੱਖੋਂ ਨਿਰਗੁਣ ਭਗਤੀ ਹੈ, ਇਸ ਵਿਚ ਕਿਸੇ ਅਡੰਬਰ ਦੀ ਜ਼ਰੂਰਤ ਨਹੀਂ। ਨਿਰਗੁਣ ਭਗਤੀ ਦੀ ਆਖਰੀ ਪੌੜੀ ਪ੍ਰੇਮ ਭਗਤੀ ਦੇ ਰੂਪ ਵਿਚ ਹੁੰਦੀ ਹੈ। ਇਸ ਅਵਸਥਾ ਵਿਚ ਕਬੀਰ ਸਰਵ-ਵਿਆਪੀ ਪ੍ਰੇਮ ਦੀ ਸਿਧੀ ਪ੍ਰਾਪਤ ਕਰਦੇ ਸਹਿਜਸ਼ੀਲ ਸੰਤ ਦੀ ਅਵਸਥਾ ਨੂੰ ਅੱਪੜਦੇ ਹਨ। ਇਸ ਭਾਵ ਤੋਂ ਕਬੀਰ ਦਾ ਇਹ ਸੁਨੇਹਾ ਮਿਲਦਾ ਹੈ ਕਿ ਸਦ ਸੰਗਤ ਕਰਕੇ ਮਨ ਨੂੰ ਨਿਰਮਲ ਕਰੋ, ਸਭਨਾਂ ਦੀ ਨਿਸ਼ਕਾਮ ਭਾਵ ਨਾਲ ਸੇਵਾ ਕਰੋ ਕਿਉਂਕਿ ਸੰਗਤ ਦੀ ਉਸ ਸੇਵਾ ਵਿਚ ਹੀ ਪਰਮਾਤਮਾ ਦੇ ਦਰਸ਼ਨ ਹੋਣਗੇ ਅਤੇ ਇਸ ਢੰਗ ਨਾਲ ਕੀਤੀ ਪ੍ਰਭੂ ਭਗਤੀ ਹੀ ਸੱਚੀ ਭਗਤੀ ਹੈ।

ਕਬੀਰ ਨੇ ਆਪਣੀ ਭਗਤੀ ਵਿਚ ਨਿਰਗੁਣ ਭਗਤੀ ਉਪਰ ਜ਼ੋਰ ਦਿੱਤਾ ਹੈ। ਉਹ ਕਹਿੰਦੇ ਹਨ :

> ਤੋਰਉ ਨਾ ਪਾਤੀ ਪੂਜਉ ਨ ਦੇਵਾ ॥
> ਰਾਮ ਭਗਤਿ ਬਿਨੁ ਨਿਹਫਲ ਸੇਵਾ ॥[9]

ਕਬੀਰ ਜੀ ਨੇ ਪੂਜਾ ਵਿਚ ਅਖੰਡਤਾ ਦੀ ਘੋਰ ਨਿੰਦਾ ਕੀਤੀ। ਉਨ੍ਹਾਂ ਅਨੁਸਾਰ ਸੱਚੀ ਭਗਤੀ ਨਿਰਗੁਣ ਬ੍ਰਹਮ ਦੀ ਹੈ। ਕਬੀਰ ਬਾਣੀ ਵਿਚ ਨਿਰਾਕਾਰ ਬ੍ਰਹਮ ਦੀ ਉਪਾਸਨਾ ਬਾਖ਼ੂਬੀ ਕੀਤੀ ਗਈ ਹੈ ਅਤੇ ਇਸ ਦੀ ਉਦਾਹਰਣ ਭਾਰਤੀ ਸਾਹਿਤ ਵਿਚ ਲੱਭਣੀ ਮੁਸ਼ਕਿਲ ਹੈ। ਕਬੀਰ ਜੀ ਦੀ ਬਾਣੀ ਵਿਚ ਰਾਮ ਦਾ ਵਰਨਨ ਕਈ ਵਾਰ ਆਇਆ ਹੈ। ਰਾਮ ਤੋਂ ਭਾਵ ਦੱਸਦੇ ਹੋਏ ਕਬੀਰ ਜੀ ਕਹਿੰਦੇ ਹਨ :

> ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥
> ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥[10]

ਕਬੀਰ ਦੇ ਰਾਮ, ਦਸ਼ਰਥ ਪੁੱਤਰ ਰਾਮ ਨਹੀਂ ਜਾਂ ਅਵਤਾਰ ਪੁਰਸ਼ ਤੋਂ ਭਾਵ ਨਹੀਂ ਹੈ, ਉਨ੍ਹਾਂ ਦਾ ਰਾਮ ਤਾਂ ਸਰਵ ਵਿਆਪਕ ਹੈ ਤੇ ਕੁਦਰਤ ਦੇ ਕਣ-ਕਣ ਵਿਚ ਮੌਜੂਦ ਹੈ। ਇਸ ਤਰ੍ਹਾਂ ਕਬੀਰ ਵਿਚ ਨਿਰਗੁਣ ਭਗਤੀ ਇਕ ਵਿਸ਼ੇਸ਼ ਰੂਪ ਵਿਚ ਪਾਈ ਜਾਂਦੀ ਹੈ। ਉਨ੍ਹਾਂ ਦਾ ਰਾਮ ਨਿਰਵਿਕਾਰ, ਨਿਰਾਕਾਰ ਅਤੇ ਨਿਰੰਜਨ ਹੈ।

ਕਬੀਰ ਸਦ-ਆਚਰਣਸ਼ੀਲ ਸਾਧਕ ਹਨ। ਉਨ੍ਹਾਂ ਦਾ ਮੱਤ ਹੈ ਕਿ ਮਨ ਨੂੰ ਨਿਰਮਲ ਕੀਤੇ ਬਿਨ੍ਹਾਂ ਹਰੀ ਦਰਸ਼ਨ ਦੁਰਲੱਭ ਹਨ। ਜਦੋਂ ਤੱਕ ਮਨ ਮੈਲਾ ਹੈ, ਵਿਕਾਸਗ੍ਰਸਤ ਹੈ, ਉਦੋਂ ਤੱਕ ਤਨ ਦੀ ਨਿਰਮਲਤਾ, ਗਿਆਨ ਸਾਧਨਾ, ਉਪਦੇਸ਼ ਆਦਿ ਸਾਰੇ ਫਾਲਤੂ ਹਨ। ਉਨ੍ਹਾਂ ਨੇ ਕਿਹਾ ਕਿ ਮਨੁੱਖ ਨੂੰ ਹਮੇਸ਼ਾ ਪਰਮਾਤਮਾ ਦਾ ਸਿਮਰਨ ਤੇ ਚਿੰਤਨ ਕਰਨਾ ਚਾਹੀਦਾ ਹੈ। ਕਬੀਰ ਆਤਮ ਸਮਰਪਣ ਭਾਵ ਦੀ ਵਡਿਆਈ ਕਰਦੇ ਆਖਦੇ ਹਨ ਕਿ ਉਹੀ ਪਰਮਾਤਮਾ ਦਾ ਸੱਚਾ ਭਗਤ ਹੁੰਦਾ ਹੈ, ਜੋ ਆਪਣਾ ਤਨ, ਮਨ, ਜੀਵਨ ਨੂੰ ਪੂਰੀ ਤਰ੍ਹਾਂ ਪਰਮਾਤਮਾ ਨੂੰ ਸਮਰਪਿਤ ਕਰ ਦੇਵੇ।

ਇਸ ਤਰ੍ਹਾਂ ਕਬੀਰ ਨੂੰ ਭਿੰਨ-ਭਿੰਨ ਦਾਰਸ਼ਨਿਕ ਵਿਚਾਰਧਾਰਾਵਾਂ, ਰਹੱਸਵਾਦ, ਮਾਨਵਤਾਵਾਦ ਅਤੇ ਨਿਰਗੁਣ ਭਗਤ ਦੇ ਰੂਪ ਵਿਚ ਵਰਨਨ ਕਰਨ ਤੋਂ ਬਾਅਦ ਅਸੀਂ ਕਹਿ ਸਕਦੇ ਹਾਂ ਕਿ ਉਨ੍ਹਾਂ ਦੇ ਵਿਚਾਰਾਂ ਵਿਚ ਇਕ ਉੱਚ ਦਾਰਸ਼ਨਿਕਤਾ ਦੀ ਤਰ੍ਹਾਂ ਵਿਦਵਤਾ ਝਲਕਦੀ ਹੈ। ਉਨ੍ਹਾਂ ਨੇ ਆਪਣੇ ਵਿਚਾਰਾਂ ਵਿਚ ਇਕ ਪਰਮਸੱਤ ਨੂੰ ਮੰਨਿਆ ਹੈ, ਉਹ ਹੈ ਨਿਰਗੁਣ ਬ੍ਰਹਮ ਜਿਸ ਦਾ ਵਰਨਨ ਸ਼ਬਦਾਂ ਵਿਚ ਨਹੀਂ ਕੀਤਾ ਜਾ ਸਕਦਾ। ਕਬੀਰ ਜੀ ਦੀ ਸਭ ਤੋਂ ਵੱਡੀ ਦੇਣ ਨਿਰਗੁਣ ਭਗਤੀ ਹੈ। ਇਹ ਭਗਤੀ ਸਰਲ ਹੈ ਅਤੇ ਕਿਸੇ ਆਡੰਬਰ ਦੀ ਜ਼ਰੂਰਤ ਨਹੀਂ ਹੈ। ਇਹ ਭਗਤੀ ਅਵਤਾਰਵਾਦੀ ਰਾਮ ਦੀ ਨਹੀਂ, ਸਗੋਂ ਉਸ ਰਾਮ ਦੀ ਹੈ ਜੋ ਹਰ ਜਗ੍ਹਾ ਸਮਾਇਆ ਹੋਇਆ ਹੈ, ਜੋ ਨਿਰਾਕਾਰ ਹੈ। ਕਬੀਰ ਨੇ ਭਗਤੀ ਨੂੰ ਪ੍ਰੇਮ, ਨਿਸ਼ਕਾਮ ਕਰਮ, ਗੁਰੂ ਕ੍ਰਿਪਾ, ਆਤਮ ਸਮਰਪਣ, ਨਾਮ ਸਿਮਰਨ ਤੇ ਮਨ ਦੀ ਨਿਰਮਲਤਾ 'ਤੇ ਆਧਾਰਿਤ ਕੀਤਾ। ਕਬੀਰ ਜੀ ਰੱਬੀ ਪ੍ਰੇਮ ਨੂੰ ਹੀ ਸਭ ਕੁਝ ਮੰਨਦੇ ਹਨ। ਇਹ ਪ੍ਰੇਮ ਨਿਰਾਲਾ ਪ੍ਰੇਮ ਹੈ। ਪ੍ਰਭੂ ਨਾਲ ਪ੍ਰੇਮ ਕਰਕੇ ਹੀ ਉਸ ਤੱਕ ਪਹੁੰਚਿਆ ਜਾ ਸਕਦਾ ਹੈ। ਇਸ ਵਿਚ ਕੋਈ ਵੀ ਵਿਚਕਾਰਲਾ ਸਾਧਨ ਉਨ੍ਹਾਂ ਨੇ ਸਵੀਕਾਰ ਨਹੀਂ ਕੀਤਾ। ਉਨ੍ਹਾਂ ਸਾਰਿਆਂ ਧਰਮਾਂ ਵਿਚ ਝੂਠੇ ਆਡੰਬਰ, ਰੀਤੀ ਰਿਵਾਜ, ਪਾਖੰਡ, ਅੰਧ ਵਿਸ਼ਵਾਸ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਅਤੇ ਧਰਮ ਦੇ ਸਹੀ ਅਰਥ ਦੱਸੇ। ਇੰਨਾ ਹੀ ਨਹੀਂ ਮਨੁੱਖ ਨੂੰ ਆਪਣਾ ਮੂਲ ਸਰੂਪ ਪਹਿਚਾਨਣ ਲਈ ਪ੍ਰੇਰਿਤ ਕੀਤਾ ਅਤੇ ਕਿਹਾ ਕਿ ਇਸਨੂੰ ਪਹਿਚਾਨੇ ਬਿਨ੍ਹਾਂ ਸੱਚੀ ਭਗਤੀ ਨਹੀਂ ਹੋ ਸਕਦੀ। ਅਸੀਂ ਕਹਿ ਸਕਦੇ ਹਾਂ ਕਿ ਕਬੀਰ ਦੇ ਇਨ੍ਹਾਂ ਅਧਿਆਤਮਕ, ਮਾਨਵਤਾਵਾਦ ਅਤੇ ਦਾਰਸ਼ਨਿਕ ਵਿਚਾਰਾਂ ਨੇ ਸੰਤ-ਸਾਹਿਤ ਅਤੇ ਸੰਤ ਪਰੰਪਰਾ ਨੂੰ ਗੌਰਵਸ਼ਾਲੀ ਬਣਾਇਆ।

### ਹਵਾਲੇ ਅਤੇ ਟਿੱਪਣੀਆਂ


1. ਗੁਰੂ ਗ੍ਰੰਥ ਸਾਹਿਬ, ਪੰਨਾ 335.
2. *ਐਨਸਾਈਕਲੋਪੀਡੀਆ ਆਫ ਰਿਲੀਜ਼ਨ ਐਂਡ ਐਥਿਕਸ*, ਸੰਪਾਦਕ ਜੇਮਜ਼ ਹੇਸਟਿੰਗਜ਼, ਜਿਲਦ VIII, ਪੰਨਾ 632.
3. *ਕਬੀਰ ਵਚਨਾਵਲੀ*, ਪੰਨਾ 35.
4. ਗੁਰੂ ਗ੍ਰੰਥ ਸਾਹਿਬ, ਪੰਨਾ 326.
5. ਉਹੀ, ਪੰਨਾ 342.
6. *ਕਬੀਰ ਰਹਨਾਵਲੀ*, ਪੰਨਾ 42.
7. ਗੁਰੂ ਗ੍ਰੰਥ ਸਾਹਿਬ, ਪੰਨਾ 1349.
8. ਉਹੀ, ਪੰਨਾ 324.
9. ਉਹੀ, ਪੰਨਾ 1158.
10. ਉਹੀ, ਪੰਨਾ 1374.

# ਭਗਤ ਕਬੀਰ ਜੀ ਦੀ ਬਾਣੀ ਵਿਚ ਤੱਤ-ਮੀਮਾਂਸਾ : ਦਾਰਸ਼ਨਿਕ ਦ੍ਰਿਸ਼ਟੀਕੋਣ

ਗਗਨਦੀਪ ਕੌਰ*

ਸਥੂਲ ਸੁੱਖਾਂ ਤੋਂ ਉੱਪਰ ਉੱਠ ਕੇ ਜਦੋਂ ਮਨੁੱਖ ਸੂਖਮ ਆਨੰਦ ਦੀ ਖੋਜ ਲੋਚਦਾ ਹੈ ਤਾਂ ਉਸਦੇ ਮਨ ਵਿਚ ਅਚਨਚੇਤ ਹੀ ਭੌਤਿਕਤਾ ਦਾ ਲਗਾਵ ਖ਼ਤਮ ਹੋਣਾ ਸ਼ੁਰੂ ਹੋ ਜਾਂਦਾ ਹੈ ਅਤੇ ਮਨ ਅਜਿਹੇ ਸਵਾਲਾਂ ਬਾਰੇ ਚੇਤਨ ਹੋਣ ਲੱਗਦਾ ਹੈ ਜੋ ਉਸਨੂੰ ਸਥੂਲ ਸਰੀਰ ਪਿੱਛੇ ਸੂਖਮ ਸਰੀਰ ਬਾਰੇ ਸੋਚਣ ਲਈ ਮਜ਼ਬੂਰ ਕਰਦੇ ਹਨ। ਇਹ ਸਵਾਲ ਉਸਨੂੰ ਜਗਤ ਦੇ ਮੂਲ ਕਾਰਨ ਬਾਰੇ ਵਿਚਾਰ ਕਰਨ ਲਈ ਮਜ਼ਬੂਰ ਕਰਦੇ ਹਨ ਕਿ ਉਹ ਮੂਲ ਸੱਤਾ ਕੀ ਹੈ ਜਿਸ ਤੋਂ ਇਹ ਦ੍ਰਿਸ਼ਟਮਾਨ ਜਗਤ ਉਪਜਿਆ ਹੈ ਅਤੇ ਜੋ ਇਸ ਜਗਤ ਨੂੰ ਚਲਾ ਰਿਹਾ ਹੈ ? ਉਸਦਾ ਇਸ ਜਗਤ ਨਾਲ ਕੀ ਸੰਬੰਧ ਹੈ ? ਮੈਂ ਕੌਣ ਹਾਂ ? ਸਿਰਫ਼ ਸਰੀਰ ਜਾਂ ਕੁਝ ਹੋਰ ? ਆਦਿ ਵਿਚਾਰਾਂ ਦਾ ਚਿੰਤਨ ਤੱਤ-ਮੀਮਾਂਸਾ ਦੇ ਖੇਤਰ ਅਧੀਨ ਕੀਤਾ ਜਾਂਦਾ ਹੈ।

ਤੱਤ ਦਾ ਸ਼ਾਬਦਿਕ ਅਰਥ ਹੈ - 'ਜਗਤ ਦਾ ਮੂਲ ਕਾਰਣ'[1]

ਅਤੇ ਮੀਮਾਂਸਾ ਦਾ ਸ਼ਾਬਦਿਕ ਅਰਥ ਹੈ - 'ਵਿਚਾਰ'[2]

ਉਪਰੋਕਤ ਅਰਥ ਤੋਂ ਸਪੱਸ਼ਟ ਹੁੰਦਾ ਹੈ ਕਿ ਤੱਤ-ਮੀਮਾਂਸਾ ਦਾ ਅਰਥ ਹੈ - 'ਜਗਤ ਦੇ ਮੂਲ ਕਾਰਣ ਦਾ ਵਿਚਾਰ'।

ਵਿਸਥਾਰ ਸਹਿਤ ਚਰਚਾ ਕਰਨ ਤੋਂ ਪਹਿਲਾਂ ਅਸੀਂ ਡਾ. ਵਜੀਰ ਸਿੰਘ ਦੀਆਂ ਤੱਤ-ਮੀਮਾਂਸਾ ਸੰਬੰਧੀ ਪ੍ਰੀਭਾਸ਼ਾਵਾਂ ਨੂੰ ਦੇਖਦੇ ਹਾਂ :

ਫਲਸਫ਼ੇ ਦਾ ਜੋ ਭਾਗ ਸਮੁੱਚੀ ਹਕੀਕਤ ਦਾ ਅਧਿਐਨ ਕਰਦਾ ਹੈ, ਉਸਨੂੰ ਦਾਰਸ਼ਨਿਕ ਰਵਾਇਤ ਵਿਚ 'ਮੈਟਾਫ਼ਿਜ਼ਿਕਸ' ਜਾਂ 'ਤੱਤ-ਮੀਮਾਂਸਾ' ਦਾ ਨਾਮ ਦਿੱਤਾ ਗਿਆ ਹੈ।[3]

ਕੇਵਲ ਤੱਤ-ਮੀਮਾਂਸਾ ਅਜਿਹਾ ਅਧਿਐਨ ਹੈ ਜੋ ਕਿਸੇ ਵਿਸ਼ੇਸ਼ ਖੇਤਰ ਦੀ ਨਹੀਂ, ਸਮੁੱਚੀ ਹਕੀਕਤ ਦੀ, ਬਤੌਰ ਹਕੀਕਤ, ਪਰਖ-ਪੜਤਾਲ ਕਰਦਾ ਹੈ। ਨਿਰੋਲ ਹਕੀਕਤ ਦਾ ਸਰੂਪ ਕੀ ਹੈ ? ਇਸ ਦੇ ਲੱਛਣ ਕੀ ਹਨ ? ਇਹ ਮਨੁੱਖੀ ਗਿਆਨ ਦਾ ਵਿਸ਼ਾ ਕਿੰਜ ਬਣਦੀ ਹੈ ? ਇਸਦਾ ਮਨੁੱਖ ਜੀਵਨ ਲਈ ਕੀ ਮੁੱਲ ਹੈ ? ਤੱਤ-ਮੀਮਾਂਸਾ ਇਸ ਕਿਸਮ ਦੇ ਪ੍ਰਸ਼ਨਾਂ ਨੂੰ ਨਜਿੱਠਣ ਦਾ ਯਤਨ ਕਰਦਾ ਹੈ।[4]

ਪੱਛਮੀ ਫਲਸਫ਼ੇ ਨੇ ਪਦਾਰਥਕ ਜਗਤ-ਪਰਪੰਚ ਤੋਂ ਅਗੇਰੇ ਝਾਕਣ ਦੇ ਵਿਵੇਕਸ਼ੀਲ ਉਪਰਾਲੇ ਨੂੰ 'ਮੈਟਾਫ਼ਿਜ਼ਿਕਸ' ਆਖਿਆ ਹੈ, ਜੋ ਭਾਰਤੀ ਤੱਤ-ਮੀਮਾਂਸਾ ਵਾਂਗ ਅਸਲੀਅਤ ਦੇ 'ਤੱਤ' ਨੂੰ ਖੋਜਦਾ ਹੈ, ਪਰ ਇਹ ਖੋਜ ਮੁਕਤੀ ਜਾਂ ਨਿਰਵਾਣ ਦੀ ਖ਼ਾਤਰ ਨਹੀਂ, ਸਗੋਂ ਮਨੁੱਖੀ ਮਨ ਦੀ ਜਿਗਿਆਸਾ ਪੂਰੀ ਕਰਨ ਹਿੱਤ ਹੈ, ਅਸਚਰਜ ਨੂੰ ਜਾਣਨ-ਬੁੱਝਣ ਦੀ ਸੰਤੁਸ਼ਟੀ ਲਈ ਹੈ।[5]

ਫਲਸਫ਼ੇ ਦੇ ਦ੍ਰਿਸ਼ਟੀਕੋਣ ਤੋਂ, ਸਿੱਖ-ਮੱਤ ਦਾ ਤੱਤ-ਮੀਮਾਂਸਾ ਬੁਨਿਆਦੀ ਮਹੱਤਵ ਵਾਲਾ ਸਿਧਾਂਤ ਹੈ। ਇਸ ਵਿਚ ਗੁਰੂ ਸਾਹਿਬਾਨ ਦੇ ਉਨ੍ਹਾਂ ਅਕੀਦਿਆਂ ਦੀ ਦਾਰਸ਼ਨਿਕ ਵਿਆਖਿਆ ਪ੍ਰਾਪਤ ਹੈ, ਜਿਨ੍ਹਾਂ ਦਾ ਸੰਬੰਧ ਪਰਮ ਹਕੀਕਤ ਦੀ ਹਸਤੀ ਤੇ ਹੋਂਦ ਨਾਲ ਹੈ, ਬ੍ਰਹਮ ਅਤੇ ਬ੍ਰਹਿਮੰਡ ਦੀ ਸਚਾਈ ਨਾਲ ਹੈ,

---

* ਫਿਲਾਸਫੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਕਾਦਰ ਅਤੇ ਕੁਦਰਤ ਦੀ ਸਾਂਝ ਨਾਲ ਹੈ। ਦਾਰਸ਼ਨਿਕ ਕਿਆਸਕਾਰੀ ਵਿਚ ਪਦਾਰਥਕ ਜਗਤ ਅਤੇ ਇਸ ਤੋਂ ਉਚੇਰੇ ਮੰਡਲਾਂ ਦੀ ਹਕੀਕਤ ਨੂੰ ਜਾਣਨ-ਬੁੱਝਣ ਦਾ ਵਿਵੇਕਸ਼ੀਲ ਉਪਰਾਲਾ ਕੀਤਾ ਜਾਂਦਾ ਹੈ। ਜੇਕਰ ਵਿਸ਼ਵ ਰਚਨਾ ਤੋਂ ਉਚੇਰੀ ਕੋਈ ਪਰਾ-ਭੌਤਿਕ ਪਰਮ ਸੱਤਾ ਮੌਜੂਦ ਹੈ ਤਾਂ ਉਸਦਾ ਕਿਆਸ ਤੱਤ-ਮੀਮਾਂਸਾ ਦਾ ਵਿਸ਼ਾ ਅਵੱਸ਼ ਹੈ, ਪਰ ਇਹ ਕਿਆਸਕਾਰੀ ਦਲੀਲ ਉੱਤੇ ਆਧਾਰਿਤ ਹੋਣ ਕਰਕੇ ਤਰਕ-ਸੰਗਤ ਅਤੇ ਵਿਵੇਕ ਪੂਰਨ ਹੁੰਦੀ ਹੈ।[6]

ਉਪਰੋਕਤ ਪ੍ਰੀਭਾਸ਼ਾਵਾਂ ਤੋਂ ਬਾਅਦ ਅਸੀਂ ਇਸ ਸਿੱਟੇ 'ਤੇ ਪਹੁੰਚਦੇ ਹਾਂ ਕਿ ਤੱਤ-ਮੀਮਾਂਸਾ (ਜਿਵੇਂ ਕਿ ਇਸਦੇ ਸ਼ਾਬਦਿਕ ਅਰਥ ਤੋਂ ਹੀ ਸਪੱਸ਼ਟ ਹੈ) ਜਗਤ ਦੇ ਮੂਲ ਕਾਰਨ ਬਾਰੇ ਵਿਚਾਰ ਕਰਨ ਦਾ ਉਪਰਾਲਾ ਹੈ। ਜਗਤ ਪਰਪੰਚ ਭਾਵ ਜੋ ਜਗਤ ਦ੍ਰਿਸ਼ਟੀਗੋਚਰ ਹੈ, ਦੇ ਪਿੱਛੇ ਜੋ ਇਸ ਜਗਤ ਦਾ ਕਾਰਨ ਹੈ, ਜਿਸ ਤੋਂ ਇਹ ਜਗਤ ਉਪਜਿਆ ਹੈ ਤੇ ਜਿਸ ਕਾਰਨ ਇਹ ਬ੍ਰਹਿਮੰਡੀ ਪਾਸਾਰਾ ਪਸਰਿਆ ਹੈ, ਉਸ ਨਿਰੋਲ ਹਕੀਕਤ ਦੇ ਸਰੂਪ ਅਤੇ ਲੱਛਣਾਂ ਦਾ ਅਧਿਐਨ ਤੱਤ-ਮੀਮਾਂਸਾ ਦੇ ਖੇਤਰ ਅਧੀਨ ਕੀਤਾ ਜਾਂਦਾ ਹੈ। ਸੋ ਮੈਟਾਫਿਜ਼ਿਕਸ ਇਕ ਅਜਿਹਾ ਵਿਵੇਕਸ਼ੀਲ ਉਪਰਾਲਾ ਹੈ, ਜਿਸ ਅਧੀਨ ਮਨੁੱਖੀ ਮਨ ਵਿਚ ਉਪਜਦੇ ਦ੍ਰਿਸ਼ਟ ਤੋਂ ਅਦ੍ਰਿਸ਼ਟ ਵੱਲ, ਹਸਤੀ ਤੇ ਹੋਂਦ, ਬ੍ਰਹਮ ਅਤੇ ਬ੍ਰਹਿਮੰਡ ਸੰਬੰਧੀ ਵਿਚਾਰਾਂ ਦਾ ਅਧਿਐਨ ਕੀਤਾ ਜਾ ਸਕਦਾ ਹੈ।

ਭਾਰਤੀ ਅਤੇ ਪੱਛਮੀ ਦਰਸ਼ਨ ਲੰਮੇ ਅਰਸੇ ਤੋਂ ਤੱਤ-ਮੀਮਾਂਸਕ ਵਿਸ਼ਿਆਂ ਤੇ ਚਿੰਤਨ ਕਰਦਾ ਆ ਰਿਹਾ ਹੈ। ਜਿੱਥੇ ਭਾਰਤੀ ਦਰਸ਼ਨ ਉਸ ਮੂਲ ਸੱਤਾ ਦੀ ਖੋਜ ਨਿਰਵਾਣ ਲਈ ਕਰਦਾ ਹੈ, ਉੱਥੇ ਪੱਛਮੀ ਦਰਸ਼ਨ ਸਿਰਫ਼ ਮਨੁੱਖ ਦੀ ਜਿਗਿਆਸਾ ਨੂੰ ਸ਼ਾਂਤ ਕਰਨ ਦਾ ਯਤਨ ਕਰਦਾ ਹੈ। ਸਿੱਖ-ਮੱਤ ਵਿਚ ਵੀ ਤੱਤ-ਮੀਮਾਂਸਕ ਵਿਸ਼ਿਆਂ 'ਤੇ ਡੂੰਘਾ ਚਿੰਤਨ ਕੀਤਾ ਗਿਆ ਹੈ, ਜਿਨ੍ਹਾਂ ਦਾ ਸੰਬੰਧ ਨਿਰੋਲ ਹਕੀਕਤ ਨਾਲ ਹੈ ਜੋ ਉਸਦੇ ਸਰੂਪ ਦੀ ਵਿਆਖਿਆ ਕਰਦੇ ਹਨ। ਹੱਥਲੇ ਖੋਜ-ਪੇਪਰ ਵਿਚ ਸਿੱਖ-ਮੱਤ ਚਿੰਤਨ ਵਿਚੋਂ ਭਗਤ ਕਬੀਰ ਜੀ ਦੀ ਬਾਣੀ ਵਿਚ ਮੂਲ ਸੱਤਾ ਬਾਰੇ ਜੋ ਦਾਰਸ਼ਨਿਕ ਵਿਆਖਿਆ ਪ੍ਰਾਪਤ ਹੈ, ਦਾ ਵਰਨਨ ਕਰਨ ਦਾ ਯਤਨ ਹੋਵੇਗਾ। ਇਸ ਖੋਜ-ਪੇਪਰ ਵਿਚ ਭਗਤ ਕਬੀਰ ਜੀ ਦੀ ਸਿਰਫ਼ ਉਸ ਬਾਣੀ ਬਾਰੇ ਵਿਚਾਰ ਕੀਤਾ ਜਾਵੇਗਾ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਭਗਤ ਕਬੀਰ ਜੀ ਨੇ ਨਿਰੋਲ ਪਰਮ ਹਕੀਕਤ ਨੂੰ ਹਰਿ, ਅਲਹੁ, ਠਾਕੁਰ, ਰਾਮ, ਸੁੰਨਿ, ਤਤ, ਓਅੰਕਾਰ ਆਦਿ ਨਾਵਾਂ ਨਾਲ ਸੰਬੋਧਿਤ ਕੀਤਾ ਹੈ। ਕਬੀਰ ਜੀ ਫ਼ਰਮਾਉਂਦੇ ਹਨ ਕਿ ਅਸੀਂ ਕਿੰਨੇ ਹੀ ਅੰਦਾਜ਼ੇ ਉਸ ਪਰਮਾਤਮਾ ਬਾਰੇ ਲਗਾਈਏ, ਕਿੰਨੇ ਹੀ ਉਸਦੇ ਗੁਣਾਂ ਦਾ ਵਰਨਨ ਕਰੀਏ, ਪਰ ਅਸੀਂ ਪੂਰਨ ਤੌਰ 'ਤੇ ਨਾ ਤਾਂ ਉਸਦੇ ਗੁਣਾਂ ਨੂੰ ਬਿਆਨ ਕਰ ਸਕਦੇ ਹਾਂ ਅਤੇ ਨਾ ਹੀ ਉਸਦਾ ਅੰਤ ਜਾਣ ਸਕਦੇ ਹਾਂ।

ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥[7]

(ਗੁਰੂ ਗ੍ਰੰਥ ਸਾਹਿਬ, ਪੰਨਾ 1368)

ਡਾ. ਸਾਹਿਬ ਸਿੰਘ ਉਪਰੋਕਤ ਸਲੋਕ ਦੀ ਵਿਆਖਿਆ ਇਸ ਤਰ੍ਹਾਂ ਕਰਦੇ ਹਨ ਕਿ ਹੇ ਕਬੀਰ! ਜੇ ਮੈਂ ਸੱਤਾਂ ਹੀ ਸਮੁੰਦਰਾਂ (ਦੇ ਪਾਣੀ) ਨੂੰ ਸਿਆਹੀ ਬਣਾ ਲਵਾਂ, ਸਾਰੇ ਰੁੱਖਾਂ-ਬਿਰਖਾਂ ਦੀਆਂ ਕਲਮਾਂ ਘੜ ਲਵਾਂ, ਸਾਰੀ ਧਰਤੀ ਨੂੰ ਕਾਗਜ਼ ਦੇ ਥਾਂ ਵਰਤਾਂ, ਤਾਂ ਵੀ ਪਰਮਾਤਮਾ ਦੇ ਗੁਣ (ਪੂਰਨ ਤੌਰ 'ਤੇ) ਲਿਖੇ ਨਹੀਂ ਜਾ ਸਕਦੇ।[8]

ਭਾਵ ਮਨੁੱਖ ਕਿੰਨੀਆਂ ਹੀ ਵਿਚਾਰਾਂ ਦੀਆਂ ਉਡਾਰੀਆਂ ਭਰੇ, ਉਸ ਪਰਮਾਤਮਾ ਦਾ ਸਰੂਪ ਬਿਆਨ ਕਰਨ ਦੀਆਂ ਕਿੰਨੀਆਂ ਹੀ ਕੋਸ਼ਿਸ਼ਾਂ ਕਿਉਂ ਨਾ ਕਰੇ, ਤਾਂ ਵੀ ਉਹ ਉਸ ਹਸਤੀ ਨੂੰ ਪੂਰਨ ਤੌਰ 'ਤੇ ਬਿਆਨ ਨਹੀਂ ਕਰ ਸਕਦਾ।

ਭਗਤ ਕਬੀਰ ਜੀ ਪਰਮਾਤਮਾ ਨੂੰ ਇਕੋ ਇਕ ਮੂਲ ਸੱਤਾ ਮੰਨਦੇ ਹਨ, ਉਸ ਰੱਬ ਵਰਗਾ

ਕਿਸੇ ਹੋਰ ਨੂੰ ਨਹੀਂ ਮੰਨਦੇ। ਉਨ੍ਹਾਂ ਅਨੁਸਾਰ ਉਹ ਮੂਲ ਤੱਤ ਇਕ ਹੈ ਅਤੇ ਸਭ ਤੋਂ ਪਵਿੱਤਰ ਹੈ, ਉਸ ਤੋਂ ਪਵਿੱਤਰ ਹੋਰ ਕੋਈ ਨਹੀਂ ਹੈ। ਭਗਤ ਕਬੀਰ ਜੀ ਕਹਿੰਦੇ ਹਨ ਕਿ ਉਸ ਤੋਂ ਪਵਿੱਤਰ ਕਿਸੇ ਹੋਰ ਦੇ ਹੋਣ ਦਾ ਮੈਂ ਸ਼ੱਕ ਤਾਂ ਹੀ ਕਰ ਸਕਦਾ ਹਾਂ ਜੇਕਰ ਉਸ (ਪਰਮਾਤਮਾ) ਵਰਗਾ ਕੋਈ ਦੂਜਾ ਹੋਵੇ।

ਬੇਦ ਕਤੇਬ ਇਫਤਰਾ ਭਾਈ

- - - - - - - - - - - - -

ਅਲਾਹ ਪਾਕੰ ਪਾਕ ਹੈ

ਸਕ ਕਰਉ ਜੇ ਦੂਸਰ ਹੋਇ।[9] (ਰਾਗ ਤਿਲੰਗ)

ਭਗਤ ਕਬੀਰ ਜੀ ਅਨੁਸਾਰ ਉਹ ਨਿਰੋਲ ਹਸਤੀ ਇਤਨੀ ਪਵਿੱਤਰ ਹੈ ਕਿ ਉਸਦੀ ਪਵਿੱਤਰਤਾ ਦਾ ਅੰਤ ਨਹੀਂ ਪਾਇਆ ਜਾ ਸਕਦਾ। ਸਾਰਾ ਸੰਸਾਰਾ ਮੈਲਾ ਹੈ, ਕੇਵਲ ਪਰਮਾਤਮਾ ਹੀ ਪਵਿੱਤਰ ਹੈ।

ਮੈਲਾ ਬ੍ਰਹਮਾ ਮੈਲਾ ਇੰਦੁ ॥

- - - - - - - - - - - - -

ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ ॥[10] (ਰਾਗ ਭੈਰਉ)

ਭਗਤ ਕਬੀਰ ਜੀ ਦੀ ਬਾਣੀ ਤੋਂ ਸਪੱਸ਼ਟ ਹੁੰਦਾ ਹੈ ਕਿ ਪਰਮਾਤਮਾ ਆਪ ਹੀ ਸਾਰੇ ਜਗਤ ਨੂੰ ਰਚਨ ਵਾਲਾ ਹੈ, ਪਰ ਉਹ ਖੁਦ ਜਨਮ-ਮਰਨ ਦੇ ਗੇੜ ਵਿਚ ਨਹੀਂ ਆਉਂਦਾ। ਭਗਤ ਕਬੀਰ ਜੀ ਦਾ ਸੁਆਮੀ (ਜੋ ਕਿ ਸਾਰੇ ਜਗਤ ਦਾ ਪਾਲਣਹਾਰ ਹੈ), ਉਸਦੀ ਨਾ ਕੋਈ ਮਾਂ ਹੈ, ਨਾ ਪਿਉ। ਭਾਵ ਪਰਮਾਤਮਾ ਜੂਨਾਂ ਵਿਚ ਨਹੀਂ ਆਉਂਦਾ।

ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ ॥

- - - - - - - - - - - - - - - - - - - - - - -

ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥[11]

(ਰਾਗ ਗਉੜੀ)

ਭਗਤ ਕਬੀਰ ਜੀ ਦੇ ਸਲੋਕਾਂ ਵਿਚ ਪਰਮਾਤਮਾ ਦੇ ਸ੍ਰਿਸ਼ਟੀ ਦੇ ਰਚਣਹਾਰ ਹੋਣ ਦਾ ਵਰਨਨ ਮਿਲਦਾ ਹੈ ਅਤੇ ਉਨ੍ਹਾਂ ਦੇ ਇਸ ਲਈ 'ਸਿਰਜਨਹਾਰ' ਸ਼ਬਦ ਕਈ ਜਗ੍ਹਾ 'ਤੇ ਵਰਤਿਆ ਹੈ। ਜਿਸ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਪਰਮਾਤਮਾ ਆਪ ਹੀ ਸ੍ਰਿਸ਼ਟੀ ਦਾ ਰਚਨਹਾਰਾ ਹੈ।

ਕਬੀਰ ਕਾਰਨੁ ਸੋ ਭਇਓ ਜੋ ਕੀਨੋ ਕਰਤਾਰਿ ॥

ਤਿਸੁ ਬਿਨੁ ਦੂਸਰੁ ਕੋ ਨਹੀ ਏਕੈ ਸਿਰਜਨਹਾਰੁ ॥[12]

(ਸਲੋਕ 133)

ਸ੍ਰਿਸ਼ਟੀ ਦਾ ਸਿਰਜਣਹਾਰ, ਇਸ ਸ੍ਰਿਸ਼ਟੀ ਤੋਂ ਦੂਰ ਜਾਂ ਪਰ੍ਹਾ ਨਹੀਂ ਹੈ ਬਲਕਿ ਉਹ ਆਪਣੀ ਰਚਨਾ (ਜਗਤ) ਵਿਚ ਆਪ ਹੀ ਵਿਆਪਕ ਹੈ।

ਕਬੀਰ ਜਗ ਮਹਿ ਚੇਤਿਓ ਜਾਨਿ ਕੈ ਜਗ ਮਹਿ ਰਹਿਓ ਸਮਾਇ ॥

ਜਿਨ ਹਰਿ ਕਾ ਨਾਮੁ ਨ ਚੇਤਿਓ ਬਾਦਹਿ ਜਨਮੇਂ ਆਇ ॥[13]

(ਸਲੋਕ 94)

ਭਗਤ ਕਬੀਰ ਜੀ ਫਰਮਾਉਂਦੇ ਹਨ ਕਿ ਪ੍ਰਭੂ ਹੀ ਸਦਾ ਥਿਰ ਰਹਿਣ ਵਾਲਾ ਹੈ, ਬਾਕੀ ਸਾਰਾ ਜੰਜਾਲ ਨਾਸ ਹੋ ਜਾਣ ਵਾਲਾ ਹੈ। ਕਿਉਂਕਿ ਨਾਸ ਉਸੇ ਦਾ ਹੁੰਦਾ ਹੈ, ਜੋ ਜਨਮ ਵਿਚ ਆਉਂਦਾ ਹੈ। ਕਬੀਰ ਜੀ ਪਹਿਲਾਂ ਹੀ ਬਿਆਨ ਕਰ ਚੁੱਕੇ ਹਨ ਕਿ ਪ੍ਰਮਾਤਮਾ ਜਨਮ-ਮਰਨ ਰਹਿਤ ਹੈ, ਭਾਵ ਸਦਾ ਅਟੱਲ ਰਹਿਣ ਵਾਲਾ ਹੈ।

ਚੋਆ ਚੰਦਨ ਮਰਦਨ ਅੰਗਾ

- - - - - - - - - - - - -

ਸਤਿ ਰਾਮੁ ਝੂਠਾ ਸਭੁ ਧੰਧਾ ॥[14] (ਰਾਗ ਗਉੜੀ)

'ਸਤਿ ਰਾਮੁ' ਭਾਵ ਪ੍ਰਭੂ ਹੀ ਸਦਾ ਥਿਰ ਰਹਿਣ ਵਾਲਾ ਹੈ, ਨਾ ਇਸਦਾ ਜਨਮ ਹੋਇਆ ਅਤੇ ਨਾ ਹੀ ਨਾਸ ਹੋਵੇਗਾ। ਭਗਤ ਕਬੀਰ ਜੀ ਅਨੁਸਾਰ ਬੇਸ਼ੱਕ ਸਿਰਜਣਹਾਰ ਆਪਣੀ ਸਿਰਜਣਾ (ਜਗਤ) ਵਿਚ ਹੀ ਵਿਆਪਕ ਹੈ, ਪਰ ਫਿਰ ਵੀ ਉਹ ਮਾਇਆ ਤੋਂ ਰਹਿਤ ਹੈ। ਕਬੀਰ ਜੀ ਨੇ ਮਾਇਆ ਰਹਿਤ ਪ੍ਰਭੂ ਦਾ ਸਰੂਪ ਬਿਆਨ ਕਰਨ ਲਈ 'ਨਿਰੰਜਨੁ' ਸ਼ਬਦ ਪ੍ਰਯੋਗ ਕੀਤਾ ਹੈ :

ਪਿੰਡਿ ਮੂਐ ਜੀਉ ਕਿਹ ਘਰਿ ਜਾਤਾ ॥

- - - - - - - - - - - - - - - -

ਕਹੈ ਕਬੀਰ ਨਿਰੰਜਨ ਧਿਆਵਉ ॥[15] (ਰਾਗ ਗਉੜੀ)

'ਨਿਰੰਜਨੁ' ਸ਼ਬਦ ਪ੍ਰਭੂ ਦੇ ਮਾਇਆ ਤੋਂ ਰਹਿਤ ਸਰੂਪ ਦੀ ਵਿਆਖਿਆ ਕਰਦਾ ਹੈ ਕਿ ਪਰਮਾਤਮਾ ਸ੍ਰਿਸ਼ਟੀ ਵਿਚ ਵਿਆਪਕ ਹੋ ਕੇ ਵੀ ਮਾਇਆ ਤੋਂ ਨਿਰਲੇਪ ਹੈ। ਭਗਤ ਕਬੀਰ ਜੀ ਨੇ ਮੂਲ ਹਸਤੀ (ਪਰਮਾਤਮਾ) ਨੂੰ 'ਨਿਰਭਉ' ਕਿਹਾ ਹੈ। ਪ੍ਰਭੂ ਨਿਰਭਉ ਹੈ, ਉਸਨੂੰ ਕਿਸੇ ਤੋਂ ਕੋਈ ਡਰ ਜਾਂ ਭਉ ਨਹੀਂ ਹੈ ਕਿਉਂਕਿ ਉਸ ਜਿਹਾ (ਉਸਦੇ ਬਰਾਬਰ ਦਾ) ਹੋਰ ਕੋਈ ਨਹੀਂ ਹੈ। ਪਰਮਾਤਮਾ ਇਕੋ ਇਕ ਸਤਿ ਹੈ। ਸੋ ਕਬੀਰ ਜੀ ਫਰਮਾਉਂਦੇ ਹਨ ਕਿ ਹੇ ਸਭ ਵਿਚ ਵਿਆਪਕ ਪ੍ਰਭੂ ! ਤੂੰ ਕਿਸੇ ਤੋਂ ਡਰਦਾ ਨਹੀਂ ਹੈ।

ਰਾਜਾ ਰਾਮ ਤੂੰ ਐਸਾ ਨਿਰਭਉ

ਤਰਨ ਤਾਰਨ ਰਾਮ ਰਾਇਆ ॥[16] (ਰਾਗ ਗਉੜੀ)

ਕਬੀਰ ਜੀ ਪ੍ਰਭੂ ਦੇ ਆਨੰਦਮਈ ਸਰੂਪ ਨੂੰ ਬਿਆਨ ਕਰਨ ਲਈ 'ਪੂਰਨ ਪਰਮਾਨੰਦੁ' ਸ਼ਬਦ ਦਾ ਪ੍ਰਯੋਗ ਕਰਦੇ ਹਨ।

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥

ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥[17] (ਸਲੋਕ 22)

ਸੋ ਭਗਤ ਕਬੀਰ ਜੀ ਅਨੁਸਾਰ ਪ੍ਰਭੂ ਪਰਮ ਆਨੰਦ ਸਰੂਪ ਹੈ। ਭਗਤ ਕਬੀਰ ਜੀ ਦੇ ਅਨੁਸਾਰ ਪਰਮ ਹਕੀਕਤ ਇਕੋ ਇਕ ਪਰਮਾਤਮਾ ਹੈ, ਜਿਸਨੂੰ ਉਨ੍ਹਾਂ ਨੇ ਹਰਿ, ਅਲਹੁ, ਠਾਕੁਰੁ, ਰਾਮੁ, ਸੁੰਨਿ, ਤਤ, ਓਅੰਕਾਰ, ਜੀਆਵਨਹਾਰਾ, ਨਿਰੰਜਨੁ, ਪਰਮਾਨੰਦ, ਕਰੀਮ ਆਦਿ ਸ਼ਬਦਾਂ ਰਾਹੀਂ ਸੰਬੋਧਿਤ ਕੀਤਾ ਹੈ। ਕਬੀਰ ਜੀ ਅਨੁਸਾਰ ਪਰਮਾਤਮਾ ਜੋ ਕਿ ਜਗਤ ਦਾ ਮੂਲ ਕਾਰਨ ਹੈ, ਇਕ ਹੈ। ਉਹ ਸਭ ਤੋਂ ਪਵਿੱਤਰ ਹੈ। ਉਸ ਸਿਰਜਣਹਾਰ ਨੇ ਸ੍ਰਿਸ਼ਟੀ ਦੀ ਸਿਰਜਣਾ ਕੀਤੀ ਹੈ, ਉਹ ਆਪ ਇਸ ਸ੍ਰਿਸ਼ਟੀ ਦਾ ਕਾਰਨ ਹੈ ਅਤੇ ਖੁਦ ਇਸ ਜਗਤ ਤੋਂ ਪਰ੍ਹਾਂ ਨਾ ਹੋ ਕੇ ਇਸੇ ਵਿਚ ਵਿਆਪਕ ਹੈ। ਜਗਤ ਵਿਚ ਵਿਆਪਕ ਹੁੰਦੇ ਹੋਏ ਵੀ ਪ੍ਰਭੂ ਮਾਇਆ ਤੋਂ ਰਹਿਤ ਹੈ ਭਾਵ ਨਿਰੰਜਨੁ ਹੈ। ਸਾਰੀ ਸ੍ਰਿਸ਼ਟੀ ਦਾ ਕਾਰਨ ਪ੍ਰਭੂ ਆਪਣਾ ਕਾਰਨ ਆਪ ਹੈ, ਉਹ ਨਾ ਜਨਮ ਲੈਂਦਾ ਹੈ, ਨਾ ਹੀ ਉਸਦਾ ਨਾਸ਼ ਹੋ ਸਕਦਾ ਹੈ, ਉਹ ਜੂਨਾਂ ਵਿਚ ਨਹੀਂ ਪੈਂਦਾ। ਭਗਤ ਕਬੀਰ ਜੀ ਅਨੁਸਾਰ ਪ੍ਰਭੂ ਨਿਰਵੈਰੁ ਅਤੇ ਪੂਰਨੁ ਪਰਮਾਨੰਦੁ ਹੈ। ਬੇਸ਼ੱਕ ਭਗਤ ਕਬੀਰ ਜੀ ਨੇ ਪਰਮਾਤਮਾ ਦੇ ਸਰੂਪ ਨੂੰ ਉਪਰੋਕਤ ਢੰਗ ਨਾਲ ਬਿਆਨ ਕੀਤਾ ਹੈ ਪਰ ਫਿਰ ਵੀ ਉਨ੍ਹਾਂ ਦੇ ਅਨੁਸਾਰ ਅਸੀਂ ਉਸ ਪ੍ਰਭੂ ਦੇ ਗੁਣਾਂ ਨੂੰ ਕਿੰਨਾ ਵੀ ਬਿਆਨ ਕਰੀਏ ਫਿਰ ਵੀ ਉਸਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ।

## ਹਵਾਲੇ ਅਤੇ ਟਿੱਪਣੀਆਂ


1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਨੈਸ਼ਨਲ ਬੁੱਕ ਸ਼ਾਪ, ਦਿੱਲੀ, 2006, ਪੰਨਾ 573.
2. *ਉਹੀ*, ਪੰਨਾ 974.
3. ਵਜੀਰ ਸਿੰਘ (ਡਾ.), "*ਗੁਰਮਤਿ ਵਿਚ ਹਸਤੀ ਤੇ ਹੋਂਦ ਦੀ ਸਮੱਸਿਆ*", *ਸਿੱਖ ਫਲਸਫ਼ੇ ਦੀ ਰੂਪ-ਰੇਖਾ*

*(ਸੰ. ਪ੍ਰੀਤਮ ਸਿੰਘ)*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2001, ਪੰਨਾ 8.

4. *ਉਹੀ*, ਪੰਨਾ 9.
5. ਵਜ਼ੀਰ ਸਿੰਘ (ਡਾ.), *ਸਿੱਖ ਦਰਸ਼ਨਧਾਰਾ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1995, ਪੰਨਾ 17.
6. *ਉਹੀ*, ਪੰਨਾ 15.
7. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1368.
8. ਸਾਹਿਬ ਸਿੰਘ (ਡਾ.), *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* (Vol. X), ਰਾਜ ਪਬਲਿਸ਼ਰਜ਼, ਜਲੰਧਰ, 1971, ਪੰਨਾ 190.
9. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 727.
10. ਉਹੀ, ਪੰਨਾ 1158.
11. ਉਹੀ, ਪੰਨਾ 338.
12. ਉਹੀ, ਪੰਨਾ 1371.
13. ਉਹੀ, ਪੰਨਾ 1369.
14. ਉਹੀ, ਪੰਨਾ 326.
15. ਉਹੀ, ਪੰਨਾ 327.
16. ਉਹੀ, ਪੰਨਾ 338.
17. ਉਹੀ, ਪੰਨਾ 1365.

# ਭਗਤ ਕਬੀਰ ਜੀ ਦੀ ਬਾਣੀ ਵਿਚ ਜੀਵਨ ਮੁੱਲ

ਰਾਜਿੰਦਰ ਸਿੰਘ*

ਮਨੁੱਖ ਦੀ ਹੋਂਦ ਅਤੇ ਸਰਬਪੱਖੀ ਵਿਕਾਸ ਲਈ ਸਮਾਜ ਦਾ ਬਹੁਤ ਵੱਡਾ ਯੋਗਦਾਨ ਹੁੰਦਾ ਹੈ। ਮਨੁੱਖ ਸਮਾਜ ਤੋਂ ਪ੍ਰਭਾਵਿਤ ਹੁੰਦਾ ਹੈ ਨਾਲ ਹੀ ਉਹ ਸਮਾਜ ਨੂੰ ਪ੍ਰਭਾਵਿਤ ਵੀ ਕਰਦਾ ਹੈ। ਸਮਾਜ ਮਨੁੱਖਾਂ ਦਾ ਸਮੂਹ ਮਾਤਰ ਨਹੀਂ ਹੈ; ਵਿਦਵਾਨਾਂ ਨੇ ਇਸ ਨੂੰ ਮਨੁੱਖੀ ਸੰਬੰਧਾਂ ਦਾ ਜਾਲ ਮੰਨਿਆ ਹੈ।

ਮਨੁੱਖ ਸਮਾਜ ਵਿਚ ਆਪਣੇ ਚੰਗੇ ਸੰਬੰਧ ਬਣਾ ਕੇ ਹੀ ਜੀਵਨ ਦਾ ਆਨੰਦ ਲੈ ਸਕਦਾ ਹੈ। ਉਸਦੇ ਵਿਕਾਸ ਲਈ ਵੀ ਦੂਜੇ ਲੋਕਾਂ ਨਾਲ ਚੰਗੇ ਸੰਬੰਧ ਕਦਮ ਕਦਮ 'ਤੇ ਸਹਾਈ ਹੁੰਦੇ ਹਨ। ਸਮਾਜ ਵਿਚ ਚੰਗੇ ਸੰਬੰਧ ਬਣਾਉਣ ਅਤੇ ਰਸੂਖ ਹਾਸਲ ਕਰਨ ਲਈ ਉਸਨੂੰ ਜੀਵਨ ਮੁੱਲਾਂ ਦਾ ਸਤਿਕਾਰ ਕਰਨਾ ਅਤੇ ਉਹਨਾਂ ਅਨੁਸਾਰ ਜੀਵਨ ਬਤੀਤ ਕਰਨਾ ਜ਼ਰੂਰੀ ਹੈ।

ਆਕਸਫੋਰਡ ਲਰਨਰਜ਼ ਡਿਕਸ਼ਨਰੀ ਅਨੁਸਾਰ ਮੁੱਲ ਉਹ ਮਾਨਤਾਵਾਂ ਹਨ, ਜੋ ਦੱਸਦੀਆਂ ਹਨ ਕਿ ਠੀਕ ਅਤੇ ਗਲਤ ਜੀਵਨ ਲਈ ਕੀ ਮਹੱਤਵਪੂਰਨ ਹੈ।[1]

ਅਮੇਰਕਨ ਹੈਰੀਟੇਜ਼ ਕਨਸਾਇਜ਼ ਡਿਕਸ਼ਨਰੀ ਅਨੁਸਾਰ :

ਮੁੱਲ ਉਹ ਗੁਣ ਹੈ ਜੋ ਉਪਯੋਗਤਾ, ਮਹੱਤਤਾ ਅਤੇ ਗੁਣਵੱਤਾ ਤੋਂ ਪਰਖਿਆ ਜਾਂਦਾ ਹੈ, ਇਹ ਉਹ ਮੁੱਖ ਮਾਪਦੰਡ ਜਾਂ ਗੁਣ ਹੈ ਜੋ ਉਪਯੋਗੀ ਹੁੰਦਾ ਹੈ ਜਾਂ ਜਿਸ ਦੀ ਇੱਛਾ ਕੀਤੀ ਜਾਂਦੀ ਹੈ।[2]

ਕੋਲਿਨਜ਼ ਡਿਕਸ਼ਨਰੀ ਅਨੁਸਾਰ, "ਕਿਸੇ ਵਿਅਕਤੀ ਜਾਂ ਸਮੂਹ ਦੇ ਮੁੱਲ ਉਹ ਨੈਤਿਕ ਸਿਧਾਂਤ ਅਤੇ ਵਿਸ਼ਵਾਸ ਹਨ, ਜਿਹੜੇ ਉਹ ਸਮਝਦੇ ਹਨ ਕਿ ਜ਼ਿੰਦਗੀ ਲਈ ਮਹੱਤਵਪੂਰਨ ਹਨ ਅਤੇ ਉਹ ਇਹਨਾਂ ਅਨੁਸਾਰ ਜੀਵਨ ਬਤੀਤ ਕਰਨ ਦਾ ਯਤਨ ਕਰਦੇ ਹਨ।"[3]

ਜੀਵਨ ਮੁੱਲ ਸਮਾਜ ਵਿਚ ਪ੍ਰਚੱਲਿਤ ਉਹ ਆਦਰਸ਼ ਹਨ ਜਿਹਨਾਂ ਨੂੰ ਸਮਾਜ ਉਪਯੋਗੀ ਸਮਝ ਕੇ ਅਪਨਾਉਣ ਦੀ ਇੱਛਾ ਕਰਦਾ ਹੈ। ਇਹਨਾਂ ਦੀ ਅਣਦੇਖੀ ਸਮਾਜ ਵਿਚ ਕਈ ਸਮੱਸਿਆਵਾਂ ਨੂੰ ਜਨਮ ਦਿੰਦੀ ਹੈ। ਇਹ ਵਿਅਕਤੀ ਅਤੇ ਸਮਾਜ ਦੋਹਾਂ ਦੇ ਵਿਕਾਸ ਅਤੇ ਖੁਸ਼ਹਾਲੀ ਲਈ ਲੋੜੀਂਦੇ ਹਨ।

ਜੀਵਨ ਮੁੱਲਾਂ ਦਾ ਖੇਤਰ ਬਹੁਤ ਵਿਆਪਕ ਹੈ। ਵਿਦਵਾਨਾਂ ਨੇ ਇਹਨਾਂ ਦੇ ਅਧਿਐਨ ਲਈ ਜੀਵਨ ਮੁੱਲਾਂ ਦਾ ਵਰਗੀਕਰਨ ਕੀਤਾ ਹੈ। ਪ੍ਰੋ. ਏ.ਐਨ ਤ੍ਰਿਪਾਠੀ ਨੇ ਜੀਵਨ ਮੁੱਲਾਂ ਨੂੰ ਸੱਤ ਪ੍ਰਕਾਰ ਦੇ ਮੰਨਿਆ ਹੈ। ਉਹਨਾਂ ਅਨੁਸਾਰ ਇਹ ਕਿਸਮਾਂ ਪਦਾਰਥਕ ਮੁੱਲ, ਸਮਾਜਿਕ ਮੁੱਲ, ਮਨੋਵਿਗਿਆਨਕ ਮੁੱਲ, ਸੌਂਦਰਾਤਮਕ ਮੁੱਲ, ਨੈਤਿਕ ਮੁੱਲ, ਅਧਿਆਤਮਕ ਮੁੱਲ ਅਤੇ ਮਾਨਵੀ ਮੁੱਲ ਹਨ।[4]

ਭਗਤ ਕਬੀਰ ਸਾਹਿਬ ਕੋਈ ਸਮਾਜ ਸ਼ਾਸਤਰੀ ਨਹੀਂ ਸਨ। ਸਾਚੇ ਸਿਰਜਣਹਾਰ ਨਾਲ ਅਭੇਦਤਾ ਕਾਰਨ ਉਹਨਾਂ ਦਾ ਅਨੁਭਵ ਬਹੁਤ ਵਿਸ਼ਾਲ ਸੀ। ਆਪਣੇ ਵਿਸ਼ਾਲ ਅਨੁਭਵ ਰਾਹੀਂ ਉਹਨਾਂ ਨੇ ਸਮਾਜ ਵਿਚ ਫੈਲੀ ਰਾਜਨੀਤਿਕ, ਸਮਾਜਿਕ ਅਧੋਗਤੀ ਅਤੇ ਇਸਦੇ ਕਾਰਨਾਂ ਨੂੰ ਚੰਗੀ ਤਰ੍ਹਾਂ ਪਛਾਣ ਲਿਆ ਸੀ। ਇਸੇ ਪੱਖ ਨੂੰ ਧਿਆਨ ਵਿਚ ਰੱਖ ਕੇ ਕਬੀਰ ਸਾਹਿਬ ਨੇ ਮਨੁੱਖ ਨੂੰ ਅਗਿਆਨਤਾ ਅਤੇ

---

* ਲਿਟਰੇਰੀ ਸਟੱਡੀਜ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸ਼ੋਸ਼ਣ ਤੋਂ ਮੁਕਤ ਕਰਨ ਦਾ ਪੂਰਾ ਯਤਨ ਕੀਤਾ। "ਕਬੀਰ ਨੇ ਧਰਮ ਦੇ ਮੂਲ ਨੂੰ ਪਹਿਚਾਨਿਆ ਅਤੇ ਧਰਮ ਦਾ ਅਧਿਐਨ ਸਮਾਜਿਕ ਸੰਦਰਭਾਂ ਵਿਚ ਕੀਤਾ। ਅਨੇਕਾਂ ਧਰਮ ਦੇ ਭੰਬਲ ਭੂਸਿਆਂ ਵਿੱਚੋਂ ਮੱਧਕਾਲ ਦੇ ਆਦਮੀ ਨੂੰ ਕੱਢਿਆ। ਜਨ ਸਧਾਰਨ ਦੇ ਸਾਹਮਣੇ ਆਦਰਸ਼ ਭਗਤੀ, ਨੈਤਿਕਤਾ ਅਤੇ ਧਰਮ ਦੇ ਸੰਕਲਪ ਰੱਖੇ।"[5]

ਕਬੀਰ ਸਾਹਿਬ ਦੀ ਬਾਣੀ ਦੇ ਗੁਰੂ ਗ੍ਰੰਥ ਸਾਹਿਬ ਵਿਚ 17 ਰਾਗਾਂ ਵਿਚ 294 ਸ਼ਬਦ ਅਤੇ 238 ਸਲੋਕ ਦਰਜ ਹਨ।

ਕਬੀਰ ਸਾਹਿਬ ਦੀ ਬਾਣੀ ਸਿਰੀਰਾਗ, ਗਉੜੀ, ਆਸਾ, ਗੁਜਰੀ, ਸੋਰਠ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਮਾਰੂ, ਕੇਦਾਰਾ, ਭੈਰਉ, ਬਸੰਤ, ਸਾਰੰਗ ਅਤੇ ਪ੍ਰਭਾਤੀ ਰਾਗ ਵਿਚ ਮਿਲਦੀ ਹੈ। ਸਲੋਕ ਰਾਗ ਮੁਕਤ ਬਾਣੀ ਹੈ। ਵਿਸ਼ੇਸ਼ ਬਾਣੀ ਰੂਪਾਂ ਵਿਚ ਆਪ ਨੇ ਥਿਤੀ ਅਤੇ ਬਾਵਨ ਅੱਖਰੀ ਦਾ ਪ੍ਰਯੋਗ ਕੀਤਾ ਹੈ।

ਕਬੀਰ ਸਾਹਿਬ ਦੇ ਸਮੇਂ ਸਿਕੰਦਰ ਲੋਧੀ ਦਾ ਰਾਜ ਸੀ। ਉਹ ਗੈਰ ਮੁਸਲਮਾਨਾਂ ਪ੍ਰਤੀ ਅੰਤਾਂ ਦੀ ਨਫ਼ਰਤ ਅਧੀਨ ਉਹਨਾਂ ਨੂੰ ਉੱਕਾ ਹੀ ਨੇਸਤੋ ਨਬੂਦ ਕਰ ਦੇਣ ਦਾ ਸਮਰਥਕ ਸੀ - "ਆਪਣੀ ਬਹੁਗਿਣਤੀ ਹਿੰਦੂ ਪਰਜਾ ਦੇ ਧਾਰਮਿਕ ਜਜ਼ਬਾਤਾਂ ਦੀ ਉੱਕੀ ਪਰਵਾਹ ਨਾ ਕਰਦਿਆਂ ਹੋਇਆਂ "ਤਾਰੀਖ਼-ਏ-ਦਾਅਊਦੀ" ਅਨੁਸਾਰ ਉਸਨੇ ਮੂਰਤੀਆਂ ਨੂੰ ਟੁਕੜੇ-ਟੁਕੜੇ ਕਰਕੇ ਗਊ ਦਾ ਮਾਸ ਤੋਲਣ ਲਈ ਵਟਿਆਂ ਵਜੋਂ ਕਸਾਈਆਂ ਨੂੰ ਦੇ ਦਿੱਤਾ। ਇਕ ਵਾਰ ਜਦੋਂ ਭਾਰੀ ਸੰਖਿਆ ਵਿਚ ਹਿੰਦੂ ਕੁਰੂਕਸ਼ੇਤਰ ਦੇ ਅਸਥਾਨ 'ਤੇ ਇਕ ਮੇਲਾ ਮਨਾਉਣ ਦੇ ਸੰਬੰਧ ਵਿਚ ਇਕੱਠੇ ਹੋਏ ਤਾਂ ਸੁਲਤਾਨ ਸਿਕੰਦਰ ਨੇ ਇਕੱਠੇ ਹੋਏ ਸਾਰੇ ਹਿੰਦੂਆਂ ਨੂੰ ਮਾਰ ਮੁਕਾਉਣ ਦੀ ਵਿਉਂਤ ਬਣਾਈ, ਜਿਹੜੀ ਮਗਰੋਂ ਕਿਸੇ ਸਿਆਣੇ ਨੀਤੀ ਵੇਤਾ ਦੀ ਸਲਾਹ 'ਤੇ ਤਿਆਗ ਦਿੱਤੀ ਗਈ। ਪਰ ਹਿੰਦੂਆਂ ਨੂੰ ਤੰਗ ਕਰਨ ਲਈ ਸਿਕੰਦਰ ਨੇ ਕਈ ਤਰ੍ਹਾਂ ਦੇ ਵਿਤਕਰੇ ਵਾਲੇ ਟੈਕਸਾਂ ਤੋਂ ਇਲਾਵਾ ਉਹਨਾਂ ਦੇ ਧਾਰਮਿਕ, ਸਿਆਸੀ ਤੇ ਸਮਾਜਿਕ ਜੀਵਨ ਦੇ ਕਈ ਪੱਖਾਂ ਉੱਤੇ ਪਾਬੰਦੀਆਂ ਲਗਾ ਦਿੱਤੀਆਂ ਸਨ।"[6]

ਕਬੀਰ ਸਾਹਿਬ ਨੂੰ ਵੀ ਸਿਕੰਦਰ ਦੀਆਂ ਜ਼ਿਆਦਤੀਆਂ ਦਾ ਕਸ਼ਟ ਆਪਣੇ ਪਿੰਡੇ 'ਤੇ ਹੰਢਾਉਣਾ ਪਿਆ ਸੀ। ਕਬੀਰ ਸਾਹਿਬ ਦੀ ਬਾਣੀ ਤੋਂ ਪਤਾ ਲੱਗਦਾ ਹੈ ਕਿ ਉਹਨਾਂ ਨੂੰ ਹਾਥੀ ਅੱਗੇ ਸੁਟਵਾਇਆ ਗਿਆ ਪਰ ਉਹ ਸਾਚੇ ਸਿਰਜਣਹਾਰ ਦੀ ਕਿਰਪਾ ਨਾਲ ਇਸ ਘਟਨਾ ਵਿਚ ਸਾਫ਼ ਬਚ ਗਏ।

ਹਕੂਮਤ ਦੇ ਜ਼ੁਲਮਾਂ ਦੇ ਨਾਲ-ਨਾਲ ਹਿੰਦੂ ਪੁਜਾਰੀ ਸ਼੍ਰੇਣੀ ਵੀ ਜਨਤਾ ਖਾਸ ਕਰਕੇ ਛੋਟੀਆਂ ਜਾਤਾਂ ਦਾ ਸ਼ੋਸ਼ਣ ਕਰਨ ਉੱਤੇ ਤੁਲੀ ਹੋਈ ਸੀ। ਅਜਿਹੇ ਨਕਾਰਾਤਮਕ ਮੁੱਲਾਂ ਨਾਲ ਭਰਪੂਰ ਸਮਾਜ ਅੰਦਰ ਕਬੀਰ ਸਾਹਿਬ ਨੇ ਪ੍ਰੇਮ ਭਗਤੀ ਦੀ ਅਲਖ ਜਗਾਈ ਅਤੇ ਮਨੁੱਖ ਦੀਆਂ ਸਮੱਸਿਆਵਾਂ ਦਾ ਨਿਵਾਰਨ ਕਰਨ ਦਾ ਜ਼ੋਰਦਾਰ ਉਪਰਾਲਾ ਕੀਤਾ। ਇਕ ਪਾਸੇ ਸਮਾਜ ਦੀਆਂ ਕੁਰੀਤੀਆਂ ਦਾ ਵਿਰੋਧ ਕੀਤਾ, ਦੂਜੇ ਪਾਸੇ ਉਹਨਾਂ ਨੇ ਸਮਾਜ ਨੂੰ ਨਵੇਂ ਮੁੱਲ ਅਤੇ ਸੇਧਾਂ ਪ੍ਰਦਾਨ ਕੀਤੀਆਂ। ਪ੍ਰੋ. ਬ੍ਰਹਮ ਜਗਦੀਸ਼ ਸਿੰਘ ਅਨੁਸਾਰ :

ਕਬੀਰ ਜੀ ਆਪਣੀ ਬਾਣੀ ਅਤੇ ਵਿਅਕਤਿਤਵ ਦੇ ਮਾਧਿਅਮ ਦੁਆਰਾ ਧਰਮ ਸੰਪਰਦਾਵਾਂ ਦੀਵਾਰਾਂ ਤੋਂ ਪਰੇ, ਮਾਇਆ ਦੇ ਪ੍ਰਭਾਵ ਤੋਂ ਨਿਰਲੇਪ, ਰਿਸ਼ਤਿਆਂ, ਨਾਤਿਆਂ ਦੀ ਮੋਹ ਮਮਤਾ ਤੋਂ ਅਣਭਿੱਜ ਅਤੇ ਰਸਮਾਂ ਰੀਤਾਂ ਦੀਆਂ ਜੰਜੀਰਾਂ ਤੋਂ ਮੁਕਤ ਇਕ ਆਜ਼ਾਦ ਮਨੁੱਖ ਦਾ ਮਾਡਲ ਪੇਸ਼ ਕਰਦੇ ਹਨ।[7]

ਭਗਤ ਕਬੀਰ ਬਾਣੀ ਵਿਚ ਜੀਵਨ ਨੂੰ ਸਾਰਥਿਕ ਬਣਾਉਣ ਲਈ ਬਹੁਪੱਖੀ ਜੀਵਨ ਮੁੱਲਾਂ ਦਾ ਸੰਚਾਰ ਹੋਇਆ ਹੈ। ਇਹ ਜੀਵਨ ਮੁੱਲ ਸਮਾਜ ਤੋਂ ਲੈ ਕੇ ਪਰਾਭੌਤਿਕਤਾ ਤੱਕ ਫੈਲੇ ਹੋਏ ਹਨ। ਭਗਤ ਕਬੀਰ ਵੱਲੋਂ ਸਮਝਾਈ ਜੀਵਨ ਜੁਗਤ ਦਾਰਸ਼ਨਿਕ ਕਸਰਤਾਂ ਜਾਂ ਕਿਸੇ ਵਿਸ਼ੇਸ਼ ਵਰਗ ਦਾ ਪੱਖ

ਪੂਰਨ ਦੀ ਮਜ਼ਬੂਰੀ ਤੋਂ ਮੁਕਤ ਹੈ। ਇਹ ਕਬੀਰ ਸਾਹਿਬ ਦੇ ਰੂਹਾਨੀ ਅਨੁਭਵ ਦੀ ਉਪਜ ਹੈ। ਇਹ ਸਾਰੀ ਮਨੁੱਖਤਾ ਨੂੰ 'ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ' ਅਨੁਸਾਰ ਦੇਖਦੀ ਹੈ। ਇਹ ਬਾਣੀ ਸਮਾਜ ਵਿਚ ਨਿਰੋਏ ਮੁੱਲਾਂ ਦਾ ਸੰਚਾਰ ਕਰਕੇ ਮਾਨਵ ਮੁਕਤੀ ਦਾ ਦੁਆਰ ਖੋਲਣ ਲਈ ਨਿਰੰਤਰ ਗਤੀਸ਼ੀਲ ਹੈ। ਖਾਸ ਕਰਕੇ ਹਿੰਦੂ ਅਤੇ ਮੁਸਲਿਮ ਸਮਾਜ ਵਿਚ ਫੈਲੇ ਤਣਾਉ ਨੂੰ ਭਾਈਚਾਰਕ ਸਾਂਝ ਵਿਚ ਤਬਦੀਲ ਕਰਨ ਦਾ ਯਤਨ ਭਗਤ ਕਬੀਰ ਨੇ ਕੀਤਾ। ਅਜਿਹੀ ਭਾਸ਼ਾ ਦਾ ਪ੍ਰਯੋਗ ਕੀਤਾ ਜਿਹੜੀ ਦੋਵੇਂ ਧਰਮਾਂ ਦੇ ਲੋਕ ਚੰਗੀ ਤਰ੍ਹਾਂ ਸਮਝ ਸਕਣ। "ਦਰਅਸਲ ਕਬੀਰ ਜੀ ਆਪਣੇ ਸਮੇਂ ਦੇ ਮਾਨਵ ਸਮਾਜ ਦੇ ਸੱਚੇ ਪ੍ਰਤਿਨਿਧ ਸਨ। ਉਨ੍ਹਾਂ ਦਾ ਅਸਲ ਰੂਪ ਇਕ ਸਾਧਕ ਦਾ ਸੀ। ਉਹ ਇਕੋ ਸਮੇਂ ਨਿਡਰ ਸਪੱਸ਼ਟਵਾਦੀ ਅਤੇ ਨਿਮਰ ਸਨ। ਦਿਖਾਵਾ ਅਤੇ ਪਾਖੰਡ ਉਨ੍ਹਾਂ ਨੂੰ ਮੁੱਢੋਂ ਹੀ ਅਸਵੀਕਾਰ ਸੀ। ਹੰਕਾਰ ਅਤੇ ਅਨਾਚਾਰ ਦੇ ਉਹ ਦੁਸ਼ਮਣ ਸਨ। ਗਰੀਬਾਂ ਅਤੇ ਪੀੜਤਾਂ ਨੂੰ ਭਗਤੀ ਦਾ ਅਧਿਕਾਰ ਦੇ ਕੇ ਉਹ ਉਨ੍ਹਾਂ ਨੂੰ ਪ੍ਰੇਰਦੇ ਅਤੇ ਉਤਸ਼ਾਹ ਦਿੰਦੇ ਸਨ। ਸਭ ਤੋਂ ਵੱਡੀ ਗੱਲ ਉਨ੍ਹਾਂ ਦੇ ਸੁਭਾਅ ਵਿਚ ਨਿਡਰਤਾ, ਰੁਖਾਪਨ ਅਤੇ ਵਿਰੋਧਤਾ ਦਾ ਭਾਵ ਦਿਖਾਈ ਦਿੰਦਾ ਹੈ। ਇਸ ਦਾ ਕਾਰਣ ਹੈ ਉਹਨਾਂ ਦਾ ਮਾਨਵ ਪਿਆਰ, ਦਯਾਲਤਾ ਅਤੇ ਇਮਾਨਦਾਰੀ।"[8]

ਆਮ ਮਿਹਨਤੀ ਮਨੁੱਖ ਨੂੰ ਸਮਾਜ ਵਿਚ ਬਣਦਾ ਸਤਿਕਾਰ ਨਾ ਮਿਲਣ ਅਤੇ ਨੈਤਿਕਤਾ ਨੂੰ ਛਿੱਕੇ ਟੰਗ ਕੇ ਅਮੀਰ ਬਣੇ ਲੋਕਾਂ ਦੇ ਗਰੀਬ ਨਾਲ ਦੁਰਵਿਵਹਾਰ ਦੀ ਹਕੀਕਤ ਨੂੰ ਕਬੀਰ ਸਾਹਿਬ ਨੇ ਆਪ ਹੰਢਾਇਆ ਸੀ। ਕਬੀਰ ਸਾਹਿਬ ਨੂੰ ਅਮੀਰ ਵਰਗ ਨਾਲ ਨਫ਼ਰਤ ਜਾਂ ਜਾਤੀ ਰੰਜਸ਼ ਨਹੀਂ ਸੀ। ਪਰ ਆਪ ਇਸ ਪੱਖੋਂ ਜਾਗਰੂਕ ਸਨ ਕਿ ਗਰੀਬ ਵਿਅਕਤੀ ਦਾ ਸ਼ੋਸ਼ਣ ਕਰਨ ਨਾਲ ਇਕ ਪਾਸੇ ਉਸਦੀ ਆਰਥਿਕ ਹਾਲਤ ਨਿਘਰਦੀ ਹੈ, ਦੂਜਾ ਸਮਾਜ ਦਾ ਅਮੀਰ ਵਰਗ ਆਪਣੀ ਜ਼ੁੰਮੇਵਾਰੀ ਤੋਂ ਕਿਨਾਰਾ ਕਰਕੇ ਵਿਲਾਸਤਾ ਨਾਲ ਜੁੜ ਜਾਂਦਾ ਹੈ। ਗਰੀਬਾਂ ਦੀ ਯੋਗ ਢੰਗ ਨਾਲ ਸਹਾਇਤਾ ਕਰਨੀ ਤਾਂ ਦੂਰ ਉਲਟਾ ਉਹ ਗਰੀਬਾਂ ਨੂੰ ਇਸ ਹੱਦ ਤੱਕ ਤ੍ਰਿਸਕਾਰਨ ਲੱਗਦਾ ਹੈ ਕਿ ਉਹਨਾਂ ਦੇ ਆਦਰ ਸਤਿਕਾਰ ਨੂੰ ਕਬੂਲਣ ਤੋਂ ਵੀ ਮੁਨਕਰ ਹੋ ਜਾਂਦਾ ਹੈ। ਇਹ ਸਥਿਤੀ ਗਰੀਬ ਦੇ ਸਨਮਾਨ ਅਤੇ ਇਮਾਨਦਾਰੀ ਤੇ ਸਿੱਧੀ ਚੋਟ ਕਰਦੀ ਹੈ। ਕਬੀਰ ਸਾਹਿਬ ਨੇ ਦੁਨਿਆਵੀ ਪਦਾਰਥਾਂ ਦੀ ਥਾਂ ਵਿਅਕਤੀ ਦੇ ਰੁਤਬੇ ਦਾ ਆਧਾਰ ਰੂਹਾਨੀ ਕਸੌਟੀ ਨੂੰ ਬਣਾਇਆ ਅਤੇ ਸਮਾਜ ਦੇ ਸਭ ਵਰਗਾਂ ਨੂੰ ਭਰਾਵਾਂ ਵਾਂਗ ਮਿਲ ਕੇ ਰਹਿਣ ਲਈ ਪ੍ਰੇਰਿਆ :

> ਨਿਰਧਨ ਆਦਰੁ ਕੋਈ ਨ ਦੇਇ ॥ ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ ॥ ਰਹਾਉ ॥
> ਜਉ ਨਿਰਧਨੁ ਸਰਧਨ ਕੈ ਜਾਇ ॥ ਆਗੈ ਬੈਠਾ ਪੀਠਿ ਫਿਰਾਇ ॥
> ਜਉ ਸਰਧਨੁ ਨਿਰਧਨ ਕੈ ਜਾਇ ॥ ਦੀਆ ਆਦਰੁ ਲੀਆ ਬੁਲਾਇ ॥
> ਨਿਰਧਨੁ ਸਰਧਨੁ ਦੋਨਉ ਭਾਈ ॥ ਪ੍ਰਭ ਕੀ ਕਲਾ ਨ ਮੇਟੀ ਜਾਈ ॥
> ਕਹਿ ਕਬੀਰ ਨਿਰਧਨੁ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥[9]

ਹਿੰਦੂ ਧਰਮ ਵਿਚ ਧਰਮ, ਅਰਥ, ਕਾਮ ਅਤੇ ਮੋਕਸ਼ ਨੂੰ ਮਹੱਤਵਪੂਰਨ ਜੀਵਨ ਮੁੱਲ ਮੰਨਿਆ ਗਿਆ ਹੈ। "ਅਰਸਤੂ ਦੀਆਂ ਨਜ਼ਰਾਂ ਵਿਚ ਖੁਸ਼ੀ, ਕਨਫਿਊਸ਼ਿਸ ਅਨੁਸਾਰ ਮਾਨਵਤਾ ਅਤੇ ਮਾਲਕੀ ਪ੍ਰਧਾਨ ਜੀਵਨ ਮੁੱਲ ਹਨ। ਟੀ.ਐਚ. ਗਰੀਨ ਨੇ ਆਤਮ ਗਿਆਨ ਨੂੰ ਪ੍ਰਧਾਨ ਜੀਵਨ ਮੁੱਲ ਸਵੀਕਾਰਿਆ ਹੈ।"[10]

ਭਗਤ ਕਬੀਰ ਦੀ ਦ੍ਰਿਸ਼ਟੀ ਵਿਚ ਜੀਵਨ ਦਾ ਸਰਬੋਤਮ ਮੁੱਲ ਸਾਚੇ ਸਿਰਜਣਹਾਰ ਦੀ ਅਰਾਧਨਾ ਅਤੇ ਉਸ ਨਾਲ ਮਿਲਾਪ ਹੈ। ਸਾਚੇ ਦੇ ਨਾਮ ਤੋਂ ਅਣਭਿਜ ਮਨੁੱਖ ਦਾ ਜੀਵਨ ਸੰਸਾਰਕ ਭੋਗਵਾਦ ਦਾ ਸ਼ਿਕਾਰ ਹੋ ਕੇ ਰੋਗ ਗ੍ਰਸਤ ਮਾਨਸਿਕਤਾ ਦਾ ਧਾਰਨੀ ਬਣਦਾ ਹੈ। ਇਸ ਨਾਲ ਮਨੁੱਖ ਅੰਦਰ ਬੇਚੈਨੀ ਅਤੇ ਨਿਰਾਰਥਕ ਭੱਜ-ਦੌੜ ਦੀ ਰੁਚੀ ਪਣਪਦੀ ਹੈ। ਸਾਚੇ ਦੇ ਨਾਮ ਤੋਂ ਮੁਨਕਰ ਮਨੁੱਖ ਹੋਰ ਆਸਰੇ ਭਾਲਦਾ ਤੇ ਖੁਆਰ ਹੁੰਦਾ ਹੈ। ਉਸਦਾ ਜੀਵਨ ਤਣਾਓ ਨਾਲ ਭਰਪੂਰ ਹੋ ਕੇ ਨਰਕ ਤੁਲ

ਹੋ ਜਾਂਦਾ ਹੈ :

ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ ॥
ਨਰਕਿ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ ॥[11]

ਸੂਰਜ ਚੰਦ ਸਭ ਨੂੰ ਪ੍ਰਕਾਸ਼ ਦੇਣ ਵਾਲਾ ਹਰ ਥਾਂ ਹਾਜਰ ਨਾਜਰ ਸਾਥੀ ਸਿਰਜਣਹਾਰ ਨਿਰਮਲਤਾ ਦਾ ਅਸੀਮ ਸਾਗਰ ਹੈ। ਨਕਾਰਾਤਮਕ ਮੁੱਲਾਂ ਵਿਚ ਗਲਤਾਨ ਮਨੁੱਖ ਉਸਦੀ ਪ੍ਰਾਪਤੀ ਨਹੀਂ ਕਰ ਸਕਦੇ। ਅਧਿਆਤਮਿਕਤਾ ਨੈਤਿਕਤਾ ਨਾਲ ਅਭੇਦ ਹੈ। ਨਿਰਮਲਤਾ ਦਾ ਰਾਹ ਸਾਚੇ ਤੱਕ ਪਹੁੰਚਦਾ ਹੈ। ਕਰਮ ਕਾਂਡ ਉਸਦੀ ਪ੍ਰਾਪਤੀ ਦਾ ਰਾਹ ਨਹੀਂ ਹੈ। ਨਿਰਮਲਤਾ ਨਾਲ ਭਰਪੂਰ ਮਨੁੱਖ ਸਾਚੇ ਦੇ ਦਰ ਸਤਿਕਾਰੇ ਅਤੇ ਪਿਆਰੇ ਜਾਂਦੇ ਹਨ। ਇਹ ਸੰਦੇਸ਼ ਦੇ ਕੇ ਕਬੀਰ ਸਾਹਿਬ ਨੇ ਨਿਰਮਲਤਾ ਨੂੰ ਨੈਤਿਕ ਜੀਵਨ ਦਾ ਹੀ ਨਹੀਂ ਅਧਿਆਤਮਿਕ ਜੀਵਨ ਦਾ ਮਹੱਤਵਪੂਰਨ ਅੰਗ ਵਜੋਂ ਵੀ ਸਥਾਪਿਤ ਕੀਤਾ :

ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥[12]

ਕਬੀਰ ਸਾਹਿਬ ਦੀ ਅੰਦਰੂਨੀ ਪਵਿੱਤਰਤਾ ਤੇ ਸਾਚੇ ਨਾਲ ਪ੍ਰੇਮ ਨੇ ਉਹਨਾਂ ਨੂੰ ਮਹਾਨਤਾ ਦੇ ਉਸ ਮੁਕਾਮ 'ਤੇ ਪਹੁੰਚਾ ਦਿੱਤਾ, ਜਿਸ ਸਮੇਂ ਦੇ ਧਾਰਮਿਕ ਆਗੂ ਉਹਨਾਂ ਨਾਲ ਸੰਵਾਦ ਰਚਾਉਣ ਤੋਂ ਝਿਜਕਦੇ ਸਨ। ਭਗਤ ਕਬੀਰ ਕੋਲ ਵਿਚਾਰਾਂ ਨੂੰ ਉਲਝਾਉਣ ਦੀ ਦਾਰਸ਼ਨਿਕ ਕਸਰਤ ਲਈ ਕੋਈ ਥਾਂ ਨਹੀਂ ਸੀ। ਉਹ ਆਪਣੇ ਅਨੁਭਵ ਪ੍ਰਤੀ ਬਿਲਕੁਲ ਸਪੱਸ਼ਟ ਸਨ। "ਸੰਤ ਕਬੀਰ ਦੀ ਬਾਣੀ ਵਿਚ ਵਿਅੰਗ ਦੀ ਪ੍ਰਧਾਨਤਾ ਹੈ। ਵਿਅੰਗ ਕਸਣ ਵਿਚ ਉਹ ਬੇਜੋੜ ਹਨ। ਉਨ੍ਹਾਂ ਦੇ ਸਾਹਮਣੇ ਜੋ ਆ ਗਿਆ, ਚਾਹੇ ਉਹ ਹਿੰਦੂ ਹੋਏ ਜਾਂ ਮੁਸਲਮਾਨ, ਬ੍ਰਾਹਮਣ ਹੋਏ ਜਾਂ ਮੁੱਲਾਂ, ਜੋਗੀ ਹੋਵੇ ਜਾਂ ਸਿੱਧ, ਉਸ ਉੱਤੇ ਝਟ ਕੇ ਵਿਅੰਗ ਕਸ ਦਿੱਤਾ। ਉਨ੍ਹਾਂ ਦੇ ਸਮਕਾਲੀ ਧਾਰਮਿਕ ਮੁਖੀਏ ਉਨ੍ਹਾਂ ਤੋਂ ਘਬਰਾਉਂਦੇ ਸਨ, ਕਿਉਂਕਿ ਸਿਧੀ-ਸਾਦੀ ਭਾਸ਼ਾ ਵਿਚ ਕਬੀਰ ਜੀ ਇਤਨੀ ਜਬਰਦਸਤ ਸਟ ਮਾਰਦੇ ਸਨ ਕਿ ਅਗਲੇ ਨੂੰ ਕੁਝ ਔਹੜਦਾ ਹੀ ਨਹੀਂ ਸੀ।"[13]

ਭਗਤ ਕਬੀਰ ਨੇ ਲੋਕ ਮਾਨਸਿਕਤਾ ਅਤੇ ਵਿਵਹਾਰ ਤੇ ਸੰਗਤ ਦੇ ਪ੍ਰਭਾਵ ਨੂੰ ਉਜਾਗਰ ਕੀਤਾ ਹੈ। ਮਨੁੱਖ ਜਨਮ ਸਮੇਂ ਨੇਕੀ ਅਤੇ ਬਦੀ ਦੋਹਾਂ ਤੋਂ ਮੁਕਤ ਹੁੰਦਾ ਹੈ। ਜਿਸ ਪ੍ਰਕਾਰ ਦੇ ਲੋਕਾਂ ਨਾਲ ਉਹ ਵਿਚਰਦਾ ਹੈ ਉਸ ਦਾ ਪ੍ਰਭਾਵ ਉਸ ਉੱਤੇ ਲਾਜ਼ਮੀ ਪੈਂਦਾ ਹੈ। ਉਹ ਆਪਣਾ ਪ੍ਰਭਾਵ ਵੀ ਉਹਨਾਂ ਲੋਕਾਂ 'ਤੇ ਛੱਡਦਾ ਹੈ। ਨੇਕ ਲੋਕਾਂ ਦੀ ਸੰਗਤ ਕਰਨ ਵਾਲਾ ਮਨੁੱਖ ਲਾਜ਼ਮੀ ਤੌਰ 'ਤੇ ਜੀਵਨ ਦੇ ਉੱਚੇ ਮੁੱਲ ਗ੍ਰਹਿਣ ਕਰਦਾ ਹੈ। ਵਿਕਾਰਗ੍ਰਸਤ ਲੋਕਾਂ ਦੀ ਸੰਗਤ ਦਾ ਨਾ ਚਾਹੁੰਦੇ ਹੋਏ ਵੀ ਵਿਅਕਤੀ ਬੁਰਾ ਪ੍ਰਭਾਵ ਕਬੂਲਣ ਲਈ ਮਜ਼ਬੂਰ ਹੋ ਜਾਂਦਾ ਹੈ। ਇਸ ਲਈ ਕਬੀਰ ਸਾਹਿਬ ਨੇ ਰੂਪਕ ਅਲੰਕਾਰ ਦੀ ਵਰਤੋਂ ਕਰਕੇ ਸਮਝਾਇਆ ਕਿ ਮਨ ਰੂਪੀ ਪੰਛੀ ਸੰਸਾਰਿਕ ਸ਼ਾਨੋ ਸ਼ੌਕਤ ਤੋਂ ਪ੍ਰਭਾਵਿਤ ਹੋ ਕੇ ਕਈ ਪਾਸੇ ਭਟਕਦਾ ਹੈ। ਜਿਸ ਨੂੰ ਜਿਸ ਤਰ੍ਹਾਂ ਦੀ ਸੰਗਤ ਮਿਲਦੀ ਹੈ, ਲਾਜ਼ਮੀ ਉਸਦਾ ਵਿਵਹਾਰ ਸੰਗਤ ਤੋਂ ਪ੍ਰਭਾਵਿਤ ਹੁੰਦਾ ਹੈ। ਇਸ ਪੱਖੋਂ ਮਨੁੱਖ ਨੂੰ ਸੁਚੇਤ ਹੋਣ ਦੀ ਲੋੜ ਹੈ :

ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥[14]

ਚੰਗੀ ਸੰਗਤ ਦਾ ਮਨੁੱਖ ਉੱਤੇ ਚੰਗਾ ਅਸਰ ਪੈਂਦਾ ਹੈ ਪਰ ਬੁਰੇ ਮਨੁੱਖਾਂ ਨੂੰ ਕਿਸ ਪ੍ਰਕਾਰ ਜੀਵਨ ਮੁੱਲਾਂ ਦਾ ਧਾਰਨੀ ਬਣਾਇਆ ਜਾਵੇ, ਕਿਉਂਕਿ ਉਹਨਾਂ ਦੀ ਸੰਗਤ ਕਰਨ ਵਾਲੇ ਉੱਤੇ ਵੀ ਨਕਾਰਾਤਮਕ ਪ੍ਰਭਾਵ ਪੈਣ ਦੀ ਪੂਰੀ ਸੰਭਾਵਨਾ ਰਹਿੰਦੀ ਹੈ ਅਜਿਹੇ ਮਨੁੱਖਾਂ ਨੂੰ ਉਹਨਾਂ ਦੇ ਹਾਲ ਉੱਤੇ ਵੀ ਛੱਡਿਆ ਨਹੀਂ ਜਾ ਸਕਦਾ। ਉਹ ਸਮਾਜ ਲਈ ਵੱਡੀਆਂ ਸਮੱਸਿਆਵਾਂ ਦਾ ਕਾਰਨ ਬਣਦੇ ਹਨ ਅਤੇ ਅਕਸਰ ਨੇਕ ਮਨੁੱਖਾਂ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕਰਦੇ ਹਨ। ਇਸ ਸਮੱਸਿਆ ਦਾ ਨਿਵਾਰਨ ਵੀ ਕਬੀਰ ਸਾਹਿਬ ਨੇ ਕੀਤਾ ਹੈ। ਸਾਚੇ ਨਾਲ ਜੁੜੇ ਪਵਿੱਤਰ ਜੀਵਨ ਬਤੀਤ ਕਰ ਰਹੇ ਸੰਤ ਅਜਿਹੇ ਲੋਕਾਂ

ਨੂੰ ਸਹੀ ਅਗਵਾਈ ਦੇ ਸਕਦੇ ਹਨ। ਇਹ ਸੰਤ ਦੀ ਪਛਾਣ ਤੇ ਉਸਦਾ ਗੁਣ ਵੀ ਹੈ ਕਿ ਉਹ ਬੁਰੇ ਜਨਾਂ ਦੀ ਸੰਗਤ ਦਾ ਭੈੜਾ ਪ੍ਰਭਾਵ ਕਬੂਲ ਨਹੀਂ ਕਰਦੇ ਭਾਵੇਂ ਜਿੰਨੀ ਵੀ ਵੱਡੀ ਗਿਣਤੀ ਵਿਚ ਅਜਿਹੇ ਮਨੁੱਖ ਉਹਨਾਂ ਨੇ ਸੰਪਰਕ ਵਿਚ ਆਉਣ ਉਲਟਾ ਉਹ ਇਹਨਾਂ 'ਤੇ ਆਪਣਾ ਚੰਗਾ ਪ੍ਰਭਾਵ ਪਾਉਣ ਵਿਚ ਕਾਮਯਾਬ ਰਹਿੰਦੇ ਹਨ। ਜਿਸ ਤਰ੍ਹਾਂ ਚੰਦਨ ਦੇ ਰੁੱਖ ਨੂੰ ਅਤਿ ਜ਼ਹਿਰੀਲੇ ਸੱਪ ਲਿਪਟੇ ਰਹਿੰਦੇ ਹਨ ਪਰ ਉਹ ਆਪਣੀ ਸੀਤਲਤਾ ਨਹੀਂ ਛੱਡਦਾ ਜ਼ਹਿਰ ਦਾ ਅਸਰ ਨਹੀਂ ਕਬੂਲਦਾ, ਉਸੇ ਪ੍ਰਕਾਰ ਸੰਤ ਵੀ ਨਕਾਰਾਤਮਕ ਮੁੱਲਾਂ ਦੇ ਧਾਰਨੀ ਲੋਕਾਂ ਦਾ ਪ੍ਰਭਾਵ ਕਬੂਲਣ ਦੀ ਥਾਂ ਉਲਟਾ ਉਹਨਾਂ ਨੂੰ ਜੀਵਨ ਮੁੱਲਾਂ ਦੇ ਧਾਰਨੀ ਬਣਾਉਣ ਦੀ ਭੂਮਿਕਾ ਅਦਾ ਕਰਦੇ ਹਨ :

ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥
ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥[15]

ਇਹ ਸਲੋਕ ਕਬੀਰ ਸਾਹਿਬ ਦੀ ਮਹਾਨ ਸ਼ਖ਼ਸੀਅਤ ਦੀ ਪ੍ਰਤੀਨਿਧਤਾ ਕਰਦਾ ਹੈ। "ਇਸ ਸਮੇਂ ਕਰਮਕਾਂਡੀ ਮਜ਼੍ਹਬ, ਹਿੰਦੂ ਮੁਸਲਮ ਵਿਰੋਧ ਤੇ ਪ੍ਰੋਹਿਤ ਜਮਾਤ ਦੀਆਂ ਆਪਹੁਦਰੀਆਂ ਨੇ ਭਾਰਤੀ ਸਮਾਜ ਵਿਚ ਬੜੇ ਸੰਕਟ ਪੈਦਾ ਕੀਤੇ ਹੋਏ ਸਨ, ਕਬੀਰ ਨੇ ਬਿਨਾ ਕਿਸੇ ਡਰ ਭੈ ਦੇ ਸਭ ਨਾਲ ਟੱਕਰ ਲਈ ਤੇ ਏਕਤਾ ਅਤੇ ਪ੍ਰੇਮਾ ਭਗਤੀ ਦਾ ਪ੍ਰਚਾਰ ਕੀਤਾ। ਆਪ ਨੂੰ ਬਾਦਸ਼ਾਹ ਸਿਕੰਦਰ ਲੋਧੀ ਵੱਲੋਂ ਦਿੱਤੀਆਂ ਸਜ਼ਾਵਾਂ ਵੀ ਭੁਗਤਣੀਆਂ ਪਈਆਂ ਪਰ ਆਪ ਅਡੋਲ ਰਹੇ ਤੇ ਇਸ ਅਡੋਲਤਾ ਤੇ ਦ੍ਰਿੜਤਾ ਨੇ ਹੀ ਉਨ੍ਹਾਂ ਨੂੰ ਲੋਕ-ਨੇਤਾ ਬਣਾ ਦਿੱਤਾ।"[16]

ਜੀਵਨ ਮੁੱਲਾਂ ਦਾ ਧਾਰਨੀ ਬਣਨ ਲਈ ਨਿਮਰਤਾ ਦਾ ਹੋਣਾ ਜ਼ਰੂਰੀ ਹੈ। ਜਿਸ ਵਿਅਕਤੀ ਵਿਚ ਨਿਮਰਤਾ ਨਹੀਂ ਉਹ ਦੂਜਿਆਂ ਦੇ ਗੁਣਾਂ ਨੂੰ ਦੇਖ ਕੇ ਉਹਨਾਂ ਦਾ ਸਤਿਕਾਰ ਕਰਦਿਆਂ ਗੁਣਾਂ ਨੂੰ ਗ੍ਰਹਿਣ ਕਰਨ ਤੋਂ ਅਸਮਰਥ ਰਹਿੰਦਾ ਹੈ। ਨਿਮਰਤਾ ਦਾ ਧਾਰਨੀ ਆਪਣੇ ਅੰਦਰ ਝਾਤੀ ਮਾਰ ਕੇ ਆਪਣੀਆਂ ਘਾਟਾਂ ਪ੍ਰਤੀ ਸੁਚੇਤ ਹੋ ਕੇ ਦੂਜਿਆਂ ਤੋਂ ਚੰਗੇ ਜੀਵਨ ਮੁੱਲ ਗ੍ਰਹਿਣ ਕਰਦਾ ਹੈ। ਹੰਕਾਰ ਮਨੁੱਖ ਅੰਦਰ ਜੀਵਨ ਮੁੱਲਾਂ ਨੂੰ ਪ੍ਰਫੁਲਿਤ ਨਹੀਂ ਹੋਣ ਦਿੰਦਾ। ਇਹ ਵਿਅਕਤੀ ਨੂੰ ਨਿਜ ਦੀ ਕੈਦ ਤੱਕ ਸੀਮਤ ਕਰ ਦਿੰਦਾ ਹੈ। ਕਬੀਰ ਸਾਹਿਬ ਨੇ ਇਸ ਰਹੱਸ ਨੂੰ ਢਾਕ ਪਲਾਸ ਅਤੇ ਬਾਂਸ ਦੇ ਪ੍ਰਤੀਕਾਂ ਰਾਹੀਂ ਸਮਝਾਇਆ ਹੈ। ਢਾਕ ਪਲਾਸ ਚੰਦਨ ਦੇ ਨੇੜੇ ਖੜ੍ਹੀ ਹੋਣ ਕਰਕੇ ਉਸ ਦੀ ਖੁਸ਼ਬੂ ਨੂੰ ਗ੍ਰਹਿਣ ਕਰ ਲੈਂਦੀ ਹੈ, ਇਹ ਨਿਮਰਤਾ ਦੀ ਪ੍ਰਤੀਕ ਹੈ। ਬਾਂਸ ਉੱਚਾ ਹੋਣ ਕਰਕੇ ਹੰਕਾਰ ਦਾ ਪ੍ਰਤੀਕ ਹੈ। ਇਹ ਚੰਦਨ ਦੇ ਨੇੜੇ ਰਹਿ ਕੇ ਵੀ ਉਸਦੀ ਸੁਗੰਧ ਨੂੰ ਗ੍ਰਹਿਣ ਕਰਨ ਤੋਂ ਅਸਮਰੱਥ ਰਹਿੰਦਾ ਹੈ :

ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥
ਓਇ ਭੀ ਚੰਦਨ ਹੋਇ ਰਹੇ ਬਸੇ ਜੁ ਚੰਦਨ ਪਾਸਿ ॥
ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥[17]

ਸਾਚੇ ਦੀ ਪ੍ਰਾਪਤੀ ਵੀ ਨਿਰਮਲਤਾ ਦੇ ਨਾਲ-ਨਾਲ ਨਿਮਰਤਾ ਭਰਪੂਰ ਪ੍ਰੇਮ ਭਗਤੀ ਰਾਹੀਂ ਹੁੰਦੀ ਹੈ। ਹੰਕਾਰ ਮਨੁੱਖ ਅੰਦਰ ਭਗਤੀ ਦੀ ਪ੍ਰੇਮ ਭਾਵਨਾ ਪੈਦਾ ਨਹੀਂ ਹੋਣ ਦਿੰਦਾ। ਇਹ ਪ੍ਰੇਮ ਭਗਤੀ ਮਨੁੱਖ ਨੂੰ ਸਾਚੇ ਦੇ ਦਰ 'ਤੇ ਪ੍ਰਵਾਨ ਚੜ੍ਹਾਉਂਦੀ ਹੈ। ਕਬੀਰ ਸਾਹਿਬ ਨੇ ਇਸ ਰਹੱਸ ਨੂੰ ਕੀੜੀ ਅਤੇ ਹਾਥੀ ਦੇ ਦ੍ਰਿਸ਼ਟਾਂਤ ਰਾਹੀਂ ਸਮਝਾਇਆ ਹੈ। ਕੀੜੀ ਛੋਟੀ ਹੋਣ ਕਰਕੇ ਨਿਮਰਤਾ ਦਾ ਪ੍ਰਤੀਕ ਹੈ ਹਾਥੀ ਵੱਡਾ ਹੋਣ ਕਰਕੇ ਹੰਕਾਰ ਦਾ ਪ੍ਰਤੀਕ ਹੈ। 'ਹਰਿ' ਖੰਡ ਸਮਾਨ ਹੈ। ਜੇਕਰ ਖੰਡ ਰੇਤ ਵਿਚ ਖਿੰਡ ਜਾਵੇ ਤਾਂ ਨਿਮਰਤਾ ਦੀ ਪ੍ਰਤੀਕ ਕੀੜੀ ਉਸਨੂੰ ਆਸਾਨੀ ਨਾਲ ਚੁਗ ਲੈਂਦੀ ਹੈ ਪਰ ਹੰਕਾਰ ਦਾ ਪ੍ਰਤੀਕ ਹਾਥੀ ਉਸਨੂੰ ਗ੍ਰਹਿਣ ਕਰਨ ਵਿਚ ਅਸਫਲ ਰਹਿੰਦਾ ਹੈ :

ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥
ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥[18]

ਕਬੀਰ ਬਾਣੀ ਕਰਮਕਾਂਡ ਨੂੰ ਨਕਾਰ ਕੇ ਸਾਚੇ ਅੱਗੇ ਪੂਰਨ ਸਮਰਪਣ ਕਰਨ ਦੀ ਜੁਗਤ ਸਮਝਾਉਂਦੀ ਹੈ। ਇਹ ਲੋਭ, ਲੋਕਾਚਾਰ ਦੇ ਦਿਖਾਵੇ ਕਾਮ, ਕ੍ਰੋਧ, ਹੰਕਾਰ ਨੂੰ ਸਾਚੇ ਸਿਰਜਣਹਾਰ ਦੇ ਮਿਲਾਪ ਵਿਚ ਰੁਕਾਵਟ ਵਜੋਂ ਪਛਾਣਦੀ ਹੈ। ਇਹਨਾਂ ਨਕਾਰਾਤਮਕ ਮੁੱਲਾਂ ਵਿਚ ਫਸਿਆ ਮਨੁੱਖ ਸਹੀ ਅਰਥਾਂ ਵਿਚ ਆਜ਼ਾਦੀ ਦਾ ਸੁੱਖ ਨਹੀਂ ਮਾਣ ਸਕਦਾ। ਉਹ ਵਿਕਾਰਗ੍ਰਸਤ ਮਾਨਸਿਕਤਾ ਦਾ ਸ਼ਿਕਾਰ ਬਣ ਜਾਂਦਾ ਹੈ ਜੋ ਮਨੁੱਖ ਦੀ ਸੁਤੰਤਰ ਸੋਚ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕਰਦੀ ਹੈ। ਕਬੀਰ ਬਾਣੀ ਵਿਚ ਨੈਤਿਕਤਾ ਧਰਮ ਨਾਲ ਅਭੇਦ ਹੈ। ਵਿਅਕਤੀ ਦੀ ਚਤੁਰਾਈ ਸਾਚੇ ਤੱਕ ਜਾਣ ਦਾ ਮਾਰਗ ਨਹੀਂ ਸਗੋਂ ਪਵਿੱਤਰਤਾ ਨਾਲ ਭਰਪੂਰ ਭੋਲਾਪਣ ਸਾਚੇ ਦੇ ਦਰ ਜਾਣ ਦਾ ਰਾਹ ਪੱਧਰਾ ਕਰਦਾ ਹੈ। ਛਲ-ਕਪਟ ਅਤੇ ਵਿਕਾਰਾਂ ਤੋਂ ਮੁਕਤ ਭਲਾ ਇਮਾਨਦਾਰ ਆਦਮੀ ਨਾ ਕੇਵਲ ਸਮਾਜ ਲਈ ਉਪਯੋਗੀ ਹੈ, ਸਗੋਂ ਭਗਤੀ ਕਰਦਿਆਂ ਜੀਵਨ ਦੇ ਪਰਮ ਮਨੋਰਥ ਸਾਚੇ ਨਾਲ ਮਿਲਾਪ ਵਿਚ ਵੀ ਸਫ਼ਲ ਹੋ ਜਾਂਦਾ ਹੈ :

> ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥ ਜਾ ਕੇ ਰਿਦੈ ਭਾਉ ਹੈ ਦੂਜਾ ॥
> ਰੇ ਜਨ ਮਨੁ ਮਾਧਉ ਸਿਉ ਲਾਈਐ ॥ ਚਤੁਰਾਈ ਨ ਚਤੁਰਭੁਜ ਪਾਈਐ ॥ ਰਹਾਉ ॥
> ਪਰਹਰੁ ਲੋਭੁ ਅਰੁ ਲੋਕਾਚਾਰੁ ॥ ਪਰਹਰੁ ਕਾਮੁ ਕ੍ਰੋਧੁ ਅਹੰਕਾਰੁ ॥
> ਕਰਮ ਕਰਤ ਬਧੇ ਅਹੰਮੇਵ ॥ ਮਿਲਿ ਪਾਥਰ ਕੀ ਕਰਹੀ ਸੇਵ ॥
> ਕਹੁ ਕਬੀਰ ਭਗਤਿ ਕਰਿ ਪਾਇਆ ॥ ਭੋਲੇ ਭਾਇ ਮਿਲੇ ਰਘੁਰਾਇਆ ॥[19]

ਕਬੀਰ ਸਾਹਿਬ ਨੇ ਪੁਜਾਰੀਵਾਦ ਦੀ ਗਿਰਾਵਟ ਨੂੰ ਬਹੁਤ ਗੰਭੀਰਤਾ ਨਾਲ ਲਿਆ। ਪੁਜਾਰੀ ਲੋਕਾਈ ਦੇ ਭੋਲੇਪਣ ਦਾ ਆਸਰਾ ਲੈ ਕੇ ਉਸਦਾ ਬੁਰੀ ਤਰ੍ਹਾਂ ਸ਼ੋਸ਼ਣ ਕਰਨ ਦੇ ਨਾਲ-ਨਾਲ ਅਗਿਆਨਤਾ ਦਾ ਪਸਾਰ ਕਰ ਰਹੇ ਸਨ। ਕਬੀਰ ਸਾਹਿਬ ਨੇ ਸਭ ਤੋਂ ਤਿੱਖੀ ਆਲੋਚਨਾ ਇਸੇ ਸ਼੍ਰੇਣੀ ਦੀ ਕੀਤੀ ਤਾਂ ਜੋ ਜਨਤਾ ਨੂੰ ਇਹਨਾਂ ਦੇ ਸ਼ੋਸ਼ਣ ਤੋਂ ਮੁਕਤ ਕਰਨ ਦੇ ਨਾਲ-ਨਾਲ ਉਹਨਾਂ ਦਾ ਸਹੀ ਮਾਰਗ ਦਰਸ਼ਨ ਵੀ ਕੀਤਾ ਜਾ ਸਕੇ।

> ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥
> ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥[20]

ਸਤਿ ਸੰਤੋਖ ਨੂੰ ਕਬੀਰ ਸਾਹਿਬ ਨੇ ਜੀਵਨ ਨੂੰ ਸੰਤੁਲਿਤ ਕਰਨ ਵਾਲੇ ਜ਼ਰੂਰੀ ਮੁੱਲ ਮੰਨਿਆ ਹੈ। ਸਤ ਸੱਚਾਈ ਦਾ ਪ੍ਰਤੀਕ ਅਤੇ ਸਾਚੇ ਨਾਲ ਅਭੇਦ ਹੈ। ਜੀਵਨ ਵਿਚ ਸੱਚਾਈ ਅਤੇ ਖਾਸ ਕਰਕੇ ਕਹਿਣੀ ਤੇ ਕਥਨੀ ਦਾ ਇਕ ਹੋਣਾ ਕਬੀਰ ਸਾਹਿਬ ਦੀ ਮਹਾਨ ਸ਼ਖਸੀਅਤ ਦਾ ਗੁਣ ਸੀ। ਵਿਅਕਤੀ ਨੂੰ ਜ਼ਿੰਦਗੀ ਵਿਚ ਸਚਾਈ ਦੇ ਰਾਹ 'ਤੇ ਚਲਦਿਆਂ ਇਮਾਨਦਾਰੀ ਨਾਲ ਜ਼ਰੂਰੀ ਨਹੀਂ ਕਿ ਅਮੀਰ ਲੋਕਾਂ ਵਾਲੀਆਂ ਸੁੱਖ ਸਹੂਲਤਾਂ ਮਿਲ ਸਕਣ। ਇਸ ਲਈ ਮਨ ਅੰਦਰ ਸੰਤੋਖ ਦਾ ਹੋਣਾ ਬਹੁਤ ਜ਼ਰੂਰੀ ਹੈ। ਸੰਤੋਖ ਵਿਅਕਤੀ ਨੂੰ ਤਸੱਲੀ ਪ੍ਰਦਾਨ ਕਰਦਾ ਹੈ। ਅਮਰ ਵਿਅਕਤੀ ਸੰਤੋਖ ਦੀ ਅਣਹੋਂਦ ਕਾਰਨ ਸਭ ਕੁਝ ਹੁੰਦੇ ਹੋਏ ਵੀ ਪਦਾਰਥਾਂ ਦੇ ਪਿੱਛੇ ਭੱਜਦੇ ਬੇਚੈਨ ਹੁੰਦੇ ਬਿਮਾਰੀਆਂ ਦਾ ਸ਼ਿਕਾਰ ਬਣਦੇ ਹਨ। ਸਚਾਈ ਦੀ ਅਣਹੋਂਦ ਵਿਚ ਵਿਅਕਤੀ ਨੈਤਿਕਤਾ ਗਵਾ ਲੈਂਦਾ ਹੈ ਸੰਤੋਖ ਦੀ ਅਣਹੋਂਦ ਉਸਨੂੰ ਪਦਾਰਥਾਂ ਦੀ ਅੰਨ੍ਹੀ ਦੌੜ ਵੱਲ ਲਗਾ ਕੇ ਸਮਾਜ ਦਾ ਸੰਤੁਲਨ ਵਿਗਾੜ ਦਿੰਦੀ ਹੈ।

ਕਬੀਰ ਸਾਹਿਬ ਨੇ ਇਹਨਾਂ ਦੋਹਾਂ ਮੁੱਲਾਂ ਨੂੰ ਉਭਾਰ ਕੇ ਮਨ 'ਤੇ ਕਾਬੂ ਕਰਨ ਦੀ ਜੁਗਤ ਸਮਝਾਈ ਹੈ। ਅਸਲ ਵਿਚ ਮਨ ਦਿਮਾਗ ਦਾ ਹੀ ਉਹ ਹਿੱਸਾ ਹੈ, ਜੋ ਭਾਵਨਾਵਾਂ ਨਾਲ ਸੰਬੰਧਿਤ ਹੈ। ਇਹ ਅਕਸਰ ਬੌਧਿਕਤਾ ਉੱਤੇ ਹਾਵੀ ਹੋ ਕੇ ਇੱਛਾਵਾਂ ਦੀ ਪੂਰਤੀ ਵੱਲ ਤੁਰ ਪੈਂਦਾ ਹੈ। ਕਬੀਰ ਸਾਹਿਬ ਨੇ ਭਗਤੀ ਸਤਿ ਸੰਗਤ ਅਤੇ ਸਤਿ, ਸੰਤੋਖ ਜਹੇ ਮੁੱਲਾਂ ਰਾਹੀਂ ਇਸ ਨੂੰ ਨਿਯੰਤਰਣ ਕਰਨ ਦੀ ਵਿਧੀ ਸਮਝਾਈ ਹੈ :

> ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥
> ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗੜ ਕੋ ਰਾਜਾ ॥[21]

ਕਬੀਰ ਸਾਹਿਬ ਨੇ ਗੁਰੂ ਦੇ ਮਹੱਤਵ ਅਤੇ ਮਨੁੱਖੀ ਜੀਵਨ ਦੇ ਵੱਡਮੁੱਲੇ ਅਵਸਰ ਨੂੰ ਵੀ ਉਭਾਰਿਆ ਹੈ। ਮਨੁੱਖ ਨੂੰ ਸਹੀ ਮਾਰਗ ਦਰਸ਼ਨ ਗੁਰੂ ਤੋਂ ਹੀ ਪ੍ਰਾਪਤ ਹੁੰਦਾ ਹੈ। ਗੁਰੂ ਹੀ ਉਸਨੂੰ ਵਿਕਾਰਗ੍ਰਸਤ ਮਾਨਸਿਕਤਾ ਤੋਂ ਮੁਕਤੀ ਦਿਵਾਉਂਦਾ ਹੈ। ਕਬੀਰ ਸਾਹਿਬ ਅਨੁਸਾਰ ਗੁਰੂ ਦੀ ਸੇਵਾ ਤੋਂ ਹੀ ਮਨੁੱਖ ਭਗਤੀ ਵੱਲ ਮੁੜਦਾ ਹੈ ਤੇ ਸਿੱਟੇ ਵਜੋਂ ਉਸਨੂੰ ਮਨੁੱਖਾ ਜਨਮ ਦਾ ਅਵਸਰ ਪ੍ਰਾਪਤ ਹੁੰਦਾ ਹੈ। ਇਹ ਅਵਸਰ ਬਹੁਤ ਦੁਰਲੱਭ ਹੈ। ਕਬੀਰ ਸਾਹਿਬ ਦੇ ਸਮੇਂ ਅਖੌਤੀ ਧਰਮ ਆਗੂਆਂ ਦੇ ਪ੍ਰਚਾਰ ਸਦਕਾ ਲੋਕ ਸਰੀਰ ਦੀ ਠੀਕ ਤਰ੍ਹਾਂ ਸਾਂਭ-ਸੰਭਾਲ ਕਰਕੇ ਇਸਨੂੰ ਲੋਕ ਕਲਿਆਣ ਦੇ ਕਾਰਜਾਂ ਵਿਚ ਲਗਾਉਣ ਦੀ ਥਾਂ ਜਾਂ ਤਾਂ ਕਰਮਕਾਂਡ ਦੇ ਪ੍ਰਭਾਵ ਅਧੀਨ ਧੂਣੀਆਂ ਤੱਪ ਕੇ, ਵਰਤ ਆਦਿ ਰੱਖ ਕੇ ਕਸ਼ਟ ਦਿੰਦੇ ਸਨ ਜਾਂ ਦੂਜਾ ਅਮੀਰ ਵਰਗ ਦੇ ਲੋਕ ਵਿਲਾਸਤਾ ਅਤੇ ਨਸ਼ਿਆਂ ਵਿਚ ਗਲਤਾਨ ਹੋ ਕੇ ਇਸਨੂੰ ਨਸ਼ਟ ਕਰਦੇ ਸਨ। ਕਬੀਰ ਸਾਹਿਬ ਨੇ ਸਰੀਰ ਦੇ ਮਹੱਤਵ ਨੂੰ ਵੀ ਉਜਾਗਰ ਕੀਤਾ। ਲੋਕਾਂ ਨੂੰ ਇਹ ਬੋਧ ਕਰਵਾਇਆ ਕਿ ਸਰੀਰ ਜਿਸਦੀ ਇੱਛਾ ਦੇਵਤੇ ਵੀ ਕਰਦੇ ਹਨ ਕਿਉਂਕਿ ਗੁਰੂ ਉਪਦੇਸ਼ ਕਮਾਉਣ, ਲੋਕ ਕਲਿਆਣ ਕਰਨ ਤੇ ਭਗਤੀ ਲਈ ਸਰੀਰ ਦੀ ਹੋਂਦ ਜ਼ਰੂਰੀ ਹੈ। ਇਸ ਲਈ ਸਰੀਰ ਨੂੰ ਕਰਮਕਾਂਡ ਜਾਂ ਵਿਲਾਸਤਾ ਦੀ ਭੇਟ ਚੜ੍ਹਾਉਣ ਦੀ ਥਾਂ ਸਾਰੇ ਸਿਰਜਣਹਾਰ ਦੀ ਭਗਤੀ ਵਿਚ ਲਾਉਣਾ ਚਾਹੀਦਾ ਹੈ। ਪ੍ਰੇਮਾ ਭਗਤੀ ਵਿਚ ਲੱਗਿਆ ਜੀਵਨ ਆਪ ਮੁਹਾਰੇ ਹੀ ਲੋਕ ਕਲਿਆਣ ਵੱਲ ਤੁਰ ਪੈਂਦਾ ਹੈ :

ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥
ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥[22]

ਕਬੀਰ ਸਾਹਿਬ ਦੀ ਬਾਣੀ ਵਿਚ ਨਿਰਮਲਤਾ, ਨਿਮਰਤਾ, ਪ੍ਰੇਮਾ ਭਗਤੀ ਦੇ ਨਾਲ ਨਿਡਰਤਾ ਦਾ ਭਰਪੂਰ ਰੰਗ ਵੀ ਹੈ। ਕਬੀਰ ਸਾਹਿਬ ਜਾਣਦੇ ਸਨ ਕਿ ਸਮਾਜ ਸੁਧਾਰ ਲਈ ਵਿਅਕਤੀ ਕੋਲ ਚੇਤਨਾ ਦੇ ਨਾਲ ਕੁਰੀਤੀਆਂ ਅਤੇ ਭ੍ਰਿਸ਼ਟ ਤਾਨਾਸ਼ਾਹ ਹਕੂਮਤ ਖਿਲਾਫ਼ ਜੂਝ ਮਰਨ ਦੀ ਭਾਵਨਾ ਦਾ ਹੋਣਾ ਵੀ ਜ਼ਰੂਰੀ ਹੈ। ਖਾਲੀ ਗੱਲਾਂ ਕਰਨੀਆਂ ਜਾਂ ਸਿਧਾਂਤ ਦੇਣ ਨਾਲ ਸਮਾਜ ਨੂੰ ਬਦਲਿਆ ਨਹੀਂ ਜਾ ਸਕਦਾ ਜਦੋਂ ਤੱਕ ਆਗੂ ਵਿਚ ਕੁਰਬਾਨੀ ਦੀ ਭਾਵਨਾ ਅਤੇ ਜੂਝਣ ਦਾ ਜਜ਼ਬਾ ਨਾ ਹੋਵੇ। ਕਬੀਰ ਸਾਹਿਬ ਨੇ ਸੂਰਮੇ ਦੇ ਅਰਥ ਯੁੱਧ ਦੇ ਮੈਦਾਨ ਵਿਚ ਲੜਨ ਵਾਲੇ ਯੋਧੇ ਤੋਂ ਰੂਪਾਂਤ੍ਰਿਤ ਕਰਕੇ ਧਰਮ ਅਤੇ ਸੱਚ ਲਈ ਜੂਝਣ ਵਾਲੇ ਦੇ ਰੂਪਾਂ ਵਿਚ ਕੀਤੇ। ਅਜਿਹਾ ਯੋਧਾ ਸਮਾਜਿਕ ਨਿਆਂ ਦੀ ਸਥਾਪਨਾ ਕਰ ਸਕਦਾ ਹੈ। ਇਸ ਕਾਰਜ ਲਈ ਭਾਵੇਂ ਉਸਨੂੰ ਟੁਕੜੇ ਟੁਕੜੇ ਕਿਉਂ ਨਾ ਹੋਣਾ ਪਵੇ, ਉਹ ਜੁਝਾਰੂਪੁਣਾ ਕਾਇਮ ਰੱਖ ਕੇ ਮੈਦਾਨ ਵਿਚ ਡੱਟਿਆ ਰਹਿੰਦਾ ਹੈ। ਕਬੀਰ ਸਾਹਿਬ ਦੇ ਆਪਣੇ ਜੀਵਨ ਵਿੱਚੋਂ ਅਜਿਹੇ 'ਸੂਰੇ' ਦੀ ਝਲਕ ਪੈਂਦੀ ਹੈ। ਉਹ ਸਮੇਂ ਦੇ ਹਾਕਮਾਂ ਜਾਂ ਪੁਜਾਰੀ ਵਰਗ ਕਿਸੇ ਤੋਂ ਵੀ ਭੈਭੀਤ ਨਾ ਹੋਏ ਤੇ ਇਕ ਯੋਧੇ ਦੀ ਤਰ੍ਹਾਂ ਦ੍ਰਿੜ੍ਹਤਾ ਨਾਲ ਵੰਗਾਰ ਪਾਉਂਦੇ ਰਹੇ :

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥[23]

ਨਕਾਰਾਤਮਕ ਮੁੱਲਾਂ 'ਤੇ ਜ਼ੋਰਦਾਰ ਚੋਟ ਕਰਨ ਦੇ ਨਾਲ-ਨਾਲ ਕਬੀਰ ਸਾਹਿਬ ਨੇ ਸਹਿਜ ਅਤੇ ਸਰਲ ਢੰਗ ਨਾਲ ਵੀ ਮਨੁੱਖ ਨੂੰ ਇਹਨਾਂ ਦੇ ਭੈੜੇ ਪ੍ਰਭਾਵ ਤੋਂ ਸੁਚੇਤ ਕੀਤਾ। ਪਰਾਏ ਧਨ ਅਤੇ ਪਰਾਈ ਇਸਤਰੀ ਨਾਲ ਸੰਬੰਧ ਮਨੁੱਖ ਦੇ ਨੈਤਿਕ ਪਤਨ ਦਾ ਕਾਰਨ ਬਣਦੇ ਹਨ। ਇਹ ਮਨੁੱਖ ਦੀ ਸੋਚ ਸ਼ਕਤੀ ਨੂੰ ਵਿਲਾਸਤਾ ਦੀ ਗੁਲਾਮੀ ਵੱਲ ਲੈ ਤੁਰਦੇ ਹਨ। ਇਸ ਨਾਲ ਸਮਾਜਿਕ ਸੰਤੁਲਨ ਅਤੇ ਪਰਿਵਾਰਿਕ ਰਿਸ਼ਤੇ ਪ੍ਰਭਾਵਿਤ ਹੁੰਦੇ ਹਨ। ਅਵੈਧ ਸੰਬੰਧ ਪਰਿਵਾਰਾਂ ਦੇ ਟੁੱਟਣ ਅਤੇ ਕਈ ਪ੍ਰਕਾਰ ਦੇ ਸਰੀਰਕ ਅਤੇ ਮਾਨਸਿਕ ਰੋਗਾਂ ਦਾ ਕਾਰਨ ਬਣਦੇ ਹਨ। ਇਹਨਾਂ ਨਾਲ ਕਤਲ ਜਿਹੇ ਸੰਗੀਨ ਜੁਰਮ

ਵੀ ਆ ਜੁੜਦੇ ਹਨ। ਇਸੇ ਪ੍ਰਕਾਰ ਨਿੰਦਾ ਮਨੁੱਖ ਨੂੰ ਦੂਜੇ 'ਤੇ ਦੂਸ਼ਣ ਲਾਉਣ ਦੀ ਮਾੜੀ ਬਿਰਤੀ ਵੱਲ ਲਿਜਾਉਂਦੀ ਹੈ। ਨਿੰਦਾ ਕਰਨ ਵਾਲਾ ਆਪਣੀਆਂ ਕਮਜ਼ੋਰੀਆਂ ਪਛਾਣ ਕੇ ਉਹਨਾਂ ਨੂੰ ਦੂਰ ਕਰਨ ਵਿਚ ਨਕਾਮ ਰਹਿੰਦਾ ਹੈ। ਉਸਦਾ ਸਮਾਂ ਦੂਜਿਆਂ ਦੇ ਨੁਕਸ ਕੱਢਣ ਅਤੇ ਆਪਣੇ ਲਾਭ ਹਿਤ ਉਹਨਾਂ ਦੀ ਭੰਡੀ ਕਰਨ ਵਿਚ ਗੁਜ਼ਰਦਾ ਹੈ। ਕਬੀਰ ਸਾਹਿਬ ਨੇ ਇਹਨਾਂ ਨਕਾਰਾਤਮਕ ਮੁੱਲਾਂ ਦੀ ਪਛਾਣ ਕਰਕੇ ਮਨੁੱਖ ਨੂੰ ਸੁਚੇਤ ਕੀਤਾ ਹੈ ਕਿ ਇਹ ਸੰਸਾਰ ਵਿਚ ਸਮੱਸਿਆ ਪੈਦਾ ਕਰਨ ਦੇ ਨਾਲ-ਨਾਲ ਬਾਰ-ਬਾਰ ਜਨਮ ਲੈਣ ਦਾ ਕਾਰਨ ਵੀ ਬਣਦੇ ਹਨ।

ਪਰ ਧਨ ਪਰ ਤਨ ਪਰ ਤੀ ਨਿੰਦਾ ਪਰ ਅਪਬਾਦੁ ਨ ਛੂਟੈ ॥
ਆਵਾ ਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਤੂਟੈ ॥[24]

ਕਬੀਰ ਸਾਹਿਬ ਦੀ ਬਾਣੀ ਵਿਚ ਅਧਿਆਤਮਕ, ਸਮਾਜਿਕ ਅਤੇ ਨੈਤਿਕ ਮੁੱਲਾਂ ਦਾ ਵਿਸੇਸ਼ ਸੰਚਾਰ ਹੋਇਆ ਹੈ। ਕਬੀਰ ਸਾਹਿਬ ਨੇ ਪ੍ਰੇਮਾ ਭਗਤੀ ਦੇ ਨਾਲ-ਨਾਲ ਪਵਿੱਤਰਤਾ ਅਤੇ ਨਿਮਰਤਾ ਨੂੰ ਵਿਸੇਸ਼ ਮੁੱਲਾਂ ਵਜੋਂ ਉਭਾਰਿਆ ਹੈ, "ਭਗਤੀ ਅੰਦੋਲਨ ਦਾ ਇਤਿਹਾਸ ਜਾਂ ਕਬੀਰ ਬਾਣੀ ਦਾ ਅਧਿਐਨ ਇਕ ਦੂਜੇ ਦੇ ਸੰਦਰਭ ਤੋਂ ਬਿਨਾਂ ਅਧੂਰੇ ਹਨ। ਅਸੀਂ ਇਹ ਕਹਿ ਸਕਦੇ ਹਾਂ ਕਿ ਕਬੀਰ ਆਪਣੀ ਦ੍ਰਿਸ਼ਟੀ ਤੋਂ ਭਾਰਤ ਦਾ ਸਮਾਜਿਕ ਇਤਿਹਾਸ ਲਿਖ ਰਹੇ ਸਨ। ਇਹ ਸਮਾਜਿਕ ਇਤਿਹਾਸ ਅਗਾਂਹਵਧੂ ਲਹਿਰ ਦਾ ਪਾਰਨੀ ਸੀ। ਕਬੀਰ ਨੇ ਆਪਣੀ ਬਾਣੀ ਰਾਹੀਂ ਭਾਰਤ ਦੀ ਪ੍ਰਾਚੀਨ ਸੰਸਕ੍ਰਿਤੀ ਦੀ ਪਰੰਪਰਾ ਨੂੰ ਨਵੇਂ ਅਰਥਾਂ ਵਿਚ ਪ੍ਰਸਤੁਤ ਕੀਤਾ। ਇਹ ਅਰਥ ਇਤਿਹਾਸ ਵਿਚ ਪੁਨਰ ਜਾਗਰਣ, ਸੰਸਕ੍ਰਿਤੀ ਵਿਚ ਧਾਰਮਿਕ ਪੁਨਰ ਉਥਾਨ ਅਤੇ ਭਗਤੀ ਅੰਦੋਲਨ ਦੇ ਇਤਿਹਾਸ ਵਿਚ ਮੱਧਕਾਲੀ ਚੇਤਨਾ ਬਣੇ।"[25]

ਭਗਤ ਕਬੀਰ ਜੀ ਨੇ ਅਜਿਹੀ ਭਾਸ਼ਾ ਦਾ ਪ੍ਰਯੋਗ ਕੀਤਾ ਜੋ ਉਸ ਸਮੇਂ ਬਹੁਤ ਆਸਾਨੀ ਨਾਲ ਸਮਝੀ ਜਾ ਸਕਦੀ ਸੀ। ਕਬੀਰ ਸਾਹਿਬ ਕਈ ਇਲਾਕਿਆਂ ਵਿਚ ਘੁੰਮੇ ਸਨ ਉਹਨਾਂ ਇਲਾਕਿਆਂ ਦੇ ਸ਼ਬਦ ਵੀ ਉਹਨਾਂ ਦੀ ਭਾਸ਼ਾ ਦਾ ਸ਼ਿੰਗਾਰ ਬਣੇ ਤੇ ਇਸ ਦਾ ਪ੍ਰਭਾਵ ਦੂਰ ਦੂਰ ਤੱਕ ਗਿਆ। ਡਾ. ਹਜ਼ਾਰੀ ਪ੍ਰਸਾਦ ਦਿਵੇਦੀ ਅਨੁਸਾਰ :

ਭਾਸ਼ਾ 'ਤੇ ਕਬੀਰ ਦਾ ਜ਼ਬਰਦਸਤ ਅਧਿਕਾਰ ਸੀ। ਉਹ ਬਾਣੀ ਦੇ ਡਿਕਟੇਟਰ ਸਨ। ਜਿਸ ਗੱਲ ਨੂੰ ਜਿਸ ਰੂਪ ਵਿਚ ਪ੍ਰਗਟ ਕਰਨਾ ਚਾਹਿਆ, ਉਸ ਨੂੰ ਉਸੇ ਰੂਪ ਵਿਚ ਭਾਸ਼ਾ ਤੋਂ ਅਖਵਾ ਦਿੱਤਾ- ਬਣ ਗਿਆ ਤਾਂ ਸਿਧੇ ਸਾਦੇ, ਨਹੀਂ ਤਾਂ ਰਗੜਾ ਦੇ ਕੇ। ਭਾਸ਼ਾ ਕਬੀਰ ਦੇ ਸਾਹਮਣੇ ਲਾਚਾਰ ਜਹੀ ਨਜ਼ਰ ਆਉਂਦੀ ਹੈ।[26]

ਕਬੀਰ ਸਾਹਿਬ ਦੀ ਬਾਣੀ ਵਿਚ ਬਿੰਬ ਆਲੇ-ਦੁਆਲੇ ਨਾਲ ਸੰਬੰਧਿਤ ਅਤੇ ਪ੍ਰਭਾਵਸ਼ਾਲੀ ਹਨ। ਅਲੰਕਾਰਾਂ ਦਾ ਸੁੰਦਰ ਪ੍ਰਯੋਗ ਹੋਇਆ ਹੈ। ਬਿੰਬ, ਪ੍ਰਤੀਕ ਅਤੇ ਅਲੰਕਾਰ ਪ੍ਰਭਾਵਸ਼ਾਲੀ ਅਰਥ ਸੰਚਾਰ ਵਿਚ ਸਹਾਈ ਹੋਏ ਹਨ।

ਕਬੀਰ ਸਾਹਿਬ ਦਾ ਨਿੱਜੀ ਜੀਵਨ ਪ੍ਰੇਮਾ ਭਗਤੀ, ਸਾਦਗੀ ਅਤੇ ਪਵਿੱਤਰਤਾ ਦੀ ਮੂਰਤ ਸੀ। ਉਹ ਲੋਕ ਦਰਦ ਨੂੰ ਮਹਿਸੂਸ ਕਰਕੇ ਇਸ ਦਾ ਨਿਵਾਰਨ ਕਰਨਾ ਚਾਹੁੰਦੇ ਸਨ। ਇਹਨਾਂ ਚੀਜ਼ਾਂ ਨੇ ਭਗਤ ਕਬੀਰ ਨੂੰ ਲੋਕਪ੍ਰਿਯਤਾ ਦਿਵਾਈ। ਹਿੰਦੂ ਅਤੇ ਮੁਸਲਿਮ ਦੋਵਾਂ ਵਰਗਾਂ ਦੇ ਲੋਕ ਨਾ ਕੇਵਲ ਉਹਨਾਂ ਤੋਂ ਪ੍ਰਭਾਵਿਤ ਹੋਏ ਸਗੋਂ ਇਕ ਦੂਜੇ ਦੇ ਨੇੜੇ ਵੀ ਆਏ। ਕਬੀਰ ਸਾਹਿਬ ਦੀ ਬਾਣੀ ਨਕਾਰਾਤਮਕ ਮੁੱਲਾਂ ਤੇ ਚੋਟ ਕਰਕੇ ਜੀਵਨ ਮੁੱਲਾਂ ਨੂੰ ਪ੍ਰਫੁੱਲਿਤ ਕਰਨ ਵਿਚ ਲੋਕਾਂ ਦਾ ਸਹੀ ਮਾਰਗ ਦਰਸ਼ਨ ਕਰਦੀ ਤੇ ਜਨ-ਜਾਗਰਣ ਦਾ ਕ੍ਰਾਂਤੀਕਾਰੀ ਰੂਪ ਧਾਰਨ ਕਰ ਲੈਂਦੀ ਹੈ।

## ਹਵਾਲੇ ਅਤੇ ਟਿੱਪਣੀਆਂ

1. Values : Beliefs about what are right and wrong and what is important in life. *Oxford Advanced Learner's Dictionary*, Oxford University Press, India, 2005, 1693.

2. Values : worth as measured in usefulness or importance, merit, ..... A principal standard or quality, considered worth while or desirable.
*American Heritage Concise Dictionary,* Houghton Mifflin Company Boston, New York, 1994, page 887.

3. The values of a person or a group are the moral principals and beliefs that they think are important in life and they tend to live their lives by.
*Collins Cobuiled English Language Dictionary,* Harper Collins Publishers Pvt. Ltd., New Delhi, 1995, page 1615.

4. (1) Material Values (2) Social Values (3) Psychological Values (4) Aesthetic Values (5) Ethical Values (6) Spirtual Values (7) Human Values.
A. N. Tripathi, *Human Values*, New Age International (P) Limited pUblishers, New Delhi, 2007, page 37.

5. ਗੁਰਨਾਮ ਕੌਰ ਬੇਦੀ, *ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਬਾਣੀ-ਦਾ ਆਲੋਚਨਾਤਮਕ ਅਧਿਐਨ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1987, ਪੰਨਾ 65.

6. ਭਗਤ ਸਿੰਘ (ਡਾ.), *ਮੱਧਕਾਲੀਨ ਭਾਰਤ ਦੀਆਂ ਸੰਸਥਾਵਾਂ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2003, ਪੰਨਾ 157-58.

7. ਬ੍ਰਹਮ ਜਗਦੀਸ਼ ਸਿੰਘ (ਪ੍ਰੋ.), *ਭਗਤ ਬਾਣੀ ਚਿੰਤਨ ਤੇ ਕਲਾ*, ਵਾਰਿਸ ਸ਼ਾਹ ਫਾਊਂਡੇਸ਼ਨ, ਅੰਮ੍ਰਿਤਸਰ, 1999, ਪੰਨਾ 21.

8. ਜਸਬੀਰ ਸਿੰਘ ਸਾਬਰ (ਡਾ.), *ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਗਤ ਕਬੀਰ ਜੀ*, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 2008, ਪੰਨਾ 19.

9. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1159.

10. *Dictionary of Philosophy and Religion Eastern and Western Thought*, Humanities Press, Inc. U.S.A., 1980, p. 605.

11. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1369.

12. ਉਹੀ, ਪੰਨਾ 1367.

13. ਰਤਨ ਸਿੰਘ ਜੱਗੀ (ਡਾ.) (ਸੰਪਾ.), *ਗੁਰੂ ਗ੍ਰੰਥ ਵਿਸ਼ਵਕੋਸ਼*, ਭਾਗ ਪਹਿਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002, ਪੰਨਾ 305.

14. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1369.

15. ਉਹੀ, ਪੰਨਾ 1373.

16. ਪਿਆਰਾ ਸਿੰਘ ਪਦਮ (ਪ੍ਰੋ.), *ਸ੍ਰੀ ਗੁਰੂ ਗ੍ਰੰਥ ਪ੍ਰਕਾਸ਼*, ਕਲਮ ਮੰਦਰਿ ਲੋਯਰ ਮਾਲ, ਪਟਿਆਲਾ, 1990, ਪੰਨਾ 71.

17. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1365.

18. ਉਹੀ, ਪੰਨਾ 1377.

19. ਉਹੀ, ਪੰਨਾ 324.

20. ਉਹੀ, ਪੰਨਾ 1377.

21. ਉਹੀ, ਪੰਨਾ 1161-62.

22. ਉਹੀ, ਪੰਨਾ 1159.

23. ਉਹੀ, ਪੰਨਾ 1105.

24. ਉਹੀ, ਪੰਨਾ 971.

25. ਗੁਰਨਾਮ ਕੌਰ ਬੇਦੀ, *ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਬਾਣੀ ਦਾ ਆਲੋਚਨਾਤਮਕ ਅਧਿਐਨ*, ਪੰਨਾ 67.

26. ਗੁਰੂ ਗ੍ਰੰਥ ਵਿਸ਼ਵਕੋਸ਼, ਭਾਗ ਪਹਿਲਾ, ਪੰਨਾ 307.

# ਕਬੀਰ ਬਾਣੀ ਵਿਚ ਮਾਇਆ ਦਾ ਸੰਕਲਪ

ਗੁਰਵੀਰ ਸਿੰਘ*

ਭਾਰਤੀ ਦਰਸ਼ਨ ਅਤੇ ਰਹੱਸਵਾਦੀ ਪਰੰਪਰਾ ਵਿਚ ਮਾਇਆ ਦਾ ਸੰਕਲਪ ਨਿਰੋਲ ਰਹੱਸਵਾਦੀ ਧਾਰਣਾ ਹੈ। ਇਹ ਬ੍ਰਹਮ ਦੇ ਨਿਰਗੁਣ ਅਤੇ ਸਰਗੁਣ ਸਰੂਪ ਦੀ ਸਾਪੇਖ ਸਥਿਤੀ ਨਾਲ ਜੁੜਿਆ ਹੋਇਆ ਹੈ। ਇਸ ਨੂੰ ਇੰਝ ਵੀ ਬਿਆਨਿਆ ਜਾ ਸਕਦਾ ਹੈ ਕਿ ਸੰਸਾਰ ਜਾਂ ਸ੍ਰਿਸ਼ਟੀ ਦੀ ਰਚਨਾ ਦੇ ਕਿਸੇ ਅਗਿਆਤ ਕਾਰਨ ਅਤੇ ਇਸ ਦੇ ਸਿੱਥਿਆ ਜਾਂ ਸਥਿਰ ਹੋਣ ਦੇ ਰਹੱਸਮਈ ਪ੍ਰਸ਼ਨ ਦਾ ਸੂਚਕ ਸ਼ਬਦ ਮਾਇਆ ਹੈ। ਉਪਨਿਸ਼ਦਾਂ ਵਿਚ ਸੰਸਾਰ ਨੂੰ ਨਿਰੋਲ ਮਾਇਆ ਹੀ ਮੰਨਿਆ ਗਿਆ ਹੈ। ਇਸ ਬਾਰੇ ਯੂਨਾਨੀ ਦਾਰਸ਼ਨਿਕ ਪਲੈਟੋ ਦਾ ਵਿਚਾਰ ਹੈ ਕਿ ਮਾਇਆ ਦ੍ਰਿਸ਼ਟੀ ਹੋਂਦ ਕੇਵਲ ਇਕ ਵਿਖਾਵਾ ਹੈ ਅਤੇ (ਅਣਦਿਸਦੀ) ਸਚਾਈ ਦਾ ਇਕ ਪ੍ਰਤੀਬਿੰਬ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ ਮਾਇਆ ਇਕ ਪਰਦਾ ਜਾਂ ਦੀਵਾਰ ਹੈ ਜੋ ਬ੍ਰਹਮ ਤੇ ਸ੍ਰਿਸ਼ਟੀ ਦੇ ਵਿਚਕਾਰ ਓਹਲਾ ਪੈਦਾ ਕਰਦੀ ਹੈ। ਸੰਸਾਰੀ ਪੱਧਰ 'ਤੇ ਮਾਇਆ ਸ਼ਬਦ ਕਈ ਅਰਥਾਂ ਵਿਚ ਆਇਆ ਹੈ। ਵਿਦਵਾਨਾਂ ਨੇ ਮਾਇਆ ਦੇ ਅਨੇਕਾਂ ਅਰਥ ਕੀਤੇ ਹਨ। ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਨੇ ਮਾਇਆ ਨੂੰ ਮਾਂ, ਭੁਲੇਖਾ, ਭ੍ਰਮ, ਅਵਿਦਿਆ, ਧਨ, ਸੰਪਤੀ ਅਤੇ ਈਸ਼ਵਰੀ ਸ਼ਕਤੀ ਆਦਿ ਮੰਨਿਆ ਹੈ। ਗੁਰਬਾਣੀ ਅੰਦਰ ਮਾਇਆ ਦੇ ਸਮ ਅਰਥਕ ਸ਼ਬਦ ਅਰਥ, ਆਥਿ, ਸਰਪਨਿ, ਸਾਸੁ, ਹੱਛਾਮਦ, ਕਉਲਾ, ਕਾਚ, ਕਾਮਣਿ, ਕੂੜੀ, ਚੰਚਲ, ਚੋਰਟੀ, ਨਾਗਨਿ, ਜੋਇ, ਠਗਉਲੀ, ਡਾਇਣ, ਦਰਬਿ, ਧਰਕਟੀ, ਨਾਰਿ, ਨਕਟੀ, ਬਲਵੰਤਿ, ਬਿਖੁ, ਮਹਾ ਮੋਹਨੀ, ਮਮਤਾ, ਮਾਖੀ, ਲੱਛਮੀ ਆਦਿ ਵਰਤੇ ਗਏ ਹਨ। ਅਧਿਆਤਮਕ ਪੱਧਰ 'ਤੇ ਮਾਇਆ ਦੇ ਅਰਥ ਉਸ ਮਹਾਨ ਸ਼ਕਤੀ ਵਜੋਂ ਲਏ ਜਾਂਦੇ ਰਹੇ ਹਨ ਜੋ ਜੀਵ ਨੂੰ ਉਸ ਦੇ ਮੂਲ ਸਰੋਤ ਪ੍ਰਮਾਤਮਾ ਨਾਲੋਂ ਵਿਛੋੜਨ ਦਾ ਕੰਮ ਕਰਦੀ ਹੈ। ਪਰਮਾਤਮਾ ਦਾ ਵਿਛੋੜਾ ਹੀ ਜੀਵ ਨੂੰ ਗੁਣ ਵਿਹੂਣਾ ਕਰਕੇ ਦੈਵੀ ਆਨੰਦ ਤੋਂ ਵਾਂਝਿਆਂ ਕਰ ਦਿੰਦਾ ਹੈ। ਅਨੰਦ ਵਿਹੂਣੀ ਅਵਸਥਾ ਹਰ ਜੀਵ ਲਈ ਦੁਖਦਾਈ ਹੁੰਦੀ ਹੈ। ਹਰੇਕ ਜੀਵ ਇਸ ਦੁੱਖ ਤੋਂ ਖੁਲਾਸੀ ਚਾਹੁੰਦਾ ਹੈ। ਗੁਰਬਾਣੀ ਅਨੁਸਾਰ ਮਾਇਆ ਪ੍ਰਭੂ ਦੀ ਕਿਰਤ ਹੈ :

ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥[1]

ਅਤੇ

ਇਹ ਸ੍ਰਪਨੀ ਤਾ ਕੀ ਕੀਤੀ ਹੋਈ ॥[2]

ਪ੍ਰਭੂ ਦੀ ਹਰੇਕ ਕਿਰਤ ਪੂਰੀ ਹੈ। ਉਹ ਘਟ ਵੱਧ ਨਹੀਂ ਕਹੀ ਜਾ ਸਕਦੀ :

ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹਿ ॥[3]

ਗੁਰਬਾਣੀ ਦੇ ਚਾਨਣ ਵਿਚ ਮਾਇਆ ਬਾਰੇ ਵਿਚਾਰ ਚਰਚਾ ਕਰਦੇ ਹਾਂ ਕਿ ਇਸ ਦੀ ਪ੍ਰੀਭਾਸ਼ਾ ਕੀ ਹੈ ? ਇਸ ਦੀ ਉਪਜ ਦਾ ਕਾਰਨ ਕੀ ਹੈ ? ਇਸ ਦਾ ਸੁਭਾਅ ਕਿਹੋ ਜਿਹਾ ਹੈ ? ਹੋਰ ਅਨੇਕਾਂ ਸਵਾਲ ਜੋ ਮਾਇਆ ਨਾਲ ਜੁੜੇ ਹਨ ਬਾਰੇ ਵਿਚਾਰ ਕਰਦੇ ਹਾਂ।

**ਪ੍ਰੀਭਾਸ਼ਾ :** ਦਾਰਸ਼ਨਿਕ ਤੌਰ 'ਤੇ ਮਾਇਆ ਨੂੰ ਗੁਰਬਾਣੀ ਰਾਹੀਂ ਇਸ ਤਰ੍ਹਾਂ ਬਿਆਨਿਆ ਜਾ ਸਕਦਾ ਹੈ :

---

* ਅਕਾਲ ਡਿਗਰੀ ਕਾਲਜ, ਮਸਤੂਆਣਾ ਸਾਹਿਬ

ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥[4]

ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥[5]

ਸੰਸਾਰਿਕ ਪੱਖ ਤੋਂ ਮਾਇਆ ਨੂੰ ਇਸ ਤਰ੍ਹਾਂ ਬਿਆਨਿਆ ਜਾ ਸਕਦਾ ਹੈ :

ਇਹੁ ਮਾਇਆ ਮੋਹ ਕੁਟੰਬੁ ਹੈ ਭਾਇ ਦੂਜੈ ਫਾਸ ॥[6]

ਬਿਖਿਆ ਕਾ ਸਭੁ ਧੰਧੁ ਪਸਾਰ ॥[7]

ਹੁਣ ਵੇਖਣਾ ਹੈ ਕਿ ਇਸ ਦੀ ਉਪਜ ਦਾ ਕਾਰਨ ਕੀ ਹੈ ? ਮਾਇਆ ਦੀ ਹੋਂਦ ਕਿਵੇਂ ਹੈ ? ਇਸ ਬਾਰੇ ਗੁਰਬਾਣੀ ਦਾ ਫੈਸਲਾ ਹੈ ਕਿ ਇਹ ਪ੍ਰਭੂ ਦੀ ਕਿਰਤ ਹੈ :

ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ ॥[8]

ਮਾਇਆ ਮੋਹ ਬੰਧੁ ਪ੍ਰਭਿ ਕੀਤਾ ॥[9]

ਤ੍ਰੈ ਗੁਣ ਮਾਇਆ ਬ੍ਰਹਮ ਕੀ ਕੀਨ੍ਹੀ ਕਹਹੁ ਕਵਨ ਬਿਧਿ ਤਰੀਐ ਰੇ ॥[10]

ਮਾਇਆ ਮੋਹੁ ਸਭੁ ਆਪੇ ਕੀਨਾ ॥[11]

ਪ੍ਰਭੂ ਦੀ ਹਰੇਕ ਕਿਰਤ ਪੂਰੀ ਹੈ। ਉਹ ਘੱਟ ਵੱਧ ਨਹੀਂ ਕਹੀ ਜਾ ਸਕਦੀ :

ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥[12]

ਇਹ ਮਾਇਆ ਪ੍ਰਭੂ ਦੇ ਹੁਕਮ ਵਿਚ ਹੈ :

ਮਾਇਆ ਮਮਤਾ ਕਰਤੈ ਲਾਈ ॥
ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ ॥[13]

ਇਹ ਮਾਇਆ ਦਾ ਮਾਲਕ ਵੀ ਪ੍ਰਭੂ ਆਪ ਹੈ :

ਕਵਲਾ ਚਰਨ ਸਰਨ ਹੈ ਜਾ ਕੇ ॥[14]
ਕਹੁ ਜਨ ਕਾ ਨਾਹੀ ਘਰ ਤਾ ਕੇ ॥

ਮਾਇਆ ਦੇ ਦਾਰਸ਼ਨਿਕ ਸਰੂਪ ਨੂੰ ਪਰਿਭਾਸ਼ਿਤ ਕਰਦਿਆਂ ਹੋਇਆਂ ਨਿਰਣਾ ਹੁੰਦਾ ਹੈ ਕਿ ਸਭ ਕੁਝ ਪ੍ਰਭੂ ਆਪ ਹੀ ਹੈ :

ਆਪੇ ਮਾਇਆ ਆਪੇ ਛਾਇਆ ॥
ਆਪੇ ਮੋਹੁ ਸਭੁ ਜਗਤੁ ਉਪਾਇਆ ॥
ਆਪੇ ਗੁਣ ਦਾਤਾ ਗਾਵੈ ਆਪੇ ਆਖਿ ਸੁਣਾਵਣਿਆ ॥[15]

ਮਾਇਆ ਨੂੰ ਸ੍ਰਿਸ਼ਟੀ ਦੇ ਰੂਪ ਵਿਚ ਵੀ ਬਿਆਨ ਕੀਤਾ ਗਿਆ ਹੈ :

ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ॥[16]

ਅਨਿ ਮਾਇਆ ਜਾ ਕੀ ਲਖੀ ਨ ਜਾਇ ॥
ਅਨਿਕ ਕਲਾ ਖੇਲੈ ਹਰਿ ਰਾਇ ॥[17]

ਗੁਰਬਾਣੀ ਅੰਦਰ ਮਾਇਆ ਨੂੰ ਪ੍ਰਭੂ ਦੀ ਰਜ਼ਾ ਵਿਚ ਰਹਿਣ ਵਾਲੀ ਅਤੇ ਉਸ ਦੀ ਸ਼ਕਤੀ ਪ੍ਰਵਾਨਿਆ ਗਿਆ ਹੈ :

ਕਿਆ ਭਰਮ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ ॥[18]

ਮਾਇਆ ਦਾ ਗੁਰਬਾਣੀ ਅੰਦਰ ਮੋਹ ਰੂਪ ਵੀ ਦਰਸਾਇਆ ਗਿਆ ਹੈ :

ਇਹ ਮਾਇਆ ਜਗ ਮੋਹਣੀ ਭਾਈ ਕਰਮ ਸਭੇ ਵੇਕਾਰੀ ॥[19]

ਮਾਇਆ ਤ੍ਰੈ ਗੁਣੀ ਸਰੂਪ ਵਾਲੀ ਵੀ ਹੈ :

ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ ॥[20]

ਮਾਇਆ ਅਗਿਆਨਤਾ ਤੇ ਗੁਬਾਰ ਰੂਪ ਵੀ ਹੈ :

ਮਾਇਆ ਮੋਹ ਅਤਿ ਗੁਬਾਰੁ ॥[21]

ਇਹ ਭਰਮ ਭੁਲੇਖੇ ਵਾਲੀ ਹੈ :

ਇਹ ਜਗ ਮਾਇਆ ਮੋਹਿ ਵਿਆਪਿਆ ਦੂਜੈ ਭਰਮਿ ਭੁਲਾਇ ॥[22]

ਇਹ ਅਨਿਕ ਪ੍ਰਕਾਰੀ ਵੀ ਹੈ :

ਅਨਿਕ ਰੰਗ ਮਾਇਆ ਕੇ ਪੇਖੇ ਕਿਛੁ ਸਾਥਿ ਨ ਚਾਲੈ ਭੋਰਾ ॥[23]

ਮਾਇਆ ਬੰਧਨ ਰੂਪ ਵਾਲੀ ਹੈ :

ਮਾਇਆ ਮੋਹ ਸਭੋ ਜਗੁ ਬਾਧਾ ॥[24]

ਇਹ ਦੁਖ ਰੂਪ ਹੈ :

ਮਾਇਆ ਮੋਹ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ॥[25]

ਮਾਇਆ ਦਾ ਪਦਾਰਥਕ ਤੇ ਸੰਸਾਰਿਕ ਸਰੂਪ - ਇਸ ਨੂੰ ਅਗਨੀ, ਤ੍ਰਿਸਨਾ, ਮੋਹਣੀ ਦੇ ਰੂਪ ਵਿਚ ਬਿਆਨ ਕਰਦਾ ਹੈ :

ਮਾਇਆ ਅਗਨਿ ਜਲੈ ਸੰਸਾਰੇ ॥
ਗੁਰਮੁਖਿ ਨਿਵਾਰੈ ਸਬਦਿ ਵੀਚਾਰੇ ॥[26]

ਸੰਸਾਰੀ ਪੱਧਰ 'ਤੇ ਮਾਇਆ ਜੀਵਨ ਦੀ ਮੁੱਢਲੀ ਲੋੜ ਹੈ, ਗੁਜ਼ਰਾਨ ਅਥਵਾ ਸੰਸਾਰਕ ਮਾਣ-ਤਾਣ ਦਾ ਸਾਧਨ ਹੈ। ਮਨੁੱਖੀ ਸੁਭਾਅ ਹੈ ਕਿ ਨਿਰਧਨ ਨੂੰ ਕੋਈ ਵੀ ਮਾਣ-ਸਨਮਾਨ ਤੇ ਆਦਰ ਨਹੀਂ ਦਿੰਦੇ। ਉਸ ਨਾਲ ਕੋਈ ਵੀ ਧਨੀ ਬੰਦਾ ਗੱਲ ਕਰਨੀ ਹੀ ਨਹੀਂ ਚਾਹੁੰਦਾ :

ਨਿਰਧਨ ਆਦਰੁ ਕੋਈ ਨ ਦੇਇ ॥[27]

ਅਸਲ ਵਿਚ ਮਾਇਆ ਮੋਹ ਕੀ ਹੈ ? ਇਸ ਬਾਰੇ ਗੁਰਬਾਣੀ ਅੰਦਰੋਂ ਗਵਾਹੀ ਮਿਲਦੀ ਹੈ ਕਿ ਇਹ ਮੋਹ, ਗੁਬਾਰ ਤੇ ਜੰਜਾਲ ਤੇ ਅਗਿਆਨ ਹੈ :

ਮਾਇਆ ਮੋਹ ਸਰਬ ਜੰਜਾਲਾ ॥[28]

ਇਹ ਸੰਸਾਰਕ ਧੰਦਿਆਂ ਦੇ ਰੂਪ ਵਿਚ ਵੀ ਸਵੀਕਾਰੀ ਗਈ ਹੈ।

ਰਾਜ ਰੰਗ ਮਾਇਆ ਬਿਸਥਾਰ ॥
ਇਨ ਤੇ ਕਹਹੁ ਕਵਨ ਛੁਟਕਾਰ ॥[29]

ਸਵਾਲ ਪੈਦਾ ਹੁੰਦਾ ਹੈ ਕਿ ਮਾਇਆ ਜੰਜਾਲ ਕਿਵੇਂ ਹੈ ? ਅਤੇ ਕਦੋਂ ਹੈ ? ਇਸ ਬਾਰੇ ਭਗਤ ਕਬੀਰ ਜੀ ਨਿਰਣਾ ਕਰਦੇ ਹਨ :

ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ ॥
ਕਹਿ ਕਬੀਰ ਇਕ ਰਾਮ ਨਾਮ ਬਿਨੁ ਇਆ ਜਗੁ ਮਾਇਆ ਅੰਧਾ ॥[30]

ਮਾਇਆ ਨੂੰ ਵਿਕਾਰ ਅਤੇ ਮੋਹ ਰੂਪ ਦੇ ਨਾਲ-ਨਾਲ ਨਸ਼ੇ ਵਾਲੀ ਵੀ ਕਿਹਾ ਗਿਆ ਹੈ :

ਪ੍ਰਾਨੀ ਰਾਮ ਨ ਚੇਤਨੀ ਮਦਿ ਮਾਇਆ ਕੈ ਅੰਧੁ ॥[31]

ਇਹ ਫਿਕੇ ਰਸ ਵਾਲੀ ਹੈ :

ਮਾਇਆ ਸੁਆਦ ਸਭਿ ਫਿਕਿਆ ਹਰਿ ਮਨ ਭਾਵੰਦੁ ॥[32]

ਬਾਬਾ ਫਰੀਦ ਜੀ ਨੇ ਇਸ ਨੂੰ ਜ਼ਹਿਰ ਦੀਆਂ ਗੰਦਲਾਂ ਕਿਹਾ ਹੈ, ਜੋ ਬਾਹਰੋਂ ਖੰਡ ਨਾਲ ਲਿਬੜੀਆਂ ਹੋਈਆਂ ਹਨ :

ਫਰੀਦਾ ਏ ਵਿਸੁ ਗੰਦਲਾ ਧਰੀਆ ਖੰਡੁ ਲਿਵਾੜਿ ॥[33]

ਮਾਰੂ ਸੋਲਹਿਆਂ ਵਿਚ ਗੁਰੂ ਨਾਨਕ ਜੀ ਨੇ ਮਾਇਆ ਨੂੰ ਹਉਮੈ ਦਾ ਰੂਪ ਦੱਸਦਿਆਂ ਕਿਹਾ ਹੈ ਕਿ ਇਹ ਗੱਲ ਫੰਦਾ ਹੈ :

ਹਉਮੈ ਮਾਇਆ ਗਲ ਕੈ ਫੰਧੈ ॥[34]

ਹੁਣ ਵੇਖਣਾ ਇਹ ਹੈ ਕਿ ਮਾਇਆ ਦਾ ਸੁਭਾਅ ਕਿਹੋ ਜਿਹਾ ਹੈ ? ਇਹ ਨਾਸ਼ਵੰਤ ਝੂਠੇ ਮਾਣ

ਵਾਲੀ ਅਤੇ ਵਿਅਰਥ ਹੈ :

ਇਹੁ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨਾ ਹੋਈ ॥[35]

ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨਾ ਸਾਥਿ ॥[36]

ਮਨੁੱਖੀ ਮਨ ਅਤੇ ਬੁੱਧੀ ਉੱਤੇ ਬੁਰਾ ਪ੍ਰਭਾਵ ਪਾਉਣ ਦੀ ਸਮਰੱਥਾ ਰੱਖਦੀ ਹੈ ਮਾਇਆ। ਜੇਕਰ ਇਹ ਜਾਨਣ ਦਾ ਯਤਨ ਕਰੀਏ ਕਿ ਇਹ ਕਿੱਥੇ-ਕਿੱਥੇ ਅਤੇ ਕਿਵੇਂ ਵਿਆਪਦੀ ਹੈ ਤਾਂ ਇਸ ਦਾ ਸਪੱਸ਼ਟ ਉੱਤਰ ਗੁਰਬਾਣੀ ਰਾਹੀਂ ਇਹੋ ਮਿਲੇਗਾ ਕਿ ਇਹ ਸੁਵਰਗ ਨਰਕ, ਧਨ, ਜੋਬਨ, ਅਮੀਰ, ਗਰੀਬ, ਗ੍ਰਹਿਸਤੀ ਤੇ ਉਦਾਸੀ ਆਦਿ ਅਨੇਕਾਂ ਰੰਗੀਂ ਰਾਹੀਂ, ਖੰਡ ਬ੍ਰਹਿਮੰਡ ਦੇਵੀ ਦੇਵਾ ਸਭ ਵਿਚ ਵਿਆਪਕ ਹੈ। ਸਭ ਹੀ ਮਾਇਆ ਦੇ ਪ੍ਰਭਾਵ ਹੇਠ ਵਿਚਰ ਰਹੇ ਹਨ। ਮਾਇਆ ਅਗਿਆਨਤਾ ਕਰਕੇ ਵਿਆਪਦੀ ਹੈ।

ਮਾਇਆ ਤੋਂ ਪ੍ਰਭਾਵਿਤ ਮਨੁੱਖ ਵਿਕਾਰੀ ਦ੍ਰਿਸ਼ਟੀ ਰੱਖਦਾ ਹੈ ਅਤੇ ਕੰਨਾਂ ਨੂੰ ਨਿੰਦਾ ਚੰਗੀ ਲੱਗਦੀ ਹੈ ਅਤੇ ਜੀਭ ਲੋਭ ਦੇ ਰਸ ਦਾ ਸੁਆਦ ਲੈਣ ਲੱਗ ਪੈਂਦੀ ਹੈ ਅਤੇ ਮਨ ਮਾਇਆ ਵਿਚ ਮਸਤ ਰਹਿੰਦਾ ਹੈ। ਜੇ ਇਹ ਜਾਨਣ ਦਾ ਯਤਨ ਕਰੀਏ ਕਿ ਮਨੁੱਖ ਮਾਇਆ ਦੇ ਪ੍ਰਭਾਵ ਥੱਲੇ ਕਿਉਂ ਆਉਂਦਾ ਹੈ ਤਾਂ ਇਸ ਦਾ ਸਪੱਸ਼ਟ ਉੱਤਰ ਇਹੋ ਹੋਵੇਗਾ ਕਿ ਪ੍ਰਭੂ ਆਪ ਹੀ ਮਨੁੱਖ ਨੂੰ ਲੋਭ ਵਾਲੇ ਰਸਤੇ ਪਾ ਕੇ ਮਨ ਨੂੰ ਸਭ ਦਿਸ਼ਾਵਾਂ ਵੱਲ ਦੌੜ੍ਹਾਉਂਦਾ ਹੈ।

ਅਗਲੀ ਗੱਲ ਵੀਚਾਰੀਏ ਕਿ ਮਾਇਆ ਨੂੰ ਪਿਆਰ ਕੌਣ ਕਰਦੇ ਹਨ ? ਇਸ ਸੰਬੰਧੀ ਗੁਰਬਾਣੀ ਨਿਰਣਾ ਦਿੰਦੀ ਹੈ ਕਿ ਲੋਭੀ ਵਿਅਕਤੀ ਮਾਇਆ ਨੂੰ ਪਿਆਰ ਕਰਦੇ ਹਨ :

ਲੋਭੀ ਨਰੁ ਧਨ ਕਾ ਹਿਤਕਾਰੀ ॥[37]

ਹੁਣ ਵੇਖਦੇ ਹਾਂ ਕਿ ਮਾਇਆ ਦੇ ਪ੍ਰਭਾਵ ਨਾਲ ਮਨੁੱਖ ਨੂੰ ਕੀ ਹੁੰਦਾ ਹੈ ?

ਮਾਇਆ ਤੋਂ ਪ੍ਰਭਾਵਿਤ ਮਨੁੱਖ ਦਾ ਸਭ ਤੋਂ ਪਹਿਲਾ ਲੱਛਣ ਇਹ ਹੁੰਦਾ ਹੈ ਕਿ ਉਹ ਧਰਮੀ ਨਹੀਂ ਰਹਿੰਦਾ। ਉਹ ਦੁਨੀਆਂ ਕਾਰਨ ਦੀਨ ਗਵਾ ਲੈਂਦਾ ਹੈ। ਅਗਲਾ ਲੱਛਣ ਇਹ ਕਿ ਉਸ ਵਿਚ ਹਉਮੈ ਪੈਦਾ ਹੋ ਜਾਂਦੀ ਹੈ ਜਿਸ ਨਾਲ ਮਨੁੱਖ ਨੂੰ ਖੁਆਰੀ ਹੁੰਦੀ ਹੈ ਅਤੇ ਜਨਮ ਵਿਅਰਥ ਤੇ ਅਜਾਈਂ ਚਲਾ ਜਾਂਦਾ ਹੈ :

ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥[38]

ਮਾਇਆ ਦੀ ਪ੍ਰੀਤ ਸੁਖਦਾਈ ਨਹੀਂ ਸਗੋਂ ਮੂਰਖਤਾ ਭਰੀ ਹੁੰਦੀ ਹੈ। ਪ੍ਰਭੂ ਤੋਂ ਦੂਰੀ ਵਧਾ ਦਿੰਦੀ ਹੈ ਅਤੇ ਲੋਕ ਪ੍ਰਲੋਕ ਦੀ ਸੋਝੀ ਨਹੀਂ ਰਹਿਣ ਦਿੰਦੀ। ਮਨੁੱਖ ਪ੍ਰਭੂ ਨਾਮ ਨੂੰ ਵਿਸਾਰ ਦਿੰਦਾ ਹੈ :

ਬਾਬਾ ਮਾਇਆ ਰਚਨਾ ਧੋਹੁ ॥

ਅੰਧੇ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ ॥[39]

ਇਸ ਤਰ੍ਹਾਂ ਮਨੁੱਖ ਨੂੰ ਜੀਵਨ ਦੀ ਸੋਝੀ ਨਹੀਂ ਰਹਿੰਦੀ ਅਤੇ ਆਤਮਿਕ ਵਿਕਾਸ ਵਿਚ ਰੁਕਾਵਟ ਸ਼ੁਰੂ ਹੋ ਜਾਂਦੀ ਹੈ। ਮਨ ਸਹਿਜ ਅਵਸਥਾ ਤੋਂ ਦੂਰ ਹੋ ਜਾਂਦਾ ਹੈ। ਇਸ ਸੰਬੰਧੀ ਗੁਰੂ ਨਾਨਕ ਸਾਹਿਬ ਨਿਰਣਾ ਕਰਦੇ ਹਨ :

ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ ॥

ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ ॥[40]

ਮਨੁੱਖ ਗਿਆਨ ਹੀਣਾ ਹੋ ਜਾਂਦਾ ਹੈ ਅਤੇ ਦੂਜੇ ਦੇ ਭਾਉ ਵਿਚ ਲੱਗਦਾ ਹੈ। ਬਿਖੁ ਦੇ ਸਾਗਰ ਨੂੰ ਪਾਰ ਕਰਨਾ ਮੁਸ਼ਕਲ ਹੋ ਜਾਂਦਾ ਹੈ। ਮਨੁੱਖ ਭਟਕਣਾ ਅਤੇ ਚਿੰਤਾ ਗ੍ਰਸਤ ਹੋ ਜਾਂਦਾ ਹੈ। ਜੀਵ ਦੀ ਹਾਲਤ ਤਰਸ ਯੋਗ ਤੇ ਅਤ੍ਰਿਪਤੀ ਵਾਲੀ ਰਹਿੰਦੀ ਹੈ ਤੇ ਉਸ ਦੀ ਤ੍ਰਿਸਨਾ ਕਦੇ ਵੀ ਬੁਝਦੀ ਨਹੀਂ ਹੈ।

ਮਾਇਆ ਮਦਿ ਮਾਤੇ ਤ੍ਰਿਪਤਿ ਨ ਆਵੈ ॥[41]

ਗੁਰੂ ਅਮਰਦਾਸ ਜੀ ਅਨੁਸਾਰ ਮਾਇਆ ਦੇ ਲਾਲਚੀ ਮਨੁੱਖ ਅੰਦਰ ਵਿਕਾਰ ਪੈਦਾ ਹੋ ਜਾਂਦੇ ਹਨ :

ਮਾਇਆ ਮੋਹੁ ਬਹੁ ਚਿਤੈ ਬਿਕਾਰਾ ॥[42]

ਵਿਕਾਰੀ ਮਨੁੱਖ ਹਮੇਸ਼ਾਂ ਦੁਖੀ ਰਹਿੰਦਾ ਹੈ ਅਤੇ ਉਸ ਦਾ ਜੀਵਨ ਫਿਟਕਾਰਯੋਗ ਹੋ ਜਾਂਦਾ ਹੈ। ਉਹ ਮਾਇਆ ਦੀ ਲਾਲਸਾ ਖਾਤਰ ਲੋਕਾਂ ਤੋਂ ਬਦ ਦੁਆਵਾਂ ਲੈਂਦਾ ਰਹਿੰਦਾ ਹੈ। ਅਜਿਹਾ ਮਨੁੱਖ ਅੰਤ ਪਛਤਾਉਂਦਾ ਹੈ ਅਤੇ ਆਵਾਗਵਨ ਦੇ ਚੱਕਰ ਵਿਚ ਪੈ ਕੇ ਜਮਾਂ ਦੀ ਮਾਰ ਖਾਂਦਾ ਹੈ :

ਮਾਇਆ ਮੋਹਿ ਸਹਹਿ ਜਮ ਡੰਡੁ ॥[43]

ਜਮਾਂ ਦੀ ਮਾਰ ਖਾਂਦਿਆਂ ਮਨੁੱਖ ਨਰਕਾਂ ਦਾ ਵਾਸੀ ਬਣ ਜਾਂਦਾ ਹੈ :

ਮਾਇਆ ਮਗਨੁ ਨਰਕਿ ਲੇ ਜਾਈ ॥[44]

ਉਪਰੋਕਤ ਵਿਚਾਰ ਤੋਂ ਨਤੀਜਾ ਨਿਕਲਦਾ ਹੈ ਕਿ ਮਾਇਆ ਦੇ ਪ੍ਰਭਾਵ ਤੋਂ ਬਚਣਾ ਕਿਉਂ ਜ਼ਰੂਰੀ ਹੈ ? ਇਹ ਇਸ ਲਈ ਕਿ ਜੀਵ ਨੇ ਪ੍ਰਭੂ ਪ੍ਰਾਪਤੀ ਲਈ ਸੱਚ ਨਾਲ ਜੁੜਨਾ ਹੈ। ਮਾਇਆ ਨੂੰ ਜਿੱਤਣਾ ਮਨੁੱਖ ਲਈ ਵੱਡੀ ਚੁਣੌਤੀ ਅਤੇ ਵੰਗਾਰ ਹੈ ਕਿ :

ਹੈ ਕੋਈ ਐਸਾ ਹਉਮੈ ਤੋਰੈ ॥
ਇਸੁ ਮੀਠੀ ਤੇ ਇਹੁ ਮਨੁ ਹੋਰੈ ॥[45]

ਵਿਚਾਰ ਵਾਲੀ ਗੱਲ ਹੈ ਕਿ ਮਾਇਆ ਦੇ ਪ੍ਰਭਾਵ ਤੋਂ ਕਿੰਨੇ ਕੁ ਬਚੇ ਹੋਏ ਹਨ ? ਇਸ ਦੇ ਉੱਤਰ ਵਿਚ ਕਿਹਾ ਜਾ ਸਕਦਾ ਹੈ ਕਿ ਵਿਰਲੇ ਜਨ ਹੀ ਵੇਖਣ ਨੂੰ ਮਿਲਦੇ ਹਨ, ਜਿਨ੍ਹਾਂ ਨੇ ਤੱਤ ਨੂੰ ਪਛਾਣ ਲਿਆ ਹੈ :

ਐਸੇ ਜਨ ਬਿਰਲੇ ਹੈ ਸੇਵਕੁ ਜੋ ਤ ਜੋਗ ਕਉ ਬੇਤੈ ॥[46]

ਹੁਣ ਵਿਚਾਰ ਕਰਦੇ ਹਾਂ ਕਿ ਮਾਇਆ ਦੇ ਪ੍ਰਭਾਵ ਤੋਂ ਕੌਣ ਬਚੇ ਹਨ ਜਾਂ ਮਾਇਆ ਕਿਨ੍ਹਾਂ ਨੂੰ ਨਹੀਂ ਵਿਆਪਦੀ ?

ਇਸ ਸ਼੍ਰੇਣੀ ਵਿਚ ਉਹ ਆਉਂਦੇ ਹਨ ਜਿਨ੍ਹਾਂ ਨੂੰ ਗੁਰੂ ਆਪ ਰੱਖੇ, ਜੋ ਸਾਧਸੰਗ ਰਾਹੀਂ ਹਰੀ ਦੇ ਗੁਣ ਗਾਉਂਦੇ ਹਨ, ਜਿਨ੍ਹਾਂ ਨੇ ਸਤਿਗੁਰੂ ਦੀ ਸ਼ਰਣ ਲੈ ਲਈ, ਜੋ ਸੂਰਬੀਰ ਬਦਨਾਂ ਦੇ ਪੂਰੇ, ਤੇ ਜਿਨ੍ਹਾਂ ਪ੍ਰਭੂ ਦੀ ਓਟ ਤੱਕੀ ਹੋਈ ਹੈ ਤੇ ਹਿਰਦੇ ਵਿਚ ਪ੍ਰਭੂ ਨੂੰ ਪਿਆਰ ਸਹਿਤ ਸਿਮਰਦੇ ਹਨ। ਹੁਣ ਵਿਚਾਰ ਕਰੀਏ ਕਿ ਮਾਇਆ ਦੇ ਪ੍ਰਭਾਵ ਤੋਂ ਬਚਾਅ ਕਿਵੇਂ ਹੋਵੇ ? ਇਸ ਸੰਬੰਧੀ ਮਾਨੂੰ ਸਭ ਤੋਂ ਪਹਿਲਾਂ ਪ੍ਰਭੂ ਦੀ ਸ਼ਰਨ ਜਾਣਾ ਪਵੇਗਾ। ਇਸ ਤਰ੍ਹਾਂ ਕਿਸੇ ਪ੍ਰਕਾਰ ਦਾ ਭੈ ਨਹੀਂ ਰਹਿੰਦਾ ਤੇ ਜੀਵ ਸੁਖੀ ਰਹਿੰਦਾ ਹੈ :

ਪ੍ਰਭ ਦੀ ਸਰਣਿ ਗਹਤ ਸੁਖੁ ਪਾਈਐ ਕਿਛੁ ਭਉ ਨ ਬਿਆਪੈ ਬਾਲ ਕਾ ॥[47]

ਪ੍ਰਭੂ ਸ਼ਰਨ ਜਾਣ ਨਾਲ ਫਿਰ ਜੀਵ ਮਿਹਰ ਦਾ ਪਾਤਰ ਬਣਦਾ ਹੋਇਆ ਪ੍ਰਭੂ ਦੇ ਹੁਕਮ ਵਿਚ ਆ ਕੇ ਉਸ ਦੀ ਰਜ਼ਾ ਨੂੰ ਸਮਝਦਾ ਹੈ। ਇਸ ਤਰ੍ਹਾਂ ਜੀਵ ਨੂੰ ਪ੍ਰਭ ਦਾ ਗਿਆਨ ਹੋ ਜਾਂਦਾ ਹੈ :

ਸਤਿਗੁਰ ਤੇ ਗਿਆਨੁ ਪਾਇਆ ਹਰਿ ਤਤੁ ਬੀਚਾਰਾ ॥[48]

ਗੁਰੂ ਦੇ ਸ਼ਬਦ ਰਾਹੀਂ ਸੱਚ ਦੀ ਪ੍ਰਾਪਤੀ ਨਾਲ ਅਤੇ ਅਰਦਾਸ ਦੇ ਜ਼ਰੀਏ ਨਿਜ ਪ੍ਰਬੋਧਨ ਅਤੇ ਪ੍ਰੇਰਨਾ ਰਾਹੀਂ ਨਾਮ ਸਿਮਰਨ ਅਤੇ ਗੁਰ ਉਪਦੇਸ਼ ਦੀ ਕਮਾਈ ਤੇ ਪੂਰਬਲੇ ਚੰਗੇ ਕਰਮਾਂ ਕਰਕੇ, ਵਿਕਾਰਾਂ ਦਾ ਤਿਆਗ ਕਰਕੇ, ਨਿਰਲੇਪ ਹੋਣ ਨਾਲ, ਮਨਮਤਿ ਦੇ ਤਿਆਗ ਨਾਲ, ਜੀਵਨ ਦਾ ਮਹੱਤਵ ਸਮਝਣ ਨਾਲ ਮਾਇਆ ਦੇ ਪ੍ਰਭਾਵ ਤੋਂ ਬਚਿਆ ਜਾ ਸਕਦਾ ਹੈ। ਸੇਵਾ ਅਤੇ ਸਤਸੰਗ ਰਾਹੀਂ ਮਨ ਕਾਬੂ ਕੀਤਾ ਜਾ ਸਕਦਾ ਹੈ।

ਬਹੁਤ ਸਾਰੇ ਜੀਵ ਅਨੇਕਾਂ ਜਤਨ ਕਰਨ ਦੇ ਬਾਵਜੂਦ ਵੀ ਮਾਇਆ ਦੇ ਪ੍ਰਭਾਵ ਤੋਂ ਮੁਕਤ ਨਹੀਂ ਹੁੰਦੇ। ਇਸ ਸੰਬੰਧੀ ਵਿਚਾਰ ਕਰਦੇ ਹਾਂ ਕਿ ਕਿਵੇਂ ਛੁਟਕਾਰਾ ਨਹੀਂ ? ਇਸ ਸੰਬੰਧੀ ਕਹਿ ਸਕਦੇ

ਹਾਂ ਕਿ ਨਾਮ ਸਿਮਰਨ ਤੋਂ ਬਿਨਾ, ਪ੍ਰਭੂ ਪ੍ਰੀਤ ਤੋਂ ਬਿਨਾ, ਗੁਰੂ ਤੋਂ ਬਿਨਾ, ਗੁਰੂ ਉਪਦੇਸ਼ ਤੋਂ ਬਿਨਾ, ਹੁਕਮ ਮੰਨਣ ਤੋਂ ਬਿਨਾ ਅਤੇ ਅਨੇਕ ਭੇਖਾਂ, ਜਪਾਂ, ਤਪਾਂ ਤੇ ਅਡੰਬਰ ਕੀਤਿਆਂ ਛੁਟਕਾਰਾ ਨਹੀਂ ਹੋ ਸਕਦਾ। ਵਿਚਾਰ ਕਰਦੇ ਹਾਂ ਕਿ ਮਾਇਆ ਮੋਹ ਛੱਡਣ ਨਾਲ ਜੀਵ ਨੂੰ ਕੀ ਲਾਭ ਹੁੰਦਾ ਹੈ ?

ਸਭ ਤੋਂ ਵੱਡੀ ਤੇ ਪਹਿਲੀ ਗੱਲ ਮਨੁੱਖ ਵਿਕਾਰਾਂ ਤੋਂ ਬਚ ਕੇ ਪ੍ਰਭੂ ਪ੍ਰਾਪਤੀ ਲਈ ਯਤਨ ਕਰਦਾ ਹੈ ਤੇ ਦੈਵੀ ਪੁਰਖ ਮਨੁੱਖ ਦੇ ਸਾਥੀ ਬਣ ਜਾਂਦੇ ਹਨ ਅਤੇ ਮਨੁੱਖ ਸਨਮਾਨਯੋਗ ਤੇ ਪੂਜਣਯੋਗ ਹੋ ਜਾਂਦਾ ਹੈ। ਇਸ ਤਰ੍ਹਾਂ ਮਨੁੱਖ ਆਪਣੀ ਭਲਾਈ ਕਰਦਾ ਹੋਇਆ ਪਰਉਪਕਾਰੀ ਬਣ ਜਾਂਦਾ ਹੈ।

ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥[49]

ਮਨੁੱਖ ਸਹਿਜ ਅਵਸਥਾ ਪ੍ਰਾਪਤ ਕਰ ਲੈਂਦਾ ਹੈ ਤੇ ਮਾਇਆ ਦੀ ਪਹਿਚਾਣ ਕਰਨ ਦੇ ਸਮਰੱਥ ਹੋ ਜਾਂਦਾ ਹੈ। ਮਾਇਆ ਦੇ ਪ੍ਰਭਾਵ ਤੋਂ ਮੁਕਤ ਕੌਣ ਹੈ ?

ਅਸੀਂ ਕਹਿ ਸਕਦੇ ਹਾਂ ਕਿ ਪ੍ਰਭੂ ਆਪ ਹੀ ਮਾਇਆ ਤੋਂ ਮੁਕਤ ਹੈ। ਉਹ ਮਨੁੱਖ ਵੀ ਮੁਕਤ ਸਰੂਪ ਹੈ ਜਿਸ ਨੇ ਮਮਤਾ ਨੂੰ ਛੱਡ ਕੇ ਬ੍ਰਹਮ ਨੂੰ ਪਛਾਣ ਲਿਆ, ਗੁਰਵਾਕ ਹੈ :

ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟ ਬ੍ਰਹਮ ਨਿਵਾਸ ॥[50]

ਇਸ ਦੇ ਨਾਲ ਹੀ ਮਾਇਆ ਉਨ੍ਹਾਂ ਦੀ ਸਫਲੀ ਜਾਂ ਪਵਿੱਤਰ ਹੁੰਦੀ ਹੈ ਜੋ ਪ੍ਰਭੂ ਦੇ ਰੰਗ ਵਿਚ ਰੰਗੇ ਰਹਿੰਦੇ ਹਨ :

ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥[51]

ਮਾਇਆ ਨਿਰਾਰਥਕ ਉਸ ਸਮੇਂ ਹੈ ਜਦੋਂ ਅਸੀਂ ਪ੍ਰਮਾਤਮਾ ਨੂੰ ਵਿਸਾਰ ਕੇ ਇਸ ਨੂੰ ਇਕੱਠਾ ਕਰੀਏ ਤੇ ਖਰਚਾ ਕਰੀਏ। ਇਹ ਮਾਇਆ ਤਾਂ ਪ੍ਰਭੂ ਦੀ ਦਾਤ ਹੈ, ਇਸ ਨੂੰ ਸੁਕ੍ਰਿਤ ਕਰਕੇ ਹੀ ਇਕੱਠੀ ਕਰੀਏ।

ਪਾਪਾ ਬਾਝਹੁ ਹੋਵੈ ਨਾਹੀ
ਮੋਇਆ ਸਾਥ ਨ ਜਾਈ ॥[52]

ਪ੍ਰਭੂ ਦਾਤ ਹੋਣ ਕਰਕੇ ਜ਼ਰੂਰਤਾਂ ਦੀ ਪੂਰਤੀ ਲਈ ਪ੍ਰਮਾਤਮਾ ਤੋਂ ਮੰਗਣੀ ਜਾਇਜ਼ ਹੈ। ਇਸ ਬਦਲੇ ਪ੍ਰਭੂ ਦਾ ਸ਼ੁਕਰਾਨਾ ਕਰਨਾ ਜ਼ਰੂਰੀ ਹੈ ਅਤੇ ਸਦਾ ਉਸਦੇ ਗੁਣ ਗਾਉਣੇ ਚਾਹੀਦੇ ਹਨ :

ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ ॥
ਮਨ ਆਠ ਪਹਰ ਤਾ ਕਾ ਜਸੁ ਗਾਵੀਜੈ ॥[53]

ਉਪਰੋਕਤ ਅਧਿਐਨ ਦੇ ਆਧਾਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਕਬੀਰ ਜੀ ਅਨੁਸਾਰ ਮਾਇਆ ਪ੍ਰਭੂ ਦੀ ਪੈਦਾ ਕੀਤੀ ਹੋਈ ਇਕ ਪ੍ਰਬਲ ਸ਼ਕਤੀ ਹੈ। ਜੋ ਜੀਵ ਨੂੰ ਕੁਰਾਹੇ ਪਾ ਕੇ ਜਨਮ ਮਰਨ ਦੇ ਗੇੜ ਵਿਚ ਪਾਈ ਰੱਖਦੀ ਹੈ। ਮਾਇਆ ਨੂੰ ਤ੍ਰੈ ਗੁਣੀ ਬਿਆਨਿਆ ਗਿਆ ਹੈ ਅਤੇ ਇਸ ਲੋਕ ਦੀ ਕਰਤਾਰੀ ਸ਼ਕਤੀ ਮੰਨਿਆ ਹੈ। ਕਬੀਰ ਜੀ ਅਨੁਸਾਰ ਮਾਇਆ ਸਥਿਰ ਨਹੀਂ ਸਗੋਂ ਨਸ਼ਟ ਹੋਣ ਵਾਲੀ ਹੈ।

ਦੁਨਿਆਵੀ ਰਿਸ਼ਤੇ ਵੀ ਮਾਇਆ ਦੀ ਵਿਆਪਤੀ ਹਨ। ਕਬੀਰ ਜੀ ਅਨੁਸਾਰ ਮਾਇਆ ਤੋਂ ਉਪਰ ਹੋਰ ਕੋਈ ਵੀ ਬਲਵਾਨ ਤੇ ਛਲ ਵਾਲੀ ਨਹੀਂ ਹੈ। ਇਸ ਨੇ ਤਾਂ ਦੇਵੀ ਦੇਵਤੇ ਵੀ ਛਲ ਲਏ ਹਨ। ਕਬੀਰ ਜੀ ਨੇ ਮਾਇਆ ਸੁਭਾਅ ਬਾਰੇ ਜ਼ਿਕਰ ਕਰਦਿਆਂ ਕਿਹਾ ਹੀ ਕਿ ਇਹ ਪਾਪ ਕਰਵਾਉਣ ਵਾਲੀ, ਵਿਸ਼ਵਾਸਘਾਤ ਵਾਲੀ, ਠਗਣ ਵਾਲੀ, ਨਾਗਣੀ, ਮੋਹਣੀ, ਮਹਾਂ ਠਗਣੀ ਤੇ ਸੰਤਾਂ ਦੀ ਵੈਰਨ ਅਤੇ ਚੋਰਟੀ ਕਿਹਾ ਹੈ। ਭਗਤ ਕਬੀਰ ਜੀ ਮਾਇਆ ਤੋਂ ਮੁਕਤ ਹੋਣ ਦਾ ਇਲਾਜ ਪ੍ਰਭੂ ਕ੍ਰਿਪਾ ਅਤੇ ਗਿਆਨ ਪ੍ਰਾਪਤੀ ਦੱਸਿਆ ਹੈ, ਜਿਸ ਨਾਲ ਜੀਵ ਮਾਇਆ ਦੇ ਭਰਮ ਜਾਲ ਨੂੰ ਤੋੜ ਦਿੰਦਾ ਹੈ। ਮਾਇਆ

ਪ੍ਰਤੀ ਉਦਾਸੀਨ ਤੇ ਉਚ ਅਧਿਆਤਮਕ ਅਵਸਥਾ ਜੀਵ ਨੂੰ ਸਦਾ ਲਈ ਅਨੰਦਮਈ ਸਥਿਤੀ ਵਿਚ ਰੱਖਦੀ ਹੈ ਅਤੇ ਬ੍ਰਹਮ ਸਰੂਪ ਵਿਚ ਸਹਾਈ ਹੁੰਦੀ ਹੈ।

## ਹਵਾਲੇ ਅਤੇ ਟਿੱਪਣੀਆਂ

1. ਸ੍ਰੀ ਗੁਰੂ ਗ੍ਰੰਥ ਸਾਹਿਬ, ਕੇਦਾ ਕਬ ੧, ੨:੧ (1123).
2. ਉਹੀ, ਆਸਾ ਕਬ ੧੯, ੪.੧ (481)
3. ਉਹੀ, ਸਲੋ ੧, ੩੩.੧ (1412)
4. ਸ੍ਰੀ ਗੁਰੂ ਗ੍ਰੰਥ ਸਾਹਿਬ ਧਨਾ, ਨਾਮ, ੨੩:੨ (693)
5. ਉਹੀ, ਰਾਮ ੩, ਅਨੰ, ੨੮:੫ (921)
6. ਉਹੀ, ਗਉ ੪, ੪:੧ (166)
7. ਭੈਰ, ੫, ੩੩:੧ (1145)
8. ਸਿਰੀ ੩, ਅਸ ੨੨, ੧:੧-੨ (67)
9. ਗਉ ੫, ਬ.ਅ. ੩੪:੬ (257)
10. ਆਸਾ ੫, ੧੩੦, ੨:੧ (404)
11. ਮਾਰੂ ੩, ਸੋਲਾ ੭, ੬:੧ (1050)
12. ਉਹੀ, ਸਲੋ ੧, ੩੩:੧ (1412)
13. ਮਲਾ ੩, ੧੦, ੨:੧-੨
14. ਗਉ ਕਬ, ਅਸ, ੩੮, ੩:੧-੨ (330)
15. ਮਾਝ ੩, ਅਸ ੨੭, ੫:੧-੩ (125)
16. ਆਸਾ ੧, ੮, ੩:੧ (351)
17. ਸਾਰੰ ੫, ਅਸ ੨, ੧੦:੧-੨ (1236)
18. ਅਸ ੧, ਪੱਟੀ ੨੦:੨ (433)
19. ਸੋਰ ੧, ਅਸ ੨, ੧:੩ (635)
20. ਸੋਰ ੪, ਵਾਰ ੧੩ਸ, ੩, ੧:੨ (647)
21. ਰਾਮ ੩, ੧, ੪:੩ (880)
22. ਆਸਾ ੩, ਅਸ ੩੭, ੪:੨ (430)
23. ਗੂਜ ੫, ੧੬, ੧:੨ (499)
24. ਆਸਾ ੫, ੬੬, ੪:੧ (394)
25. ਵਡ ੩, ਛੰਤ ੪, ੨:੬ (570)
26. ਮਾਰੂ ੩, ਸੋਲਾ ੬, ੧੦:੧-੨ (1049)
27. ਭੈਰ ਕਬ, ੮, ੧:੧ (1159)
28. ਗਉ ੧, ਅਸ ੪, ੬:੧ (222)
29. ਗਉ ੫, ਸੁਖ ੧੮, ੫:੫-੬ (288)
30. ਗਉ ਕਬ ੬੭, ੨:੧-੨ (338)
31. ਸਲੋ ੯, ੩੧-੧ (1428)
32. ਆਸਾ ੫, ਵਾਰ ੨੪:੪ (321)
33. ਸਲੋ ਫਰ, ੩੭:੧-੨ (1379)
34. ਮਾਰੂ ੧, ਸੋਲਾ ੨੦, ੫:੨ (1041)
35. ਆਸਾ ੩, ਅਸ ੩੫, ੫:੨ (428)
36. ਰਾਮ ੧, ਓਅੰ ੪੨:੧ (935)
37. ਭੈਰ ਨਾਮ ੧, ੨:੨ (1164)

38. ਮਾਰੂ ਕਬ, ੧, ੩:੨ (1103)
39. ਸਿਰੀ ੧, ੩, ੧:੧-੨ (15)
40. ਸਿਰੀ ੩, ਅਸ ੨੩, ੫:੧-੨ (68)
41. ਬਿਲਾ ੧, ਅਸ ੨, ੧:੩ (832)
42. ਮਾਰੂ ੩, ਸੋਲਾ ੪, ੩:੨ (1051)
43. ਰਾਮ ੧, ਅਸ ੨, ੩:੨ (903)
44. ਗਉੜੀ ੫, ੧੫੧, ੧:੨ (186)
45. ਗਉੜੀ ੫, ੧੫੦, ੧:੧-੨ (212)
46. ਕਾਨ ੫, ੨੨, ੧:੨ (1302)
47. ਮਾਰੂ ੫, ਸੋਲਾ ੧:੩ (1084)
48. ਗਉੜੀ ੩, ੩੪, ੧:੫ (163)
49. ਸਲੋ ੯, ੨੨:੧-੨ (1427)
50. ਮਲੋ ੯, ੧੮:੧-੨ (1427)
51. ਸੋਰ ੪, ਵਾਰ ੧੬:੧ (648)
52. ਉਹੀ, ਆਸਾ ੧, ਅਸ ੧੨, ੩:੨ (417)
53. ਗਉੜੀ ੫, ਸੁਖ ੬, ੨:੧-੨ (269)

# ਕਬੀਰ ਦੀ ਦਲਿਤ ਚੇਤਨਾ

ਡਾ. ਦੀਪਸ਼ਿਖਾ*

ਭਾਰਤੀ ਸੰਦਰਭ ਵਿਚ ਦਲਿਤ ਅਤੇ ਸੰਸਕ੍ਰਿਤਿਕ ਅਤੇ ਸਮਾਜਿਕ ਯਥਾਰਥ ਦੇ ਨਾਲ-ਨਾਲ ਚਿੰਤਨ ਦਾ ਵਿਸ਼ਾ ਵੀ ਹੈ, ਜਿਸਦੇ ਅਨੇਕਾਂ ਹੀ ਇਤਿਹਾਸਕ ਕਾਰਨ ਹਨ। ਦਲਿਤ ਚੇਤਨਾ ਦਾ ਸਰੂਪ ਪੌਰਾਣਿਕ ਕਾਲ ਵਿਚ ਦੋ ਰੂਪਾਂ ਵਿਚ ਦਿਖਾਈ ਦਿੰਦਾ ਹੈ। ਪਹਿਲਾ ਸ਼ਕਤੀ ਹੱਥ ਵਿਚ ਹੋਣ ਕਾਰਨ ਦੂਜਿਆਂ ਦਾ ਦਮਨ ਜਾਂ ਉਹਨਾਂ ਉੱਤੇ ਅਤਿਆਚਾਰ ਕਰਨ ਦੇ ਰੂਪ ਵਿਚ ਦੂਸਰਾ ਦਰਿਦਰਤਾ ਜਾਂ ਹੀਨ ਭਾਵਨਾ ਦੇ ਰੂਪ ਵਿਚ। ਭਾਰਤੀ ਸੰਸਕ੍ਰਿਤੀ ਵਿਚ ਸਮਾਜ ਨੂੰ ਵਿਵਸਥਿਤ ਢੰਗ ਨਾਲ ਚਲਾਉਣ ਲਈ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਇਹਨਾਂ ਚਾਰ ਵਰਨਾਂ ਦੀ ਵੰਡ ਕੀਤੀ ਗਈ। ਵਰਣ ਵਿਵਸਥਾ ਸੰਬੰਧੀ ਉਚਿਤ ਪ੍ਰਮਾਣ ਮਨੂ ਸਿਮਰਤੀ ਵਿਚ ਪ੍ਰਾਪਤ ਹੁੰਦਾ ਹੈ, ਜਿਸ ਵਿਚ ਦੱਸਿਆ ਗਿਆ ਹੈ ਕਿ ਪ੍ਰਜਾਪਤੀ ਨੇ ਸ੍ਰਿਸ਼ਟੀ ਨੂੰ ਚਲਾਉਣ ਵਾਸਤੇ ਉਕਤ ਚਾਰ ਵਰਣਾਂ ਦੀ ਰਚਨਾ ਕੀਤੀ।[1] ਗੀਤਾ ਵਿਚ ਸ੍ਰੀ ਕ੍ਰਿਸ਼ਨ ਅਰਜੁਨ ਨੂੰ ਸੰਬੋਧਿਤ ਕਰਦੇ ਹੋਏ ਕਹਿੰਦੇ ਹਨ ਕਿ ਗੁਣ ਅਤੇ ਕਰਮਾਂ ਦੇ ਆਧਾਰ ਤੇ ਹੀ ਉਹਨਾਂ ਨੇ ਚਾਰ ਵਰਨਾਂ ਦੀ ਰਚਨਾ ਕੀਤੀ।[2] ਪਰੰਤੂ ਉਸ ਯੁੱਗ ਵਿਚ ਵਰਣ ਵਿਵਸਥਾ ਜਨਮ 'ਤੇ ਆਧਾਰਿਤ ਨਾ ਹੋ ਕੇ ਕਰਮਾਂ 'ਤੇ ਆਧਾਰਿਤ ਸੀ। ਪਰੰਤੂ ਸੁਆਰਥੀ ਲੋਕਾਂ ਦੀ ਸੋਚ ਕਾਰਨ ਸਮਾਂ ਪਾ ਕੇ ਇਹ ਉਚਿਤ ਵਰਣ ਵਿਵਸਥਾ ਵਿਕਰਾਲ ਰੂਪ ਧਾਰਣ ਕਰ ਗਈ। ਜਿਸ ਕਾਰਨ ਲੱਖਾਂ ਲੋਕਾਂ ਨੂੰ ਆਪਣੇ ਅਧਿਕਾਰਾਂ ਤੋਂ ਵੰਚਿਤ ਹੋਣਾ ਪਿਆ। ਸਭ ਤੋਂ ਜ਼ਿਆਦਾ ਪ੍ਰਭਾਵ ਨੀਵੀਂ ਜਾਤ ਦੇ ਲੋਕਾਂ 'ਤੇ ਪਿਆ। ਇਹਨਾਂ ਨੂੰ ਪਸ਼ੂਆਂ ਤੋਂ ਵੀ ਹੀਨ ਜੀਵਣ ਜਿਉਣ ਲਈ ਮਜਬੂਰ ਕੀਤਾ ਗਿਆ। ਉਨ੍ਹਾਂ ਨੂੰ ਅਛੂਤ, ਚੰਡਾਲ, ਹਰਿਜਨ ਆਦਿ ਨਾਵਾਂ ਨਾਲ ਬੁਲਾਇਆ ਜਾਣ ਲੱਗਾ। ਇਹਨਾਂ ਨਾਲ ਸਮਾਜ, ਸੱਤਾ ਅਤੇ ਉੱਚ ਵਰਗ ਨੇ ਜਿਹੜਾ ਕਠੋਰ, ਕਰੂਰਤਾ ਭਰਿਆ ਅਤੇ ਭਿਆਨਕ ਵਿਵਹਾਰ ਕੀਤਾ, ਉਸ ਬਾਰੇ ਸੁਣ ਕੇ ਰੌਂਗਟੇ ਖੜ੍ਹੇ ਹੋ ਜਾਂਦੇ ਹਨ। ਦਲਿਤ ਸ਼ਬਦ ਦਲ ਧਾਤੂ ਤੋਂ ਕਤਅ ਪ੍ਰਤਯ ਕਰਨ ਨਾਲ ਬਣਦਾ ਹੈ, ਜਿਸਦਾ ਅਰਥ ਦਲਿਆ ਹੋਇਆ, ਚੀਰਿਆ ਹੋਇਆ, ਟੁਕੜੇ-ਟੁਕੜੇ ਹੋਇਆ ਹੁੰਦਾ ਹੈ। ਆਦਰਸ਼ ਹਿੰਦੀ ਸ਼ਬਦ ਕੋਸ਼ ਵਿਚ ਦਲਿਤ ਦਾ ਅਰਥ ਕੁਚਲਿਆ ਹੋਇਆ, ਖੰਡਿਤ, ਨਸ਼ਟ ਕੀਤਾ ਹੋਇਆ, ਮਰਦਿਤ ਆਦਿ ਲਿਆ ਗਿਆ ਹੈ।[3] ਇਹਨਾਂ ਅਰਥਾਂ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਦਲਿਤ ਉਹ ਵਿਅਕਤੀ ਹੈ ਜਿਹੜਾ ਸਮਾਜਿਕ, ਆਰਥਿਕ, ਰਾਜਨੀਤਿਕ ਸਭ ਪੱਖੋਂ ਪਿਛੜਿਆ ਹੋਇਆ ਹੈ ਅਤੇ ਸਮਾਜਿਕ ਵਿਵਸਥਾ ਦੁਆਰਾ ਜਿਸਨੂੰ ਰੌਂਦਿਆ ਭਾਵ ਕੁਚਲਿਆ ਗਿਆ ਹੈ। ਦਲਿਤ ਵਰਗ ਨੂੰ ਸਮਾਜ ਵਿਚ ਕੋਈ ਪ੍ਰਤਿਸ਼ਠਾ ਪ੍ਰਾਪਤ ਨਹੀਂ ਸੀ। ਉੱਚ ਵਰਗ ਦੇ ਲੋਕ ਇਹਨਾਂ ਨੂੰ ਘ੍ਰਿਣਾ ਭਰੀ ਨਜ਼ਰਾਂ ਨਾਲ ਵੇਖਦੇ ਸਨ। ਸਮਾਜ ਦੇ ਠੇਕੇਦਾਰਾਂ ਨੇ ਇਹਨਾਂ ਨੂੰ ਸਮਾਜ ਤੋਂ ਬਾਹਰ ਰੱਖਦੇ ਹੋਏ, ਗਧਾ, ਕੁੱਤੇ ਅਤੇ ਮਰੇ ਹੋਏ ਜੀਵਾਂ ਨੂੰ ਢੋਣਾ ਹੀ ਦਲਿਤਾਂ ਦੀ ਸੰਪਤੀ ਅਤੇ ਜੀਵਿਕਾ ਦਾ ਸਾਧਨ ਮੰਨਿਆ।

ਅਜਿਹੇ ਸਮਾਜ ਵਿਚ ਕਬੀਰ ਦਾ ਜਨਮ ਅਤੇ ਪਾਲਣ-ਪੋਸ਼ਣ ਦਲਿਤ ਕਹਾਉਣ ਵਾਲੇ ਜੁਲਾਹੇ ਦੰਪਤੀ ਦੇ ਘਰ ਹੋਇਆ। ਪਰੰਤੂ ਇਸ ਸਚਾਈ ਤੋਂ ਸਭ ਜਾਣੂ ਹਨ ਕਿ ਕਬੀਰ ਜਿਹਾ ਦੂਜਾ ਕੋਈ ਵੀ ਸੰਤ ਵਿਦਰੋਹੀ, ਕ੍ਰਾਂਤੀਕਾਰੀ, ਅੱਖੜ-ਫੱਖੜ ਅਤੇ ਸਮਾਜ ਸੁਧਾਰਕ ਨਹੀਂ ਸੀ। ਕਬੀਰ ਦੇ ਸਮੇਂ ਵਿਚ

* ਸੰਸਕ੍ਰਿਤ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਦਲਿਤਾਂ ਭਾਵ ਨੀਵੀਂ ਜਾਤੀ ਦੇ ਲੋਕਾਂ ਨੂੰ ਨਾ ਮੰਦਿਰ ਵਿਚ ਪ੍ਰਵੇਸ਼ ਕਰਨ ਦਾ ਅਧਿਕਾਰ ਸੀ, ਨਾ ਹੀ ਧਾਰਮਿਕ ਗ੍ਰੰਥਾਂ ਅਤੇ ਅਧਿਐਨ ਅਤੇ ਸੁਣਨ ਦਾ, ਨਾ ਹੀ ਚੰਗਾ ਭੋਜਨ ਖਾਣ ਦਾ, ਨਾ ਹੀ ਚੰਗੇ ਕੱਪੜੇ ਪਹਿਨਣ ਦਾ ਅਧਿਕਾਰ ਸੀ। ਉਹਨਾਂ ਨੂੰ ਸਾਰੇ ਸਮਾਜਿਕ ਅਧਿਕਾਰਾਂ ਤੋਂ ਵੰਚਿਤ ਰੱਖਿਆ ਜਾਂਦਾ ਸੀ। ਉੱਚ ਜਾਤੀ ਦੇ ਲੋਕਾਂ ਦੀ ਸੇਵਾ ਕਰਨਾ ਹੀ ਉਹਨਾਂ ਦਾ ਧਰਮ ਸੀ। ਏਨਾ ਸਭ ਹੋਣ ਦੇ ਬਾਵਜੂਦ ਵੀ ਉਹ ਅਛੂਤ ਸਨ। ਉੱਚ ਜਾਤੀ ਦੇ ਲੋਕ ਉਹਨਾਂ ਦੇ ਛੂਹਣ ਦੇ ਨਾਲ-ਨਾਲ ਉਹਨਾਂ ਦੇ ਸਾਏ ਤੋਂ ਵੀ ਬਚਦੇ ਸਨ। ਕਬੀਰ ਦਾ ਮਨ ਸਮਾਜ ਦੀ ਅਜਿਹੀ ਪਰੰਪਰਾਵਾਂ ਨਾਲ ਵਿਦਰੋਹ ਕਰ ਉਠਿਆ। ਇਸ ਵਿਦਰੋਹ ਦੀ ਭਾਵਨਾ ਅੱਗੇ ਜਾਤ-ਪਾਤ, ਛੂਤ-ਅਛੂਤ, ਉਚ-ਨੀਚ ਆਦਿ ਸਾਰੇ ਭਾਵ ਤਿਰੋਹਿਤ ਹੋ ਜਾਂਦੇ ਹਨ। ਉਹਨਾਂ ਦੀ ਫੱਕੜਤਾ ਨੇ ਰਾਜਾ-ਰੰਕ, ਰਾਮ-ਰਹੀਮ ਦੇ ਅੰਤਰ ਅਤੇ ਕਿਸੇ ਵੀ ਮਰਿਆਦਾ ਅਤੇ ਸੀਮਾ ਨੂੰ ਸਵੀਕਾਰ ਨਹੀਂ ਕੀਤਾ। ਅਸਲ ਵਿਚ ਉਹ ਮਾਨਵੀ ਆਦਰਸ਼ਾਂ ਦੇ ਪੱਖ ਵਿਚ ਸਨ। ਉਹਨਾਂ ਅਨੁਸਾਰ ਕੋਈ ਵੱਡਾ-ਛੋਟਾ ਨਹੀਂ। ਸਾਰੇ ਮਨੁੱਖ ਇਕ ਹੀ ਪ੍ਰਮਾਤਮਾ, ਉਸ ਨਿਰਾਕਾਰ ਦੀ ਜੋਤੀ ਹਨ, ਭਾਵ ਸਭ ਤੋਂ ਪਹਿਲਾ ਉਹ ਅੱਲ੍ਹਾ ਹੈ ਅਤੇ ਉਹ ਦੀਨ ਦੁਖੀਆਂ ਤੇ ਅੱਤਿਆਚਾਰ ਕਰਨ ਦਾ ਆਦੇਸ਼ ਨਹੀਂ ਦਿੰਦਾ :

ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ ॥[4]

ਉਹਨਾਂ ਨੇ ਦਲਿਤ ਵਰਗ ਲਈ ਨਿਸ਼ਚਿਤ ਹਰੇਕ ਨਿਸ਼ੇਧਾਤਮਕ ਪਰੰਪਰਾ ਦਾ ਡੱਟ ਕੇ ਵਿਰੋਧ ਕੀਤਾ। ਉਹਨਾਂ ਨੇ ਹਰੇਕ ਉਸ ਪ੍ਰਥਾ ਨੂੰ ਤੋੜਨ ਦਾ ਯਤਨ ਕੀਤਾ, ਜੋ ਮਨੁੱਖ-ਮਨੁੱਖ ਵਿਚ ਭੇਦਭਾਵ ਨੂੰ ਵਧਾ ਰਹੀ ਸੀ। ਵਰਣ ਵਿਵਸਥਾ ਦੇ ਪ੍ਰਬਲ ਵਿਰੋਧੀ ਅਤੇ ਮਾਨਵ ਧਰਮ ਦੇ ਸੰਸਥਾਪਕ ਕਬੀਰ ਦਾ ਭਗਤੀ ਦਾ ਆਧਾਰ ਦਾ 'ਸਮਦ੍ਰਿਸ਼ਟੀ' ਨਾਲ ਜੁੜਿਆ ਹੋਇਆ ਸੀ। ਇਸ ਲਈ ਉਹਨਾਂ ਨੇ ਕਿਹਾ :

ਜਾਤਿ ਪਾਤਿ ਪੂਛੈ ਨਹੀ ਕੋਇ
ਹਰਿ ਕੋ ਭਜੇ ਸੋ ਹਰਿ ਕਾ ਹੋਇ ॥[5]

ਕਬੀਰ ਨੇ ਸਮਾਜ ਦੇ ਕਿਸੇ ਇਕ ਵਰਗ, ਸੰਪਰਦਾਇ ਜਾਂ ਵਿਅਕਤੀ 'ਤੇ ਵਿਅੰਗ ਨਹੀਂ ਕੀਤਾ ਬਲਕਿ ਜਿਥੇ ਵੀ ਉਹਨਾਂ ਨੂੰ ਮਾਨਵਤਾ ਦਾ ਘਾਣ ਹੁੰਦਾ ਦਿਖਾਈ ਦਿੰਦਾ, ਤਾਂ ਉਹਨਾਂ ਦਾ ਕਰੁਣ ਹਿਰਦਾ ਕੁਰਲਾ ਉਠਦਾ। ਕਬੀਰ ਨੇ ਉਸ ਮੁੱਲਾਂ ਨੂੰ ਤਾਂ ਫਟਕਾਰ ਲਗਾਈ ਹੀ ਜਿਸਨੇ ਬ੍ਰਾਹਮਣ ਨੂੰ ਕਾਫਰ ਕਿਹਾ ਅਤੇ ਨਾਲ ਹੀ ਬ੍ਰਾਹਮਣ ਦੇ ਬ੍ਰਾਹਮਣਵਾਦ ਨੂੰ ਵੀ ਨਹੀਂ ਬਖਸ਼ਿਆ :

ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥
ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥
ਕਾਜੀ ਤੈ ਕਵਨ ਕਤੇਬ ਬਖਾਨੀ ॥
ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ ॥ ਰਹਾਉ ॥[6]

ਕਬੀਰ ਦੇ ਯੁਗ ਵਿਚ ਧਰਮ ਦੇ ਪੈਰੋਕਾਰ, ਮੁਸਲਮਾਨ, ਪੁਰੋਹਿਤ ਆਦਿ ਸਭ ਦਾ ਰਸਤਾ ਪਰੰਪਰਾਵਾਦੀ ਅਤੇ ਰੂੜੀਵਾਦੀ ਰਿਹਾ। ਪਰ ਕਬੀਰ ਨੇ ਇਸ ਗੱਲ ਨੂੰ ਸਵੀਕਾਰ ਨਹੀਂ ਕੀਤਾ। ਉਹਨਾਂ ਨੇ ਉਹਨਾਂ ਨੂੰ ਪ੍ਰਸ਼ਨ ਕੀਤਾ ਕਿ ਇਹ ਵਰਣ ਵਿਵਸਥਾ ਪ੍ਰਮਾਤਮਾ ਨਿਰਮਤ ਹੈ। ਜੇਕਰ ਹੈ ਤਾਂ ਜਨਮ ਦੇ ਨਾਲ ਹੀ ਪੈਦਾ ਕਿਉਂ ਨਹੀਂ ਹੋਈ। ਭਾਵ ਜੇਕਰ ਬ੍ਰਾਹਮਣ ਜਨਮ ਤੋਂ ਹੀ ਬ੍ਰਾਹਮਣ ਹੈ ਤਾਂ ਫਿਰ ਉਸੇ ਤਰੀਕੇ ਨਾਲ ਪੈਦਾ ਕਿਉਂ ਹੋਇਆ, ਜਿਸ ਰੂਪ ਵਿਚ ਦੂਜੀ ਜਾਤੀ ਭਾਵ ਨੀਵੀਂ ਜਾਤੀ ਦੇ ਲੋਕ ਪੈਦਾ ਹੁੰਦੇ ਹਨ। ਕਬੀਰ ਦਾ ਮੰਨਣਾ ਹੈ ਕਿ ਸਾਰਾ ਸੰਸਾਰ ਉਸ ਪ੍ਰਮਾਤਮਾ ਦੀ ਹੀ ਸੰਤਾਨ ਹੈ। ਸਭ ਵਿਚ ਇਕ ਜਿਹਾ ਹੀ ਮਾਸ, ਲਹੂ, ਮਲ-ਮੂਤਰ ਹੈ। ਇਸ ਸਥਿਤੀ ਵਿਚ ਛੂਤ-ਛਾਤ, ਜਾਤ-ਪਾਤ ਦਾ ਪ੍ਰਸ਼ਨ ਹੀ ਨਹੀਂ ਉਠਦਾ :

ਏਕ ਬੂੰਦ ਏਕੈ ਮਲ ਮੂਤਰ, ਏਕ ਚਾਮ ਏਕ ਗੂਦਾ ॥
ਏਕ ਜੋਤੀ ਤੇ ਸਭ ਉਤਪਨਾਂ, ਕੌਣ ਬਾਹਮਣ ਕੌਣ ਸੂਦਾ ॥[7]

ਛੂਤ-ਛਾਤ ਦੀ ਭਾਵਨਾ ਦਾ ਪ੍ਰਬਲ ਵਿਰੋਧ ਕਰਦੇ ਹੋਏ ਉਹਨਾਂ ਨੇ ਸਭ ਨੂੰ ਅਪਵਿੱਤਰ ਦੱਸਿਆ, ਜਿਹੜੇ ਛੂਤ-ਛਾਤ ਦੀ ਭਾਵਨਾ ਨੂੰ ਵਧਾ ਰਹੇ ਸਨ। ਕਬੀਰ ਨੇ ਉਹਨਾਂ ਬ੍ਰਾਹਮਣਾਂ ਨੂੰ ਜੋ ਸ਼ੂਦਰਾਂ ਦੇ ਸਾਏ ਤੋਂ ਵੀ ਨਫ਼ਰਤ ਕਰਦੇ ਸਨ, ਫਟਕਾਰਦੇ ਹੋਏ ਕਿਹਾ ਕਿ ਗਰਭ ਵਿਚ ਹੀ ਕਿਸੇ ਦੇ ਕੁਲ ਅਤੇ ਜਾਤੀ ਦੀ ਪਛਾਣ ਨਹੀਂ ਹੁੰਦੀ। ਬ੍ਰਹਮਾ ਦੇ ਅੰਸ਼ ਤੋਂ ਹੀ ਸਾਰੀ ਸ੍ਰਿਸ਼ਟੀ ਦੀ ਉਤਪਤੀ ਹੁੰਦੀ ਹੈ :

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥[8]

ਭਾਵ ਕਬੀਰ ਨੇ ਉਸ ਹਰ ਵਿਅਕਤੀ ਨੂੰ ਬ੍ਰਾਹਮਣ ਕਿਹਾ ਹੈ ਜੋ ਬ੍ਰਹਮਾ ਦਾ ਵਿਚਾਰ ਕਰਦਾ ਹੈ ਅਰਥਾਤ ਪ੍ਰਮਾਤਮਾ ਦੀ ਅਰਾਧਨਾ ਉਸਦਾ ਨਾਮ ਸਿਮਰਨ ਕਰਦਾ ਹੈ। ਇਸ ਤਰ੍ਹਾਂ ਕਬੀਰ ਦੇ ਵਿਚਾਰਾਂ ਵਿਚ ਊਚ-ਨੀਚ ਦਾ ਪ੍ਰਸ਼ਨ ਹੀ ਨਹੀਂ ਉਠਦਾ।

ਕਬੀਰ ਨੇ ਵੇਦਾਂ, ਕਤੇਬਾਂ ਦੇ ਆਧਾਰ ਤੇ ਫਜ਼ੂਲ ਫਸਾਦ ਕਰਨ ਵਾਲਿਆਂ ਨੂੰ ਫਟਕਾਰਦੇ ਹੋਏ ਕਿਹਾ ਕਿ ਤੁਸੀਂ ਇਹਨਾਂ ਗ੍ਰੰਥਾਂ ਨੂੰ ਝੂਠਾ ਆਖ ਕੇ ਮਨੁੱਖ-ਮਨੁੱਖ ਵਿਚ ਵਿਖਮਤਾ ਦੀ ਭਾਵਨਾ ਪੈਦਾ ਨਾ ਕਰੋ। ਸਗੋਂ ਉਹਨਾਂ ਲੋਕਾਂ ਨੂੰ ਝੂਠੇ ਆਖੋ, ਜਿਹੜੇ ਇਹਨਾਂ ਧਾਰਮਿਕ ਪੁਸਤਕਾਂ ਵਿਚ ਲਿਖੇ ਵਿਚਾਰਾਂ, ਉਪਦੇਸ਼ਾਂ ਆਦਿ ਤੇ ਵਿਚਾਰ ਨਹੀਂ ਕਰਦੇ :

ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨਾ ਬਿਚਾਰੈ ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥
ਮੁਲਾਂ ਕਹਹੁ ਨਿਆਉ ਖੁਦਾਈ। ਤੇਰੇ ਮਨ ਕਾ ਭਰਮੁ ਨ ਜਾਈ ॥ ਰਹਾਉ ॥[9]

ਉਹਨਾਂ ਨੇ ਹਿੰਦੂ, ਮੁਸਲਮਾਨ ਨੂੰ ਪ੍ਰਸ਼ਨ ਕਰਦੇ ਹੋਏ ਕਿਹਾ ਕਿ ਜੇਕਰ ਖਤਨਾ ਕਰਵਾ ਕੇ ਮੁਸਲਮਾਨ ਹੋਇਆ ਜਾ ਸਕਦਾ ਹੈ ਤਾਂ ਕੋਈ ਵੀ ਇਸਤਰੀ ਖਤਨਾ ਨਹੀਂ ਹੋਈ ਅਤੇ ਉਹ ਮੁਸਲਮਾਨ ਕਿਵੇਂ ਹੋ ਸਕਦਾ ਹੈ :

ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥
ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥[10]

ਕਬੀਰ ਧਾਰਮਿਕ ਗ੍ਰੰਥਾਂ ਨੂੰ ਲੈ ਕੇ ਉੱਚ ਵਰਗ ਦੁਆਰਾ ਫੈਲਾਏ ਮੱਕੜ ਜਾਲ ਨੂੰ ਪੂਰੀ ਤਰ੍ਹਾਂ ਸਮਝ ਚੁੱਕੇ ਸੀ। ਉਹਨਾਂ ਨੇ ਨਿਡਰਤਾ ਨਾਲ ਇਸ ਪਰੰਪਰਾ ਦਾ ਖੰਡਨ ਕੀਤਾ। ਕਬੀਰ ਇਹ ਦੇਖ ਕੇ ਹੈਰਾਨ ਸਨ ਕਿ ਸਮਾਜ ਦੇ ਇਕ ਵਰਗ ਭਾਵ ਦਲਿਤਾਂ ਨੂੰ ਧਾਰਮਿਕ ਪੁਸਤਕਾਂ ਪੜ੍ਹਨ ਅਤੇ ਸੁਣਨ ਤੋਂ ਵੀ ਵੰਚਿਤ ਕਰ ਦਿੱਤਾ ਗਿਆ ਅਤੇ ਦੂਜਾ ਭਾਵ ਪੁਰੋਹਿਤ ਵਰਗ ਇਹਨਾਂ ਗ੍ਰੰਥਾਂ 'ਤੇ ਆਪਣਾ ਅਧਿਕਾਰ ਕਰੀ ਬੈਠਾ ਸੀ। ਉਹ ਆਪਣੀ ਮਰਜ਼ੀ ਨਾਲ ਧਾਰਮਿਕ ਗ੍ਰੰਥਾਂ ਦੀ ਵਿਆਖਿਆ ਕਰਦੇ ਸਨ। ਕਬੀਰ ਨੇ ਕਾਜ਼ੀ ਨੂੰ ਪ੍ਰਸ਼ਨ ਕਰਦੇ ਹੋਏ ਕਿਹਾ ਕਿ ਕਿਹੜੀ ਕਿਤਾਬ ਵਿਚ ਲਿਖਿਆ ਹੈ ਕਿ ਮੁਸਲਮਾਨ ਨੂੰ ਜੰਨਤ

ਅਤੇ ਹਿੰਦੂ ਨੂੰ ਦੋਜ਼ਕ ਮਿਲੇਗਾ :

ਕਾਜੀ ਤੈ ਕਵਨ ਕਤੇਬ ਬਖਾਨੀ ॥
ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ ॥ ਰਹਾਉ ॥[11]

ਇਸ ਤਰ੍ਹਾਂ ਕਬੀਰ ਨੇ ਹਿੰਦੂ ਅਤੇ ਮੁਸਲਮਾਨ ਦੋਨਾਂ ਦੇ ਵਿਚਕਾਰ ਪਈ ਵਿੱਥ ਨੂੰ ਮਿਟਾਉਣ ਦਾ ਅਭੁਲ ਯਤਨ ਕੀਤਾ। ਉਹਨਾਂ ਦੇ ਵਿਚਾਰਾਂ ਅੱਗੇ ਊਚ-ਨੀਚ, ਛੂਤ-ਅਛੂਤ ਵਰਗੀ ਸੰਕੀਰਣ ਭਾਵਨਾਵਾਂ ਦਾ ਕੋਈ ਮਹੱਤਵ ਨਹੀਂ ਰਹਿ ਜਾਂਦਾ। ਉਹਨਾਂ ਦੇ ਅਨੁਸਾਰ ਸਾਰਾ ਸੰਸਾਰ ਉਸ ਪ੍ਰਮਾਤਮਾ ਦਾ ਰਚਿਆ ਹੋਇਆ ਹੈ :

ਏਕੈ ਪਾਵਨ ਏਕ ਹੀ ਪਾਣੀ, ਵਾਰੀ ਰਸੋਈ ਜਿਆਰੀ ਜਾਣੀ।
ਮਾਟੀ ਸੁ ਮਾਟੀ ਲੈ ਪੀਤੀ, ਲਗੀ ਕਹੋ ਕਹਾ ਕੂ ਛੋਤੀ ॥[12]

ਕਬੀਰ ਦੇ ਸਮੇਂ ਵਿਚ ਉੱਚ ਵਰਗ, ਨਾਥ, ਜੋਗੀ, ਵੈਸ਼ਣਵ, ਸੂਫੀ ਆਦਿ ਸਭ ਆਪਣੇ-ਆਪਣੇ ਢੰਗ ਨਾਲ ਧਰਮ ਦਾ ਪ੍ਰਚਾਰ ਕਰ ਰਹੇ ਸਨ। ਉਸ ਸਮੇਂ ਧਰਮ ਦਾ ਕੋਈ ਅਰਥ ਨਹੀਂ ਰਹਿ ਗਿਆ ਸੀ। ਕਿਉਂਕਿ ਧਰਮ ਦੇ ਪੈਰੋਕਾਰਾਂ ਲਈ ਕੇਵਲ ਵੇਦਾਂ, ਉਪਨਿਸ਼ਦਾਂ ਆਦਿ ਦੇ ਆਧਾਰ 'ਤੇ ਵਰਣਿਤ ਗਿਆਨ ਹੀ ਧਰਮ ਸੀ। ਪਰੰਤੂ ਕਬੀਰ ਨੇ ਇਸ ਗਿਆਨ ਨੂੰ ਨਿਰਾਧਾਰ ਦੱਸਿਆ। ਕਿਉਂਕਿ ਇਹਨਾਂ ਦਾ ਗਿਆਨ ਤਾਂ ਆਂਖਿਨ ਦੇਖੀ 'ਤੇ ਆਧਾਰਿਤ ਸੀ। ਇਸ ਲਈ ਧਾਰਮਿਕ ਗ੍ਰੰਥ ਆਦਿ ਉਹਨਾਂ ਲਈ ਨਿਰਮੂਲ ਹੀ ਰਹੇ :

ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨਾ ਜਾਈ ॥
ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਈ ॥[13]

ਪਰ ਅਜਿਹਾ ਨਹੀਂ ਸੀ ਕਿ ਉਹ ਵੇਦਾਂ ਆਦਿ ਧਾਰਮਿਕ ਗਿਆਨ ਨੂੰ ਬ੍ਰਾਹਮਣਵਾਦ ਦੇ ਖੇਤਰ ਤੋਂ ਬਾਹਰ ਕਰਕੇ ਦਲਿਤ ਵਰਗ ਨੂੰ ਵੀ ਇਸਦਾ ਪੂਰਾ ਹੱਕਦਾਰ ਬਣਾਇਆ।

ਜਿਸ ਯੁੱਗ ਵਿਚ ਕਬੀਰ ਦਾ ਜਨਮ ਹੋਇਆ, ਉਸ ਸਮੇਂ ਸਾਰਾ ਸਮਾਜ ਬਾਹਰੀ ਆਡੰਬਰਾਂ ਵਿਚ ਉਲਝਿਆ ਹੋਇਆ ਸੀ। ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਆਪਣੇ-ਆਪਣੇ ਸਿਧਾਂਤਾਂ ਤੋਂ ਪਿੱਛੇ ਹੱਟ ਚੁੱਕੇ ਸਨ। ਅਹਿੰਸਾ, ਤਿਆਗ, ਸੰਤੋਸ਼ ਆਦਿ ਸਿਧਾਂਤ ਬਹੁਤ ਹੀ ਵਿਕ੍ਰਿਤ ਹੋ ਚੁੱਕੇ ਸਨ। ਕਬੀਰ ਨੇ ਬ੍ਰਾਹਮਣਾਂ, ਮੁਸਲਮਾਨਾਂ ਆਦਿ ਸਭ ਦੇ ਧਰਮ ਖੇਤਰ ਵਿਚ ਪਾਏ ਜਾਣ ਵਾਲੇ ਆਡੰਬਰਾਂ ਦਾ ਵਿਰੋਧ ਕੀਤਾ। ਕਬੀਰ ਦਾ ਇਹਨਾਂ ਨਾਲ ਕੋਈ ਵੈਰ ਨਹੀਂ ਸੀ ਪਰ ਇਹਨਾਂ ਦੁਆਰਾ ਫੈਲਾਏ ਮਿਥਿਆਚਾਰ ਨਾਲ ਉਹਨਾਂ ਦਾ ਜ਼ਰੂਰ ਵਿਰੋਧ ਸੀ। ਕਬੀਰ ਨੇ ਹਿੰਦੂਆਂ ਦੇ ਤਿਲਕ, ਵਰਤ ਆਦਿ ਦੀ ਨਿੰਦਾ ਕੀਤੀ ਤੇ ਨਾਲ ਹੀ ਮੁਸਲਮਾਨਾਂ ਦੇ ਰੋਜ਼ਾ, ਨਮਾਜ਼ ਆਦਿ ਦੀ ਵੀ ਕੜੀ ਆਲੋਚਨਾ ਕੀਤੀ। ਕਿਉਂਕਿ ਤਿਲਕ ਆਦਿ ਲਗਾਉਣ ਦਾ ਅਧਿਕਾਰ ਕੇਵਲ ਉੱਚ ਵਰਗ ਨੂੰ ਸੀ। ਜੇਕਰ ਕੋਈ ਦਲਿਤ ਤਿਲਕ ਆਦਿ ਲਗਾ ਲੈਂਦਾ ਸੀ ਤਾਂ ਉਸਨੂੰ ਕਠੋਰ ਦੰਡ ਦਿੱਤਾ ਜਾਂਦਾ ਸੀ। ਕਬੀਰ ਦਾ ਮੰਨਣਾ ਸੀ ਕਿ ਅਸਲੀ ਭਗਤੀ ਤਾਂ ਭੇਦਭਾਵ ਰਹਿਤ ਪ੍ਰੇਮ ਹੈ ਜਿਹੜਾ ਮਨੁੱਖ-ਮਨੁੱਖ ਨੂੰ ਏਕਤਾ ਦੇ ਬੰਧਨ ਵਿਚ ਬੰਨਦਾ ਹੈ। ਕਬੀਰ ਅਨੁਸਾਰ ਪ੍ਰੇਮ ਹੀ ਇਕ ਅਜਿਹਾ ਤੱਤ ਹੈ ਜਿਸ ਵਿਚ ਆਡੰਬਰਾਂ ਦੀ ਜ਼ਰੂਰਤ ਨਹੀਂ। ਉਹ ਪੂਜਾ, ਅਰਾਧਨਾ ਆਦਿ ਧਾਰਮਿਕ ਕ੍ਰਿਆਵਾਂ ਨੂੰ ਨਿਰਮੂਲ ਮੰਨਦੇ ਸਨ। ਉਹਨਾਂ ਅਨੁਸਾਰ ਬ੍ਰਾਹਮਣ ਜਾਂ ਸ਼ੂਦਰ ਵਿਚੋਂ ਕੋਈ ਉੱਚਾ ਨੀਵਾਂ ਨਹੀਂ ਹੈ। ਪ੍ਰਮਾਤਮਾ ਸਭ ਨਾਲ ਇਕੋ ਜਿਹਾ ਪ੍ਰੇਮ ਕਰਦਾ ਹੈ। ਪ੍ਰਮਾਤਮਾ ਨੇ ਸਾਰਿਆਂ ਨੂੰ ਇਕੋ ਮਿੱਟੀ ਤੋਂ ਬਣਾਇਆ ਹੈ। ਉਹਨਾਂ ਦੇ ਸਿਧਾਂਤਾਂ ਅਤੇ ਵਿਚਾਰਾਂ ਨੇ ਭੇਦਭਾਵ ਦੀਆਂ ਸਾਰੀਆਂ ਮਾਨਤਾਵਾਂ ਨੂੰ ਪਛਾੜ ਦਿੱਤਾ ਹੈ। ਉਹ ਮਨੁੱਖ ਨੂੰ ਅਹੰਕਾਰ, ਊਚ-ਨੀਚ ਆਦਿ ਤੋਂ ਦੂਰ ਰਹਿ ਕੇ ਸਮਦ੍ਰਿਸ਼ਟੀ ਅਪਨਾਉਣ ਦਾ ਸੰਦੇਸ਼ ਦਿੰਦੇ ਸਨ। ਉਹਨਾਂ ਅਨੁਸਾਰ ਕੋਈ ਛੋਟਾ-ਵੱਡਾ ਨਹੀਂ ਕੋਈ ਅਛੂਤ ਨਹੀਂ, ਸਾਰੇ ਬਰਾਬਰ ਹਨ ਕਿਉਂਕਿ :

ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੇ ॥[14]

ਤਤਕਾਲੀ ਸਮਾਜ ਵਿਚ ਪ੍ਰਚਲਿਤ ਸਾਧਨਾ ਪੱਧਤੀ ਵਿਚ ਮੂਰਤੀ ਪੂਜਾ ਦਾ ਸਥਾਨ ਪ੍ਰਮੁੱਖ ਸੀ। ਧਰਮ ਦੇ ਠੇਕੇਦਾਰਾਂ ਨੇ ਪ੍ਰਮਾਤਮਾ ਨੂੰ ਮੰਦਿਰ, ਮਸਜਿਦ ਤੱਕ ਹੀ ਸੀਮਿਤ ਕਰ ਦਿੱਤਾ ਸੀ ਅਤੇ ਦਲਿਤਾਂ ਦੇ ਮੰਦਿਰ ਵਿਚ ਪ੍ਰਵੇਸ਼ ਕਰਨ ਅਤੇ ਮੂਰਤੀ ਪੂਜਾ ਕਰਨ 'ਤੇ ਨਿਸ਼ੇਧ ਲਗਾ ਦਿੱਤਾ ਸੀ। ਜਿਸ ਕਾਰਨ ਭੇਦਭਾਵ ਦੀ ਭਾਵਨਾ ਵਿਕਰਾਲ ਰੂਪ ਧਾਰਨ ਕਰਦੀ ਜਾ ਰਹੀ ਸੀ ਅਤੇ ਦਲਿਤਾਂ ਦੀ ਹਾਲਤ ਦਿਨੋਂ ਦਿਨ ਬਦਤਰ ਹੁੰਦੀ ਜਾ ਰਹੀ ਸੀ। ਕਬੀਰ ਨੂੰ ਵੀ ਮੰਦਿਰ ਵਿਚ ਪ੍ਰਵੇਸ਼ ਕਰਨ ਦੀ ਮਨਾਹੀ ਸੀ। ਮੰਦਿਰ ਵਿਚ ਪ੍ਰਵੇਸ਼ ਨਾ ਕਰਨ ਨੇ ਹੀ ਉਹਨਾਂ ਨੂੰ ਚੇਤਨਾ ਦਿੱਤੀ ਕਿਉਂਕਿ ਜਿਸ ਮੰਦਿਰ ਵਿਚ ਉਹ ਜਾ ਨਹੀਂ ਸਕਦੇ, ਉੱਥੇ ਰਹਿਣ ਵਾਲੇ ਪ੍ਰਮਾਤਮਾ ਨਾਲ ਉਹਨਾਂ ਦਾ ਕੀ ਸੰਬੰਧ। ਉਹਨਾਂ ਲਈ ਉਹ ਪੱਥਰ ਦੀ ਮੂਰਤੀ ਤੋਂ ਵੱਧ ਮਹੱਤਵ ਨਹੀਂ ਰੱਖਦੇ :

ਕਬੀਰ ਪਾਹਣ ਕੋ ਕਾ ਪੂਜਿਐ, ਜੋ ਜਨਮ ਨ ਦੇਈ ਜਾਬ ॥
ਆਧਾ ਨਰ ਆਸਾਮੁਖੀ, ਯੋਂ ਹੀ ਖੋਵੈਂ ਆਬ ॥

ਉਹਨਾਂ ਅਨੁਸਾਰ ਕਾਰੀਗਰ ਪੱਥਰ ਨੂੰ ਤੋੜ ਕੇ ਉਸਦੀ ਛਾਤੀ 'ਤੇ ਪੈਰ ਰੱਖ ਕੇ ਮੂਰਤੀ ਤਿਆਰ ਕਰਦਾ ਹੈ। ਜੇਕਰ ਮੂਰਤੀ ਸੱਚੀ ਹੁੰਦੀ ਤਾਂ ਉਹ ਕਾਰੀਗਰ ਨੂੰ ਹੀ ਖਾ ਜਾਂਦੀ। ਇਸ ਲਈ ਇਸ ਪੱਥਰ ਨੂੰ ਪੂਜਣ ਦਾ ਕੋਈ ਲਾਭ ਨਹੀਂ। ਇਹ ਤਾਂ ਜੜ ਹੈ ਇਸ ਵਿਚ ਕੋਈ ਕ੍ਰਿਆ ਨਹੀਂ, ਜੋ ਕ੍ਰਿਆਹੀਨ ਹੈ, ਉਹ ਤੁਹਾਡੀ ਸਹਾਇਤਾ ਕਿਵੇਂ ਕਰ ਸਕਦੀ ਹੈ :

ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥[15]

ਮੂਰਤੀ ਪੂਜਾ ਦਾ ਜ਼ੋਰਦਾਰ ਖੰਡਨ ਕਰਦੇ ਹੋਏ ਕਬੀਰ ਕਹਿੰਦੇ ਹਨ ਕਿ ਬੁੱਤ ਨੂੰ ਪੂਜ-ਪੂਜ ਕੇ ਹਿੰਦੂ ਮਰ ਗਏ, ਤੁਰਕ ਸਿਰ ਨੀਵਾਂ ਕਰਕੇ ਮਰ ਗਏ। ਕਬਿਤ ਪੜ੍ਹ-ਪੜ੍ਹ ਕੇ ਕਵੀਸ਼ਰ ਮਰ ਗਏ, ਜਟਾ ਧਾਰ-ਧਾਰ ਜੋਗੀ ਮਰ ਗਏ। ਇਸ ਲਈ ਮੂਰਤੀ ਪੂਜਾ, ਮਾਲਾ ਫੇਰਨਾ ਆਦਿ ਸਭ ਦਿਖਾਵਾ ਹਨ। ਇਹਨਾਂ ਨਾਲ ਪ੍ਰਮਾਤਮਾ ਨਹੀਂ ਮਿਲਦਾ। ਪ੍ਰਮਾਤਮਾ ਹਰ ਵਿਅਕਤੀ ਚਾਹੇ ਉਹ ਉੱਚ ਜਾਤੀ ਦਾ ਹੈ, ਚਾਹੇ ਨੀਵੀਂ ਜਾਤੀ ਦਾ ਸਭ ਦੇ ਮਨ ਵਿਚ ਵਸਦਾ ਹੈ। ਉਹ ਅਨਾਦਿ, ਨਿਰਾਕਾਰ, ਅਜਨਮਾ ਹੈ :

ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥
ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥੧॥
ਮਨ ਰੇ ਸੰਸਾਰੁ ਅੰਧ ਗਹੇਰਾ ॥ ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥
ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ ॥
ਜਟਾ ਧਾਰਿ ਧਾਰਿ ਜੋਗੀ ਮੂਏ ਤੇਰੀ ਗਤਿ ਇਨਹਿ ਨ ਪਾਈ ॥੨॥[16]

ਇਸ ਤਰ੍ਹਾਂ ਕਬੀਰ ਨੇ ਮੂਰਤੀ ਪੂਜਾ ਦਾ ਖੰਡਨ ਕਰਦੇ ਹੋਏ ਦੱਸਿਆ ਕਿ ਨਿਰਗੁਣ ਬ੍ਰਹਮਾ ਉੱਚ ਵਰਗ ਦੀ ਸੋਚ ਅਨੁਸਾਰ ਛੋਟਾ ਅਤੇ ਅਲਪ ਨਹੀਂ ਬਲਕਿ ਉਸ ਦਾ ਰੂਪ ਵਿਸ਼ਾਲ ਅਤੇ ਵਿਆਪਕ ਹੈ। ਉਹ ਮੂਰਤੀ ਵਿਚ ਨਹੀਂ ਬਲਕਿ ਹਰੇਕ ਦੇ ਹਿਰਦੇ ਵਿਚ ਚਾਹੇ ਉਹ ਦਲਿਤ ਹੀ ਹੈ, ਵਸਦਾ ਹੈ।

ਕਬੀਰ ਨੇ ਕੁਲ ਦੇ ਉੱਚੇ ਨੀਵੇਂ ਹੋਣ ਸੰਬੰਧੀ ਧਾਰਣਾ ਦਾ ਵੀ ਜ਼ੋਰਦਾਰ ਖੰਡਨ ਕੀਤਾ ਹੈ। ਕਬੀਰ ਦਾ ਮੰਨਣਾ ਸੀ ਕਿ ਉੱਚੇ ਕੁੱਲ ਵਿਚ ਜਨਮ ਲੈ ਲੈਣਾ ਕੋਈ ਮਹੱਤਵ ਨਹੀਂ ਰੱਖਦਾ, ਜੇਕਰ ਵਿਅਕਤੀ ਦੇ ਕਰਮ ਹੀ ਉੱਚੇ ਭਾਵ ਸ਼ੁੱਧ ਨਾ ਹੋਣ। ਉਹਨਾਂ ਅਨੁਸਾਰ ਜਿਹੜਾ ਮਨੁੱਖ ਸਤੋਗੁਣੀ ਭਾਵ ਸ਼ੁੱਧ ਕਰਮ ਕਰਦਾ ਹੈ ਉਹੀ ਉੱਚਾ ਹੈ :

ਕਬੀਰ ਊਚੇ ਕੁਲ ਕਿਆ ਜਨਮਿਆ
ਜੇ ਕਰਣੀ ਊਚ ਨ ਹੋਇ ॥

ਉਹਨਾਂ ਅਨੁਸਾਰ ਕੁਲ ਉਹੀ ਚੰਗਾ ਹੈ ਜਿਸ ਵਿਚ ਹਰਿ ਦਾ ਦਾਸ ਪੈਦਾ ਹੋਇਆ ਹੈ। ਚਾਹੇ ਉਹ ਦਾਸ ਦਲਿਤ ਹੀ ਕਿਉਂ ਨਾ ਹੋਵੇ :

ਕਬੀਰ ਸੋਈ ਕੁਲ ਭਲੀ ਜਾ ਕੁਲ ਹਰਿ ਕੋ ਦਾਸੁ ॥
ਜਿਹ ਕੁਲ ਦਾਸੁ ਨ ਊਪਜੈ ਸੋ ਕੁਲ ਢਾਕੁ ਪਲਾਸੁ ॥[17]

ਮਨੁੱਖੀ ਸਮਾਨਤਾ ਦੇ ਸਮਰਥਕ ਕਬੀਰ ਕਿਸੇ ਨੂੰ ਛੋਟਾ ਵੱਡਾ ਨਹੀਂ ਸੀ ਮੰਨਦੇ। ਉਹਨਾਂ ਦੇ ਅਨੁਸਾਰ ਪ੍ਰਮਾਤਮਾ ਦੀ ਭਗਤੀ ਵਿਚ ਉਹ ਸ਼ਕਤੀ ਹੈ, ਜਿਹੜੀ ਨੀਵੇਂ ਤੋਂ ਨੀਵੇਂ ਮਨੁੱਖ ਨੂੰ ਵੀ ਉੱਚਾ ਬਣਾ ਦਿੰਦੀ ਹੈ। ਵਿਅਕਤੀ ਦੇ ਚੰਗੇ ਬੁਰੇ ਕਰਮ ਹੀ ਉਸਦਾ ਕੁੱਲ ਅਤੇ ਆਚਰਣ ਨਿਸ਼ਚਿਤ ਕਰਦੇ ਹਨ। ਜਨਮ ਦੇ ਆਧਾਰ 'ਤੇ ਕੋਈ ਵੀ ਉੱਚਾ ਨੀਵਾਂ ਨਹੀਂ ਹੁੰਦਾ।

ਉਕਤ ਵਿਵੇਚਨ ਤੋਂ ਸਪੱਸ਼ਟ ਹੈ ਕਿ ਕਬੀਰ ਨੇ ਦਲਿਤਾਂ ਨੂੰ ਉਹਨਾਂ ਦੇ ਅਧਿਕਾਰ ਦਿਵਾਉਣ ਅਤੇ ਉਸ ਤੋਂ ਜਾਣੂ ਕਰਵਾਉਣ ਲਈ ਰੂੜੀਆਂ ਅਤੇ ਪਰੰਪਰਾਵਾਂ ਦਾ ਖੰਡਨ ਕਰਦੇ ਹੋਏ ਜਿਹੜੇ ਦ੍ਰਿਸ਼ਟਾਂਤ ਦਿੱਤੇ ਉਹ ਅੱਜ ਵੀ ਮਾਨਵੀ ਅਧਿਕਾਰਾਂ ਦੀ ਚਰਚਾ ਸਮੇਂ ਉਨਾ ਹੀ ਮਹੱਤਵ ਰੱਖਦੇ ਹਨ, ਜਿੰਨਾ ਕਿ ਤਤਕਾਲੀ ਸਮੇਂ ਵਿੱਚ। ਕਬੀਰ ਸੱਚ, ਨਿਆਂ, ਧਰਮ ਦੀ ਸਥਾਪਨਾ, ਭੇਦਭਾਵ ਦੀ ਸਮਾਪਤੀ, ਉਚ-ਨੀਚ, ਜਾਤ-ਪਾਤ ਦੇ ਵਿਤਕਰੇ ਨੂੰ ਮਿਟਾਉਣ ਲਈ ਹਰ ਤਰ੍ਹਾਂ ਦੇ ਤਸੀਹੇ ਸਹਿਣ ਲਈ ਤਿਆਰ ਸਨ। ਉਹਨਾਂ ਦਾ ਹਮੇਸ਼ਾਂ ਇਕੋ ਹੀ ਉਦੇਸ਼ ਰਿਹਾ, ਉੱਚ ਮਾਨਵੀ ਮੁੱਲਾਂ ਅਤੇ ਆਦਰਸ਼ਾਂ ਦੀ ਸਥਾਪਨਾ ਕਰਨਾ। ਭਾਰਤ ਦੀ ਸਾਮੰਤੀ ਵਿਵਸਥਾ, ਰੂੜੀਆਂ, ਪਾਖੰਡਾਂ ਪ੍ਰਤੀ ਉਹਨਾਂ ਨੇ ਇਕ ਜਿਹਾਦ ਛੇੜਿਆ ਅਤੇ ਸਮਾਜ ਵਿਚ ਫੈਲੇ ਊਚ-ਨੀਚ ਦੇ ਵਿਤਕਰੇ ਨੂੰ ਸਮਾਪਤ ਕਰਨ ਦਾ ਯਤਨ ਕਰਦੇ ਹੋਏ ਸਮਾਜ ਸੁਧਾਰਕ ਦੀ ਭੂਮਿਕਾ ਨਿਭਾਈ। ਦਲਿਤ ਵਰਗ ਪ੍ਰਤੀ ਕਬੀਰ ਦੀ ਵਿਚਾਰਧਾਰਾ ਸਰਵਭੌਮਿਕ ਅਤੇ ਸਰਵਕਾਲਿਕ ਹੈ। ਉਹ ਦਲਿਤਾਂ ਪ੍ਰਤੀ ਚਲਾਏ ਵਿਰਾਟ ਪ੍ਰਗਤੀਸ਼ੀਲ ਅੰਦੋਲਨ ਦੇ ਅਜਿਹੇ ਜੀਵੰਤ ਜਾਗਰੂਕ ਹਨ ਕਿ ਉਹਨਾਂ ਦੁਆਰਾ ਦਰਸਾਇਆ ਸਮਾਨਤਾ ਦਾ ਮਾਰਗ ਸਾਨੂੰ ਅੱਜ ਵੀ ਉਸ ਉੱਤੇ ਚੱਲਣ ਲਈ ਪ੍ਰੇਰਿਤ ਕਰਦਾ ਹੈ। ਕਬੀਰ ਨੇ ਉਸ ਹਰ ਸੰਕੁਚਿਤ ਸੋਚ ਨੂੰ ਇਕ ਦਿਸ਼ਾ ਦਿਖਾਈ ਹੈ ਜੋ ਊਚ-ਨੀਚ ਵਰਗੀ ਸੰਕੀਰਣ ਭਾਵਨਾ ਤੋਂ ਗ੍ਰਸਤ ਹਨ। ਇਸੇ ਕਾਰਨ ਉਹਨਾਂ ਨੂੰ ਦਲਿਤਾਂ ਦਾ ਮਸੀਹਾ ਕਿਹਾ ਜਾਂਦਾ ਹੈ। ਉਹਨਾਂ ਨੇ ਉੱਚ ਵਰਗ ਨੂੰ ਸੰਬੋਧਿਤ ਕਰਦੇ ਹੋਏ ਕਿਹਾ ਕਿ ਹਰੇਕ ਜੀਵ ਵਿਚ ਉਸ ਪ੍ਰਮਾਤਮਾ ਦਾ ਵਾਸ ਹੈ, ਤੁਸਾਂ ਭਲਾ ਕਿਵੇਂ ਪ੍ਰਮਾਤਮਾ ਨੂੰ ਸੀਮਿਤ ਕਰ ਲਿਆ ਕਿ ਉਹ ਤੁਸਾਂ ਉੱਚ ਜਾਤੀਆਂ ਵਿਚ ਹੈ, ਦੂਸਰਿਆਂ ਵਿਚ ਨਹੀਂ। ਉਹ ਤਾਂ ਬੇਅੰਤ, ਅਪਾਰ ਤੇ ਅਲਖ ਹੈ। ਉਸਦੇ ਨੂਰ ਤੋਂ ਹੀ ਸਭ ਜੀਵ, ਧਰਤੀ, ਆਕਾਸ਼, ਜਲ, ਹਵਾ, ਮਨੁੱਖ ਅਤੇ ਹੋਰ ਸਾਰੇ ਪ੍ਰਾਣੀ ਪੈਦਾ ਹੋਏ ਹਨ ਤਾਂ ਕੋਈ ਛੂਤ-ਅਛੂਤ ਕਿਵੇਂ ਹੋ ਸਕਦਾ ਹੈ। ਇਸ ਸੰਬੰਧੀ ਕਬੀਰ ਦਾ ਇਹ ਕਥਨ ਚਿਰਸਥਾਈ ਅਤੇ ਸ਼ਾਸ਼ਵਤ ਹੈ :

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥
ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨॥
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥੩॥
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥੪॥[18]

## ਹਵਾਲੇ ਅਤੇ ਟਿੱਪਣੀਆਂ


1. ਮਨੂ ਸਿਮਰਤੀ, 1-31.
2. ਸ੍ਰੀਮਦਭਾਗਵਤਗੀਤਾ, 4-13.
3. ਆਦਰਸ਼ ਹਿੰਦੀ ਸ਼ਬਦ ਕੋਸ਼, ਪੰਨਾ 278.
4. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਰਾਗ ਆਸਾ ਕਬੀਰ ਜੀ, ਪੰਨਾ 480.
5. ਕਬੀਰ ਗ੍ਰੰਥਾਵਲੀ, ਡਾ. ਪੁਸ਼ਪਪਾਲ ਸਿੰਘ, ਪੰਨਾ 15.
6. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਆਸਾ ਕਬੀਰ, ਪੰਨਾ 477.
7. ਕਬੀਰ ਗ੍ਰੰਥਾਵਲੀ, ਪਦ 57.
8. ਸ੍ਰੀ ਗੁਰੂ ਗ੍ਰੰਥ ਸਾਹਿਬ, ਗਉੜੀ ਭਗਤ ਕਬੀਰ ਜੀ, ਪੰਨਾ 324-325.
9. ਸ੍ਰੀ ਗੁਰੂ ਗ੍ਰੰਥ ਸਾਹਿਬ, ਪ੍ਰਭਾਤੀ, ਪੰਨਾ 1350.
10. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਕਬੀਰ, ਪੰਨਾ 477.
11. ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਕਬੀਰ, ਪੰਨਾ 477.
12. ਸ੍ਰੀ ਗੁਰੂ ਗ੍ਰੰਥ ਸਾਹਿਬ, ਪ੍ਰਭਾਤੀ, ਪੰਨਾ 1350.
13. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ਤਿਲੰਗ ਬਾਣੀ ਕਬੀਰ, ਪੰਨਾ 727.
14. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1349.
15. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਰਾਗ ਆਸਾ ਕਬੀਰ ਜੀ ਦੇ ਪੰਚਪਦੇ, ਪੰਨਾ 479.
16. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸੋਰਠਿ ਕਬੀਰ ਜੀ, ਪੰਨਾ 654.
17. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਲੋਕ ਭਗਤ ਕਬੀਰ ਜੀ, ਪੰਨਾ 1364-1377.
18. ਸ੍ਰੀ ਗੁਰੂ ਗ੍ਰੰਥ ਸਾਹਿਬ, ਪ੍ਰਭਾਤੀ, ਪੰਨਾ 1349-1350.

# ਭਗਤ ਕਬੀਰ ਦੀ ਬਾਣੀ ਵਿੱਚ ਸਮਾਜਿਕ ਪੱਖ

ਬਚਿੱਤਰ ਸਿੰਘ*

ਹਰ ਵਿਅਕਤੀ ਸਮਾਜਿਕ ਵਿਵਸਥਾ ਦਾ ਇਕ ਅੰਗ ਹੈ। ਇਸ ਲਈ ਹਰ ਵਿਅਕਤੀ ਨੂੰ ਸਭ ਮਨੁੱਖਾਂ ਦੇ ਕਲਿਆਣ ਨੂੰ ਧਿਆਨ ਵਿਚ ਰੱਖ ਕੇ ਹੀ ਆਪਣੀ ਭਲਾਈ ਲਈ ਯਤਨ ਕਰਨੇ ਪੈਂਦੇ ਹਨ। ਭਗਤ ਕਬੀਰ ਜੀ ਮੱਧਕਾਲੀ ਭਗਤਾਂ ਦੀ ਲੜੀ ਵਿਚ ਸਿਰਮੌਰ ਭਗਤ ਹਨ। ਉਨ੍ਹਾਂ ਨੇ ਆਪਣੇ ਯੁੱਗ ਦੇ ਸਮਾਜਿਕ ਹਾਲਤਾਂ ਨੂੰ ਡੂੰਘੀ ਨੀਝ ਨਾਲ ਤੱਕਿਆ ਅਤੇ ਇਸਦੇ ਉਥਾਨ ਲਈ ਯਤਨ ਕਰ ਰਹੇ ਮਾਨਵ ਹਿਤੈਸ਼ੀ ਮਹਾਂਪੁਰਖਾਂ ਦੇ ਸੰਘ ਵਿਚ ਆਪਣੇ ਆਪ ਨੂੰ ਅਸੀਮ ਬਲ ਨਾਲ ਸ਼ਾਮਲ ਕੀਤਾ।

ਭਗਤ ਕਬੀਰ ਮਨੁੱਖ ਦੀ ਸੁਤੰਤਰਤਾ ਦੇ ਸੰਤ ਕਵੀ ਹਨ। ਉਹ ਭਗਤੀ ਕਾਵਿ ਦੇ ਇਕੱਲੇ ਅਜਿਹੇ ਕਵੀ ਹਨ, ਜਿਨ੍ਹਾਂ ਨੂੰ ਹਿੰਦੂ, ਮੁਸਲਮਾਨ, ਸਿੱਖ, ਈਸਾਈ ਅਤੇ ਬੋਧ ਸਾਰੇ ਧਰਮਾਂ ਦੇ ਲੋਕ ਆਪਣਾ ਮੰਨਦੇ ਹਨ। ਜਿਸ ਸਮੇਂ ਭਗਤ ਕਬੀਰ ਜੀ ਭਾਰਤੀ ਸਮਾਜ ਵਿਚ ਪੈਦਾ ਹੋਏ, ਉਸ ਸਮੇਂ ਸਮਾਜ ਵਿਚ ਭਿਆਨਕ ਸੰਪਰਦਾਇਕਤਾ ਫੈਲੀ ਹੋਈ ਸੀ। ਧਰਮ ਅਤੇ ਸੰਸਕ੍ਰਿਤੀ ਦੇ ਨਾਂ ਉੱਤੇ ਨਫਰਤ, ਜਾਤ-ਪਾਤ ਅਤੇ ਕੱਟੜਤਾ ਦਾ ਬੋਲਬਾਲਾ ਸੀ। ਉਸ ਸਮੇਂ ਲੋਕ ਸਰਬਪੱਖੀ ਅਧੋਗਤੀ ਦਾ ਸ਼ਿਕਾਰ ਹੋ ਚੁੱਕੇ ਸਨ। ਭਗਤ ਕਬੀਰ ਦੇ ਜਨਮ ਸੰਬੰਧੀ ਵਿਦਵਾਨਾਂ ਵਿਚ ਇਕਰੂਪਤਾ ਨਹੀਂ ਹੈ। ਵਿਦਵਾਨਾਂ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ ਹਨ। ਕਬੀਰ ਜੀ ਦੇ ਜਨਮ ਸੰਬੰਧੀ ਆਮ ਤੌਰ 'ਤੇ ਤਿੰਨ ਸਥਾਨਾਂ ਦਾ ਜ਼ਿਕਰ ਮਿਲਦਾ ਹੈ। ਇਹ ਸਥਾਨ ਕ੍ਰਮਵਾਰ ਮਗਹਰ, ਕਾਸ਼ੀ ਅਤੇ ਬੇਲਹਾਰਾ ਮੰਨੇ ਜਾਂਦੇ ਹਨ। ਪਰ ਕਬੀਰ ਪੰਥੀ ਆਮ ਤੌਰ 'ਤੇ ਕਬੀਰ ਜੀ ਦਾ ਜਨਮ ਕਾਸ਼ੀ ਵਿਖੇ ਹੋਇਆ ਹੀ ਮੰਨਦੇ ਹਨ। "ਕਬੀਰ ਪੰਥੀਆਂ ਦੇ ਪ੍ਰਸਿੱਧ ਗ੍ਰੰਥ 'ਕਬੀਰ ਚਰਿਤ ਬੋਧ' ਵਿਚ ਕਬੀਰ ਜੀ ਦਾ ਜਨਮ 1398 ਈ. ਅੰਕਤ ਹੋਇਆ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਇਸੇ ਵਰ੍ਹੇ ਨੂੰ ਠੀਕ ਮੰਨਿਆ ਹੋਇਆ ਹੈ। ਉਨ੍ਹਾਂ ਅਨੁਸਾਰ ਕਬੀਰ ਦਾ ਜਨਮ ਜੇਠ ਸੁਦੀ 15 ਸੰਮਤ 1455 ਨੂੰ ਹੋਇਆ।"[1]

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਕਬੀਰ ਸ਼ਬਦ ਦੇ ਅਰਥ ਹਨ :

ਕਬੀਰ : ਵਿ-ਵੱਡਾ ਬਜ਼ੁਰਗ,

ਸੰਗਯਾ : ਕਰਤਾਰ, ਵਾਹਿਗੁਰੂ, ਜੋ ਸਭ ਤੋਂ ਵੱਡਾ ਹੈ।[2]

ਕਬੀਰ ਜੀ ਦੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਤੋਂ ਸਪੱਸ਼ਟ ਹੁੰਦਾ ਹੈ ਕਿ ਭਗਤ ਨਾਮਦੇਵ ਅਤੇ ਭਗਤ ਜੈਦੇਵ ਆਪ ਤੋਂ ਪਹਿਲਾਂ ਸੰਸਾਰ ਵਿਚ ਆਏ।

ਸੰਕਰੁ ਜਾਗੈ ਚਰਨ ਸੇਵ ॥
ਕਲਿ ਜਾਗੇ ਨਾਮਾ ਜੈਦੇਵ ॥[3]

ਭਗਤ ਕਬੀਰ ਜੀ ਦੇ ਮਾਤਾ-ਪਿਤਾ ਸੰਬੰਧੀ ਵੀ ਵਿਦਵਾਨਾਂ ਵਿਚ ਮਤਭੇਦ ਰਿਹਾ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਆਪ ਦਾ ਪਾਲਣ ਪੋਸ਼ਣ ਜੁਲਾਹਾ ਜਾਤੀ ਵਿਚ ਹੋਇਆ। "ਆਪ ਇਕ ਵਿਧਵਾ ਬ੍ਰਾਹਮਣੀ ਦੀ ਸੰਤਾਨ ਸਨ। ਆਪ ਦੀ ਮਾਤਾ ਨੇ ਆਪ ਨੂੰ ਇਕ ਤਲਾਬ ਪਾਸ ਰੱਖ ਦਿੱਤਾ, ਜਿਸ ਨੂੰ ਅਲੀ (ਨੀਰੂ) ਨਾਮ ਦੇ ਜੁਲਾਹੇ ਨੇ ਘਰ ਲੈ ਆਂਦਾ ਅਤੇ ਉਸ ਦੀ ਪਤਨੀ ਨੀਮਾ ਨੇ ਉਸ ਨੂੰ ਪੁੱਤਰ ਮੰਨ ਕੇ ਪਾਲਿਆ।"[4]

* ਭਾਸ਼ਾ ਵਿਗਿਆਨ ਅਤੇ ਪੰਜਾਬੀ ਕੋਸ਼ਕਾਰੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਬਹੁਤ ਸਾਰੇ ਭਗਤਾਂ, ਸੰਤਾਂ ਤੇ ਗੁਰੂ ਸਾਹਿਬਾਨ ਨੇ ਆਪਣੇ ਜੀਵਨ ਅਤੇ ਬਾਣੀ ਰਾਹੀਂ ਸਮਾਜ ਨੂੰ ਸਹੀ ਲੀਹਾਂ ਉੱਤੇ ਤੋਰਨ ਦਾ ਯਤਨ ਕੀਤਾ। ਉਸੇ ਦਾ ਹੀ ਸਿੱਟਾ ਹੈ ਕਿ ਅੱਜ ਅਸੀਂ ਮਨੁੱਖ ਨੂੰ ਮਨੁੱਖ ਸਮਝਣ, ਉਸ ਨਾਲ ਮਨੁੱਖੀ ਵਤੀਰਾ ਕਰਨ ਅਤੇ ਇਨਸਾਨ ਵਾਂਗ ਪੇਸ਼ ਆਉਣ ਦੀ ਸਮਾਜਿਕ ਜੀਵਨਗਤ ਸੂਝ ਨੂੰ ਹਾਸਲ ਕੀਤਾ। ਭਗਤੀ ਕਾਵਿ ਪਰੰਪਰਾ ਵਿਚ ਸੰਤ ਕਬੀਰ ਆਪਣੇ ਯੁੱਗ ਦੇ ਚੇਤੰਨ ਅਤੇ ਸੰਵੇਦਨਸ਼ੀਲ ਪੁਰਸ਼ ਹਨ। ਕਬੀਰ ਜੀ ਨੇ ਆਪਣੀ ਚੇਤਨਾ ਅਤੇ ਸੰਵੇਦਨਾ ਨੂੰ ਕਿਸੇ ਧਰਮ ਕੋਲ ਗਿਰਵੀ ਨਹੀਂ ਰੱਖਿਆ। ਸਗੋਂ ਮਨੁੱਖੀ ਸਮਾਜ ਦੀ ਚੇਤਨਾ ਅਤੇ ਰੱਖਿਆ ਲਈ ਮਾਰਗ ਦਰਸ਼ਨ ਕੀਤਾ। ਉਨ੍ਹਾਂ ਦੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨੂੰ ਪ੍ਰਮਾਣਿਕਤਾ ਮਿਲਦੀ ਹੈ। ਭਗਤ ਕਬੀਰ ਜੀ ਦੀ ਬਾਣੀ ਦੇ ਅਨੇਕਾਂ ਸੋਮੇ ਅਤੇ ਭੰਡਾਰ ਮੌਜੂਦ ਹਨ ਜਿਵੇਂ 'ਕਬੀਰ ਗ੍ਰੰਥਾਵਲੀ' (ਅੰਗ 59, ਸਾਖੀਆਂ 800, ਪਦ 403, ਰਮੈਣੀਆ 7), ਕਬੀਰ ਬੀਜਕ (ਸਾਖੀਆਂ 353, ਸ਼ਬਦ 115, ਰਮੈਣੀਆ 84, ਗਿਆਨੀ ਚੌਂਤੀਸਾ, ਵਿਪ੍ਰਮਤੀਸਾ, ਕਹਿਰੇ 12, ਬਸੰਤ 12, ਚਾਂਦਰ ਬੇਲ 2, ਬਿਰਹੁਲੀ 1 ਅਤੇ ਹਿੰਡੋਲ 3) ਅਤੇ ਸਰਵੰਗੀ (ਸਾਖੀਆਂ ਅਤੇ ਪਦੇ 332) ਪ੍ਰੰਤੂ ਇਨ੍ਹਾਂ ਭੰਡਾਰਾਂ ਦੀ ਪ੍ਰਮਾਣਿਕਤਾ ਸੰਦਿਗਧ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਇਕੋ ਇਕ ਅਜਿਹਾ ਭੰਡਾਰ ਹੈ, ਜਿਸ ਵਿਚ ਸੰਕਲਿਤ ਕਬੀਰ ਜੀ ਦੀ ਬਾਣੀ ਦੀ ਪ੍ਰਮਾਣਿਕਤਾ ਨਿਰਵਿਵਾਦ ਹੈ। ਜਦੋਂ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਉਦਾਸੀ (1507-1515) ਦੇ ਸਮੇਂ ਹਿੰਦੂ ਤੀਰਥਾਂ ਦੀ ਯਾਤਰਾ 'ਤੇ ਗਏ ਤਾਂ ਉਸ ਸਮੇਂ ਆਪ ਨੇ ਹੋਰ ਭਗਤਾਂ ਦੀ ਬਾਣੀ ਦੇ ਨਾਲ-ਨਾਲ ਕਬੀਰ ਜੀ ਦੀ ਬਾਣੀ ਨੂੰ ਵੀ ਪ੍ਰਮਾਣਿਕ ਰੂਪ ਵਿਚ ਸੰਭਾਲ ਲਿਆ ਸੀ। ਇਸ ਸਮੇਂ ਤੱਕ ਕਬੀਰ ਜੀ ਅਕਾਲ ਚਲਾਣਾ ਕਰ ਗਏ ਹੋਣਗੇ। ਇਸੇ ਲਈ ਕਿਸੇ ਲਿਖਤ ਵਿਚ ਉਨ੍ਹਾਂ ਦੀ ਕਬੀਰ ਜੀ ਨਾਲ ਮੁਲਾਕਾਤ ਦਾ ਕੋਈ ਵੇਰਵਾ ਨਹੀਂ ਮਿਲਦਾ। ਪ੍ਰੰਤੂ 1515 ਈ. ਤੱਕ ਕਬੀਰ ਦੇ ਅਕਾਲ ਚਲਾਣੇ ਨੂੰ ਏਨਾ ਸਮਾਂ ਨਹੀਂ ਹੋਇਆ ਹੋਵੇਗਾ ਕਿ ਉਨ੍ਹਾਂ ਦੀ ਬਾਣੀ ਵਿਚ ਕੋਈ ਮਿਲਾਵਟ ਜਾਂ ਵਿਗਾੜ ਪੈਦਾ ਹੋ ਜਾਂਦਾ। ਇਹੀ ਕਾਰਨ ਹੈ ਕਿ ਅਸੀਂ ਆਦਿ ਗ੍ਰੰਥ ਵਿਚ ਸੰਕਲਿਤ ਬਾਣੀ ਨੂੰ ਹੀ ਸ਼ੁੱਧ ਸਰੂਪ ਮੰਨਦੇ ਹਾਂ।[5]

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਵਿੱਚੋਂ ਕਬੀਰ ਜੀ ਦੀ ਬਾਣੀ 17 ਰਾਗਾਂ ਅਧੀਨ ਦਰਜ ਹੈ। ਜਿਸ ਵਿਚ ਸਭ ਤੋਂ ਵੱਧ ਰਾਗ ਗਉੜੀ ਅਤੇ ਸਭ ਤੋਂ ਘੱਟ ਰਾਗ ਤਿਲੰਗ ਅਧੀਨ ਦਰਜ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸਿੱਖ ਗੁਰੂਆਂ ਤੋਂ ਪਿੱਛੋਂ ਭਗਤ ਬਾਣੀ ਦਰਜ ਹੈ, ਜਿਸ ਵਿਚ ਸਭ ਤੋਂ ਪਹਿਲਾ ਸਥਾਨ ਸੰਤ ਕਬੀਰ ਨੂੰ ਦਿੱਤਾ ਗਿਆ ਹੈ।

ਕਬੀਰ ਬਾਣੀ ਅਨੁਸਾਰ ਮਨੁੱਖ ਦੋ ਤਰ੍ਹਾਂ ਦੇ ਸੰਬੰਧਾਂ ਵਿਚ ਵਿਚਰਦਾ ਹੈ। ਮਨੁੱਖ ਦਾ ਸੰਬੰਧ ਸਮਾਜ ਨਾਲ ਹੈ ਜਾਂ ਪਰਮਾਤਮਾ ਨਾਲ ਹੈ। ਮਨੁੱਖੀ ਮਨ ਮਾਇਆ ਨਾਲ ਮਿਲ ਕੇ ਮਾਇਆ ਦਾ ਰੂਪ ਹੋ ਜਾਂਦਾ ਹੈ। ਕਬੀਰ ਜੀ ਅਨੁਸਾਰ ਮਨੁੱਖੀ ਯਾਤਰਾ ਦੀ ਦਿਸ਼ਾ ਮਨ ਹੀ ਨਿਰਧਾਰਿਤ ਕਰਦਾ ਹੈ, ਸਮਾਜ ਵੱਲ ਜਾਂ ਪਰਮਾਤਮਾ ਵੱਲ :

> ਕਬੀਰ ਮਨੁ ਪੰਖੀ ਭਇਓ ॥
> ਉਡਿ ਉਡਿ ਦਹ ਦਿਸ ਜਾਇ ॥[6]

ਉਨ੍ਹਾਂ ਅਨੁਸਾਰ ਸਮਾਜ ਵਿਚ ਮਨੁੱਖ ਦੇ ਦੋ ਰੂਪ ਦ੍ਰਿਸ਼ਟੀਗੋਚਰ ਹੁੰਦੇ ਹਨ। ਇਕ ਉਹ ਮਨੁੱਖ ਜੋ ਆਪਣੇ ਲਈ ਜਿਉਂਦੇ ਹਨ। ਅਜਿਹੇ ਮਨੁੱਖਾਂ ਲਈ ਕਬੀਰ ਜੀ ਮੁੱਖ ਰੂਪ ਵਿਚ ਸ਼ਬਦ 'ਸਾਕਤ' ਵਰਤਦੇ ਹਨ। ਆਦਿ ਗ੍ਰੰਥ ਵਿਚ ਦਰਜ ਗੁਰੂ ਨਾਨਕ ਦੇਵ ਅਤੇ ਹੋਰ ਗੁਰੂ ਸਾਹਿਬਾਨ ਦੀ ਬਾਣੀ ਵਿਚ ਅਜਿਹੇ ਮਨੁੱਖ ਲਈ ਜੋ ਹਉਮੈਧਾਰੀ ਹੈ ਜਾਂ ਨੈਤਿਕ ਗਿਰਾਵਟ ਦਾ ਸ਼ਿਕਾਰ ਹੈ, ਦੇ ਲਈ ਮੁੱਖ ਰੂਪ ਵਿਚ ਮਨਮੁਖ ਸ਼ਬਦ ਵਰਤਿਆ ਹੈ। ਕਿਧਰੇ-ਕਿਧਰੇ ਅਜਿਹੇ ਮਨੁੱਖ ਲਈ ਸਾਕਤ ਸ਼ਬਦ ਵੀ ਵਰਤਿਆ ਹੈ। ਪਰ ਕਬੀਰ ਜੀ ਮਨਮੁਖ ਸ਼ਬਦ ਦੀ ਥਾਂ ਸਾਕਤ ਸ਼ਬਦ ਹੀ ਪ੍ਰਯੋਗ ਕਰਦੇ ਹਨ। ਦੂਜੀ ਕਿਸਮ ਦੇ ਮਨੁੱਖ ਜੋ ਪਰਮਾਤਮਾ ਦੀ ਰਜ਼ਾ ਅਨੁਸਾਰ ਜਿਉਂਦੇ ਹਨ, ਅਜਿਹੇ ਮਨੁੱਖਾਂ ਨੂੰ ਕਬੀਰ

ਜੀ ਭਗਤ, ਸਾਧ ਜਾਂ ਸੰਤ ਆਦਿ ਆਖਦੇ ਹਨ। ਭਗਤ, ਸਾਧ ਜਾਂ ਸੰਤ ਆਦਿ ਕਬੀਰ ਬਾਣੀ ਦਾ ਆਦਰਸ਼ ਮਨੁੱਖ ਹੈ।

ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥[7]

ਕਬੀਰ ਜੀ ਦਾ ਰਹੱਸਵਾਦੀ ਅਨੁਭਵ ਮਨੁੱਖੀ ਚੇਤਨਾ ਨੂੰ ਸੰਕੀਰਣਤਾ ਦੀ ਤੰਗ ਵਲਗਣ ਵਿੱਚੋਂ ਕੱਢ ਕੇ ਜਿਸ ਵਿਰਾਟਤਾ ਦਾ ਬੋਧ ਕਰਵਾਉਂਦਾ ਹੈ। ਉਹ ਨੈਤਿਕ ਕਦਰਾਂ-ਕੀਮਤਾਂ ਉੱਪਰ ਅਵੱਸ਼ ਹੀ ਆਪਣਾ ਪ੍ਰਭਾਵ ਪਾਉਂਦਾ ਹੈ। ਉਨ੍ਹਾਂ ਨੂੰ ਕੋਈ ਪਰਾਇਆ ਮਹਿਸੂਸ ਨਹੀਂ ਹੁੰਦਾ, ਜਿਵੇਂ ਕਬੀਰ ਜੀ ਕਹਿੰਦੇ ਹਨ :

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥[8]

ਸਮਾਜ ਵਿਚ ਵਿਚਰਦੇ ਹੋਏ ਸੰਸਾਰਧਾਰੀ ਜੀਵ ਨੂੰ ਅਸੀਂ ਮਨੁੱਖ ਆਖਦੇ ਹਾਂ। ਇਹ ਨਾ ਨਿਰੋਲ ਆਤਮਾ ਹੈ ਅਤੇ ਨਾ ਹੀ ਸਰੀਰ ਸਗੋਂ ਆਤਮ ਤੱਤ ਅਤੇ ਸਰੀਰ ਦੋਨਾਂ ਦਾ ਸੰਜੋਗ ਹੈ। ਕਬੀਰ ਜੀ ਨੇ ਮਨੁੱਖ ਦੀ ਆਤਮਾ ਅਤੇ ਸਰੀਰ, ਵਿਨਾਸ਼ਸ਼ੀਲ ਤੱਤਾਂ ਦੀ ਦੂਜੈਲੀ ਪ੍ਰਕ੍ਰਿਤੀ ਨੂੰ ਸਵੀਕਾਰ ਕੀਤਾ ਹੈ। ਆਤਮਾ ਪਰਮਾਤਮਾ ਦੀ ਅੰਸ਼ ਹੈ। ਕਬੀਰ ਜੀ ਨੇ ਲਿਖਿਆ ਹੈ ਕਿ ਜਿਵੇਂ ਮਿੱਟੀ ਇਕੱਠੀ ਕਰਕੇ ਇਕ ਨਗਰੀ ਵਸਾਈ ਜਾਂਦੀ ਹੈ, ਤਿਵੇਂ ਹੀ ਪੰਜ ਤੱਤ ਇਕੱਠੇ ਕਰਕੇ ਪਰਮਾਤਮਾ ਨੇ ਇਹ ਸਰੀਰ ਰਚਿਆ ਹੈ ਅਤੇ ਇਸ ਨੇ ਅੰਤ ਉਸ ਮਿੱਟੀ ਵਿਚ ਹੀ ਰਲ ਜਾਣਾ ਹੈ :

ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ ॥
ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ ॥[9]

ਕਬੀਰ ਜੀ ਮਨੁੱਖੀ ਸਮਾਜ ਨਾਲ ਮਹਾਨੁਭੂਤੀ ਰੱਖਦੇ ਹਨ। ਸਮਾਜ ਨੂੰ ਤਿਆਗ ਕੇ ਜੰਗਲਾਂ ਵਿਚ ਜਾਣਾ ਜਾਂ ਗੁਫਾਵਾਂ ਆਦਿ ਵਿਚ ਜਾ ਕੇ ਵਾਸ ਕਰਕੇ ਆਤਮ ਸਿੱਧੀ ਪ੍ਰਾਪਤ ਕਰਨ ਦਾ ਕਬੀਰ ਜੀ ਸਖ਼ਤ ਵਿਰੋਧ ਕਰਦੇ ਹਨ। ਕਿਉਂਕਿ ਸਾਰੇ ਮਨੁੱਖ ਇਕੋ ਦੈਵੀ ਸੱਤਾ ਤੋਂ ਪੈਦਾ ਹੋਏ ਹਨ। ਇਸ ਲਈ ਕਬੀਰ ਜੀ ਮਨੁੱਖੀ ਸਮਾਜ ਨੂੰ ਅਧਿਆਤਮਕ ਏਕਤਾ ਦੇ ਰੂਪ ਵਿਚ ਸਵੀਕਾਰ ਕਰਦੇ ਹਨ ਅਤੇ ਇਹ ਆਤਮਾ ਸਿੱਧੀ ਦੇ ਮਾਰਗ ਵਿਚ ਰੁਕਾਵਟ ਨਹੀਂ ਹੈ।

ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ ॥
ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ ॥[10]
ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ ॥
ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ ॥[11]

ਕਬੀਰ ਜੀ ਦਾ ਐਲਾਨ ਸੀ ਕਿ ਭਾਵੇਂ ਕੋਈ ਹਿੰਦੂ ਹੈ ਭਾਵੇਂ ਮੁਸਲਮਾਨ ਸਭ ਦਾ ਰੱਬ ਇਕੋ ਹੈ; ਪਰ ਉਸ ਵਕਤ ਹਿੰਦੁਸਤਾਨ ਦੀ ਬ੍ਰਾਹਮਣ ਸ਼੍ਰੇਣੀ ਅਨੇਕਾਂ ਦੇਵੀ ਦੇਵਤਿਆਂ ਦੀ ਪੂਜਾ ਵਿਚ ਰੁੱਝੀ ਹੋਈ ਸੀ ਅਤੇ ਮੁਸਲਮਾਨ ਤੁਅੱਸਬ ਅਧੀਨ ਆਪਣੇ ਆਪ ਨੂੰ ਵੱਡੇ ਧਰਮੀ ਆਖਦੇ ਅਤੇ ਦੂਜਿਆਂ ਨੂੰ ਕਾਫਰ। ਕਬੀਰ ਜੀ ਨੇ ਇਸ ਸਮੇਂ ਸਾਰੇ ਦੇਵੀ ਦੇਵਤਿਆਂ ਅਤੇ ਸਮੁੱਚੇ ਧਾਰਮਿਕ ਅਡੰਬਰਾਂ ਜੋ ਭਾਰਤੀਆਂ ਦੇ ਮਨਾਂ ਉੱਪਰ ਛਾਏ ਹੋਏ ਸਨ ਦੀ ਡਟ ਕੇ ਆਲੋਚਨਾ ਕੀਤੀ ਅਤੇ ਆਪਣੇ ਵਿਸ਼ਵਾਸ ਦਾ ਪ੍ਰਚਾਰ ਕੀਤਾ। ਉਨ੍ਹਾਂ ਦਾ ਵਿਰੋਧ ਲਾਜ਼ਮੀ ਸੀ। ਕਬੀਰ ਜੀ ਨੇ ਪੂਰੀ ਦ੍ਰਿੜਤਾ ਨਾਲ ਕਿਹਾ :

ਹਮਰਾ ਝਗਰਾ ਰਹਾ ਨ ਕੋਊ ॥
ਪੰਡਿਤ ਮੁਲਾਂ ਛਾਡੇ ਦੋਊ ॥

- - - - - - - - - - - - - -

ਪੰਡਿਤ ਮੁਲਾਂ ਜੋ ਲਿਖਿ ਦੀਆ ॥
ਛਾਡਿ ਚਲੇ ਹਮ ਕਛੂ ਨ ਲੀਆ ॥[12]

ਉਸ ਸਮੇਂ ਸਾਰਾ ਸਮਾਜ ਜਾਤੀ ਵੰਡ ਵਿਚ ਲੁਪਤ ਸੀ। ਹਿੰਦੂ ਸਮਾਜ ਚਾਰ ਜਾਤਾਂ ਬ੍ਰਾਹਮਣ, ਖੱਤਰੀ, ਵੈਸ ਅਤੇ ਸੂਦ ਵਿਚ ਵੰਡਿਆ ਹੋਇਆ ਸੀ। ਸਮਾਜ ਵਿਚ ਸੂਦਰਾਂ ਦੀ ਹਾਲਤ ਬਹੁਤ ਮਾੜੀ ਸੀ। ਬ੍ਰਾਹਮਣ ਧਰਮ ਦੇ ਨਾਂ 'ਤੇ ਸਭ ਲੋਕਾਂ ਦਾ ਸ਼ੋਸ਼ਣ ਕਰਦੇ ਸਨ। ਦੂਜੇ ਪਾਸੇ ਮੁਸਲਮਾਨਾਂ ਵਿਚ ਵੀ ਉਚ-ਨੀਚ ਦਾ ਭਾਵ ਵਿਦਮਾਨ ਸੀ। ਕਾਜ਼ੀ, ਮੁੱਲਾਂ ਧਰਮ ਦੇ ਠੇਕੇਦਾਰ ਆਪਣੇ ਆਪ ਨੂੰ ਸ੍ਰੇਸ਼ਟ ਸਮਝਦੇ ਸਨ।

ਭਾਰਤੀ ਜੀਵਨ ਵਿਚ ਹਿੰਦੂ ਅਤੇ ਮੁਸਲਮਾਨਾਂ ਦੋਨਾਂ ਸ਼੍ਰੇਣੀਆਂ ਦੀ ਸਮਾਜਿਕ ਬਣਤਰ ਵਿਚ ਨੈਤਿਕ ਗਿਰਾਵਟ ਆ ਚੁੱਕੀ ਸੀ। ਸਮਾਜ ਵਿਚ ਔਰਤ ਦੀ ਸਥਿਤੀ ਬਹੁਤ ਤਰਸਯੋਗ ਸੀ। ਮੁਸਲਮਾਨਾਂ ਵਿਚ ਔਰਤ ਨੂੰ ਹਮੇਸ਼ਾਂ ਪਰਦੇ ਦੇ ਅੰਦਰ ਹੀ ਰਹਿਣ ਦਾ ਹੁਕਮ ਸੀ। ਹਿੰਦੂ ਧਰਮ ਦੀਆਂ ਔਰਤਾਂ ਦਾ ਵੀ ਸਮਾਜਿਕ ਪੱਧਰ 'ਤੇ ਸ਼ੋਸ਼ਣ ਹੋ ਰਿਹਾ ਸੀ। ਕਬੀਰ ਜੀ ਨੇ ਔਰਤ ਜਾਤੀ ਪ੍ਰਤੀ ਬਨਾਵਟੀ ਬੰਧਨਾਂ ਨੂੰ ਤੋੜ ਕੇ ਪਹਿਲੀ ਵਾਰ ਔਰਤ ਨੂੰ ਸ੍ਰੇਸ਼ਟ ਦਰਜਾ ਦਿੱਤਾ। ਕਬੀਰ ਜੀ ਅਨੁਸਾਰ ਸੰਸਾਰ ਦੇ ਸਾਰੇ ਲੋਕ ਇਸ ਪਰਮ ਹਸਤੀ ਦੀ ਹੀ ਉਪਜ ਹਨ। ਉਨ੍ਹਾਂ ਦੇ ਕਥਨ ਅਨੁਸਾਰ :

ਏਤੇ ਅਉਰਤ ਮਰਦਾ ਸਾਜੇ
ਏ ਸਭ ਰੂਪ ਤੁਮ੍ਾਰੇ ॥[13]

ਕਬੀਰ ਜੀ ਮਨੁੱਖ ਦੇ ਗੌਰਵ ਅਤੇ ਮਹਿਮਾ ਨੂੰ ਪਹਿਚਾਣਦੇ ਸਨ। ਇਸ ਲਈ ਆਪ ਜਾਤ, ਜਨਮ ਅਤੇ ਧਰਮ ਦੀਆਂ ਵਲਗਣਾਂ ਨੂੰ ਪ੍ਰਵਾਨ ਨਹੀਂ ਸਨ ਕਰਦੇ। ਜੇ ਭਗਤ ਕਬੀਰ ਜੀ ਨਜ਼ਦੀਕ ਤੁਰਕ ਅਤੇ ਹਿੰਦੂ ਵਿਚ ਕੋਈ ਬੁਨਿਆਦੀ ਅੰਤਰ ਨਹੀਂ ਸਮਝਦੇ ਸੀ ਤਾਂ ਆਪ ਬ੍ਰਾਹਮਣ ਅਤੇ ਸ਼ੂਦਰ ਨੂੰ ਵੀ ਪੂਰੀ ਤਰ੍ਹਾਂ ਇਕ ਸਮਾਨ ਮੰਨਦੇ ਸਨ। ਆਪ ਦਾ ਵਿਚਾਰ ਸੀ ਕਿ ਚਾਹੇ ਕੋਈ ਤੁਰਕ ਹੈ ਅਤੇ ਚਾਹੇ ਹਿੰਦੂ, ਚਾਹੇ ਕੋਈ ਬ੍ਰਾਹਮਣ ਹੈ ਤੇ ਚਾਹੇ ਸ਼ੂਦਰ ਹੈ, ਜੇ ਉਹ ਪਰਮਾਤਮਾ ਦੀ ਬੰਦਗੀ ਕਰਦਾ ਹੈ ਤਾਂ ਉਹ ਇਨਸਾਨ ਹੈ ਨਹੀਂ ਤਾਂ ਅਜਿਹਾ ਵਿਅਕਤੀ ਮੱਛੀਆਂ, ਡੱਡੂਆਂ ਅਤੇ ਭੇਡਾਂ ਵਰਗੇ ਜੰਤੂਆਂ ਅਤੇ ਜਨੌਰਾਂ ਤੋਂ ਵੀ ਭੈੜਾ ਹੈ। ਹਿੰਦੁਸਤਾਨ ਵਿਚ ਸਦੀਆਂ ਤੋਂ ਚੱਲੀ ਆ ਰਹੀ ਜਾਤ-ਪਾਤ ਦੀ ਪ੍ਰਣਾਲੀ ਨੂੰ ਆਪ ਨੇ ਡਟ ਕੇ ਚੁਣੌਤੀ ਦਿੱਤੀ ਅਤੇ ਆਦਮੀ ਨੂੰ ਇਨਸਾਨ ਬਣਨ ਦਾ ਢੰਗ ਸਿਖਾਇਆ।"[14] ਕਬੀਰ ਜੀ ਅਨੁਸਾਰ ਕੋਈ ਮਨੁੱਖ ਕਿਸੇ ਘਰਾਣੇ ਵਿਚ ਪੈਦਾ ਹੋਣ ਨਾਲ ਵੱਡਾ ਜਾਂ ਛੋਟਾ ਨਹੀਂ ਹੁੰਦਾ ਸਭ ਬਰਾਬਰ ਹਨ ਅਤੇ ਸਮਾਨ ਤੱਤਾਂ ਦੀ ਸਿਰਜਣਾ ਹਨ।"

ਗਰਭਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਤੀ ॥[15]

ਸੰਤ ਕਬੀਰ ਧਰਮ ਅਤੇ ਸਮਾਜ ਦੀਆਂ ਤੰਗ ਹੱਦਬੰਦੀਆਂ ਅਤੇ ਕੂੜ੍ਹ ਰੀਤਾਂ ਨਾਲ ਸਮਝੌਤਾ ਨਹੀਂ ਕਰ ਸਕੇ। ਅਸਲ ਵਿਚ ਉਹ ਸਮਝੌਤਾਵਾਦੀ ਨਹੀਂ ਸਨ। ਉਨ੍ਹਾਂ ਨੂੰ ਜੋ ਠੀਕ ਲੱਗਿਆ ਅਪਣਾ ਲਿਆ। ਕਿਸੇ ਇਕ ਸਿਧਾਂਤ ਨਾਲ ਅਥਵਾ ਰੀਤ ਨਾਲ ਉਹ ਚਿਮਟੇ ਨਹੀਂ ਰਹੇ। ਉਨ੍ਹਾਂ ਨੂੰ ਸਭ ਕੁਝ ਪ੍ਰਵਾਨ ਸੀ, ਜੋ ਮਨੁੱਖ ਤੇ ਸਮਾਜ ਲਈ ਕਲਿਆਣਕਾਰੀ ਸੀ ਅਤੇ ਭਗਤੀ ਸਾਧਨਾ ਵਿਚ ਉਸ ਨੂੰ ਅੱਗੇ ਲਿਜਾ ਸਕਦਾ ਸੀ। ਪਰ ਉਨ੍ਹਾਂ ਨੂੰ ਉਹ ਸਭ ਕੁਝ ਅਪ੍ਰਵਾਨ ਸੀ, ਜੋ ਆਤਮੀਅਤਾ ਤੋਂ ਸੱਖਣਾ, ਪਾਖੰਡਾਂ ਅਤੇ ਬਾਹਰਲੇ ਕਰਮਕਾਂਡਾਂ ਨਾਲ ਯੁਕਤ ਅਚਾਰ ਸੀ। ਉਨ੍ਹਾਂ ਨੂੰ ਸਮਾਜ ਅਥਵਾ ਧਰਮ ਵਿਚ ਜਿਥੇ ਵੀ ਮਾੜਾ ਦਿਸਦਾ ਜਾਂ ਸਮਾਜਿਕ ਅਥਵਾ ਧਾਰਮਿਕ ਮੁਖੀਏ ਨੇ ਸਵਾਰਥ ਲਈ ਲੋਕਾਂ ਨੂੰ ਸਨਮਾਨ ਮਾਰਗ 'ਤੇ ਜਾਣ ਲਈ ਰੋਕਿਆ ਉਹ ਪੂਰੀ ਸ਼ਕਤੀ ਨਾਲ ਉਸ 'ਤੇ ਤੁਰੇ। ਇਸ ਲਈ ਉਨ੍ਹਾਂ ਦੀ ਭਾਸ਼ਾ ਸ਼ੈਲੀ ਪਾਖੰਡ ਖੰਡਨੀ ਹੋ ਗਈ। ਇਹੀ ਕਾਰਨ ਹੈ ਕਿ ਵੱਡੇ ਤੋਂ ਵੱਡੇ ਪੰਡਤ ਵੀ ਉਨ੍ਹਾਂ ਸਾਹਮਣੇ ਖੜ੍ਹ ਨਹੀਂ ਸਕਦੇ ਸਨ। ਸੱਚਮੁੱਚ ਭਗਤੀ ਯੁੱਗ ਦੇ ਉਹ ਇਕ ਸਮਰੱਥ ਲੋਕ ਨਾਇਕ ਸਨ।[16]

ਮਨੁੱਖ ਨੂੰ ਆਪਣੀ ਆਸਥਾ, ਵਿਸ਼ਵਾਸ ਅਤੇ ਸਮਰੱਥਾ ਅਨੁਸਾਰ ਆਪਣਾ ਜੀਵਨ ਬਤੀਤ ਕਰਨਾ ਚਾਹੀਦਾ ਹੈ। ਕਬੀਰ ਜੀ ਮਨੁੱਖ ਦੀ ਸੁਤੰਤਰਤਾ ਨੂੰ ਸੀਮਤ ਕਰਨ ਵਾਲੀ ਹਰ ਗੱਲ ਦਾ ਵਿਰੋਧ

ਕਰਦੇ ਹਨ। ਉਹ ਭਾਵੇਂ ਸਮਾਜਿਕ ਹੋਵੇ ਭਾਵੇਂ ਧਾਰਮਿਕ। ਕਬੀਰ ਜੀ ਸ਼ਾਸਤਰੀ ਧਰਮ ਦੀ ਵਾਰ-ਵਾਰ ਆਲੋਚਨਾ ਕਰਦੇ ਹਨ ਉਹ ਭਾਵੇਂ ਵੇਦ ਪੁਰਾਣ ਦੇ ਸਹਾਰੇ ਚੱਲਣ ਵਾਲਾ ਹੋਵੇ ਜਾਂ ਕੁਰਾਨ ਦੇ ਸਹਾਰੇ। ਇਸ ਲਈ ਉਹ ਕਹਿੰਦੇ ਹਨ :[17]

ਕਿਆ ਪੜੀਐ ਕਿਆ ਗੁਨੀਐ ਕਿਆ ਬੇਦ ਪੁਰਾਨਾਂ ਸੁਨੀਐ ॥
ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥[18]

ਭਗਤ ਕਬੀਰ ਨੇ ਆਪਣੀ ਬਾਣੀ ਵਿਚ ਧਾਰਮਿਕ ਅਤੇ ਸਮਾਜਿਕ ਖੇਤਰਾਂ ਦਾ ਬਰਾਬਰ ਅਧਿਐਨ ਕੀਤਾ ਤੇ ਉਸ ਅਨੁਭਵ ਦੇ ਆਧਾਰ ਉੱਤੇ ਆਪਣੇ ਵਿਚਾਰ ਪ੍ਰਸਤੁਤ ਕੀਤੇ। ਕਬੀਰ ਬਾਣੀ ਦੀ ਪ੍ਰਮੁੱਖ ਸੁਰ ਨਿਜਵਾਦੀ ਨਹੀਂ ਸੀ ਸਗੋਂ ਪੂਰੇ ਸਮਾਜ ਵਿਚ ਬਦਲਾਅ ਲਿਆਉਣ ਵਾਲੀ ਸੀ। ਸਮਾਜ ਵਿਚ ਪ੍ਰਚਲਿਤ ਗਲਤ ਕਦਰਾਂ-ਕੀਮਤਾਂ ਨੂੰ ਪ੍ਰਵਾਨ ਕਰਨਾ, ਉਨ੍ਹਾਂ ਦੇ ਸੁਭਾਵ ਵਿਚ ਨਹੀਂ ਸੀ। ਉਹ ਨਿਰਭਉ ਅਤੇ ਨਿਰਵੈਰ ਰੁਚੀਆਂ ਦੇ ਮਾਲਕ ਸਨ। ਉਸ ਸਮੇਂ ਹਿੰਦੂਆਂ ਵਿਚ ਇਹ ਗੱਲ ਪ੍ਰਚਲਿਤ ਸੀ ਕਿ ਸ਼ਿਵ ਦੀ ਵਸਾਈ ਨਗਰੀ ਕਾਸ਼ੀ ਵਿਚ ਪ੍ਰਾਣ ਤਿਆਗਣ ਵਾਲਾ ਸਵਰਗ ਵਿਚ ਜਾਂਦਾ ਹੈ ਅਤੇ ਮਗਹਰ ਵਿਚ ਮਰਨ ਵਾਲਾ ਨਰਕਾਂ ਦਾ ਭਾਗੀ ਬਣਦਾ ਹੈ। ਪਰ ਇਸ ਦੇ ਬਾਵਜੂਦ ਕਬੀਰ ਜੀ ਆਪਣੀ ਉਮਰ ਦੇ ਅੰਤਲੇ ਸਮੇਂ ਮਗਹਰ ਵਿਚ ਜਾ ਕੇ ਵਸੇ। ਉਨ੍ਹਾਂ ਨੇ ਇਹ ਕਦਮ ਇਸ ਲਈ ਉਠਾਇਆ ਕਿਉਂਕਿ ਉਨ੍ਹਾਂ ਨੂੰ ਆਪਣੇ ਗੁਰੂ ਉੱਤੇ ਪੂਰਨ ਭਰੋਸਾ ਸੀ।[19] ਉਹ ਸਮਾਜ ਵਿਚ ਪ੍ਰਚਲਤ ਅਡੰਬਰਾਂ, ਕਰਮਕਾਂਡਾਂ ਅਤੇ ਪਾਖੰਡਾਂ ਨੂੰ ਤੋੜਨਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਨੇ ਆਪਣੀ ਬਾਣੀ ਵਿਚ ਸਪੱਸ਼ਟ ਕੀਤਾ ਹੈ :

ਤੇਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ ॥
ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ ॥੨॥
ਜੈਸਾ ਮਗਹਰਿ ਤੈਸੀ ਕਾਸੀ ਹਮ ਏਕੈ ਕਰਿ ਜਾਨੀ ॥
ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ ॥੩॥[20]

ਭਗਤ ਕਬੀਰ ਜੀ ਸਮਾਜ ਦੀ ਮਨੋਵਿਗਿਆਨਕ ਸੂਝ ਰੱਖਣ ਵਾਲੇ ਸੱਚੇ ਭਗਤ ਕਵੀ ਸਨ। ਉਨ੍ਹਾਂ ਨੇ ਆਪਣੇ ਜੀਵਨ ਅਤੇ ਬਾਣੀ ਨਾਲ ਆਪਣੇ ਸਮਕਾਲੀ ਸਮਾਜ ਨੂੰ ਹੀ ਪ੍ਰਭਾਵਤ ਨਹੀਂ ਕੀਤਾ ਸਗੋਂ ਆਉਣ ਵਾਲੀਆਂ ਪੀੜ੍ਹੀਆਂ ਲਈ ਵੀ ਉਨ੍ਹਾਂ ਦੀ ਬਾਣੀ ਵਿਚੋਂ ਅਗਵਾਈ ਮਿਲਦੀ ਹੈ। ਸਮਾਜਿਕ ਅਤੇ ਧਾਰਮਿਕ ਪੱਧਰ ਉੱਤੇ ਜਿਨ੍ਹਾਂ ਸਚਾਈਆਂ ਨੂੰ ਭਗਤ ਕਬੀਰ ਜੀ ਨੇ ਪੇਸ਼ ਕੀਤਾ, ਉਨ੍ਹਾਂ ਨੂੰ ਭਗਤੀ ਕਾਵਿ ਦੇ ਰਾਹੀਂ ਮਗਰਲੇ ਭਗਤਾਂ ਤੇ ਕਵੀਆਂ ਨੇ ਵੀ ਆਪਣੀਆਂ ਰਚਨਾਵਾਂ ਰਾਹੀਂ ਦ੍ਰਿੜ ਕੀਤਾ। ਭਗਤ ਕਬੀਰ ਜੀ ਨੇ ਧਾਰਮਿਕ ਸੰਕੀਰਣਤਾ ਅਤੇ ਸਮਾਜਿਕ ਬਰਾਬਰੀ ਵਾਲੇ ਸਮਾਜਿਕ ਪ੍ਰਬੰਧ ਦੇ ਦਮਨਕਾਰੀ ਪ੍ਰਭਾਵ ਤੋਂ ਮਨੁੱਖ ਨੂੰ ਸੁਤੰਤਰ ਕਰਾਉਣ ਲਈ ਕਬੀਰ ਜੀ ਨੇ ਏਕਤਾ, ਪ੍ਰੇਮ, ਸੱਚ ਅਤੇ ਇਨਸਾਫ ਦਾ ਸੰਦੇਸ਼ ਦਿੱਤਾ।

## ਹਵਾਲੇ ਅਤੇ ਟਿੱਪਣੀਆਂ


1. ਬ੍ਰਹਮਜਗਦੀਸ਼, *ਸੰਤ ਕਬੀਰ ਜੀਵਨ, ਦਰਸ਼ਨ ਅਤੇ ਬਾਣੀ*, ਪੰਨਾ 9.
2. ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ, ਮਹਾਨ ਕੋਸ਼*, ਪੰਨਾ 298.
3. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1193.
4. ਬ੍ਰਹਮਜਗਦੀਸ, *ਸੰਤ ਕਬੀਰ, ਜੀਵਨ ਦਰਸ਼ਨ ਤੇ ਬਾਣੀ*, ਪੰਨਾ 10.
5. ਉਹੀ, ਪੰਨਾ 53.
6. ਸ੍ਰੀ ਗੁਰੂ ਗ੍ਰੰਥ ਸਾਹਿਬ, ਸਲੋਕ 86, ਪੰਨਾ 1369.
7. ਉਹੀ, ਸਲੋਕ 131, ਪੰਨਾ 1371.
8. ਉਹੀ, ਰਾਗ ਪ੍ਰਭਾਤੀ, ਪੰਨਾ 1349-50.

9. ਉਹੀ, ਸਲੋਕ 118, ਪੰਨਾ 1374.
10. ਉਹੀ, ਰਾਗ ਮਾਰੂ, ਪੰਨਾ 1103.
11. ਉਹੀ
12. ਉਹੀ, ਰਾਗ ਭੈਰਉ, ਪੰਨਾ 1158-59.
13. **ਉਹੀ, ਰਾਗ ਪ੍ਰਭਾਤੀ**, ਪੰਨਾ 1349.
14. ਬ੍ਰਹਮਜਗਦੀਸ਼, *ਭਗਤ ਬਾਣੀ ਚਿੰਤਨ ਤੇ ਕਲਾ*, ਪੰਨਾ 7-8.
15. *ਭਗਤ ਕਬੀਹ ਜੀਵਨ ਤੇ ਬਾਣੀ*, ਡਾ. ਸ੍ਰੀਮਤੀ ਵਿਦਿਆਵਤੀ, ਪੰਨਾ 73.
16. ਰਤਨ ਸਿੰਘ ਜੱਗੀ, *ਪੰਜਾਬੀ ਸਾਹਿਤ ਦਾ ਸਰੋਤ ਮੂਲਕ ਇਤਿਹਾਸ*, ਭਾਗ ਪਹਿਲਾ, ਪੰਨਾ 151.
17. *ਭਗਤ ਕਬੀਰ ਜੀਵਨ ਤੇ ਬਾਣੀ*, ਡਾ. ਸ੍ਰੀਮਤੀ ਵਿਦਿਆਵਤੀ, ਪੰਨਾ 54.
18. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 655.
19. ਸੇਵਾ ਸਿੰਘ, *ਕਬੀਰ ਬਾਣੀ ਪਾਠ ਤੇ ਪ੍ਰਸੰਗ*, ਪੰਨਾ 85.
20. ਬ੍ਰਹਮਜਗਦੀਸ, *ਸੰਤ ਕਬੀਰ ਜੀਵਨ ਦਰਸ਼ਨ ਤੇ ਬਾਣੀ*, ਪੰਨਾ 17.

# ਭਗਤ ਕਬੀਰ ਅਤੇ ਉਨ੍ਹਾਂ ਦੀ ਬਾਣੀ

ਰਮਿੰਦਰਜੀਤ ਕੌਰ*

ਭਾਰਤ ਮੁੱਖ ਤੌਰ 'ਤੇ ਧਰਮ ਪ੍ਰਧਾਨ ਦੇਸ਼ ਮੰਨਿਆ ਜਾਂਦਾ ਰਿਹਾ ਹੈ ਅਤੇ ਧਾਰਮਿਕ ਵਿਧੀ ਵਿਧਾਨਾਂ ਦੀ ਇਥੇ ਬਹੁਤਾਤ ਰਹੀ ਹੈ। ਧਾਰਮਿਕ ਵਿਧੀ-ਵਿਧਾਨਾਂ ਅਰਥਾਤ ਕਰਮ-ਕਾਂਡਾਂ ਦੀ ਬਹੁ-ਗਿਣਤੀ ਨੇ ਅਰੰਭ ਵਿਚ ਹੋ ਸਕਦਾ ਹੈ ਕਿ ਲੋਕਾਂ ਨੂੰ ਇਕ ਸੁਵਿਵਸਥਿਤ ਜੀਵਨ ਸ਼ੈਲੀ ਦੇਣ ਦਾ ਯਤਨ ਕੀਤਾ ਹੋਵੇ ਪ੍ਰੰਤੂ ਇਨ੍ਹਾਂ ਕਰਮ-ਕਾਂਡਾਂ ਦੀ ਬਹੁਲਤਾ ਨੇ ਭਾਰਤ ਵਿਚ ਇਕ ਅਜਿਹੇ ਵਰਗ ਵਿਸ਼ੇਸ਼ ਦੀ ਉਤਪਤੀ ਵੀ ਕਰ ਦਿੱਤੀ, ਜਿਸਨੇ ਸਮਾਂ ਬੀਤਣ ਦੇ ਨਾਲ ਲਗਪਗ ਸਾਰੀਆਂ ਸਮਾਜਿਕ ਸ਼੍ਰੇਣੀਆਂ ਉੱਤੇ ਆਪਣਾ ਅਧਿਕਾਰ ਜਮਾ ਲਿਆ ਅਤੇ ਲੋਕਾਂ ਨੂੰ ਹੋਰ ਜ਼ਿਆਦਾ ਧਾਰਮਿਕ ਬਣਾਉਣ ਦੇ ਨਾਂ 'ਤੇ ਹੱਕੇ-ਬੱਕੇ ਕਰਨ ਵਿਚ ਜੁੱਟ ਗਿਆ। ਕਬੀਰ ਜੀ ਅਜਿਹੇ ਹੀ ਵਰਗ-ਵਿਸ਼ੇਸ਼ ਦੇ ਵਿਰੋਧ ਵਿਚ ਡੱਟਣ ਵਾਲੇ ਮਹਾਂਨਾਇਕ ਹਨ, ਜਿਨ੍ਹਾਂ ਨੇ ਨਿਰਭੈ ਹੋ ਕੇ ਕਿਹਾ : ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥[1] ਸੰਤ ਸਾਹਿਤ ਦੇ ਡੂੰਘੇ ਜਾਣਕਾਰ ਡਾਕਟਰ ਭੋਲਾ ਨਾਥ ਤਿਵਾਰੀ ਨੇ ਕਬੀਰ ਜੀ ਦੀ ਸ਼ਖ਼ਸੀਅਤ ਨੂੰ ਬੜੇ ਬਲਸ਼ਾਲੀ ਸ਼ਬਦਾਂ ਵਿਚ ਦੱਸਦੇ ਹੋਏ ਕਿਹਾ ਹੈ ਕਿ "ਕਬੀਰ ਆਰੰਭ ਤੋਂ ਲੈ ਕੇ ਅੰਤ ਤੱਕ ਕ੍ਰਾਂਤੀਕਾਰੀ ਮਨ... ਕ੍ਰਾਂਤੀ ਦੀ ਪ੍ਰਤੀਮੂਰਤ। ਕ੍ਰਾਂਤੀ ਸੁਤੰਤਰਤਾ ਦਾ ਦੂਜਾ ਨਾਂ ਹੈ, ਉਹ ਸਭ ਪ੍ਰਕਾਰ ਦੇ ਤੰਤਰਾਂ ਤੋਂ ਸੁਤੰਤਰ ਸਨ। ਕੋਈ ਬੰਧਨ ਨਹੀਂ। ਵੱਡੀ, ਉੱਚ, ਪੁਰਾਣੀ, ਸ਼ਾਸਤਰ ਸੰਮਤ ਪਰੰਪਰਾ ਦਾ ਉਨ੍ਹਾਂ ਲਈ ਕੋਈ ਮਹੱਤਵ ਨਹੀਂ ਸੀ। ਮਹੱਤਵ ਸੀ ਤਾਂ ਸੱਚ ਦਾ; ਉਹ ਸੱਚੇ ਅਰਥਾਂ ਵਿਚ ਸੱਚ ਦੇ ਖੋਜੀ ਸਨ। ਮੌਲਿਕ ਸੱਚ ਦੇ ਖੋਜੀ... ਮਹਾਨ ਸੱਚ ਦੇ ਖੋਜੀ ਹੋਣ ਦੇ ਕਾਰਨ ਹੀ ਝੂਠ, ਨਾ-ਬਰਾਬਰੀ, ਅਡੰਬਰ, ਪਖੰਡ, ਅੰਧ-ਵਿਸ਼ਵਾਸ, ਅਨੀਤੀ ਆਦਿ ਦੇ ਵਿਰੁੱਧ ਲੜਨ ਵਾਲੇ ਸੱਚੇ ਸੂਰਮੇ ਦੀ ਤਰ੍ਹਾਂ ਉਨ੍ਹਾਂ ਨੇ ਥੱਕਣਾ, ਹੌਸਲਾ ਛੱਡਣਾ ਜਾਂ ਪਿੱਛੇ ਹਟਣਾ ਸਿੱਖਿਆ ਹੀ ਨਹੀਂ ਸੀ।"

ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਸੰਗੀਤ ਦੇ ਕੁੱਲ 31 ਰਾਗਾਂ ਵਿਚੋਂ 17 ਰਾਗਾਂ ਵਿਚ ਕਬੀਰ ਜੀ ਦੇ 227 ਪਦੇ ਅਤੇ 237 ਸਲੋਕ ਦਰਜ ਹਨ। ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਵਿਚ ਛੇ ਗੁਰੂ ਸਾਹਿਬਾਨ ਦੀਆਂ ਬਾਣੀਆਂ ਅਤੇ ਤੀਹ ਹੋਰ ਭਗਤਾਂ, ਸੰਤਾਂ ਸੂਫੀਆਂ ਦੀਆਂ ਬਾਣੀਆਂ ਦਰਜ ਹਨ। ਬਾਣੀਆਂ ਵਿਚ ਪਹਿਲਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ, ਫਿਰ ਗੁਰੂ ਅੰਗਦ ਦੇਵ ਜੀ ਦੀ ਬਾਣੀ ਅਤੇ ਅੰਤ ਵਿਚ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਹੈ ਅਤੇ ਫਿਰ ਭਗਤਾਂ ਅਤੇ ਸੰਤਾਂ ਦੀਆਂ ਬਾਣੀਆਂ ਆਰੰਭ ਹੁੰਦੀਆਂ ਹਨ। ਗੁਰੂ ਗ੍ਰੰਥ ਸਾਹਿਬ ਦੇ ਮੁੱਖ ਸੰਪਾਦਕ ਗੁਰੂ ਅਰਜਨ ਦੇਵ ਜੀ ਨੇ ਭਗਤਾਂ ਵਿਚੋਂ ਸਭ ਤੋਂ ਪਹਿਲਾ ਸਥਾਨ ਕਬੀਰ ਜੀ ਨੂੰ ਦਿੱਤਾ ਹੈ ਅਤੇ ਉਨ੍ਹਾਂ ਦੀ ਬਾਣੀ (ਪੰਨਾ 1364-77) ਨੂੰ 'ਸਲੋਕ ਭਗਤ ਜੀਉ ਕੇ' ਸਿਰਲੇਖ ਹੇਠ ਅੰਕਿਤ ਕੀਤਾ ਹੈ।

ਵਿਦਵਾਨ ਜਾਣਦੇ ਹਨ ਕਿ ਕਬੀਰ ਜੀ ਦੇ ਜਨਮ ਬਾਰੇ ਅਨੇਕ ਮੱਤ ਅਤੇ ਕਥਾਵਾਂ ਪ੍ਰਚਲਿਤ ਹਨ ਅਥਵਾ ਕਰ ਦਿੱਤੀਆਂ ਗਈਆਂ ਹਨ। ਦਰਅਸਲ ਇਹ ਵੀ ਉਨ੍ਹਾਂ ਦੀ ਪ੍ਰਸਿੱਧੀ ਦਾ ਹੀ ਪ੍ਰਮਾਣ ਹੈ ਕਿ ਉਨ੍ਹਾਂ ਨੂੰ ਭਾਰਤ ਭਰ ਦੇ ਅਨੇਕਾਂ ਹਿੱਸਿਆਂ ਦੇ ਨਾਲ ਜੋੜਿਆ ਗਿਆ ਹੈ। ਕੋਈ ਉਨ੍ਹਾਂ ਨੂੰ ਆਜਮਗੜ੍ਹ ਦੇ ਬੇਲਹਿਰਾ ਪਿੰਡ ਵਿਚ ਅਤੇ ਕੋਈ ਉਨ੍ਹਾਂ ਨੂੰ ਮਗਹਰ, ਮਿਥਲਾ, ਪੂਰਬੀ ਪੰਜਾਬ ਵਿਚ ਪੈਦਾ ਹੋਏ ਦੱਸਦੇ ਹਨ। ਪਰ ਕਾਸ਼ੀ ਵਿਚ ਉਨ੍ਹਾਂ ਦਾ ਜਨਮ ਹੋਣ ਬਾਰੇ ਧਾਰਨਾ ਬਹੁਤ ਪੁਰਾਣੀ ਹੈ। ਗੁਰੂ ਗ੍ਰੰਥ

* ਡਿਸਟੈਂਸ ਐਜੂਕੇਸ਼ਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸਾਹਿਬ ਵਿਚ ਵੀ ਇਸ ਬਾਰੇ ਸਪੱਸ਼ਟ ਸੰਕੇਤ ਹੈ ਕਿ ਉਨ੍ਹਾਂ ਦਾ ਜਨਮ ਸ਼ਿਵਪੁਰੀ (ਕਾਸ਼ੀ) ਵਿਚ ਹੀ ਹੋਇਆ ਸੀ ਅਤੇ ਆਪਣੇ ਅੰਤਿਮ ਸਮੇਂ ਵਿਚ ਉਹ ਮਗਹਰ ਚਲੇ ਗਏ ਸਨ :

ਸਗਲ ਜਨਮੁ ਸਿਵਪੁਰੀ ਗਵਾਇਆ ॥
ਮਰਤੀ ਬਾਰ ਮਗਹਰਿ ਉਠਿ ਆਇਆ ॥[2]

ਕਬੀਰ ਜੀ ਦੀਆਂ ਰਚਨਾਵਾਂ ਤੋਂ ਹੀ ਪਤਾ ਚੱਲ ਜਾਂਦਾ ਹੈ ਕਿ ਉਨ੍ਹਾਂ ਨੇ ਕਾਗਜ਼ ਅਤੇ ਸਿਆਹੀ ਨੂੰ ਛੂਹਿਆ ਤੱਕ ਨਹੀਂ ਸੀ ਪਰੰਤੂ ਵਰਣ-ਵਿਵਸਥਾ, ਵੇਦ-ਸ਼ਾਸਤਰਾਂ ਉੱਤੇ ਉਨ੍ਹਾਂ ਦੀ ਟਿੱਪਣੀਆਂ, ਉਨ੍ਹਾਂ ਦੇ ਵਿਅੰਗ ਵੱਡੇ-ਵੱਡੇ ਪੜ੍ਹੇ ਲਿਖਿਆਂ ਨੂੰ ਨਿਰੁੱਤਰ ਕਰਨ ਦੀ ਸਮਰੱਥਾ ਰੱਖਦੇ ਹਨ। ਗੁਰੂ ਗ੍ਰੰਥ ਸਾਹਿਬ (855) ਵਿਚ ਉਹ ਕਹਿੰਦੇ ਹਨ — "ਬਿਦਿਆ ਨਾ ਪਰਉ ਬਾਦੁ ਨਹੀ ਜਾਨਉ।" ਕਬੀਰ ਜੀ ਚੰਗੀ ਤਰ੍ਹਾਂ ਜਾਣਦੇ ਸਨ ਕਿ ਅਖੌਤੀ ਵਿਦਿਆ ਮਨੁੱਖ ਵਿਚ ਅਮਲੀ ਗਿਆਨ ਨਾ ਪੈਦਾ ਕਰਕੇ ਉਸ ਨੂੰ ਹੰਕਾਰ ਨਾਲ ਭਰ ਦਿੰਦੀ ਹੈ ਅਤੇ ਇਹ ਵਿੱਦਿਆ ਜਿਹੜੀ ਦਰਅਸਲ ਸੂਚਨਾਵਾਂ ਦੀ ਪੰਡ ਹੈ ਵਿਅਕਤੀ ਦੇ ਮੂਲ ਰੂਪ ਨੂੰ ਸਮਝਣ ਸਮਝਾਉਣ ਦੇ ਉਲਟ ਉਸਦੀ ਅੰਤਰ-ਆਤਮਾ ਦੇ ਮੂਲ ਸੁਭਾਅ ਨੂੰ ਢੱਕ ਲੈਣ ਦਾ ਕੰਮ ਕਰਦੀ ਹੈ। ਅੰਤਰ ਆਤਮਾ ਤੋਂ ਅਣਜਾਣ ਅਖੌਤੀ ਪੜ੍ਹਿਆ-ਲਿਖਿਆ ਵਿਅਕਤੀ ਵਾਦ-ਵਿਵਾਦ ਕਰ ਸਕਦਾ ਹੈ, ਵੱਡੇ-ਵੱਡੇ ਸੈਮੀਨਾਰਾਂ ਵਿਚ ਆਪਣੀਆਂ ਸੂਚਨਾਵਾਂ ਦੇ ਬਲ ਉੱਤੇ ਲੋਕਾਂ ਨੂੰ ਹੈਰਾਨੀ ਵਿਚ ਪਾ ਸਕਦਾ ਹੈ, ਧਰਤੀ ਤੇ ਪਟਕਾ ਸਕਦਾ ਹੈ, ਆਪਣੀ ਧੌਣ ਦੀ ਆਕੜ ਨੂੰ ਹੋਰ ਮਜ਼ਬੂਤ ਕਰ ਸਕਦਾ ਹੈ, ਭਾਸ਼ਣ ਦੇ ਸਕਦਾ ਹੈ ਪਰ ਲੋਕਾਂ ਦਾ ਉਪਕਾਰ ਨਹੀਂ ਕਰ ਸਕਦਾ ਕਿਉਂਕਿ ਕਬੀਰ ਜੀ ਦੇ ਸ਼ਬਦਾਂ ਵਿਚ ਉਸਨੇ ਪ੍ਰੇਮ ਦੇ ਢਾਈ ਅੱਖਰਾਂ ਦਾ ਮਰਮ ਨਹੀਂ ਜਾਣਿਆ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਨੇ ਵੀ ਅਖੌਤੀ ਪੜ੍ਹੇ-ਲਿਖੇ ਲੋਕਾਂ ਦੀਆਂ ਚਤੁਰਾਈਆਂ ਅਤੇ ਧੂਰਤ ਬੁੱਧੀ ਵਾਲੇ ਲੋਕਾਂ ਵੱਲ ਸੰਕੇਤ ਕਰਦੇ ਹੋਏ ਕਿਹਾ ਹੈ ਕਿ ਹਿਰਨ, ਬਾਜ ਅਤੇ ਹਾਕਮਾਂ ਨੂੰ ਵਿਸ਼ੇਸ਼ ਤਰੀਕੇ ਦੀ ਵਿੱਦਿਆ ਸਿਖਾਈ ਜਾਂਦੀ ਹੈ। ਫਲਸਰੂਪ ਇਹ ਆਪਣੇ ਹੀ ਵਰਗ ਦੇ ਪ੍ਰਾਣੀਆਂ ਨੂੰ ਫੜ ਕੇ ਆਪਣੇ ਮਾਲਕ ਦੇ ਸਾਹਮਣੇ ਪੇਸ਼ ਕਰਦੇ ਹਨ ਅਤੇ ਅੰਤ ਵਿਚ ਉਨ੍ਹਾਂ ਨੂੰ ਮਰਵਾ ਦੇਣ ਤੱਕ ਜਾਂਦੇ ਹਨ। ਹਿਰਨ ਨੂੰ ਸਿਖਾਇਆ ਜਾਂਦਾ ਹੈ ਅਤੇ ਉਹ ਹਿਰਨਾਂ ਦੇ ਝੁੰਡ ਨੂੰ ਆਪਣੇ ਨਾਲ ਲੈ ਆਉਂਦਾ ਹੈ,ਬਾਜ ਨੂੰ ਅਜਿਹੀ ਸਿੱਖਿਆ ਦਿੱਤੀ ਜਾਂਦੀ ਹੈ ਕਿ ਉਹ ਆਪਣੇ ਹੀ ਵਰਗ ਦੇ ਅਨੇਕ ਪੰਛੀਆਂ ਨੂੰ ਮਾਲਕ ਲਈ ਮਾਰਦਾ ਹੈ ਅਤੇ ਸਰਕਾਰੀ ਅਹਿਲਕਾਰ (ਸਿੱਕਦਾਰ) ਆਪਣੇ ਵਰਗੇ ਵਿਅਕਤੀਆਂ ਦੇ ਕਸ਼ਟਾਂ ਨੂੰ ਦੂਰ ਕਰਨ ਦੀ ਬਜਾਏ ਉਨ੍ਹਾਂ ਨੂੰ ਝੂਠੇ ਮਾਮਲਿਆਂ ਵਿਚ ਫਸਾ ਕੇ ਨੋਚਣ, ਖਸੋਟਣ ਦੇ ਚਿੰਤਨ ਵਿਚ ਹੀ ਲੀਨ ਬਣੇ ਰਹਿੰਦੇ ਹਨ :

ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ ॥
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥[3]

ਅਜਿਹੀ ਸਿੱਖਿਆ ਤੋਂ ਅਨਪੜ੍ਹ ਰਹਿਣਾ ਹੀ ਠੀਕ ਹੈ। ਸਾਡੀ ਅਖੌਤੀ ਵਿੱਦਿਆ ਕੇਵਲ ਦੂਜਿਆਂ ਦੇ ਵਿਰੋਧ ਕਰਨ ਤੱਕ ਅਥਵਾ ਜੋ ਕੁਝ ਲਿਖਿਆ ਹੈ ਉਸ ਨੂੰ ਅੱਖਾਂ ਮੀਟ ਕੇ ਮੰਨ ਲੈਣ ਤੱਕ ਹੀ ਸੀਮਤ ਰਹਿ ਗਈ ਹੈ; ਅਸਾਂ ਚਿੰਤਨ ਮੰਥਨ ਅਤੇ ਗਿਆਨ ਦਾ ਪੱਲਾ ਛੱਡ ਕੇ ਹੱਠਵਾਦਿਤਾ ਅਤੇ ਵਾਦ-ਵਿਵਾਦਾਂ ਨੂੰ ਹੀ ਪੈਦਾ ਕਰਨ ਦਾ ਕੰਮ ਕੀਤਾ ਹੈ। ਸ਼ੇਕਸਪੀਅਰ ਦੇ ਸਮਕਾਲੀਨ ਬੇਕਨ ਨੇ ਬੜੇ ਸੁੰਦਰ ਸ਼ਬਦਾਂ ਵਿਚ ਸੂਚਨਾ ਰੂਪ ਵਿਚ ਇਕੱਤਰ ਕੀਤੀ ਜਾ ਰਹੀ ਵਿੱਦਿਆ ਬਾਰੇ ਆਪਣੇ ਨਿਬੰਧ ਵਿਚ ਲਿਖਿਆ ਹੈ :

Read not to contradict and confute, not to believe and take for granted nor to find talk and discourse but to weight and consider.[4]

ਸੰਤਾਂ ਮਹਾਤਮਾਵਾਂ ਦਾ ਕੋਈ ਪ੍ਰਾਂਤ ਵਿਸ਼ੇਸ਼, ਜਾਤ ਵਿਸ਼ੇਸ਼ ਅਥਵਾ ਧਰਮ-ਵਿਸ਼ੇਸ਼ ਨਹੀਂ ਹੁੰਦਾ; ਉਹ ਸਾਰਿਆਂ ਦੇ ਸਾਂਝੇ ਹੁੰਦੇ ਹਨ ਪ੍ਰੰਤੂ ਫਿਰ ਵੀ ਇਨ੍ਹਾਂ ਸਾਰਿਆਂ ਬਾਰੇ ਜਗਿਆਸੂਆਂ ਦੀ ਜਗਿਆਸਾ

ਬਣੀ ਰਹਿੰਦੀ ਹੈ। ਕਬੀਰ ਜੀ ਦੇ ਬਾਰੇ ਵੀ ਕਈ ਕਹਾਣੀਆਂ ਪ੍ਰਚਲਿਤ ਹਨ। ਕੁਝ ਲੋਕ ਉਸ ਸਮੇਂ ਵੀ ਉਨ੍ਹਾਂ ਨੂੰ ਮੁਸਲਮਾਨ ਅਤੇ ਕੁਝ ਉਨ੍ਹਾਂ ਨੂੰ ਹਿੰਦੂ ਮੰਨਦੇ ਸਨ ਪ੍ਰੰਤੂ ਉਹ ਸਾਰਿਆਂ ਦੇ ਸਨ। ਗੁਰੂ ਗ੍ਰੰਥ ਸਾਹਿਬ ਬਾਰੇ ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਦਸ ਜਿਲਦਾਂ ਵਿਚ ਇਕ "ਦਰਪਣ" ਵੀ ਤਿਆਰ ਕੀਤਾ ਹੈ ਅਤੇ ਗੁਰਬਾਣੀ ਦੀ ਵਿਆਕਰਣ ਉੱਤੇ ਉਨ੍ਹਾਂ ਨੇ ਵਿਸ਼ੇਸ਼ ਕੰਮ ਕੀਤਾ ਹੈ। ਕਬੀਰ ਜੀ ਦੇ ਹਿੰਦੂ-ਮੁਸਲਿਮ ਹੋਣ ਦੇ ਕਥਨ ਉੱਤੇ ਉਨ੍ਹਾਂ ਦਾ ਚਿੰਤਨ ਪੜ੍ਹਨਯੋਗ ਹੈ। ਉਹ ਦੱਸਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੀ ਬਾਣੀ ਦੇ ਨਾਲ ਸ਼ੇਖ ਫਰੀਦ ਜੀ ਦੀ ਬਾਣੀ ਵੀ ਦਰਜ ਹੈ ਅਤੇ ਸ਼ੇਖ ਫਰੀਦ ਜੀ ਕਿਉਂਕਿ ਮੁਸਲਿਮ ਸਨ ਤਾਂ ਉਨ੍ਹਾਂ ਦੀ ਸ਼ਬਦਾਵਲੀ ਵਿਚ 'ਮਲਕਉਲਮੌਤ', 'ਪੁਲਮਿਰਾਤ' (ਪੁਰਸਲਾਤ), 'ਅਕਲ ਲਤੀਫ', 'ਗਿਰੇਬਾਨ' ਆਦਿ ਇਸਲਾਮਿਕ ਸੰਸਕ੍ਰਿਤੀ ਦੇ ਸ਼ਬਦਾਂ ਦਾ ਭਰਪੂਰ ਪ੍ਰਯੋਗ ਹੋਇਆ ਹੈ। ਉਹ ਰੋਜ਼ਾ ਤੇ ਨਮਾਜ਼ ਦੀ ਪੁਰਜ਼ੋਰ ਵਕਾਲਤ ਕਰਦੇ ਨਜ਼ਰ ਆਉਂਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਫਰੀਦ ਜੀ ਦੀ ਪੰਕਤੀ 'ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ', ਇਸ ਤੱਥ ਵੱਲ ਸੰਕੇਤ ਕਰਦੀ ਹੈ ਕਿ ਇਥੇ ਮੁਰਦੇ ਨੂੰ ਦਫਨਾਉਣ ਦੀ ਗੱਲ ਕਰਦੇ ਹੋਏ ਸ਼ੇਖ ਫਰੀਦ ਸਪੱਸ਼ਟ ਕਹਿ ਰਹੇ ਹਨ ਕਿ ਉਹ ਕਿਸ ਧਰਮ, ਅਥਵਾ ਸੰਸਕ੍ਰਿਤੀ ਦੇ ਨਾਲ ਜੁੜੇ ਹੋਏ ਹਨ। ਕਬੀਰ ਜੀ ਅਜਿਹੀ ਸ਼ਬਦਾਵਲੀ ਦਾ ਪ੍ਰਯੋਗ ਉਸ ਸਮੇਂ ਤਾਂ ਕਰ ਲੈਂਦੇ ਹਨ ਜਦੋਂ ਉਹ ਕਿਸੇ ਮੁੱਲਾਂ ਅਥਵਾ ਕਾਜ਼ੀ ਦੇ ਨਾਲ ਗੱਲ ਕਰ ਰਹੇ ਹੋਣ ਨਹੀਂ ਤਾਂ ਉਨ੍ਹਾਂ ਦੀ ਬਾਣੀ ਵਿਚ ਜ਼ਿਆਦਾਤਰ ਪੀਤਾਂਬਰ, ਰਾਮ, ਹਰੀ, ਨਰਾਇਣ, ਸਾਰੰਗਧਾਰ, ਠਾਕੁਰ ਆਦਿ ਸ਼ਬਦ ਵਰਤੇ ਗਏ ਹਨ ਜਿਸ ਤੋਂ ਪਤਾ ਚੱਲਦਾ ਹੈ ਕਿ ਉਹ ਹਿੰਦੂ ਪਰਿਵੇਸ਼ ਵਿਚ ਪਲੇ ਵਧੇ ਹਨ। ਹਾਂ, ਹਿੰਦੂ ਧਰਮ ਦੀਆਂ ਕੁਰੀਤੀਆਂ ਨੂੰ ਉਨ੍ਹਾਂ ਨੇ ਕਿਧਰੇ ਵੀ ਨਹੀਂ ਬਖਸ਼ਿਆ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਮੁਸਲਿਮ ਫਰੀਦ ਵਾਸਤੇ ਸ਼ੇਖ ਸ਼ਬਦ ਵਰਤਦੇ ਹੋਏ ਉਨ੍ਹਾਂ ਨੂੰ ਸ਼ੇਖ ਫਰੀਦ ਲਿਖਿਆ ਗਿਆ ਹੈ, ਜਦੋਂ ਕਿ ਕਬੀਰ ਜੀ ਵਾਸਤੇ ਭਗਤ ਕਬੀਰ ਲਿਖਿਆ ਗਿਆ ਜੋ ਉਨ੍ਹਾਂ ਦੇ ਹਿੰਦੂ ਹੋਣ ਵੱਲ ਸੰਕੇਤ ਕਰਦਾ ਹੈ। ਮੰਨ ਵੀ ਲਿਆ ਜਾਏ ਕਿ ਉਨ੍ਹਾਂ ਨੂੰ ਮੁਸਲਿਮ ਦੰਪਤੀ ਨੇ ਲਹਿਰਤਾਰਾ ਤਲਾਬ ਤੋਂ ਚੁੱਕ ਲਿਆ ਅਤੇ ਪਾਲਿਆ ਪੋਸਿਆ ਤਾਂ ਇਕ ਤੱਥ ਹੋਰ ਵੀ ਹੈ ਕਿ ਮੁਸਲਿਮ ਹੋਣ ਦੇ ਨਾਤੇ ਉਨ੍ਹਾਂ ਦੀ ਸੁੰਨਤ ਵੀ ਕਰਵਾਈ ਗਈ ਹੋਵੇਗੀ; ਪਰੰਤੂ ਸੁੰਨਤ ਬਾਰੇ ਕਬੀਰ ਜੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਆਸਾ ਵਿਚ ਕਹਿੰਦੇ ਹਨ :

> ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥
> ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥
> ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥
> ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥[5]

ਇਥੇ ਇਸਲਾਮ ਦਾ ਪੱਖ ਦੱਸਣ ਲਈ ਕਬੀਰ ਜੀ 'ਔਰਤ' ਸ਼ਬਦ ਦਾ ਪ੍ਰਯੋਗ ਕਰਦੇ ਹਨ ਅਤੇ ਆਪਣੀ ਗੱਲ ਕਹਿਣ ਲਈ 'ਅਰਧਸਰੀਰੀ' ਦਾ ਪ੍ਰਯੋਗ ਕਰਦੇ ਹਨ।

ਹਿੰਦੂ ਸਮਾਜ ਵਿਚ ਵਰਨ-ਵਿਵਸਥਾ ਦੀ ਮਾਨਤਾ ਅੱਜ ਤੱਕ ਹੈ ਅਤੇ ਇਸ ਦਾ ਪ੍ਰਭਾਵ ਰਾਜਨੀਤੀ, ਸਮਾਜ ਅਤੇ ਧਰਮ ਵਿਚ ਪੂਰੀ ਤਰ੍ਹਾਂ ਮੌਜੂਦ ਹੈ। ਅੱਜ ਤੋਂ ਲਗਪਗ ਛੇ ਸੌ ਸਾਲ ਪਹਿਲਾਂ ਇਸ ਵਿਵਸਥਾ ਦਾ ਸਰੂਪ ਨਿਸ਼ਚਿਤ ਤੌਰ 'ਤੇ ਹੋਰ ਵੀ ਕਰੜਾ ਰਿਹਾ ਹੋਵੇਗਾ। ਮੁਸਲਿਮ ਸਮਾਜ ਵਿਚ ਕਿਸੇ ਨੂੰ ਵੀ ਸ਼ੂਦਰ ਨਹੀਂ ਕਿਹਾ ਜਾ ਸਕਦਾ। ਅਗਰ ਕਬੀਰ ਜੀ ਮੁਸਲਿਮ ਜੁਲਾਹੇ ਹੁੰਦੇ ਤਾਂ ਬ੍ਰਾਹਮਣ ਉਨ੍ਹਾਂ ਨੂੰ ਸ਼ੂਦਰ ਨਾ ਕਹਿੰਦੇ। ਹਿੰਦੂ ਜੁਲਾਹੇ ਨੂੰ ਹੀ ਸ਼ੂਦਰ ਕਿਹਾ ਜਾਂਦਾ ਹੈ। ਕਬੀਰ ਜੀ ਖੁਦ ਕਹਿੰਦੇ ਹਨ :

> ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
> ਹਮ ਕਤ ਲੋਹੂ ਤੁਮ ਕਤ ਦੂਧ ॥[6]

ਇਸ ਤੋਂ ਇਲਾਵਾ ਸੰਬੋਧਨ ਕਰਦੇ ਹੋਏ ਮੁਸਲਮਾਨ ਆਪਣੇ ਨਾਲ ਦਾਸ ਸ਼ਬਦ ਦਾ ਪ੍ਰਯੋਗ ਨਹੀਂ ਕਰਦੇ। ਪ੍ਰੰਤੂ ਕਬੀਰ ਜੀ ਕਬੀਰ ਦਾਸ, ਦਾਸ ਕਬੀਰ ਥਾਂ-ਥਾਂ ਵਰਤਦੇ ਹਨ। ਗੁਰੂ ਗ੍ਰੰਥ ਸਾਹਿਬ ਦੇ ਰਾਗ ਆਸਾ ਵਿਚ ਕਬੀਰ ਜੀ ਦਾ ਇਕ ਪਦਾ ਦਰਜ ਹੈ :

ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ ॥
ਕਬਹੂੰ ਨ ਪਾਰਿ ਉਤਾਰਿ ਚਰਾਇਹੁ ਕੈਸੇ ਖਸਮ ਹਮਾਰੇ ॥
ਤੂੰ ਬਾਮ੍ਹਨੁ ਮੈ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ ॥
ਤੁਮ੍ਹ ਤਉ ਜਾਚੇ ਭੂਪਤਿ ਰਾਜੇ ਹਰਿ ਸਿਉ ਮੋਰ ਧਿਆਨਾ ॥[7]

ਵਰਤਮਾਨ ਸਮੇਂ ਵਿਚ ਵੋਟ ਬੈਂਕ ਦੀ ਰਾਜਨੀਤੀ ਵਿਚ ਤਾਂ ਕੁਝ ਵੀ ਸੰਭਵ ਹੋ ਸਕਦਾ ਹੈ ਪਰ ਕਬੀਰ ਦੇ ਕੱਟੜਵਾਦੀ ਯੁੱਗ ਵਿਚ ਕੋਈ ਮੁਸਲਮਾਨ ਜੁਲਾਹਾ ਇਹ ਨਹੀਂ ਮੰਨ ਸਕਦਾ ਕਿ ਬ੍ਰਾਹਮਣ ਅਜੇ ਤਕ ਉਸਦਾ ਗੁਸਾਈ ਗੁਆਲਾ ਹੈ ਅਤੇ ਉਹ ਖੁਦ ਉਸਦੀ ਗਊ ਹੈ। ਉਂਝ ਹਿੰਦੂ ਹੋਣ ਨਾਲ ਕਬੀਰ ਛੋਟੇ ਨਹੀਂ ਹੋ ਜਾਂਦੇ ਅਤੇ ਮੁਸਲਮਾਨ ਹੋਣ ਨਾਲ ਕੋਈ ਵੱਡੇ ਨਹੀਂ ਹੋ ਜਾਂਦੇ। ਕਬੀਰ ਜੀ ਨੂੰ ਤਾਂ ਕੋਈ ਫਰਕ ਨਹੀਂ ਪੈਂਦਾ, ਇਹ ਕੇਵਲ ਉਨ੍ਹਾਂ ਦੇ ਪੈਰੋਕਾਰਾਂ ਦੀ ਚਿੰਤਾ ਦਾ ਵਿਸ਼ਾ ਹੈ।

ਆਮ ਵਿਅਕਤੀ ਨੂੰ ਇਸ ਗੱਲ ਵਿਚ ਬਹੁਤ ਅਨੰਦ ਮਿਲਦਾ ਹੈ ਕਿ ਉਹ ਆਪਣੇ ਪਿਆਰੇ ਨੇਤਾ, ਅਧਿਆਤਮਿਕ ਗੁਰੂ ਅਥਵਾ ਇਸ਼ਟ ਨੂੰ ਦੂਜਿਆਂ ਦੇ ਇਸ਼ਟ ਨਾਲੋਂ ਵੱਡਾ ਦੱਸੇ ਅਤੇ ਅਨੇਕਾਂ ਪ੍ਰਮਾਣ ਦੇ ਕੇ ਆਪਣੇ ਕਥਨ ਨੂੰ ਸਿੱਧ ਕਰ ਦੇਵੇ। ਇਸ ਪ੍ਰਕਿਰਿਆ ਵਿਚ ਉਸਦੀ ਹਉਮੈ ਦੀ ਪੂਰਤੀ ਹੁੰਦੀ ਹੈ। ਦੂਜੇ ਨੂੰ ਛੋਟਾ ਸਾਬਤ ਕਰਨ ਨਾਲ ਹੰਕਾਰ ਦੀ ਨੀਂਹ ਮਜ਼ਬੂਤ ਹੁੰਦੀ ਹੈ; ਸਾਨੂੰ ਲਗਣਾ ਸ਼ੁਰੂ ਹੋ ਜਾਂਦਾ ਹੈ ਕਿ ਅਸੀਂ ਵੀ ਕੁਝ ਹਾਂ। ਕਬੀਰ ਇਸ ਤਰ੍ਹਾਂ ਦੇ ਹੰਕਾਰੀ ਵਿਅਕਤੀ ਦੀ ਜੀਵਨ ਵਿਚ ਵੀ ਅਤੇ ਮਰਨ ਉਪਰੰਤ ਵੀ ਬੰਧਨਾਂ ਵਿਚ ਬੱਝੇ ਰਹਿਣ ਦੀ ਦੁਰਦਸ਼ਾ ਦੀ ਗੱਲ ਕਰਦੇ ਹਨ :

ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥
ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ ॥[8]

ਨਾਲ ਹੀ ਨਾਲ ਨਿਮਰਤਾ ਦਾ ਅਤੇ ਸਮਰਪਣ ਦਾ ਗੁਣ ਵੀ ਦੱਸਦੇ ਹਨ :

ਹਰਿ ਹੈ ਖਾਂਡੁ ਰੇਤ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥
ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥[9]

ਗੁਰੂ ਨਾਨਕ ਦੇਵ ਜਦੋਂ ਘਰੋਂ ਨਿਕਲੇ ਤਾਂ ਹਿਮਾਲੀਆ ਪਹਾੜ 'ਤੇ ਕੁਝ ਜੋਗੀਆਂ ਨੇ ਪੁੱਛਿਆ ਕਿ ਹੇ ਨਾਨਕ, ਤੁਸੀਂ ਆਪਣਾ ਘਰ-ਬਾਰ ਕਿਉਂ ਛੱਡਿਆ ਹੈ ਅਤੇ ਕਿਸ ਨੂੰ ਲੱਭਦੇ ਫਿਰ ਰਹੇ ਹੋ। ਗੁਰੂ ਨਾਨਕ ਆਪਣੀ ਬਾਣੀ ਸਿੱਧ ਗੋਸਟਿ ਵਿਚ ਉੱਤਰ ਦਿੰਦੇ ਹਨ ਕਿ ਮੈਂ ਗੁਰਮੁਖ ਵਿਅਕਤੀਆਂ ਨੂੰ ਖੋਜ ਰਿਹਾ ਹਾਂ :

ਗੁਰਮੁਖਿ ਖੋਜਤ ਭਏ ਉਦਾਸੀ ॥
ਦਰਸਨ ਕੈ ਤਾਈ ਭੇਖ ਨਿਵਾਸੀ ॥[10]

ਗੁਰੂ ਦੀ ਸੇਵਾ ਵਿਚ ਲੱਗੇ ਹੋਏ ਗੁਰਮੁਖ ਸੈਂਕੜਿਆਂ ਦੀ ਗਿਣਤੀ ਵਿਚ ਵੀ ਇਕੱਠੇ ਹੋਣਗੇ ਤਾਂ ਉਨ੍ਹਾਂ ਵਿਚ ਕੋਈ ਕਲੇਸ਼, ਮਾਰ-ਧਾੜ ਨਹੀਂ ਹੋਵੇਗੀ; ਉਹ ਪ੍ਰਕਾਸ਼ ਦੀਆਂ ਉਨ੍ਹਾਂ ਸੈਂਕੜੇ ਹਜ਼ਾਰਾਂ ਕਿਰਨਾਂ ਦੀ ਤਰ੍ਹਾਂ ਹੋਣਗੇ ਜਿਹੜੀਆਂ ਆਪਸ ਵਿਚ ਲੜਨ ਦੀ ਬਜਾਇ ਇਕ ਪ੍ਰਕਾਸ਼ ਪੁੰਜ ਬਣ ਕੇ ਹਨੇਰੇ ਨੂੰ ਦੂਰ ਕਰਨਗੇ। ਪ੍ਰੰਤੂ ਦੂਜੇ ਪਾਸੇ ਮਨਮੁਖ ਉਹ ਲੋਕ ਹੋਣਗੇ ਜਿਹੜੇ ਕੇਵਲ ਆਪਣੇ ਗੁਰੂ ਪੀਰ ਸੰਤ ਨੂੰ ਵੱਡਾ ਸਿੱਧ ਕਰਨ ਦੀ ਦੌੜ ਵਿਚ ਲੱਗੇ ਰਹਿਣਗੇ ਅਤੇ ਆਪਸ ਵਿਚ ਹੀ ਲੜ-ਭਿੜ ਕੇ ਖੁਦ ਵੀ ਖਤਮ ਹੋ ਜਾਣਗੇ ਅਤੇ ਆਪਣੇ ਇਸ਼ਟ ਨੂੰ ਵੀ ਆਪਣੇ ਵਰਗਾ ਛੋਟਾ ਬਣਾ ਦੇਣਗੇ। ਸੰਪੂਰਨ 'ਗ੍ਰੰਥ' ਨੂੰ ਗੁਰੂ ਮੰਨਣ ਵਾਲੇ ਗੁਰੂ ਗ੍ਰੰਥ ਸਾਹਿਬ ਦੇ ਪੈਰੋਕਾਰ ਸਿੱਖਾਂ ਵਿਚ ਵੀ ਕਈ ਅਜਿਹੇ ਵਿਅਕਤੀਆਂ ਦੇ ਸਮੂਹ ਮਿਲ ਜਾਣਗੇ, ਜਿਹੜੇ ਗੁਰੂ ਸਾਹਿਬਾਨ ਦੀ ਬਾਣੀ ਅਤੇ 30 ਗੁਰਮੁਖ ਭਗਤਾਂ ਦੀ ਬਾਣੀ ਨੂੰ

ਇਕ ਦੂਸਰੇ ਦੀ ਪੂਰਕ ਨਾ ਮੰਨ ਕੇ ਵੱਖਰੀ ਮੰਨਣ ਦੀ ਗੱਲ ਕਰਦੇ ਹੋਏ ਦਿਖਾਈ ਦੇਣਗੇ। ਹਕੀਕਤ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਅਤੇ ਸਰਬ-ਸ੍ਰੇਸ਼ਟ ਵਿਆਖਿਆਕਾਰ ਮੰਨੇ ਜਾਣ ਵਾਲੇ ਭਾਈ ਗੁਰਦਾਸ ਗੁਰੂ ਨਾਨਕ ਨੂੰ ਵੀ ਗੁਰਮੁਖ ਪਦ ਦੇ ਨਾਲ ਸੰਬੋਧਿਤ ਕਰਦੇ ਹਨ। ਇਸ ਲਈ ਇਨ੍ਹਾਂ ਸੰਤਾਂ, ਮਹਾਤਮਾਵਾਂ, ਗੁਰੂਆਂ ਵਿੱਚੋਂ ਕੋਈ ਛੋਟਾ ਨਹੀਂ ਅਤੇ ਕੋਈ ਵੱਡਾ ਨਹੀਂ। ਕਿਸੇ ਨੂੰ ਕਿਸੇ ਤੋਂ ਪ੍ਰਭਾਵਿਤ ਹੋਣ ਦੀ ਜ਼ਰੂਰਤ ਨਹੀਂ ਕਿਉਂਕਿ ਸਾਰਿਆਂ ਦੀ ਸ਼ਕਤੀ ਦਾ ਸੋਮਾ ਉਹ ਇਕ ਹੀ ਪਰਮਾਤਮਾ ਹੈ ਜਿਸ ਬਾਰੇ ਕਬੀਰ ਜੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸਪੱਸ਼ਟ ਕਹਿੰਦੇ ਹਨ:

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥
ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ ਖਲਕ ਮਹਿ ਖਾਲਕੁ ਪੂਰਿ ਰਹਿਓ ਸ੍ਰਬ ਠਾਂਈ ॥[11]

ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਦਾ ਪਰਸਪਰ ਸੰਬੰਧ ਸੱਚ ਦੇ ਪ੍ਰਤੀ ਆਗ੍ਰਹ ਅਤੇ ਨਿਸ਼ਠਾ ਦਾ ਹੈ। ਪੰਜਾਬ ਦੇ ਸੁਲਤਾਨਪੁਰ ਲੋਧੀ ਤੋਂ ਚੱਲ ਕੇ ਗੁਰੂ ਨਾਨਕ ਜਦੋਂ ਪੂਰੇ ਭਾਰਤ ਦੇ ਰਟਨ ਲਈ ਨਿਕਲੇ ਤਾਂ ਜਿਥੇ-ਜਿਥੇ ਵੀ ਉਨ੍ਹਾਂ ਨੂੰ ਸੱਚ ਦੀ ਆਵਾਜ਼ ਸੁਣਾਈ ਦਿੰਦੀ, ਉਸਨੂੰ ਉਨ੍ਹਾਂ ਨੇ ਪਿਆਰ ਅਤੇ ਆਦਰ-ਪੂਰਬਕ ਸੰਭਾਲ ਲਿਆ। ਬਨਾਰਸ ਪਹੁੰਚੇ ਤਾਂ ਰਵਿਦਾਸ ਜੀ, ਕਬੀਰ ਜੀ ਅਤੇ ਰਾਮਾਨੰਦ ਜੀ ਦੀ ਲੋਕ-ਉਪਕਾਰੀ ਅਤੇ ਸਚਾਈ ਨੂੰ ਸਾਹਮਣੇ ਲਿਆਉਣ ਵਾਲੀ ਬਾਣੀ ਨੂੰ ਇਕੱਤਰ ਕੀਤਾ। ਬੰਗਾਲ ਪਹੁੰਚੇ ਤਾਂ ਜੈਦੇਵ ਜੀ ਦੀ ਬਾਣੀ, ਮਹਾਂਰਾਸ਼ਟਰ ਪਹੁੰਚੇ ਤਾਂ ਨਾਮਦੇਵ ਜੀ ਅਤੇ ਬੇਣੀ ਜੀ ਦੇ ਅਧਿਆਤਮਿਕ ਅਨੁਭਵਾਂ ਦਾ ਸੰਗ੍ਰਹਿ ਕੀਤਾ ਅਤੇ ਇਹ ਖਜ਼ਾਨਾ ਦੂਸਰੇ ਤੀਸਰੇ ਅਤੇ ਚੌਥੇ ਗੁਰੂ ਦੇ ਕੋਲ ਅੱਗੇ ਵਧਦਾ ਹੋਇਆ ਪੰਜਵੇਂ ਗੁਰੂ ਅਰਜਨ ਦੇਵ ਜੀ ਕੋਲ ਪਹੁੰਚ ਗਿਆ। ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਦੀ ਸਹਾਇਤਾ ਨਾਲ ਗੁਰੂ ਸਾਹਿਬਾਨ ਸਮੇਤ ਉਨ੍ਹਾਂ ਸਾਰੀਆਂ ਬਾਣੀਆਂ ਨੂੰ ਰਾਗ ਕ੍ਰਮ ਵਿਚ ਰੱਖ ਕੇ ਸੰਪਾਦਿਤ ਕੀਤਾ ਅਤੇ ਵਰਤਮਾਨ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਸਰੂਪ ਤਿਆਰ ਕੀਤਾ। ਗੁਰੂ ਨਾਨਕ ਦੇਵ ਜੀ ਨੂੰ ਕਬੀਰ ਜੀ ਦੀ ਬਾਣੀ ਵਿਚ ਆਪਣੀ ਅੰਤਰ-ਆਤਮਾ ਦੀ ਝਲਕ ਵਿਖਾਈ ਦਿੱਤੀ ਹੈ। ਕਬੀਰ ਜੀ ਨਿਰਭੈ ਹੋ ਕੇ ਕਹਿੰਦੇ ਹਨ ਕਿ ਪੰਡਿਤ, ਮੁਲਾਂ ਜੋ ਲਿਖਿ ਦੀਆ। ਛਾਡਿ ਚਲੇ ਹਮ ਕਛੂ ਨਾ ਲੀਆ॥ ਅਤੇ ਗੁਰੂ ਨਾਨਕ ਵੀ ਮੰਨਦੇ ਹਨ ਕਿ ਨਾ ਕੋਈ ਹਿੰਦੂ, ਨਾ ਕੋਈ ਮੁਸਲਮਾਨ। ਪੰਜਵੇਂ ਨਾਨਕ ਗੁਰੂ ਅਰਜਨ ਦੇਵ ਤਾਂ ਸਪੱਸ਼ਟ ਹੀ ਕਹਿੰਦੇ ਹਨ:

ਨਾ ਹਮ ਹਿੰਦੂ ਨ ਮੁਸਲਮਾਨ ॥
ਅਲਹ ਰਾਮ ਕੇ ਪਿੰਡੁ ਪਰਾਨ ॥[12]

ਕਬੀਰ ਜੀ ਦਾ ਰਾਗ ਮਾਰੂ ਦਾ ਇਹ ਪਦਾ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਰਜਨ ਦੇਵ ਜੀ ਦੇ ਮਨ ਨੂੰ ਛੂਹ ਗਿਆ ਹੋਵੇਗਾ, ਜਿਸ ਵਿਚ ਉਹ ਕਹਿੰਦੇ ਹਨ ਕਿ ਸੂਰਬੀਰ ਉਹੀ ਹੈ ਜਿਹੜਾ ਦੀਨ ਹੀਨ ਦੀ ਰੱਖਿਆ ਲਈ ਜੂਝਦਾ ਹੈ ਅਤੇ ਆਪਣੇ ਆਖਰੀ ਸਵਾਸ ਤੱਕ ਸੰਘਰਸ਼ਸ਼ੀਲ ਬਣਿਆ ਰਹਿੰਦਾ ਹੈ:

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥[13]

ਅਤੇ ਰੋਚਕ ਤੱਥ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਏਸੇ ਪੰਨੇ 'ਤੇ ਕਬੀਰ ਜੀ ਦਾ ਉਹ ਪਦਾ ਅੰਕਿਤ ਕੀਤਾ ਗਿਆ ਹੈ ਜਿਸ ਵਿਚ ਦੁਰਜੋਧਨ ਨੂੰ ਸਮਝਾਉਣ ਲਈ ਪਹੁੰਚੇ ਸ੍ਰੀ ਕ੍ਰਿਸ਼ਨ ਮਹਿਲਾਂ ਵਿਚ ਨਾ ਰਹਿ ਕੇ ਦੀਨ ਵਿਦੁਰ ਦੇ ਘਰ ਰਾਤ ਕੱਟਦੇ ਹਨ ਅਤੇ ਦੁਰਜੋਧਨ ਦੀ ਪਰਵਾਹ

ਨਾ ਕਰਦੇ ਹੋਏ ਉਸ ਗਰੀਬ ਦੀ ਪ੍ਰਾਹੁਣਾਚਾਰੀ ਸਵੀਕਾਰ ਕਰਦੇ ਹਨ। ਇੰਨਾ ਹੀ ਨਹੀਂ; ਸਵੇਰੇ ਭਰੀ ਸਭਾ ਵਿਚ ਪੁੱਛੇ ਜਾਣ ਤੇ ਸ੍ਰੀ ਕ੍ਰਿਸ਼ਨ ਸੱਚ ਨੂੰ ਸਾਰਿਆਂ ਦੇ ਸਾਹਮਣੇ ਰੱਖਣ ਵਿਚ ਜਰਾ ਵੀ ਨਹੀਂ ਹਿਚਕਿਚਾਉਂਦੇ :

> ਰਾਜਨ ਕਉਨੁ ਤੁਮਾਰੈ ਆਵੈ ॥
> ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ ॥
> ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥
> ਤੁਮਰੋ ਦੂਧੁ ਬਿਦਰ ਕੋ ਪਾਨ੍ਹੋ ਅੰਮ੍ਰਿਤੁ ਕਰਿ ਮੈ ਮਾਨਿਆ ॥੧॥
> ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ ॥
> ਕਬੀਰ ਕੋ ਠਾਕੁਰ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥[14]

ਦਰਅਸਲ ਸਹਾਇਤਾ ਵਿਹੀਨ, ਦੀਨ ਹੀਨ ਦੇ ਹਮਦਰਦ ਬਣਨ ਲਈ ਨਿੱਜੀ ਸੁਆਰਥ, ਲਾਭ-ਹਾਨੀ ਅਤੇ ਦੁਚਿੱਤੀਆਂ ਦਾ ਤਿਆਗ ਕਰ ਸਿਰ 'ਤੇ ਕਫ਼ਨ ਬੰਨ੍ਹਣਾ ਪੈਂਦਾ ਹੈ। ਗੁਰੂ ਨਾਨਕ ਸੱਚੇ ਪ੍ਰੇਮੀ ਦਾ ਲਕਸ਼ਣ ਦੱਸਦੇ ਹੋਏ ਕਹਿੰਦੇ ਹਨ :

> ਜਉ ਤਉ ਪ੍ਰੇਮ ਖੇਲਣ ਕਾ ਚਾਉ ॥
> ਸਿਰੁ ਧਰਿ ਤਲੀ ਗਲੀ ਮੇਰੀ ਆਉ ॥
> ਇਤੁ ਮਾਰਗਿ ਪੈਰੁ ਧਰੀਜੈ ॥
> ਸਿਰੁ ਦੀਜੈ ਕਾਣਿ ਨਾ ਕੀਜੈ ॥[15]

ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਪਦੇ ਗੁਰੂ ਨਾਨਕ, ਗੁਰੂ ਅਮਰਦਾਸ ਜੀ ਦੇ ਮਿਲਦੇ ਹਨ, ਜਿਨ੍ਹਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਸਾਹਿਬਾਨ ਕੋਲ ਕਬੀਰ ਜੀ ਦੀ ਬਾਣੀ ਮੌਜੂਦ ਸੀ, ਜਿਹੜੀ ਪਹਿਲੇ ਗੁਰੂ ਤੋਂ ਪੰਜਵੇਂ ਗੁਰੂ ਤੱਕ ਪਹੁੰਚੀ। ਰਾਗ ਆਸਾ ਦੇ ਦੋ ਪਦੇ ਇਸ ਪ੍ਰਕਾਰ ਹਨ, ਜਿਨ੍ਹਾਂ ਵਿਚ ਪਹਿਲਾ ਕਬੀਰ ਜੀ ਦਾ ਹੈ :

> ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ ਪਾਚਉ ਤਤ ਬਰਾਤੀ ॥
> ਰਾਮ ਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗਿ ਰਾਤੀ ॥੧॥
> ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥
> ਮੇਰੇ ਗ੍ਰਿਹਿ ਆਏ ਰਾਜਾ ਰਾਮ ਭਤਾਰਾ ॥੧॥ ਰਹਾਉ ॥
> ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ ਉਚਾਰਾ ॥
> ਰਾਮ ਰਾਇ ਸੋ ਦੂਲਹੁ ਪਾਇਓ ਅਸ ਬਡਭਾਗ ਹਮਾਰਾ ॥੨॥[16]

ਗੁਰੂ ਨਾਨਕ ਦੇਵ ਜੀ ਦਾ ਪਦਾ ਹੈ :

> ਕਰਿ ਕਿਰਪਾ ਅਪਨੈ ਘਰਿ ਆਇਆ ਤਾ ਮਿਲਿ ਸਖੀਆ ਕਾਜੁ ਰਚਾਇਆ ॥
> ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ ॥੧॥
> ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥
> ਹਮਾਰੈ ਘਰਿ ਆਇਆ ਜਗਜੀਵਨੁ ਭਤਾਰੁ ॥ ਰਹਾਉ ॥
> ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ ॥
> ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ ॥[17]

ਕਬੀਰ ਜੀ ਦੀ ਦ੍ਰਿਸ਼ਟੀ ਵਿਚ ਅਧਿਆਤਮਿਕ ਜੀਵਨ ਅਤੇ ਸਮਾਜਿਕ ਜੀਵਨ ਇਕ ਦੂਜੇ ਦੇ ਪੂਰਕ ਹਨ। ਉਨ੍ਹਾਂ ਦੀ ਅਧਿਆਤਮਿਕਤਾ ਸਰੀਰਕ ਲੋੜਾਂ ਤੋਂ ਵਾਂਝੀ ਨਹੀਂ ਹੈ। ਉਹ ਪਖੰਡ ਪੂਰਨ ਸਾਧਨਾਵਾਂ ਦੁਆਰਾ ਸਰੀਰ ਨੂੰ ਤਿਲ-ਤਿਲ ਜਲਾਉਣ ਦੇ ਪੱਖ ਵਿਚ ਨਹੀਂ ਹਨ ਜਿਵੇਂ ਕਿ ਉਸ ਸਮੇਂ ਜੋਗੀ ਅਤੇ ਹੋਰ ਧਰਮ ਉਪਦੇਸ਼ਕ ਕਰ ਰਹੇ ਸਨ। ਕਬੀਰ ਤਾਂ ਪਰਮਾਤਮਾ ਨੂੰ ਜਾਣਨ ਲਈ ਪੂਰੀ

ਖੁਰਾਕ ਲੈਣ ਵਾਲੇ ਤੰਦਰੁਸਤ ਸਰੀਰ ਦੀ ਵੀ ਕਾਮਨਾ ਕਰਦੇ ਹਨ ਅਤੇ ਪਰਮਾਤਮਾ ਨੂੰ ਸਪੱਸ਼ਟ ਰੂਪ ਵਿਚ ਸੰਬੋਧਿਤ ਕਰਦੇ ਹੋਏ ਕਹਿੰਦੇ ਹਨ :

ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥
ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥੧॥
ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥ ਰਹਾਉ ॥
ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥
ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥੨॥
ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥
ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥੩॥
ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥
ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥[18]

## ਹਵਾਲੇ ਅਤੇ ਟਿੱਪਣੀਆਂ

1. ਗੁਰੂ ਗ੍ਰੰਥ ਸਾਹਿਬ, ਪੰਨਾ 1159.
2. ਉਹੀ, ਪੰਨਾ 326.
3. ਉਹੀ, ਪੰਨਾ 1288.
4. Of Studies
5. ਗੁਰੂ ਗ੍ਰੰਥ ਸਾਹਿਬ, ਪੰਨਾ 477.
6. ਉਹੀ, ਪੰਨਾ 324.
7. ਉਹੀ, ਪੰਨਾ 482.
8. ਉਹੀ, ਪੰਨਾ 1367.
9. ਉਹੀ, ਪੰਨਾ 1377.
10. ਉਹੀ, ਪੰਨਾ 939.
11. ਉਹੀ, ਪੰਨਾ 1349.
12. ਉਹੀ, ਪੰਨਾ 1136.
13. ਉਹੀ, ਪੰਨਾ 1105.
14. ਉਹੀ, ਪੰਨਾ 1105.
15. ਉਹੀ, ਪੰਨਾ 1412.
16. ਉਹੀ, ਪੰਨਾ 482.
17. ਉਹੀ, ਪੰਨਾ 351.
18. ਉਹੀ, ਪੰਨਾ 656.

# ਭਗਤ ਕਬੀਰ : ਬਾਣੀ ਅਤੇ ਕਾਵਿ-ਕਲਾ

ਬਹਾਦਰ ਸਿੰਘ*

ਭਾਰਤੀ ਭਗਤੀ ਕਾਵਿ-ਪਰੰਪਰਾ ਵਿਚ ਕ੍ਰਾਂਤੀਕਾਰੀ ਮਹਾਂਪੁਰਖ ਵਜੋਂ ਭਗਤ ਕਬੀਰ ਜੀ ਦਾ ਅਹਿਮ ਸਥਾਨ ਹੈ। ਉਨ੍ਹਾਂ ਨੇ ਆਪਣੇ ਜੀਵਨ-ਕਾਲ ਦੌਰਾਨ ਜਾਤ-ਪਾਤ ਅਤੇ ਬਾਹਰੀ ਭੇਖ-ਭੇਖ ਭਰੇ ਅਡੰਬਰਾਂ ਦੀ ਕਰੜੀ ਨਿਖੇਧੀ ਕੀਤੀ। ਭਗਤ ਕਬੀਰ ਜੀ ਦੇ ਜਨਮ ਬਾਰੇ ਵਿਦਵਾਨਾਂ ਦਾ ਕੋਈ ਇਕ ਮੱਤ ਨਹੀਂ ਹੈ। ਆਪਣੀ-ਆਪਣੀ ਸੂਝ ਸਮਝ ਦੇ ਅਨੁਸਾਰ ਭਗਤ ਕਬੀਰ ਜੀ ਦੇ ਜਨਮ ਸਮੇਂ ਅਤੇ ਅਸਥਾਨ ਬਾਰੇ ਵੱਖ-ਵੱਖ ਵਿਦਵਾਨਾਂ ਨੇ ਅਨੇਕ ਕਿਆਸ ਪ੍ਰਗਟਾਏ ਹਨ। ਭਗਤ ਕਬੀਰ ਜੀ ਦੇ ਜਨਮ ਨਾਲ ਸੰਬੰਧਿਤ ਆਮ ਤੌਰ 'ਤੇ ਤਿੰਨ ਸਥਾਨਾਂ ਦਾ ਸਹਿਜ ਜ਼ਿਕਰ ਕੀਤਾ ਜਾਂਦਾ ਹੈ ਅਤੇ ਇਹ ਸਥਾਨ ਕ੍ਰਮਵਾਰ ਮਗਹਰ, ਕਾਸ਼ੀ ਅਤੇ ਬੇਲਹਰਾ ਮੰਨੇ ਜਾਂਦੇ ਹਨ। ਪਰ ਕਬੀਰ ਪੰਥੀ ਆਮ ਤੌਰ 'ਤੇ ਕਬੀਰ ਜੀ ਦਾ ਜਨਮ ਕਾਸ਼ੀ ਵਿਖੇ ਹੋਇਆ ਹੀ ਮੰਨਦੇ ਹਨ। ਕਬੀਰ ਜੀ ਦੇ ਜਨਮ ਬਾਰੇ 'ਕਬੀਰ ਚਰਿਤ ਬੋਧ' ਵਿਚ 1398 ਈ. ਨੂੰ ਹੋਇਆ ਲਿਖਿਆ ਹੈ ਜਦੋਂ ਕਿ ਕੁਝ ਵਿਦਵਾਨ ਕਬੀਰ ਜੀ ਦਾ ਜਨਮ 1455 ਈ. ਨੂੰ ਹੋਇਆ ਮੰਨਦੇ ਹਨ। ਕਬੀਰ ਜੀ ਦੇ ਪਾਲਣ-ਪੋਸ਼ਣ ਦੇ ਸੰਬੰਧ ਵਿਚ ਵੀ ਇਹ ਕਿਹਾ ਜਾਂਦਾ ਹੈ ਕਿ 'ਨੀਰੂ' ਨਾਮਕ ਜੁਲਾਹੇ ਨੇ ਉਹਨਾਂ ਦੀ ਪਰਵਰਿਸ਼ ਕੀਤੀ। ਆਦਿ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਵਾਚੀਏ ਤਾਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਭਗਤ ਜੈਦੇਵ ਅਤੇ ਭਗਤ ਨਾਮਦੇਵ ਜੀ, ਭਗਤ ਕਬੀਰ ਤੋਂ ਪਹਿਲਾਂ ਹੋਏ।

ਕਬੀਰ ਰਚਿਤ ਬਾਣੀ ਬਾਰੇ ਵੀ ਵਿਦਵਾਨਾਂ ਦਾ ਇਕ ਮੱਤ ਨਹੀਂ ਹੈ। ਕਬੀਰ ਬਾਣੀ ਨਾਲ ਸੰਬੰਧਿਤ ਕਈ ਗ੍ਰੰਥਾਂ ਦਾ ਇਤਿਹਾਸਕ ਤੌਰ 'ਤੇ ਜ਼ਿਕਰ ਕੀਤਾ ਜਾਂਦਾ ਹੈ ਪਰ ਆਦਿ ਗ੍ਰੰਥ ਵਿਚਲੀ ਸੰਕਲਿਤ ਬਾਣੀ ਨੂੰ ਹੀ ਪ੍ਰਮਾਣਿਤ ਮੰਨਿਆ ਜਾਂਦਾ ਹੈ। 'ਬੀਜਕ' ਅਤੇ 'ਕਬੀਰ ਗ੍ਰੰਥਾਵਲੀ' ਨਾਮਕ ਗ੍ਰੰਥ ਵੀ ਕਬੀਰ ਜੀ ਦੇ ਮੰਨੇ ਜਾਂਦੇ ਹਨ।

ਕਬੀਰ ਜਿਸ ਸਮੇਂ ਭਾਰਤੀ ਸਮਾਜ ਵਿਚ ਪੈਦਾ ਹੋਏ ਉਹ ਸਮਾਂ ਉਥਲ-ਪੁਥਲ ਦਾ ਸਮਾਂ ਸੀ। ਉਸ ਸਮੇਂ ਧਰਮ, ਸੰਸਕ੍ਰਿਤੀ ਦੇ ਵਿਚਾਰਾਂ ਦੀਆਂ ਅਨੇਕਾਂ ਤਿੱਖੀਆਂ ਲਹਿਰਾਂ ਆਪਸ ਵਿਚ ਟਕਰਾਉਂਦੀਆਂ ਹੋਈਆਂ ਨਿਰੰਤਰ ਵਹਿ ਰਹੀਆਂ ਸਨ। ਇਕ ਪਾਸੇ ਹਿੰਦੂ ਸਮਾਜ ਦੀ ਭੇਦ-ਭਾਵ 'ਤੇ ਅਧਾਰਿਤ ਜਾਤ ਸੰਰਚਨਾ ਸੀ। ਇਸ ਸੰਰਚਨਾ ਦੀ ਸ਼ਕਤੀ ਦਾ ਸਰੋਤ ਸ਼ਾਸਤਰੀ ਧਰਮ ਸੀ। ਇਸ ਸੰਰਚਨਾ ਦੇ ਵਿਰੁੱਧ ਵਿਦਰੋਹ ਕਰਦੇ ਆਏ ਬੁੱਧ, ਜੈਨ, ਸਿੱਧ ਅਤੇ ਨਾਥ ਆਦਿ ਧਰਮ ਸਨ। ਦੂਜੇ ਪਾਸੇ ਇਸਲਾਮ ਸੀ ਅਤੇ ਉਸ ਵਿਚ ਕੱਟੜਤਾ ਕਾਰਨ ਧਾਰਮਿਕ ਪੱਧਰ 'ਤੇ ਸਮਾਨਤਾ ਦੇ ਬਾਵਜੂਦ ਵੀ ਵਿਸ਼ਮਤਾ ਸੀ। ਆਮ ਜਨਤਾ ਭੰਵਰ ਜਾਲ ਵਿਚ ਫਸੀ ਹੋਈ ਕਰਮ-ਕਾਂਡ ਦੀ ਚੱਕੀ ਵਿਚ ਪੀਸੀ ਜਾ ਰਹੀ ਸੀ। ਦੋਹਾਂ ਦੇ ਉੱਪਰ ਰਾਜਸੱਤਾ ਦੇ ਸ਼ੋਸ਼ਣ ਦਾ ਚੱਕਰ ਚੱਲ ਰਿਹਾ ਸੀ।

ਭਗਤ ਕਬੀਰ ਜੀ ਨਿਰਗੁਣ ਕਾਵਿ ਦੇ ਸੰਤ ਕਵੀ ਮੰਨੇ ਜਾਂਦੇ ਹਨ। ਕਬੀਰ ਨੇ ਆਪਣੀ ਬਾਣੀ ਵਿਚ ਮਨੁੱਖੀ ਜਨ-ਜੀਵਨ ਨੂੰ ਸੇਧ ਦੇਣ ਲਈ ਜਨ-ਸਧਾਰਨ ਦੀ ਭਾਸ਼ਾ ਨੂੰ ਹੀ ਅਪਣਾਇਆ। ਆਦਿ ਗ੍ਰੰਥ ਵਿਚਲੀ ਬਾਣੀ 31 ਰਾਗਾਂ ਵਿਚ ਅੰਕਿਤ ਹੈ। ਭਗਤਾਂ ਦੀ ਬਾਣੀ ਵਿਚੋਂ ਭਗਤ ਕਬੀਰ ਜੀ

* ਭਾਸ਼ਾ ਵਿਗਿਆਨ ਅਤੇ ਪੰਜਾਬੀ ਕੋਸ਼ਕਾਰੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਦੀ ਬਾਣੀ ਨੂੰ ਪੰਜਵੇਂ ਗੁਰੂ ਸਾਹਿਬਾਨ ਜੀ ਨੇ ਪ੍ਰਥਮ ਤੌਰ 'ਤੇ ਦਰਜ ਕੀਤਾ। ਭਗਤ ਕਬੀਰ ਦੀ ਬਾਣੀ (ਆਦਿ ਗ੍ਰੰਥ ਆਧਾਰ 'ਤੇ) ਦੇ 74 ਸ਼ਬਦ ਰਾਗ ਗਉੜੀ ਅਧੀਨ ਮਿਲਦੇ ਹਨ ਜਦੋਂ ਕਿ ਤਿਲੰਗ ਰਾਗ ਅਧੀਨ ਕੇਵਲ 1 ਸ਼ਬਦ ਦਰਜ ਹੈ। ਆਦਿ ਗ੍ਰੰਥ ਵਿਚ ਕਬੀਰ ਬਾਣੀ ਗੁਰਮੁਖੀ ਲਿਪੀ ਵਿਚ ਦਰਜ ਕੀਤੀ ਮਿਲਦੀ ਹੈ ਜਦੋਂ ਕਿ ਕੁਝ ਹੋਰਨਾਂ ਗ੍ਰੰਥਾਂ ਵਿਚ ਦੇਵਨਾਗਰੀ ਲਿਪੀ ਵਿਚ ਵੀ ਮਿਲਦੀ ਹੈ। ਆਦਿ ਗ੍ਰੰਥ ਵਿਚ ਵੱਖ-ਵੱਖ ਰਾਗਾਂ ਅਧੀਨ ਭਗਤ ਕਬੀਰ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ :

| | | |
|---|---|---|
| ਸਿਰੀ ਰਾਗ | = | 2 ਸ਼ਬਦ |
| ਰਾਗ ਗਉੜੀ | = | 74 ਸ਼ਬਦ, 1 ਬਾਵਨ ਅੱਖਰੀ, 1 ਥਿਤੀ ਅਤੇ 1 ਸਤਵਾਰਾ |
| ਰਾਗ ਆਸਾ | = | 37 ਸ਼ਬਦ |
| ਰਾਗ ਗੂਜਰੀ | = | 2 ਸ਼ਬਦ |
| ਰਾਗ ਸੋਰਠਿ | = | 11 ਸ਼ਬਦ |
| ਰਾਗ ਧਨਾਸਰੀ | = | 5 ਸ਼ਬਦ |
| ਰਾਗ ਤਿਲੰਗ | = | 1 ਸ਼ਬਦ |
| ਰਾਗ ਸੂਹੀ | = | 5 ਸ਼ਬਦ |
| ਰਾਗ ਬਿਲਾਵਲ | = | 12 ਸ਼ਬਦ |
| ਰਾਗ ਗੋਂਡ | = | 11 ਸ਼ਬਦ |
| ਰਾਗ ਰਾਮਕਲੀ | = | 12 ਸ਼ਬਦ |
| ਰਾਗ ਮਾਰੂ | = | 12 ਸ਼ਬਦ |
| ਰਾਗ ਕੇਦਾਰਾ | = | 6 ਸ਼ਬਦ |
| ਰਾਗ ਭੈਰਉ | = | 20 ਸ਼ਬਦ |
| ਰਾਗ ਬਸੰਤ | = | 7 ਸ਼ਬਦ |
| ਰਾਗ ਸਾਰੰਗ | = | 3 ਸ਼ਬਦ |
| ਰਾਗ ਪ੍ਰਭਾਤੀ | = | 5 ਸ਼ਬਦ[1] |

ਭਗਤ ਕਬੀਰ ਆਪਣੀ ਬਾਣੀ ਵਿਚ ਸਮਾਜਿਕ ਕਰਮ-ਕਾਂਡਾਂ ਅਤੇ ਰੇਖਾਂ-ਭੇਖਾਂ 'ਤੇ ਕਰੜੀ ਚੋਟ ਕੱਸਦੇ ਹੋਏ ਕਿਸੇ ਖਾਸ ਧਰਮ ਨੂੰ ਤਵੱਜੋਂ ਨਹੀਂ ਦਿੰਦੇ। ਰੇਖ-ਭੇਖ ਵਾਲੇ ਨਿਰਫ਼ਲ ਪਹਿਰਾਵੇ ਤੋਂ ਭਗਤ ਜੀ ਨਿਰਲੇਪ ਸਨ। ਇਸ ਦੇ ਨਾਲ-ਨਾਲ ਧਾਰਮਿਕ ਕਾਰਜਾਂ ਪ੍ਰਤੀ ਓਪਰਾ ਪਿਆਰ ਅਤੇ ਅਡੰਬਰਤਾ ਨੂੰ ਵੀ ਭਗਤ ਕਬੀਰ ਆਪਣੀ ਬਾਣੀ ਦਾ ਮਾਧਿਅਮ ਬਣਾਉਂਦੇ ਹਨ। ਰਾਗ ਆਸਾ ਵਿਚ ਭਗਤ ਜੀ ਦਾ ਸ਼ਬਦ ਹੈ :

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥[2]

ਸਮਕਾਲੀ ਸਮਾਜ ਦੇ ਪੰਡਤਾਂ ਦੀ ਨੈਤਿਕ ਗਿਰਾਵਟ ਨੂੰ ਉਹ ਆਪਣੀ ਬਾਣੀ ਦਾ ਵਿਸ਼ਾ ਬਣਾ ਕੇ ਪੇਸ਼ ਕਰਦੇ ਹਨ। ਮੂਰਤੀ ਪੂਜਣ ਦੇ ਵਿਰੋਧ ਵਿਚ ਭਗਤ ਕਬੀਰ ਜੀ ਸਮਕਾਲੀ ਸਮਾਜ ਦੇ ਪੰਡਤਾਂ ਉੱਪਰ ਵੀ ਕਰੜੀ ਚੋਟ ਕੱਸਦੇ ਹਨ। ਕਬੀਰ ਬਾਣੀ ਵਿਚਲੀਆਂ ਧਾਰਨਾਵਾਂ ਅਜਿਹੇ ਵਿਖਾਵਾਕਾਰੀਆਂ ਨੂੰ ਪ੍ਰਤੱਖ ਰੂਪ ਵਿਚ ਨਕਾਰਾਤਮਕ ਦਰਸਾਉਂਦੀਆਂ ਹਨ। ਅਜਿਹੇ ਪਹਿਰਾਵੇ ਨੂੰ ਠੱਗਾਂ/ਚੋਰਾਂ ਦੇ ਪਹਿਰਾਵੇ ਨਾਲ ਤੁਲਨਾਇਆ ਗਿਆ ਹੈ। ਰਾਗ ਆਸਾ ਵਿਚ ਦਰਜ ਸ਼ਬਦ ਅਜਿਹਾ ਵਖਿਆਨ ਕਰਦਾ ਹੈ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥੧॥

ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥[3]

ਸਮਾਜਿਕ ਤੌਰ 'ਤੇ ਉੱਚ ਵਰਗ, ਨਿਮਨ ਵਰਗ ਦੀ ਸਦਾ ਹੇਠੀ ਕਰਦਾ ਆਇਆ ਹੈ। ਇਤਿਹਾਸਕ ਤੌਰ 'ਤੇ ਵੀ ਅਜਿਹੇ ਪ੍ਰਮਾਣ ਮਿਲਦੇ ਹਨ। ਜਾਤੀਵਾਦ ਦੀਆਂ ਧਾਰਨਾਵਾਂ ਪਿੱਛੇ ਬਹੁਤ ਸਾਰੇ ਭਗਤ ਕਵੀਆਂ ਨੇ ਸਮਾਜ ਨੂੰ ਸਾਰਥਕ ਸੇਧਾਂ ਦਿੱਤੀਆਂ ਅਤੇ ਅਜਿਹੀ ਨਕਾਰਾਤਮਕ ਸੋਚ ਨੂੰ ਤਿਆਗਣ ਦਾ ਫਲਸਫ਼ਾ ਵੀ ਦਿੱਤਾ। ਭਗਤ ਕਬੀਰ ਜੀ ਦੀ ਬਾਣੀ ਜਾਤੀਵਾਦ ਦੇ ਵਿਰੋਧ ਵਿਚ ਖਲੋਂਦੀ ਹੈ। ਖ਼ੁਦ ਭਗਤ ਕਬੀਰ ਜੀ ਇਕ ਜੁਲਾਹੇ ਵਜੋਂ ਕਿਰਤ ਕਰਦੇ ਸਨ ਪਰ ਨਿਮਨ ਜਾਤੀ ਪ੍ਰਤੀ ਉਹ ਪ੍ਰਮਾਤਮਾ ਨੂੰ ਰੱਤੀ ਭਰ ਵੀ ਉਲਾਂਭਾ ਨਾ ਦਿੰਦੇ। ਨਾਮ ਸਿਮਰਨ ਰਾਹੀਂ ਅਜਿਹੇ ਭਗਤ ਰੱਬੀ ਦਾਤ ਪ੍ਰਾਪਤ ਕਰਕੇ ਅਡੋਲਤਾ ਦਾ ਦਰਜਾ ਪ੍ਰਾਪਤ ਕਰ ਲੈਂਦੇ ਹਨ ਅਤੇ ਭਗਤ ਕਬੀਰ ਜੀ ਉਹਨਾਂ ਵਿੱਚੋਂ ਇਕ ਸਨ :

ਤੂੰ ਬਾਮ੍ਹਨ ਮੈ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ ॥
ਤੁਮ੍ ਤਉ ਜਾਚੇ ਭੂਪਤਿ ਰਾਜੇ ਹਰਿ ਸਿਉ ਮੋਰ ਧਿਆਨਾ ॥[4]

ਕਿਸੇ ਇਕ ਧਰਮ ਦੇ ਫਲਸਫ਼ੇ ਅਧੀਨ ਭਗਤ ਕਬੀਰ ਜੀ ਉਸ ਧਰਮ ਨੂੰ ਚੰਗੇਰਾ ਸਿੱਧ ਕਰਨ ਦੇ ਹੱਕ ਵਿਚ ਨਹੀਂ ਸਨ ਬਲਕਿ ਸਮਕਾਲੀ ਪੰਡਿਤਾਂ ਦੇ ਭੇਖਾਂ ਦੇ ਨਾਲ-ਨਾਲ ਮੁਸਲਿਮਾਂ ਨੂੰ ਵੀ ਜਾਗਰੂਕ ਕਰਨ ਦੇ ਪੱਖ ਵਿਚ ਸਨ। ਅਸਲ ਵਿਚ ਭਗਤ ਕਬੀਰ ਜੀ ਦੀ ਬਾਣੀ ਹਿੰਦੂ-ਮੁਸਲਿਮ ਦੋਹਾਂ ਵਰਗਾਂ ਦੇ ਹੱਕ ਵਿਚ ਨਿੱਤਰ ਕੇ ਸਰਬ-ਸਾਂਝੀਵਾਲਤਾ ਦੇ ਸੰਦੇਸ਼ ਵਿਚ ਵਿਸ਼ਵਾਸ ਰੱਖਦੀ ਹੈ ਅਤੇ ਵਿਚਾਰਧਾਰਈ ਪਰਿਪੇਖ ਤੋਂ ਕਬੀਰ ਬਾਣੀ ਅਤੇ ਸਿੱਖ ਗੁਰੂ ਸਾਹਿਬਾਨਾਂ ਦੀ ਬਾਣੀ ਇੱਕੋ ਮੰਤਵ ਲੈ ਕੇ ਵਿਚਰਦੀ ਹੈ।

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥[5]

### ਕਾਵਿ-ਕਲਾ

ਭਗਤ ਕਬੀਰ ਜੀ ਦੀ ਕਾਵਿ-ਸ਼ੈਲੀ ਵਿਚੋਂ ਅਧਿਆਤਮਕ ਅਨੁਭਵ ਦਾ ਸਾਰਥਕ ਨਮੂਨਾ ਮਿਲਦਾ ਹੈ ਅਤੇ ਲੋਕ ਜੀਵਨ ਦੀ ਸਥਿਤੀ ਦੀ ਸਾਰਥਕ ਝਲਕ ਮਿਲਦੀ ਹੈ। ਕਬੀਰ ਬਾਣੀ ਵਿਚਲੀ ਭਾਸ਼ਾ ਸਹਿਜ ਹੋਣ ਦੇ ਨਾਲ-ਨਾਲ ਨਿਰਪੱਖ ਵੀ ਹੈ। ਆਪਣੇ ਵਿਚਾਰਾਂ ਨੂੰ ਜਨ-ਸਧਾਰਨ ਤੱਕ ਪਹੁੰਚਾਉਣ ਲਈ ਕਬੀਰ ਜੀ ਸਧੁਕੜੀ, ਬ੍ਰਜ ਭਾਸ਼ਾ, ਖੜੀ ਬੋਲੀ ਅਤੇ ਅਵਧੀ ਨੂੰ ਲੈ ਕੇ ਚੱਲਦੇ ਹਨ। ਸੰਪੂਰਨ ਬਾਣੀ ਵਿਚ ਕਿਸੇ ਇਕ ਭਾਸ਼ਾ ਨੂੰ ਨਹੀਂ ਵਰਤਿਆ ਗਿਆ। ਉਨ੍ਹਾਂ ਦੀ ਭਾਸ਼ਾ ਦੀ ਸੰਰਚਨਾ ਅਜਿਹੀ ਹੈ ਕਿ ਸਭ ਧਰਮਾਂ ਦੇ ਲੋਕਾਂ ਨੂੰ ਇਹ ਆਪਣੀ ਲੱਗਦੀ ਹੈ। "ਕਬੀਰ ਦਾ ਭਾਸ਼ਾ ਅਧਿਐਨ ਵੀ ਇਸ ਗੱਲ ਨੂੰ ਸਪੱਸ਼ਟ ਕਰਦਾ ਹੈ। ਨਾ ਉਹ ਸ਼ੁੱਧ ਬ੍ਰਿਜ ਭਾਸ਼ਾ ਹੈ, ਨਾ ਸ਼ੁੱਧ ਅਵਧੀ। ਉਸ ਵਿਚ ਬ੍ਰਿਜ, ਅਵਧੀ, ਬੁੰਦੇਲਖੰਡੀ, ਭੋਜਪੁਰੀ, ਮਗਹੀ, ਰਾਜਸਥਾਨੀ, ਪੰਜਾਬੀ - ਸਭ ਦਾ ਪੁਠ ਹੈ। ਇਸ ਭਾਸ਼ਾ ਨੂੰ ਸਧੁੱਕੜੀ ਵੀ ਕਿਹਾ ਗਿਆ ਹੈ, ਜੋ ਸਾਰੇ ਹਿੰਦੁਸਤਾਨ ਵਿਚ ਸਮਝੀ ਜਾਂਦੀ ਸੀ।"[6] ਕਬੀਰ ਬਾਣੀ ਵਿਚਲੀ ਭਾਸ਼ਾ ਵੱਖ-ਵੱਖ ਖੇਤਰਾਂ ਦੇ ਉਪ-ਭਾਸ਼ਾਈ ਰੂਪਾਂ ਨੂੰ ਸਵੀਕਾਰਦੀ ਹੈ।

ਕਬੀਰ ਬਾਣੀ ਨੇ ਆਪਣੀ ਬਾਣੀ ਵਿਚ ਜਨ-ਪ੍ਰਚਲਿਤ ਕਾਵਿ ਰੂਪਾਂ ਨੂੰ ਅਪਨਾਇਆ ਅਤੇ ਇਹਨਾਂ ਕਾਵਿ-ਰੂਪਾਂ ਨੂੰ ਆਪਣੀ ਰਚਨਾ ਲਈ ਉਪਯੁਕਤ ਸਮਝਿਆ। ਅਜਿਹੇ ਕਾਵਿ-ਰੂਪਾਂ ਨੂੰ ਆਪਣੀ ਬਾਣੀ ਵਿਚ ਵਰਤ ਕੇ ਕਬੀਰ ਜੀ ਆਦਰਸ਼ ਗੁਰੂ ਅਤੇ ਮਾਰਗ-ਦਰਸ਼ਕ ਬਣੇ। ਕਬੀਰ ਜੀ ਨੇ ਸਲੋਕ, ਪਦ, ਅਸਟਪਦੀ, ਥਿਤੀ, ਸਤਵਾਰਾ ਅਤੇ ਬਾਵਨ ਅੱਖਰੀ ਆਦਿ ਕਾਵਿ ਰੂਪਾਂ ਵਿਚ ਕਾਵਿ ਸ਼ੈਲੀ ਦੀ ਵਰਤੋਂ ਕੀਤੀ। ਇਹਨਾਂ ਕਾਵਿ-ਰੂਪਾਂ ਅਧੀਨ ਦੋਹਰਾ, ਸੋਰਠਾ ਅਤੇ ਚੌਪਈ ਛੰਦਾਂ ਦੀ ਵਰਤੋਂ ਕੀਤੀ ਗਈ ਹੈ। ਵੱਖ-ਵੱਖ ਰਾਗਾਂ ਅਧੀਨ ਵੱਖ-ਵੱਖ ਛੰਦਾਂ ਦੀ ਵਰਤੋਂ ਸਾਰਥਕ ਅਤੇ ਉੱਤਮ ਰੂਪ ਵਿਚ ਕੀਤੀ

ਮਿਲਦੀ ਹੈ। 8+8=16 ਮਾਤਰਾਵਾਂ ਰਾਹੀਂ ਚੌਪਈ ਛੰਦ ਦੀ ਵਰਤੋਂ ਦਾ ਨਮੂਨਾ :

ਜੋ ਜਨ ਪਰਮਿਤਿ ਪਰਮਨੁ ਜਾਨਾ ॥
ਬਾਤਨ ਹੀ ਬੈਕੁੰਠ ਸਮਾਨਾ ॥
ਨਾ ਜਾਨਾ ਬੈਕੁੰਠ ਕਹਾ ਹੀ ॥
ਜਾਨੁ ਜਾਨੁ ਸਭਿ ਕਹਹਿ ਤਹਾ ਹੀ ॥[7]

ਕਬੀਰ ਜੀ ਦਾ ਇਕ ਸਲੋਕ ਸੋਰਠਾ ਛੰਦ 11+13 ਮਾਤਰਾਵਾਂ ਵਿਚ ਮਿਲਦਾ ਹੈ। ਜਿਵੇਂ :

ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥[8]

ਕਬੀਰ ਬਾਣੀ ਵਿਚ ਛੰਦਾਂ ਦੀ ਵਰਤੋਂ ਦੇ ਨਾਲ-ਨਾਲ ਅਲੰਕਾਰਾਂ ਦੀ ਵੀ ਢੁੱਕਵੀਂ ਵਰਤੋਂ ਕੀਤੀ ਗਈ ਹੈ। ਅਲੰਕਾਰ ਦੀ ਵਰਤੋਂ ਅਧੀਨ ਕਿਹਾ ਜਾ ਸਕਦਾ ਹੈ ਕਿ ਕਬੀਰ ਜੀ ਪ੍ਰਤਿਭਾਵਾਨ ਕਵੀ ਸਨ ਅਤੇ ਕਬੀਰ ਬਾਣੀ ਵਿਚਲੇ ਵਰਤੇ ਅਲੰਕਾਰ ਬਾਣੀ ਨੂੰ ਪ੍ਰਭਾਵਸ਼ਾਲੀ ਅਤੇ ਆਕਰਸ਼ਨੀ ਬਣਾਉਂਦੇ ਹਨ। ਉਪਮਾ, ਰੂਪਕ, ਅਤਿਕਥਨੀ ਅਤੇ ਅਨੁਪ੍ਰਾਸ ਅਲੰਕਾਰਾਂ ਦੀ ਵਰਤੋਂ ਦੇ ਨਾਲ-ਨਾਲ ਅਨੇਕਾਂ ਹੋਰ ਅਲੰਕਾਰਾਂ ਦੀ ਵਰਤੋਂ ਕੀਤੀ ਗਈ ਹੈ। ਅਨੁਪ੍ਰਾਸ ਅਲੰਕਾਰ ਦੀ ਵਰਤੋਂ :

ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥[9]

ਕਬੀਰ ਬਾਣੀ ਵਿਚ ਦ੍ਰਿਸ਼ਟਾਂਤ ਅਲੰਕਾਰ ਦੀ ਵਰਤੋਂ :

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥[10]

ਗੁਰੂ ਗ੍ਰੰਥ ਸਾਹਿਬ ਵਿਚਲੀ ਸੰਪੂਰਨ ਬਾਣੀ ਵਿਚ ਸ਼ਾਂਤ ਰਸ ਅਤੇ ਸ਼ਿੰਗਾਰ ਰਸ ਦੀ ਪ੍ਰਧਾਨਤਾ ਹੈ। ਰਸ ਸਿਧਾਂਤ ਤੋਂ ਵਾਚਿਆ ਕਬੀਰ ਬਾਣੀ ਵਿਚ ਅਦਭੁਤ ਰਸ, ਕਰੁਣਾ ਰਸ, ਭਿਆਨਕ ਰਸ, ਸ਼ਾਂਤ ਰਸ ਅਤੇ ਵੀਰ ਰਸ ਆਦਿ ਦੀ ਵਰਤੋਂ ਸੁਚੱਜੇ ਢੰਗ ਸਹਿਤ ਹੋਈ ਹੈ। ਪ੍ਰਭੂ ਪਤੀ ਦਾ ਮਿਲਾਪ/ਵਿਛੋੜਾ ਅਤੇ ਫਿਰ ਮਿਲਣ ਦੀ ਤਾਂਘ ਦੇ ਦਰਦ ਨੂੰ ਵਿਯੋਗ ਰਸ ਰਾਹੀਂ ਪੇਸ਼ ਕੀਤਾ ਗਿਆ ਹੈ। ਕਰੁਣਾ ਰਸ ਅਧੀਨ ਕਬੀਰ ਬਾਣੀ ਇਸ ਰਸ ਦੀ ਅਨੁਭੂਤੀ ਇਸ ਤਰ੍ਹਾਂ ਕਰਵਾਉਂਦੀ ਹੈ :

ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ ॥
ਇਹੁ ਜਗੁ ਜਰਤਾ ਦੇਖਿ ਕੈ ਭਇਓ ਕਬੀਰੁ ਉਦਾਸੁ ॥[11]

ਕਬੀਰ ਬਾਣੀ ਵਿਚ ਮਨੁੱਖ ਅੰਦਰ ਵੀਰ ਰਸੀ ਭਾਵਨਾ ਪੈਦਾ ਕਰਕੇ ਹੱਕ ਸੱਚ ਲਈ ਸੰਘਰਸ਼ ਕਰਨ ਦੀ ਪ੍ਰੇਰਨਾ ਦਿੱਤੀ ਗਈ ਹੈ :

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥[12]

ਕਬੀਰ ਬਾਣੀ ਵਿਚ ਰਾਮ-ਨਾਮ ਨਾਲ ਜੁੜੇ ਅਧਿਆਤਮਕ ਭਾਵਾਂ ਦੀ ਪੁਸ਼ਟੀ ਲਈ ਪ੍ਰਤੀਕਾਂ ਦੀ ਵਰਤੋਂ ਕੀਤੀ ਮਿਲਦੀ ਹੈ। ਬਾਣੀ ਵਿਚ ਸ਼ੈਲੀਗਤ ਵਿਸ਼ੇਸ਼ਤਾ ਪੈਦਾ ਕਰਨ ਲਈ ਬਿੰਬ/ਪ੍ਰਤੀਕ ਵਰਤੇ ਗਏ ਹਨ। ਜਨ-ਸਧਾਰਨ ਦੀ ਚੇਤਨਾ ਨਾਲ ਜੁੜੇ ਪ੍ਰਤੀਕਾਂ ਦੀ ਬਹੁਲਤਾ ਹੈ। ਜੀਵ-ਇਸਤਰੀ ਅਤੇ ਪ੍ਰਭੂ-ਪਤੀ ਦੋਹਾਂ ਸੰਦਰਭਾਂ ਵਿਚ ਇਕ-ਦੂਜੇ ਦੇ ਮਿਲਾਪ ਲਈ ਪ੍ਰਤੀਕਾਤਮਕ ਅਰਥਾਂ ਦੀ ਵਰਤੋਂ ਕੀਤੀ ਹੈ :

ਪ੍ਰਤੀਕ : ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥[13]

ਕਬੀਰ ਜੀ ਨੇ ਅਧਿਆਤਮਕ ਅਨੁਭਵ ਅਤੇ ਅਮੂਰਤ ਖੇਤਰ ਨੂੰ ਸਥੂਲਤਾ ਪ੍ਰਦਾਨ ਕਰਨ ਲਈ ਬਿੰਬਾਂ ਦੀ ਵਰਤੋਂ ਕੀਤੀ ਹੈ। ਮੌਤ ਤੋਂ ਬਾਅਦ ਦੇ ਦ੍ਰਿਸ਼ ਨੂੰ ਰੂਪ ਬਿੰਬ ਰਾਹੀਂ ਪੇਸ਼ ਕਰਦੇ ਹੋਏ ਲਿਖਦੇ ਹਨ :

ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ ॥
ਇਹ ਜਗੁ ਜਰਤਾ ਦੇਖਿ ਕੈ ਭਇਓ ਕਬੀਰੁ ਉਦਾਸੁ ॥[14]

ਪ੍ਰੇਮਾ ਭਗਤੀ ਦੇ ਆਧਾਰ 'ਤੇ ਕਬੀਰ ਬਾਣੀ ਵਿਚ ਅਨੇਕਾਂ ਸੁਆਲ ਉੱਠਦੇ ਹਨ। ਪਰ ਇਹਨਾਂ ਸੁਆਲਾਂ ਦੀ ਪੁਸ਼ਟੀ ਕਬੀਰ ਜੀ ਖੁਦ ਹੀ ਆਪਣੀ ਬਾਣੀ ਵਿਚ ਪ੍ਰਸਤੁਤ ਕਰ ਦਿੰਦੇ ਹਨ। ਗਉੜੀ ਰਾਗ ਅਧੀਨ ਕਬੀਰ ਜੀ ਵਖਿਆਨ ਕਰਦੇ ਹਨ :

ਮਾਧਉ ਜਲ ਕੀ ਪਿਆਸ ਨ ਜਾਇ ॥
ਜਲ ਮਹਿ ਅਗਨਿ ਉਠੀ ਅਧਿਕਾਇ ॥[15]

ਇਸ ਪ੍ਰਕਾਰ ਕਬੀਰ ਬਾਣੀ ਵਿਚ ਪ੍ਰਸ਼ਨੋਤਰੀ ਸ਼ੈਲੀ ਦੀ ਵਰਤੋਂ ਵੀ ਕੀਤੀ ਮਿਲਦੀ ਹੈ।

ਕਬੀਰ ਉਹਨਾਂ ਸੁਆਲਾਂ ਦੀ ਪੁਸ਼ਟੀ ਖੁਦ ਕਰਦਾ ਹੈ। ਸਹਲ ਅਤੇ ਸਾਦੇ ਢੰਗ ਨਾਲ ਉਪਦੇਸ਼ ਵਾਲੀਆਂ ਕਬੀਰ ਬਾਣੀ ਵਿਚਲੀਆਂ ਤੁਕਾਂ ਅਖਾਣਾਂ ਅਤੇ ਮੁਹਾਵਰੇ ਬਣ ਗਈਆਂ। ਜਿਵੇਂ ਕਿ :

— ਕਹੁ ਕਬੀਰ ਗੂੰਗੈ ਗੁੜੁ ਖਾਇਆ ॥
ਪੂਛੇ ਤੇ ਕਿਆ ਕਹੀਐ ॥[16]

— ਇਕੁ ਲਖੁ ਪੂਤ ਸਵਾ ਲਖੁ ਨਾਤੀ ॥
ਤਿਹ ਰਾਵਨ ਘਰ ਦੀਆ ਨ ਬਾਤੀ ॥[17]

— ਕਹੁ ਕਬੀਰ ਛੂਛਾ ਘਟ ਬੋਲੈ ॥
ਭਰਿਆ ਹੋਇ ਸੁ ਕਬਹੁ ਨਾ ਡੋਲੈ ॥[18]

ਸਾਰਥਕ ਸ਼ਬਦ ਚੋਣ ਕਾਵਿ ਸ਼ੈਲੀ ਦੀ ਇਕ ਵਿਸ਼ੇਸ਼ਤਾ ਵਜੋਂ ਉਘੜਵੇਂ ਰੂਪ ਵਿਚ ਪੇਸ਼ ਹੁੰਦੀ ਹੈ। ਸ਼ਬਦ ਤਰਤੀਬ ਅਤੇ ਖਾਸ ਸ਼ਬਦਾਂ ਦੀ ਵਰਤੋਂ ਕਬੀਰ ਬਾਣੀ ਦੀਆਂ ਹੋਰ ਵਿਸ਼ੇਸ਼ਤਾਵਾਂ ਹਨ। ਕਬੀਰ ਬਾਣੀ ਵਿਚ ਤੁਕਬੰਦੀ, ਸਪੱਸ਼ਟਤਾ, ਸੁਭਾਵਿਕਤਾ ਆਦਿ ਗੁਣ ਮੌਜੂਦ ਹਨ। ਬਿਰਤਾਂਤਕ ਸ਼ੈਲੀ ਦੀ ਵਰਤੋਂ ਕਰਦੇ ਹੋਏ ਕਬੀਰ ਜੀ ਲਿਖਦੇ ਹਨ :

ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ ॥
ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ ॥[19]

ਕਬੀਰ ਜੀ ਦੀ ਸਾਰੀ ਬਾਣੀ ਸੰਗੀਤਮਈ ਹੈ। ਜੋ ਵੱਖ-ਵੱਖ 17 ਰਾਗਾਂ ਅਨੁਸਾਰ ਗਾਈ ਜਾਂਦੀ ਹੈ। ਸੰਗੀਤ ਸਮੁੱਚੀ ਰੱਬੀ ਰਚਨਾ ਦੀ ਆਤਮਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਾਰੀ ਪ੍ਰਕ੍ਰਿਤੀ ਆਰਤੀ ਕਰਦੀ ਜਾਪਦੀ ਹੈ। ਕਬੀਰ ਦੀ ਸਭ ਤੋਂ ਵੱਧ ਬਾਣੀ ਰਾਗ ਗਉੜੀ ਅਤੇ ਸਭ ਤੋਂ ਘੱਟ ਰਾਗ ਤਿਲੰਗ ਅਧੀਨ ਹੈ।

ਕਬੀਰ ਦੁਨੀਆਂ ਦਾ ਸੰਪੂਰਨ ਆਦਿ-ਅੰਤ ਉਸ ਪ੍ਰਭੂ ਪਤੀ ਰਾਮ ਨੂੰ ਹੀ ਮੰਨਦਾ ਹੈ। ਉਸ ਪ੍ਰਭੂ ਪਤੀ ਦੀ ਸਿਫ਼ਤ ਦਾ ਕੋਈ ਅੰਤ ਨਹੀਂ ਪਾਇਆ ਜਾ ਸਕਦਾ। ਸਾਰੀ ਸ੍ਰਿਸ਼ਟੀ ਉਸ ਪਰਮਾਤਮਾ ਦੀ ਹੀ ਉਪਜ ਹੈ। ਸਭ ਕੁਝ ਉਸ ਸ੍ਰਿਸ਼ਟੀ ਵਿਚੋਂ ਹੀ ਉਪਜਦਾ ਹੈ ਅਤੇ ਬਿਨਸਦਾ ਹੈ ਪਰ ਫਿਰ ਵੀ ਪ੍ਰਭੂ ਦੀ ਸਿਫ਼ਤ-ਸਲਾਹ ਦਾ ਅੰਤ ਨਹੀਂ ਪਾਇਆ ਜਾ ਸਕਦਾ। ਸੋ, ਸੰਪੂਰਨ ਰੂਪ ਵਿਚ ਕਬੀਰ ਦੀ ਜੀਵਨ ਕਲਾ ਹੀ ਉਸ ਦੀ ਕਾਵਿ-ਕਲਾ ਹੈ ਅਤੇ ਸੰਪੂਰਨ ਬਾਣੀ ਭੇਖਾਂ-ਅੰਡਬਰਾਂ ਦੀ ਨਿਖੇਧੀ ਕਰਦੀ ਹੋਈ ਸਰਬ-ਸਾਂਝੀਵਾਲਤਾ ਦਾ ਉਪਦੇਸ਼ ਵੰਡਦੀ ਹੈ।

ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥[20]

## ਹਵਾਲੇ ਅਤੇ ਟਿੱਪਣੀਆਂ


1. ਬ੍ਰਹਮਜਗਦੀਸ਼ ਸਿੰਘ, *ਸੰਤ ਕਬੀਰ ਜੀਵਨ, ਦਰਸ਼ਨ ਅਤੇ ਬਾਣੀ*, ਪੰਨਾ 28.
2. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੋਥੀ ਦੂਜੀ, ਪੰਨਾ 484.
3. ਗੁਰੂ ਗ੍ਰੰਥ ਸਾਹਿਬ, ਪੰਨਾ 476.
4. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੋਥੀ ਦੂਜੀ, ਪੰਨਾ 482.
5. ਗੁਰੂ ਗ੍ਰੰਥ ਸਾਹਿਬ, ਪੰਨਾ 1349.
6. ਮੇਵਾ ਸਿੰਘ (ਕਬੀਰ ਬਾਣੀ ਦਾ ਵਿਚਾਰਧਾਰਾਈ ਪਰਿਪੇਖ), *ਕਬੀਰ ਬਾਣੀ ਪਾਠ ਤੇ ਪ੍ਰਸੰਗ*, ਪੰਨਾ 40.
7. ਗੁਰੂ ਗ੍ਰੰਥ ਸਾਹਿਬ, ਪੰਨਾ 325.
8. ਉਹੀ, ਪੰਨਾ 1376.
9. ਉਹੀ, ਪੰਨਾ 1365.
10. ਉਹੀ, ਪੰਨਾ 1366
11. ਉਹੀ.
12. ਉਹੀ, ਪੰਨਾ 1105.
13. ਉਹੀ, ਪੰਨਾ 1365.
14. ਉਹੀ, ਪੰਨਾ 1366.
15. ਉਹੀ, ਪੰਨਾ 323.
16. ਉਹੀ, ਪੰਨਾ 334.
17. ਉਹੀ, ਪੰਨਾ 481.
18. ਉਹੀ, ਪੰਨਾ 870.
19. ਉਹੀ, ਪੰਨਾ 479.
20. ਉਹੀ, ਪੰਨਾ 1368.

# ਭਗਤ ਕਬੀਰ : ਸਮਾਜਿਕ ਅਤੇ ਧਾਰਮਿਕ ਚੇਤਨਾ

ਜਸਪ੍ਰੀਤ ਕੌਰ*

ਮੱਧਕਾਲ ਵਿਚ ਦੱਖਣੀ ਤੇ ਉੱਤਰੀ ਭਾਰਤ ਵਿਚ ਇਕ ਮਹੱਤਵਪੂਰਨ ਧਾਰਮਿਕ ਅੰਦੋਲਨ ਚਲਿਆ, ਜਿਸ ਨੂੰ "ਭਗਤੀ ਅੰਦੋਲਨ" ਕਿਹਾ ਜਾਂਦਾ ਹੈ। ਇਸ ਅੰਦੋਲਨ ਦਾ ਉਦੇਸ਼ ਹਿੰਦੂ ਧਰਮ ਵਿਚ ਸੁਧਾਰ ਕਰਨਾ ਅਤੇ ਇਸ ਨੂੰ ਇਸਲਾਮ ਧਰਮ ਦੇ ਖਤਰੇ ਤੋਂ ਸੁਰੱਖਿਅਤ ਰੱਖਣਾ ਸੀ। ਇਸ ਅੰਦੋਲਨ ਦੇ ਆਗੂ ਸੰਤਾਂ ਨੇ ਗਿਆਨ-ਕਾਂਡ ਤੇ ਕਰਮ-ਕਾਂਡ ਦੀ ਥਾਂ ਭਗਤੀ ਉੱਤੇ ਅਧਿਕ ਜ਼ੋਰ ਦਿੱਤਾ। ਇਹ ਹੀ ਕਾਰਨ ਸੀ ਕਿ ਇਸ ਅੰਦੋਲਨ ਨੂੰ 'ਭਗਤੀ ਅੰਦੋਲਨ' ਅਤੇ ਇਸ ਦੇ ਪ੍ਰਚਾਰਕਾਂ ਨੂੰ 'ਭਗਤ' ਕਿਹਾ ਜਾਣ ਲੱਗਾ। ਇਹਨਾਂ ਭਗਤਾਂ ਵਿਚ ਭਗਤ ਕਬੀਰ ਮੱਧਕਾਲ ਦੇ ਭਗਤੀ ਲਹਿਰ ਦੇ ਉੱਘੇ ਸੰਤ ਹੋਏ ਹਨ। ਇਹ ਅਨੁਭਵੀ ਮਹਾਂਪੁਰਖ ਸਨ। ਮੱਧਯੁੱਗ ਦੇ ਪਰੰਪਰਾਗਤ ਧਾਰਮਿਕ ਵਿਸ਼ਵਾਸਾਂ ਵਿਚ ਕ੍ਰਾਂਤੀ ਪੈਦਾ ਕਰਨ ਵਾਲੇ ਮਹਾਨ ਭਗਤ ਸਨ। ਇਹਨਾਂ ਨੇ ਆਪਣੀ ਬਾਣੀ ਰਾਹੀਂ ਮਨੁੱਖ ਜਾਤੀ ਨੂੰ ਵਿਸ਼ਵ-ਵਿਆਪੀ ਮਾਨਵ-ਧਰਮ ਦਾ ਸੰਦੇਸ਼ ਦਿੱਤਾ ਸੀ। ਇਹਨਾਂ ਦੇ ਵਿਚਾਰ ਅਨੁਸਾਰ ਮਾਨਵ-ਧਰਮ ਵਿਚ ਜਨਮ, ਜਾਤ, ਨਸਲ ਨੂੰ ਕੋਈ ਥਾਂ ਨਹੀਂ ਸੀ। ਕਬੀਰ ਜੀ ਨੇ ਆਪਣੀ ਬਾਣੀ ਰਾਹੀਂ ਰੱਬੀ ਏਕਤਾ ਦਾ ਸੰਦੇਸ਼ ਦਿੱਤਾ ਅਤੇ ਇਸ ਦਾ ਹੀ ਪ੍ਰਚਾਰ ਅਤੇ ਪ੍ਰਸਾਰ ਆਪਣੇ ਸਲੋਕਾਂ ਵਿਚ ਵੀ ਕੀਤਾ ਹੈ। ਇਹਨਾਂ ਨੇ ਆਪ ਸਾਦਾ ਜੀਵਨ ਜੀਵਿਆ ਅਤੇ ਸਦ-ਕਰਮੀ ਹੋਣਾ ਹੀ ਮਾਨਵਤਾ ਦਾ ਟੀਚਾ ਮੰਨਿਆ ਸੀ।

ਭਗਤ ਕਬੀਰ ਦੇ ਸਮੇਂ ਉੱਤਰੀ ਭਾਰਤ ਵਿਚ ਹਿੰਦੂ, ਇਸਲਾਮ, ਬੁੱਧ, ਜੈਨ ਅਤੇ ਨਾਥ ਮੱਤ ਆਦਿ ਅਨੇਕ ਪੰਥਾਂ ਦਾ ਬੋਲਬਾਲਾ ਸੀ। ਉਸ ਸਮੇਂ ਦੀ ਸਮਾਜਿਕ ਅਤੇ ਧਾਰਮਿਕ ਅਵਸਥਾ ਵਿਚ ਕਈ ਪ੍ਰਕਾਰ ਦੀ ਭਿੰਨਤਾ ਸੀ, ਜਿਨ੍ਹਾਂ ਵਿਚ ਬਾਹਰੀ ਆਡੰਬਰ ਅਤੇ ਕਰਮ-ਕਾਂਡਾਂ ਦਾ ਬੋਲ-ਬਾਲਾ ਸੀ। ਭਗਤ ਕਬੀਰ ਨੇ ਮੂਰਤੀ ਪੂਜਾ ਅਤੇ ਬਾਹਰੀ ਆਡੰਬਰਾਂ ਦਾ ਪੁਰਜ਼ੋਰ ਵਿਰੋਧ ਕੀਤਾ। ਭਗਤ ਕਬੀਰ ਸਮੇਂ ਸਿਕੰਦਰ ਲੋਧੀ ਦਾ ਰਾਜ ਸੀ, ਜਿਸ ਦੀ ਕਠੋਰ ਨੀਤੀ ਦਾ ਸ਼ਿਕਾਰ ਕਬੀਰ ਜੀ ਨੂੰ ਵੀ ਹੋਣਾ ਪਿਆ ਅਤੇ ਅਨੇਕਾਂ ਸਜ਼ਾਵਾਂ ਦਾ ਸਾਹਮਣਾ ਕਰਨ ਕਰਕੇ ਇਹਨਾਂ ਦਾ ਜੀਵਨ ਕਈ ਸੰਘਰਸ਼ਾਂ ਵਿਚੋਂ ਦੀ ਲੰਘਿਆ ਜਿਨ੍ਹਾਂ ਦਾ ਵੇਰਵਾ ਇਹਨਾਂ ਦੀ ਰਚਨਾ ਵਿਚ ਮਿਲਦਾ ਹੈ :

> ਗੰਗ ਗੁਸਾਇਨਿ ਗਹਿਰ ਗੰਭੀਰ ॥ ਜੰਜੀਰ ਬਾਂਧਿ ਕਰਿ ਖਰੇ ਕਬੀਰ ॥
> ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥ ਚਰਨ ਕਮਲ ਚਿਤੁ ਰਹਿਓ ਸਮਾਇ ॥
> ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗਛਾਲਾ ਪਰ ਬੈਠੇ ਕਬੀਰ ॥[1]

ਭਗਤ ਕਬੀਰ ਜੀ ਦੇ ਜੀਵਨ ਸੰਬੰਧੀ ਤੱਥਾਂ ਤੇ ਘਟਨਾਵਾਂ ਨਾਲ ਸੰਬੰਧਿਤ ਭਰੋਸੇਯੋਗ ਜਾਣਕਾਰੀ ਨਹੀਂ ਮਿਲਦੀ। ਇਹਨਾਂ ਦੇ ਜੀਵਨ ਨਾਲ ਸੰਬੰਧਿਤ ਪ੍ਰਾਪਤ ਸਮੱਗਰੀ ਵਿਚ ਮਤਭੇਦ ਹਨ। ਭਗਤ ਕਬੀਰ ਦੇ ਜਨਮ ਸੰਬੰਧੀ ਕਈ ਕਹਾਣੀਆਂ ਪ੍ਰਚਲਿਤ ਹਨ। ਇਕ ਕਥਾ ਅਨੁਸਾਰ ਕਾਸ਼ੀ ਵਿਚ ਸਵਾਮੀ ਰਾਮਾਨੰਦ ਆਪਣੇ ਆਸ਼ਰਮ ਵਿਚ ਰਹਿੰਦੇ ਸਨ। ਇਕ ਦਿਨ ਸਵਾਮੀ ਜੀ ਦੀ ਸੇਵਾ ਕਰਨ ਵਾਲਾ ਇਕ ਬ੍ਰਾਹਮਣ ਆਪਣੀ ਵਿਧਵਾ ਪੁੱਤਰੀ ਨਾਲ ਸਵਾਮੀ ਜੀ ਦੇ ਦਰਸ਼ਨ ਕਰਨ ਲਈ ਆਇਆ। ਜਦੋਂ ਬੱਚੀ ਨੇ ਨਮਸਕਾਰ ਕੀਤੀ ਤਾਂ ਸਵਾਮੀ ਜੀ ਨੇ ਪੁੱਤਰਵਤੀ ਹੋਣ ਦੀ ਅਸੀਸ ਦਿੱਤੀ। ਬ੍ਰਾਹਮਣ ਨੇ ਆਪਣੀ

---

* ਪ੍ਰੋਫੈਸਰ ਹਰਬੰਸ ਸਿੰਘ ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਬੇਟੀ ਬਾਰੇ ਦੱਸਿਆ ਕਿ ਉਹ ਵਿਧਵਾ ਹੈ, ਪਰ ਹੁਣ ਕੁਝ ਵੀ ਸੰਭਵ ਨਹੀਂ ਸੀ। ਅਸੀਸ ਅਟਲ ਰਹੀ ਤੇ ਉਹ ਵਿਧਵਾ ਬ੍ਰਾਹਮਣ ਕੰਨਿਆ ਦੇ ਘਰ ਪੁੱਤਰ ਪੈਦਾ ਹੋਇਆ, ਜਿਸ ਨੂੰ ਉਸ ਨੇ ਲੋਕ ਲਾਜ ਦੇ ਡਰ ਤੋਂ ਲਹਰਤਾਰਾ ਤਲਾਅ ਨੇੜੇ ਸੁੱਟ ਦਿੱਤਾ। ਉਸ ਸਮੇਂ ਹੀ ਉਧਰੋਂ ਨੀਰੂ ਅਤੇ ਨੀਮਾ ਜਾ ਰਹੇ ਸਨ। ਨੀਮਾ ਪਾਣੀ ਪੀਣ ਵਾਸਤੇ ਜਦੋਂ ਤਲਾਅ ਵੱਲ ਗਈ ਤਾਂ ਉਸ ਨੇ ਨਵਜਾਤ ਬੱਚੇ ਨੂੰ ਗੋਦੀ ਚੁੱਕ ਲਿਆ। ਇਹ ਜੁਲਾਹਾ ਜੋੜਾ ਵਿਚਾਰ ਕਰਕੇ ਬੱਚੇ ਨੂੰ ਘਰ ਲੈ ਆਇਆ ਅਤੇ ਪੁੱਤਰ ਵਾਂਗ ਪਾਲਿਆ।[2] ਭਗਤ ਕਬੀਰ ਜੀ ਜਾਤ ਦੇ ਜੁਲਾਹੇ ਸਨ ਅਤੇ ਉਹਨਾਂ ਦਾ ਪਾਲਣ ਪੋਸ਼ਣ ਜੁਲਾਹਾ ਪਰਿਵਾਰ ਵਿਚ ਹੋਇਆ, ਜਿਸ ਦਾ ਜ਼ਿਕਰ ਆਪ ਦੀ ਰਚਨਾ ਵਿਚੋਂ ਮਿਲਦਾ ਹੈ :

ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥[3]

ਗੁਰੂ ਅਰਜਨ ਦੇਵ ਜੀ ਨੇ ਕਬੀਰ ਜੀ ਬਾਰੇ ਕਿਹਾ ਹੈ ਕਿ ਉਹ ਨੀਚ ਕੁਲ ਦੇ ਜੁਲਾਹੇ ਸਨ ਅਤੇ ਪ੍ਰਭੂ ਦੀ ਭਗਤੀ ਸਦਕਾ ਗੁਣੀ ਬਣੇ :

ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥[4]

ਭਗਤ ਕਬੀਰ ਜੀ ਦੇ ਜਨਮ ਤੇ ਮੌਤ ਦੀ ਮਿਤੀ ਸੰਬੰਧੀ ਵੀ ਕੋਈ ਭਰੋਸੇਯੋਗ ਸੂਤਰ ਨਹੀਂ ਮਿਲਦੇ ਤੇ ਨਾ ਹੀ ਇਹਨਾਂ ਨੇ ਆਪਣੀ ਕਿਸੇ ਰਚਨਾ ਵਿਚ ਇਸ ਬਾਰੇ ਕੋਈ ਵਰਨਣ ਹੀ ਕੀਤਾ ਹੈ। ਕੁਝ ਵੇਰਵਿਆਂ ਖ਼ਾਸ ਕਰਕੇ ਕਬੀਰ ਜੀ ਦੇ ਪੈਰੋਕਾਰ ਕਹੇ ਜਾਂਦੇ ਕਬੀਰ-ਪੰਥੀਆਂ ਅਨੁਸਾਰ ਕਬੀਰ ਜੀ 1398 ਈ. ਤੋਂ 1518 ਤੱਕ 120 ਸਾਲ ਤੱਕ ਜਿਉਂਦੇ ਰਹੇ। ਮੌਜੂਦਾ ਖੋਜ ਨੇ ਇਹਨਾਂ ਦਾ ਜਨਮ ਸਮਾਂ 1398 ਈ. ਅਤੇ ਇਹਨਾਂ ਦੀ ਮ੍ਰਿਤੂ ਦਾ ਸਮਾਂ 1448 ਈ. ਸਵੀਕਾਰ ਕੀਤਾ ਹੈ।[5] ਹਜ਼ਾਰੀ ਪ੍ਰਸਾਦ ਦੀ ਖੋਜ ਦੇ ਆਧਾਰ 'ਤੇ ਚਾਰਲਟ ਵੋਡਵਿਲੇ ਨੇ ਇਹ ਤਿਥੀਆਂ ਠੀਕ ਮੰਨ ਲਈਆਂ ਹਨ।[6]

ਭਗਤ ਕਬੀਰ ਜੀ ਬਾਰੇ ਇਹ ਸਪੱਸ਼ਟ ਨਹੀਂ ਹੈ ਕਿ ਇਹਨਾਂ ਨੇ ਵਿਆਹ ਕਰਵਾਇਆ ਸੀ ਜਾਂ ਨਹੀਂ। ਪਰੰਪਰਾ ਅਨੁਸਾਰ ਇਹਨਾਂ ਨੇ ਗ੍ਰਿਹਸਥ ਜੀਵਨ ਬਿਤਾਇਆ ਤੇ ਦੂਜਿਆਂ ਨੂੰ ਵੀ ਘਰਬਾਰ ਨਾ ਛੱਡਣ ਬਾਰੇ ਉਪਦੇਸ਼ ਦਿੱਤਾ, ਇਹਨਾਂ ਦੀ ਪਤਨੀ ਦਾ ਨਾਂ ਲੋਈ ਸੀ ਅਤੇ ਇਹਨਾਂ ਦੇ ਦੋ ਬੱਚੇ ਵੀ ਸਨ।

ਭਗਤ ਕਬੀਰ ਮੱਧਕਾਲੀ ਭਾਰਤੀ ਸੰਤਾਂ ਅਤੇ ਸੂਫੀਆਂ ਵਿਚ ਅਜਿਹੇ ਚਿੰਤਕ ਹਨ, ਜਿਨ੍ਹਾਂ ਦੀਆਂ ਰਚਨਾਵਾਂ ਸਿੱਖ ਧਰਮ-ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਸਾਰੇ ਭਗਤਾਂ ਵਿਚੋਂ ਕਬੀਰ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਜ਼ਿਆਦਾ ਹੈ। ਕਬੀਰ ਬਾਣੀ 17 ਰਾਗਾਂ ਵਿਚ ਹੈ ਅਤੇ ਇਸ ਵਿਚ 227 ਪਦੇ ਅਤੇ 237 ਸਲੋਕ ਸ਼ਾਮਲ ਹਨ।[7] ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਰਾਗ ਵਿਚ ਅੰਕਿਤ ਭਗਤ ਬਾਣੀ ਦਾ ਆਰੰਭ ਕਬੀਰ ਜੀ ਦੀ ਬਾਣੀ ਨਾਲ ਹੁੰਦਾ ਹੈ। ਕਬੀਰ ਦੀ ਬਾਣੀ ਇਹਨਾਂ ਦੇ ਅਧਿਆਤਮਕ ਅਨੁਭਵ ਦਾ ਪ੍ਰਸਾਰ ਹੈ। ਇਹਨਾਂ ਨੇ ਇਕ ਪਰਮਾਤਮਾ ਵਿਚ ਵਿਸ਼ਵਾਸ ਰੱਖ ਕੇ ਉਸ ਦੇ ਗੁਣਾਂ ਦਾ ਗਾਇਨ ਕੀਤਾ ਹੈ।

ਉਸ ਸਮੇਂ ਦੇ ਸਮਾਜ ਵਿਚ ਕਰਮਕਾਂਡੀ ਮਜ਼੍ਹਬ, ਹਿੰਦੂ-ਮੁਸਲਿਮ ਵਿਰੋਧ ਤੇ ਪੁਰੋਹਿਤ ਜਮਾਤ ਦੀਆਂ ਆਪਹੁਦਰੀਆਂ ਨੇ ਆਮ ਲੋਕਾਂ ਦੇ ਮਨ ਵਿਚ ਬੜੇ ਸੰਕਟ ਪੈਦਾ ਕੀਤੇ ਹੋਏ ਸਨ। ਕਬੀਰ ਜੀ ਨੇ ਬਿਨਾਂ ਕਿਸੇ ਡਰ ਭੈ ਦੇ ਸਭ ਕਿਸਮ ਦੇ ਧਾਰਮਿਕ ਅੰਧਵਿਸ਼ਵਾਸਾਂ ਨਾਲ ਟੱਕਰ ਲਈ ਤੇ ਏਕਤਾ ਤੇ ਪ੍ਰੇਮ-ਭਗਤੀ ਦਾ ਪ੍ਰਚਾਰ ਕੀਤਾ।

ਭਗਤ ਕਬੀਰ ਜੀ ਦੀ ਸਮਾਜਿਕ ਅਤੇ ਧਾਰਮਿਕ ਚੇਤਨਾ ਉਸ ਸਮੇਂ ਦੀ ਸਥਿਤੀ ਅਨੁਸਾਰ ਆਪਣੇ ਵੱਖਰੇ ਸਰੂਪ ਵਿਚ ਪੇਸ਼ ਹੁੰਦੀ ਹੈ। ਕਬੀਰ ਜੀ ਪਰੰਪਰਾ ਨਾਲ ਜੁੜ ਕੇ ਨਹੀਂ ਚੱਲੇ ਹਨ ਅਤੇ ਉਸ ਤੋਂ ਵੱਖ ਹੋ ਕੇ ਆਪਣੇ ਜੀਵਨ ਉਦੇਸ਼ ਸਪੱਸ਼ਟ ਕਰਦੇ ਹਨ। ਅਸਲ ਵਿਚ, ਕਬੀਰ ਜੀ ਦਾ ਮੁੱਖ ਉਦੇਸ਼ ਮਨੁੱਖਤਾ ਦਾ ਕਲਿਆਣ ਕਰਨਾ ਸੀ। ਇਹਨਾਂ ਨੂੰ ਮਾਨਵ ਭਲਾਈ ਲਈ ਜੋ ਵਿਚਾਰ ਠੀਕ ਸਨ

ਉਹਨਾਂ ਨੂੰ ਪ੍ਰਮੁੱਖ ਮੰਨ ਲਿਆ ਅਤੇ ਜੋ ਸਹੀ ਨਹੀਂ ਲੱਗੇ, ਉਹਨਾਂ ਨੂੰ ਛੱਡ ਦਿੱਤਾ। ਇਸ ਲਈ ਕਬੀਰ ਜੀ ਕਿਸੇ ਇਕ ਧਰਮ ਦੀ ਸੋਚ ਨਾਲ ਆਪਣੇ ਆਪ ਨੂੰ ਬੰਨ ਕੇ ਨਹੀਂ ਚੱਲਦੇ ਸਨ। ਇਹੀ ਕਾਰਨ ਹੈ ਕਿ ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਕਬੀਰ ਕੇਵਲ ਧਰਮ ਸੁਧਾਰਕ ਸਨ, ਕੁਝ ਇਨ੍ਹਾਂ ਨੂੰ ਸਮਾਜ ਸੁਧਾਰਕ ਮੰਨਦੇ ਸਨ, ਕੁਝ ਇਹਨਾਂ ਨੂੰ ਹਿੰਦੂ ਅਤੇ ਮੁਸਲਮਾਨ ਧਰਮ ਵਿਚ ਏਕਤਾ ਸਥਾਪਿਤ ਕਰਨ ਵਾਲੇ ਦੱਸਦੇ ਹਨ, ਕੁਝ ਇਹਨਾਂ ਨੂੰ ਨਵੇਂ ਧਰਮ ਦਾ ਸੰਸਥਾਪਕ ਵੀ ਮੰਨਦੇ ਸਨ। ਉਹ ਕੁਦਰਤ ਨੂੰ ਕੇਵਲ ਇਕ ਕਾਦਰ ਦੀ ਦੇਣ ਸਵੀਕਾਰ ਕਰਦੇ ਹਨ :-

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥
ਲੋਗਾ ਭਰਮਿ ਨ ਭੂਲਹੁ ਭਾਈ ॥ ਖਾਲਿਕੁ ਖਲਕ ਖਲਕ ਮਹਿ
ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥[8]

ਸਮਾਜ ਵਿਚ ਜਦੋਂ ਪਰਮਾਤਮਾ ਦੀ ਭਗਤੀ ਦੀ ਥਾਂ ਖੋਖਲੇ ਕਰਮਕਾਂਡ ਅਤੇ ਰੀਤੀ-ਰਿਵਾਜ ਪ੍ਰਧਾਨ ਹੋ ਜਾਂਦੇ ਹਨ ਤਾਂ ਸਮਾਜ ਨਿਘਾਰ ਵਲ ਜਾਂਦਾ ਹੈ। ਇਸ ਪ੍ਰਕਾਰ ਦੀ ਸਥਿਤੀ ਨੂੰ ਠੀਕ ਕਰਨ ਲਈ ਅਤੇ ਭਟਕੇ ਹੋਏ ਲੋਕਾਂ ਨੂੰ ਸਹੀ ਰਾਹ ਦਿਖਾਉਣ ਲਈ ਜਨ ਜੀਵਨ ਵਿਚੋਂ ਹੀ ਮਹਾਨ ਸੁਧਾਰਕ, ਚਿੰਤਕ ਪੈਦਾ ਹੋ ਕੇ ਅਸ਼ੁੱਧ ਵਾਤਾਵਰਣ ਨੂੰ ਸਵੱਛ ਅਤੇ ਸ਼ੁੱਧ ਬਣਾਉਂਦੇ ਹਨ। ਭਗਤ ਕਬੀਰ ਇਸੇ ਤਰ੍ਹਾਂ ਦੇ ਸਾਧਕ ਅਤੇ ਚਿੰਤਕ ਸਨ। ਉਹ ਦਿਖਾਵੇ ਵਾਲੇ ਪੰਡਤਾਉ ਕਰਮਕਾਂਡਾਂ ਦਾ ਵਿਰੋਧ ਕਰਦੇ ਹਨ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥[9]

ਭਗਤ ਕਬੀਰ ਜੀ ਨੇ ਉਸ ਸਮੇਂ ਦੇ ਸਮਾਜ ਨੂੰ ਬੜੇ ਗਹੁ ਨਾਲ ਵੇਖਿਆ ਅਤੇ ਵਰਣ ਵੰਡ ਦਾ ਖੰਡਨ ਕੀਤਾ। ਇਹਨਾਂ ਅਨੁਸਾਰ ਮਨੁੱਖ ਦਾ ਸਮਾਜ ਨਾਲ ਬਹੁਤ ਡੂੰਘਾ ਸੰਬੰਧ ਹੈ। ਸਮਾਜ ਦੇ ਸਰੂਪ ਦਾ ਨਿਰਮਾਣ ਵਿਅਕਤੀ ਦੇ ਆਚਾਰਾਂ ਵਿਚਾਰਾਂ ਉੱਤੇ ਨਿਰਭਰ ਕਰਦਾ ਹੈ। ਇਹ ਵੇਖਿਆ ਗਿਆ ਹੈ ਕਿ ਜਦੋਂ ਵਿਅਕਤੀ ਆਪਣੀ ਮਰਿਆਦਾ ਤੋਂ ਭਟਕਦੇ ਹਨ ਤਾਂ ਸਮਾਜ ਦੀ ਵਿਵਸਥਾ ਨਿਘਰ ਜਾਂਦੀ ਹੈ। ਕਬੀਰ ਜੀ ਦੇ ਸਮੇਂ ਇਸ ਸਮਾਜ ਦੀ ਵਿਵਸਥਾ ਬਹੁਤ ਖਰਾਬ ਸੀ।

ਮੱਧਕਾਲੀਨ ਸਮੇਂ ਸਮਾਜ ਦੋ ਵਰਗਾਂ - ਹਿੰਦੂ ਅਤੇ ਮੁਸਲਮਾਨਾਂ ਵਿਚ ਵੰਡਿਆ ਹੋਇਆ ਸੀ। ਉਸ ਸਮੇਂ ਸਮਾਜ ਵਿਚ ਕਈ ਤਰ੍ਹਾਂ ਦੇ ਭ੍ਰਿਸ਼ਟਾਚਾਰ ਵਿਆਪਤ ਹੋ ਚੁੱਕੇ ਸਨ, ਜਿਨ੍ਹਾਂ ਨੇ ਇਸ ਦਾ ਵਾਸਤਵਿਕ ਸਰੂਪ ਵਿਗਾੜ ਦਿੱਤਾ ਸੀ। ਵਰਣ ਵਿਵਸਥਾ ਵਿਚ ਉਚ-ਨੀਚ ਦੀ ਭੇਦ-ਭਾਵਨਾ ਨੇ ਸਥਾਨ ਲੈ ਲਿਆ ਸੀ। ਮਾਨਵ, ਮਾਨਵ ਨਾ ਰਹਿ ਕੇ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਬਣ ਗਿਆ ਸੀ। ਭਗਤ ਕਬੀਰ ਜੀ ਨੇ ਇਸ ਪ੍ਰਕਾਰ ਦੀ ਭਾਵਨਾ ਨੂੰ ਉਕਸਾਉਣ ਵਾਲੇ ਲੋਕਾਂ ਦਾ ਸਮਾਜ ਵਿਚ ਬਹੁਤ ਕਠੋਰ ਸ਼ਬਦਾਂ ਵਿਚ ਵਿਰੋਧ ਕੀਤਾ ਹੈ। ਬ੍ਰਾਹਮਣ ਅਤੇ ਸ਼ੂਦਰ ਦੀ ਵਿੱਥ ਨੂੰ ਦਰਸਾਉਣ ਲਈ ਕਬੀਰ ਜੀ ਨੇ ਬ੍ਰਾਹਮਣਾਂ ਦੀ ਪਾਖੰਡੀ ਉੱਚਤਾ ਦਾ ਖੰਡਨ ਕਰਦਿਆਂ ਬੜੀ ਦਲੀਲ ਨਾਲ ਸਮਝਾਇਆ ਹੈ ਕਿ ਕੁਲ ਦਾ ਗਿਆਨ ਮਾਤਾ ਦੇ ਪੇਟ ਵਿਚ ਤਾਂ ਕਿਸੇ ਨੂੰ ਵੀ ਨਹੀਂ ਹੁੰਦਾ, ਸਭ ਪਰਮਾਤਮਾ ਦਾ ਹੀ ਅੰਸ਼ ਹੁੰਦੇ ਹਨ, ਫਿਰ ਕੋਈ ਬ੍ਰਾਹਮਣ ਕਿਵੇਂ ਹੋ ਗਿਆ ਅਤੇ ਕੋਈ ਸ਼ੂਦਰ ਕਿਵੇਂ ਹੋ ਗਿਆ। ਜੇ ਬ੍ਰਾਹਮਣ ਕੋਈ ਵੱਖਰੀ ਚੀਜ਼ ਹੈ, ਤਾਂ ਉਸ ਦਾ ਜਨਮ ਬਾਕੀ ਮਨੁੱਖਾਂ ਨਾਲੋਂ ਵੱਖਰੀ ਕਿਸਮ ਦਾ ਕਿਉਂ ਨਹੀਂ। ਕੀ ਸ਼ੂਦਰਾਂ ਦੀਆਂ ਨਾੜੀਆਂ ਵਿਚ ਲਹੂ ਹੈ ਅਤੇ ਬ੍ਰਾਹਮਣਾਂ ਦੀਆਂ ਨਾੜੀਆਂ ਵਿਚ ਦੁੱਧ ਹੈ। ਕਬੀਰ ਦਾ ਸੰਦੇਸ਼ ਹੈ ਕਿ ਅਸਲੀ ਬ੍ਰਾਹਮਣ ਉਹ ਹੈ ਜੋ ਪਰਮਾਤਮਾ ਦੀ ਭਗਤੀ ਕਰਦਾ ਹੈ :

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥[10]

ਕਬੀਰ ਜੀ ਨੇ ਜਾਤ-ਪਾਤ ਦੇ ਭੇਦ-ਭਾਵ ਨੂੰ ਚੁਣੌਤੀ ਦਿੰਦਿਆਂ ਸਾਰੀ ਮਨੁੱਖਤਾ ਨੂੰ ਇਕ ਬਰਾਬਰ ਦੱਸਿਆ ਹੈ ਕਿਉਂਕਿ ਸਭ ਦਾ ਜਨਮ ਤੋਂ ਮਰਨ ਤੱਕ ਇਕ ਹੀ ਵਿਧਾਨ ਹੈ। ਸਭ ਲੋਕ ਇਕ ਹੀ ਹਨ, ਕੋਈ ਭੇਦ-ਭਾਵ ਨਹੀਂ ਹੈ। ਮਨੁੱਖ ਦੀਆਂ ਬਣਾਈਆਂ ਸਮਾਜਿਕ ਵੰਡਾਂ ਜਾਂ ਮਨੂ-ਸਿਮਰਤੀ ਦੁਆਰਾ ਬਣਾਈਆਂ ਜਾਤਾਂ ਨਾਲ ਕੋਈ ਵੱਡਾ-ਛੋਟਾ ਨਹੀਂ ਬਣਦਾ। ਵੱਡੇ ਬਣਨ ਲਈ ਪਰਮਾਤਮਾ ਦੀ ਬੰਦਗੀ ਅਤੇ ਮਾਨਵਤਾ ਦੀ ਸੇਵਾ ਕਰਨੀ ਹੈ ਬਾਕੀ ਸਭ ਵਿਅਰਥ ਹੈ।

ਭਗਤ ਕਬੀਰ ਜੀ ਫੋਟਕ ਬ੍ਰਾਹਮਣਾਂ ਦੀ ਫੋਕੀ ਉੱਚਤਾ ਨੂੰ ਚੁਣੌਤੀ ਦਿੰਦੇ ਹੋਏ ਕਹਿੰਦੇ ਹਨ ਕਿ ਉਹ ਜਗਤ ਦਾ ਗੁਰੂ ਚਾਹੇ ਬਣ ਜਾਵੇ ਪਰੰਤੂ ਭਗਤਾਂ ਦਾ ਗੁਰੂ ਨਹੀਂ ਹੋ ਸਕਦਾ। ਉਹ ਦੁਨਿਆਵੀ ਲੋਭ ਅਤੇ ਕੇਵਲ ਚਾਰ ਵੇਦਾਂ ਦੀ ਚਰਚਾ ਵਿਚ ਹੀ ਉਲਝ ਕੇ ਰਹਿ ਗਿਆ ਹੈ :

ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥
ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥[11]

ਕਬੀਰ ਜੀ ਨੇ ਆਪਣੇ ਬਾਰੇ ਸਪੱਸ਼ਟ ਕਿਹਾ ਹੈ ਕਿ ਮੈਂ ਜਾਤ ਦਾ ਜੇਕਰ ਜੁਲਾਹਾ ਹਾਂ ਤਾਂ ਕੀ ਹੋਇਆ ਮੇਰੇ ਹਿਰਦੇ ਵਿਚ ਤਾਂ ਭਗਵਾਨ ਵਾਸ ਕਰਦੇ ਹਨ, ਜਿਸ ਕਰਕੇ ਹਰ ਪ੍ਰਕਾਰ ਦੇ ਜੰਜਾਲ ਖ਼ਤਮ ਹੋ ਜਾਂਦੇ ਹਨ :

ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ ॥
ਕਬੀਰ ਰਮਈਆ ਕੰਠਿ ਮਿਲੁ ਚੂਕਹਿ ਸਰਬ ਜੰਜਾਲ ॥[12]

ਭਗਤ ਕਬੀਰ ਜੀ ਨੇ ਗ੍ਰਿਹਸਥ ਜੀਵਨ ਬਤੀਤ ਕਰਨ ਲਈ ਲੋਕਾਂ ਨੂੰ ਸਿੱਖਿਆ ਦਿੱਤੀ ਹੈ। ਇਹਨਾਂ ਅਨੁਸਾਰ ਸਮਾਜ ਦੀਆਂ ਜ਼ਿੰਮੇਵਾਰੀਆਂ ਨੂੰ ਨਿਭਾਣਾ ਮਨੁੱਖ ਦਾ ਪਰਮ ਕਰਤੱਵ ਹੈ। ਪਰ ਗ੍ਰਿਹਸਥ ਦੀਆਂ ਜ਼ਿੰਮੇਵਾਰੀਆਂ ਤੋਂ ਭੱਜਣਾ ਅਤੇ ਸੰਨਿਆਸੀ ਜਾਂ ਵਣਪ੍ਰਸਥੀ ਬਣਨਾ ਕਬੀਰ ਜੀ ਅਨੁਸਾਰ ਅਣਉਚਿਤ ਹੈ। ਅਜਿਹੀ ਸੋਚ ਮਨੁੱਖਤਾ ਦੀ ਭਲਾਈ ਅਤੇ ਵਿਕਾਸ ਵਿਚ ਰੁਕਾਵਟ ਹੈ। ਘਰ-ਬਾਰ ਛੱਡ ਕੇ ਜੋਗੀ, ਸੰਨਿਆਸੀ ਹੋਣਾ ਜਾਂ ਇਸ ਪ੍ਰਕਾਰ ਦਾ ਸਾਧ ਬਣਨਾ ਕਬੀਰ ਜੀ ਨੂੰ ਪਸੰਦ ਨਹੀਂ ਸੀ। ਕਬੀਰ ਨੇ ਕਰਮਕਾਂਡੀ ਪਾਖੰਡਾਂ ਦੀ ਸਥਿਤੀ ਸਪੱਸ਼ਟ ਕਰਦਿਆਂ ਤੁਲਨਾਤਮਕ ਪਹੁੰਚ ਵਿਧੀ ਨਾਲ ਉਸ ਦੀ ਅਰਥਹੀਨਤਾ ਬਾਰੇ ਕਿਹਾ ਹੈ ਕਿ ਜੇ ਨੰਗਿਆਂ ਫਿਰਦਿਆਂ ਜੋਗ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਜੰਗਲ ਦੇ ਸਾਰੇ ਪਸ਼ੂਆਂ ਨੂੰ ਮੁਕਤੀ ਪ੍ਰਾਪਤ ਹੋਣੀ ਚਾਹੀਦੀ ਹੈ ਕਿਉਂਕਿ ਉਹ ਸਦਾ ਨੰਗੇ ਫਿਰਦੇ ਹਨ। ਜੇਕਰ ਸਿਰ ਮੂੰਹ ਮੁਨਾ ਕੇ ਸਿੱਧੀ ਪ੍ਰਾਪਤ ਹੁੰਦੀ ਹੋਵੇ ਤਾਂ ਭੇਡਾਂ ਮੁਕਤੀ ਦੀਆਂ ਸਭ ਤੋਂ ਵੱਧ ਅਧਿਕਾਰੀ ਹਨ ਕਿਉਂਕਿ ਉਹ ਵੀ ਹਮੇਸ਼ਾਂ ਮੁਨੀਂਦੀਆਂ ਹਨ। ਜੇ ਕਾਮਾਚਾਰ ਤੋਂ ਆਪਣੇ ਆਪ ਤੋਂ ਬਚੇ ਰਹਿਣ ਨਾਲ ਮੁਕਤੀ ਦੀ ਦਾਤ ਉਪਲੱਬਧ ਹੁੰਦੀ ਹੋਵੇ ਤਾਂ ਖੁਸਰੇ ਮੁਕਤ ਹੋਣ ਦੇ ਸਭ ਨਾਲੋਂ ਵੱਧ ਅਧਿਕਾਰੀ ਹਨ। ਅਸਲ ਵਿਚ ਸੱਚੇ ਮਨ ਨਾਲ ਪਰਮਾਤਮਾ ਦਾ ਸਿਮਰਨ ਕਰਨ ਨਾਲ ਹੀ ਮੁਕਤੀ ਪ੍ਰਾਪਤ ਹੋ

ਸਕਦੀ ਹੈ :

ਨਗਨ ਫਿਰਤ ਜੌ ਪਾਈਐ ਜੋਗੁ ॥
ਬਨ का ਮਿਰਗੁ ਮੁਕਤਿ ਸਭੁ ਹੋਗੁ ॥੧॥
ਕਿਆ ਨਾਗੇ ਕਿਆ ਬਾਧੇ ਚਾਮ ॥
ਜਬ ਨਹੀ ਚੀਨਸਿ ਆਤਮ ਰਾਮ ॥੧॥ ਰਹਾਉ ॥
ਮੂਡ ਮੁੰਡਾਏ ਜੌ ਸਿਧਿ ਪਾਈ ॥
ਮੁਕਤੀ ਭੇਡ ਨ ਗਈਆ ਕਾਈ ॥੨॥
ਬਿੰਦੁ ਰਾਖਿ ਜੌ ਤਰੀਐ ਭਾਈ ॥
ਖੁਸਰੈ ਕਿਉ ਨ ਪਰਮ ਗਤਿ ਪਾਈ ॥੩॥
ਕਹੁ ਕਬੀਰ ਸੁਨਹੁ ਨਰ ਭਾਈ ॥
ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥੪॥[13]

ਭਗਤ ਕਬੀਰ ਨੇ ਸਾਧੂਆਂ, ਸੰਨਿਆਸੀਆਂ ਬਾਰੇ ਹੀ ਆਲੋਚਨਾ ਨਹੀਂ ਕੀਤੀ, ਸਗੋਂ ਮੁਸਲਮਾਨਾਂ ਦੇ ਹੀ ਬਾਹਰੀ ਅਡੰਬਰਾਂ ਨੂੰ ਖੰਡਿਤ ਕੀਤਾ ਹੈ। ਇਨ੍ਹਾਂ ਨੇ ਕਲਮਾਂ ਪੜ੍ਹਨ ਅਤੇ ਨਮਾਜ਼ਾਂ ਗੁਜ਼ਾਰਨ ਦੁਆਰਾ ਸਵਰਗ ਦੀ ਪ੍ਰਾਪਤੀ ਦੇ ਭਰਮ ਨੂੰ ਖ਼ਤਮ ਕਰਦਿਆਂ ਅਜਿਹੇ ਸਵਰਗ ਨਾਲੋਂ ਨਰਕ ਨੂੰ ਤਰਜੀਹ ਦਿੱਤੀ :-

ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ ॥
ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ ॥
ਨਿਵਾਜ ਸੋਈ ਜੋ ਨਿਆਉ ਬਿਚਾਰੈ ਕਲਮਾ ਅਕਲਹਿ ਜਾਨੈ ॥
ਪਾਚਹੁ ਮੁਸਿ ਮੁਸਲਾ ਬਿਛਾਵੈ ਤਬ ਤਉ ਦੀਨੁ ਪਛਾਨੈ ॥
ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ ਫੀਕੀ ॥
ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ ॥
ਮਾਟੀ ਏਕ ਭੇਖ ਧਰਿ ਨਾਨਾ ਤਾ ਮਹਿ ਬ੍ਰਹਮੁ ਪਛਾਨਾ ॥
ਕਹੈ ਕਬੀਰਾ ਭਿਸਤ ਛੋਡਿ ਕਰਿ ਦੋਜਕ ਸਿਉ ਮਨੁ ਮਾਨਾ ॥[14]

ਭਗਤ ਕਬੀਰ ਜੀ ਦੀ ਧਾਰਮਿਕ ਚੇਤਨਾ ਵੀ ਸਮਾਜਿਕ ਚੇਤਨਾ ਨਾਲ ਬਹੁਤ ਸਮਾਨਤਾ ਰੱਖਦੀ ਹੈ। ਇਹਨਾਂ ਦਾ ਸਾਰਾ ਜੀਵਨ ਅਧਿਆਤਮਿਕ ਭਗਤੀ ਵਿਚ ਗੁਜ਼ਰਿਆ ਸੀ, ਇਹਨਾਂ ਦੀ ਭਗਤੀ ਜੀਵਨ ਦੇ ਵਿਹਾਰਕ ਮੁੱਲਾਂ ਉੱਤੇ ਆਧਾਰਿਤ ਸੀ। ਇਹਨਾਂ ਨੇ ਹਮੇਸ਼ਾਂ ਸੱਚ ਤੱਕ ਪਹੁੰਚਣ ਦੀ ਕੋਸ਼ਿਸ਼ ਕੀਤੀ ਅਤੇ ਇਸ ਲਈ ਇਹਨਾਂ ਨੂੰ ਕਈ ਪ੍ਰਕਾਰ ਦੇ ਅਧਿਆਤਮਿਕ ਅਨੁਭਵ ਵੀ ਪ੍ਰਾਪਤ ਹੋਏ। ਇਹਨਾਂ ਅਨੁਭਵਾਂ ਤੋਂ ਉਜਾਗਰ ਹੋਇਆ ਮਾਨਵ ਧਰਮ ਹੀ ਕਬੀਰ ਜੀ ਦਾ ਸਰਬੋਤਮ ਧਰਮ ਸੀ ਜੋ ਸਾਰੇ ਕਰਮ-ਕਾਂਡਾਂ ਤੋਂ ਰਹਿਤ ਹਰ ਪ੍ਰਕਾਰ ਦੀ ਮੁਕਤੀ ਪ੍ਰਾਪਤ ਕਰਨ ਦੇ ਯੋਗ ਸੀ।

ਭਗਤ ਕਬੀਰ ਨੇ ਉਸ ਸਮੇਂ ਪ੍ਰਚਲਿਤ ਧਰਮਾਂ ਵਿਚ ਉਤਪੰਨ ਹੋਏ ਖੋਖਲੇ ਕਰਮ-ਕਾਂਡਾਂ ਨੂੰ ਆਪਣੀ ਬੋਧਿਕ ਚੇਤਨਾ ਅਤੇ ਤਰਕ ਨਾਲ ਖੰਡਿਤ ਕੀਤਾ ਜਿਵੇਂ ਹਿੰਦੂਆਂ ਦੀ ਮੂਰਤੀ ਪੂਜਾ ਅਤੇ ਮੁਸਲਮਾਨਾਂ ਦੇ ਸਿਜਦੇ ਦੀ ਨਿਰਸਾਰਤਾ ਨੂੰ ਦੱਸਦਿਆਂ ਹੋਇਆ ਇਹ ਕਹਿੰਦੇ ਹਨ :

ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥
ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥[15]

ਮੁਸਲਮਾਨ ਧਰਮ ਆਗੂਆਂ ਵੱਲੋਂ ਕੀਤੇ ਜਾ ਰਹੇ ਧਾਰਮਿਕ ਆਡੰਬਰਾਂ ਨੂੰ ਵੀ ਕਬੀਰ ਜੀ ਨਕਾਰਦੇ ਹਨ। ਕਬੀਰ ਜੀ ਅਨੁਸਾਰ ਮੁਨਾਰੇ ਉੱਤੇ ਚੜ੍ਹ ਕੇ ਮੁੱਲਾਂ ਬਾਂਗ ਦੇ ਰਿਹਾ ਹੈ ਜਿਵੇਂ ਕਿ ਰੱਬ ਬੋਲਾ ਹੈ। ਵਾਸਤਵ ਵਿਚ ਰੱਬ ਤੇਰੇ ਅੰਦਰ ਹੀ ਵਸਦਾ ਹੈ, ਉਸਨੂੰ ਉੱਚੀਆਂ ਆਵਾਜ਼ਾਂ ਮਾਰ ਕੇ ਪੁਕਾਰਨ

ਦੀ ਜ਼ਰੂਰਤ ਨਹੀਂ ਹੈ :

ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥
ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥[16]

ਇਸ ਤਰ੍ਹਾਂ ਇਹਨਾਂ ਖੋਖਲੇ ਰੀਤੀ ਰਿਵਾਜਾਂ ਅਤੇ ਕਰਮਕਾਂਡਾਂ ਦੇ ਵਿਰੁੱਧ ਕਬੀਰ ਜੀ ਨੇ ਮੁੱਲਾਂ ਨੂੰ ਸਹੀ ਕਰਮ ਅਤੇ ਆਚਰਨ ਕਰਨ ਵਲ ਪ੍ਰੇਰਿਤ ਕੀਤਾ ਅਤੇ ਕਿਹਾ ਕਿ ਸਹੀ ਅਰਥਾਂ ਵਿਚ ਸੱਚਾ ਕਾਜ਼ੀ ਉਹ ਹੈ ਜੋ ਸਰੀਰ ਦੇ ਅੰਦਰ ਹੀ ਪਰਮ ਸਤਿ ਦੀ ਭਾਲ ਕਰੇ ਅਤੇ ਸਰੀਰ ਅੰਦਰ ਉਹ ਰੋਸ਼ਨੀ ਦਾ ਅਹਿਸਾਸ ਕਰੇ। ਉਹ ਆਪਣੇ ਆਪ ਨੂੰ ਕਾਮ ਵਾਸਨਾ ਤੋਂ ਉੱਚਾ ਚੁੱਕ ਕੇ ਸਦਾ ਸਥਾਈ ਆਨੰਦ ਮਾਣੇ। ਉਸ ਨੂੰ ਬੁਢਾਪਾ ਅਤੇ ਮ੍ਰਿਤੂ ਪ੍ਰਾਪਤ ਨਹੀਂ ਹੋ ਸਕਦੀ :

ਸੋ ਮੁਲਾਂ ਜੋ ਮਨ ਸਿਉ ਲਰੈ ॥
ਗੁਰ ਉਪਦੇਸਿ ਕਾਲ ਸਿਉ ਜੁਰੈ ॥
ਕਾਲ ਪੁਰਖ ਕਾ ਮਰਦੈ ਮਾਨੁ ॥
ਤਿਸੁ ਮੁਲਾ ਕਉ ਸਦਾ ਸਲਾਮੁ ॥...
ਕਾਜੀ ਸੋ ਜੁ ਕਾਇਆ ਬੀਚਾਰੈ ॥
ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ ॥
ਸੁਪਨੈ ਬਿੰਦੁ ਨ ਦੇਈ ਝਰਨਾ ॥
ਤਿਸੁ ਕਾਜੀ ਕਉ ਜਰਾ ਨ ਮਰਨਾ ॥[17]

ਭਗਤ ਕਬੀਰ ਨੇ ਹਿੰਦੂ ਧਰਮ ਦੇ ਕੇਂਦਰੀ ਕਰਮ ਮੂਰਤੀ ਪੂਜਾ ਦੇ ਖਿਲਾਫ਼ ਆਵਾਜ਼ ਉਠਾਈ ਅਤੇ ਪਰਮਾਤਮਾ ਦੀ ਭਗਤੀ ਉੱਤੇ ਪ੍ਰਕਾਸ਼ ਪਾਉਂਦੇ ਹੋਏ ਕਿਹਾ :

ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠਿ ਤੀਰਥ ਜਾਹਿ ॥
ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥
ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥[18]

ਕਬੀਰ ਜੀ ਨੇ ਹਿੰਦੂ ਧਰਮ ਦੇ ਪੁਜਾਰੀਆਂ ਦੇ ਕਰਮ-ਕਾਂਡਾਂ ਵਿਚ ਇਸ਼ਾਰਾ ਕਰਦਿਆਂ ਕਿਹਾ ਹੈ ਕਿ ਜੋ ਪੱਥਰਾਂ ਦੇ ਚਰਨਾਂ ਵਿਚ ਡਿਗਦੇ ਹਨ, ਉਹਨਾਂ ਦੀ ਇਸ ਪ੍ਰਕਾਰ ਕੀਤੀ ਸੇਵਾ ਵਿਅਰਥ ਜਾਂਦੀ ਹੈ। ਨਾ ਪੱਥਰ ਬੋਲਦਾ ਹੈ ਨਾ ਕੁਝ ਦਿੰਦਾ ਹੈ। ਇਸ ਪ੍ਰਕਾਰ ਦੀ ਪੂਜਾ ਵਿਅਰਥ ਹੈ ਅਤੇ ਇਹਨਾ ਪੱਥਰਾਂ ਦੀ ਸੇਵਾ ਵੀ ਵਿਅਰਥ ਹੈ :

ਜੋ ਪਾਥਰ ਕਉ ਕਹਤੇ ਦੇਵ ॥
ਤਾ ਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥
ਤਿਸ ਕੀ ਘਾਲ ਅਜਾਂਈ ਜਾਇ ॥੧॥
ਠਾਕੁਰੁ ਹਮਰਾ ਸਦ ਬੋਲੰਤਾ ॥
ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ ਰਹਾਉ ॥
ਅੰਤਰਿ ਦੇਉ ਨ ਜਾਨੈ ਅੰਧੁ ॥
ਭ੍ਰਮ ਕਾ ਮੋਹਿਆ ਪਾਵੈ ਫੰਧੁ ॥
ਨ ਪਾਥਰੁ ਬੋਲੈ ਨਾ ਕਿਛੁ ਦੇਇ ॥
ਫੋਕਟ ਕਰਮ ਨਿਹਫਲ ਹੈ ਸੇਵ ॥੨॥[19]

ਭਗਤ ਕਬੀਰ ਦਾ ਕਹਿਣਾ ਹੈ ਕਿ ਮੱਧਕਾਲੀਨ ਸਮੇਂ ਵਿਚ ਸਹੀ ਅਤੇ ਸੱਚੇ ਧਰਮ ਦੀ ਥਾਂ ਤੇ

ਖੋਖਲੇ ਕਰਮ-ਕਾਂਡ, ਅੰਧ-ਵਿਸ਼ਵਾਸ ਅਤੇ ਫੋਕੇ ਰੀਤੀ ਰਿਵਾਜ ਪ੍ਰਚਲਿਤ ਹੋ ਗਏ ਸਨ। ਸਾਰੇ ਧਰਮ ਅਸਲ ਮਾਰਗ ਨੂੰ ਭੁੱਲ ਕੇ ਬਾਹਰੀ ਆਡੰਬਰਾਂ ਵਿਚ ਗ੍ਰਸਤ ਹੋ ਗਏ ਸਨ। ਇਹਨਾਂ ਵਿਚ ਸੁਧਾਰ ਕਰਨਾ ਹੀ ਕਬੀਰ ਜੀ ਦਾ ਉਦੇਸ਼ ਸੀ। ਕਬੀਰ ਜੀ ਨੇ ਆਪਣੀ ਬਾਣੀ ਨਾਲ ਉਸ ਸਮੇਂ ਪ੍ਰਚਲਿਤ ਧਰਮਾਂ ਦੇ ਮੁਖੀਆਂ ਨੂੰ ਚੰਗੀ ਤਰ੍ਹਾਂ ਝੰਜੋੜਿਆ। ਉਹਨਾਂ ਨਾਲ ਕਈ ਵਾਰ ਵਾਦ-ਵਿਵਾਦ ਕੀਤਾ ਅਤੇ ਪੰਡਤਾਂ ਨੇ ਕਬੀਰ ਜੀ ਨੂੰ ਨੀਵਾਂ ਵਿਖਾਉਣ ਦਾ ਯਤਨ ਕੀਤਾ ਪਰੰਤੂ ਕਬੀਰ ਜੀ ਇਕ ਸੱਚੇ ਸਾਧਕ ਸਨ ਉਹ ਕਿਸੇ ਤੋਂ ਡਰਦੇ ਨਹੀਂ ਸਨ ਅਤੇ ਨਾ ਹੀ ਉਹ ਉਹਨਾਂ ਦੇ ਖੋਖਲੇ ਕਰਮਕਾਂਡਾਂ ਨੂੰ ਅਪਨਾਉਣ ਲਈ ਤਿਆਰ ਸਨ। ਕਬੀਰ ਜੀ ਕਹਿੰਦੇ ਹਨ ਕਿ ਪਾਖੰਡੀ ਲੋਕ ਉਹ ਆਪ ਭ੍ਰਸ਼ਟੇ ਹੋਏ ਹਨ ਅਤੇ ਹੋਰਨਾਂ ਨੂੰ ਵੀ ਭ੍ਰਸ਼ਟ ਕਰਦੇ ਹਨ। ਕਬੀਰ ਜੀ ਅਜਿਹੇ ਲੋਕਾਂ ਬਾਰੇ ਦੱਸਦੇ ਹੋਏ ਅੰਦਰੂਨੀ ਪੀੜਾ ਮਹਿਸੂਸ ਕਰਦੇ ਹੋਏ ਲਿਖਦੇ ਹਨ :

ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥
ਬਾਤਨ ਹੀ ਅਸਮਾਨੁ ਗਿਰਾਵਹਿ ॥੧॥
ਐਸੇ ਲੋਗਨ ਸਿਉ ਕਿਆ ਕਹੀਐ ॥
ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ ॥੧॥ ਰਹਾਉ ॥
ਆਪਿ ਨ ਦੇਹਿ ਚੁਰੂ ਭਰਿ ਪਾਨੀ ॥
ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥
ਬੈਠਤ ਉਠਤ ਕੁਟਿਲਤਾ ਚਾਲਹਿ ॥
ਆਪੁ ਗਏ ਅਉਰਨ ਹੂ ਘਾਲਹਿ ॥੩॥
ਛਾਡਿ ਕੁਚਰਚਾ ਆਨ ਨ ਜਾਨਹਿ ॥
ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥
ਆਪੁ ਗਏ ਅਉਰਨ ਹੂ ਖੋਵਹਿ ॥
ਆਗਿ ਲਗਾਇ ਮੰਦਰ ਮੈ ਸੋਵਹਿ ॥
ਅਵਰਨ ਹਸਤ ਆਪਿ ਹਹਿ ਕਾਂਨੇ ॥
ਤਿਨ ਕਉ ਦੇਖਿ ਕਬੀਰ ਲਜਾਨੇ ॥੬॥[20]

ਕਬੀਰ ਜੀ ਨੇ ਧਰਮ ਦੇ ਨਾਂ ਤੇ ਕੀਤੀਆਂ ਜਾਣ ਵਾਲੀਆਂ ਰੀਤਾਂ ਰਸਮਾਂ ਦੀ ਨਿਖੇਧੀ ਕੀਤੀ। ਸੂਤਕ, ਪਿਤਰਾਂ ਦੇ ਸਰਾਧ, ਪੱਥਰਾਂ ਦੇ ਦੇਵੀ ਦੇਵਤਿਆਂ ਅੱਗੇ ਕੁਰਬਾਨੀ ਭੇਟਾ ਆਦਿ ਸਭ ਵਿਅਰਥ ਹਨ।

— ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ ॥
- - - - - - - - - - - - - - - - - - - - - -
ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ ॥[21]

— ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥[22]

ਕਬੀਰ ਜੀ ਨੇ ਲੋਕ ਜੀਵਨ ਨਾਲ ਜੁੜੇ ਹੋਏ ਧਰਮ ਨੂੰ ਅਪਣਾਇਆ ਜੋ ਜਨ ਸਾਧਾਰਨ ਨਾਲ ਜੁੜੀਆਂ ਹੋਈਆਂ ਧਾਰਮਿਕ ਅਤੇ ਸਮਾਜਿਕ ਸਮੱਸਿਆਵਾਂ ਨੂੰ ਵਿਵਹਾਰਿਕ ਪੱਧਰ 'ਤੇ ਸਪੱਸ਼ਟ ਕਰਦਾ ਸੀ। ਇਹਨਾਂ ਅਨੁਸਾਰ ਸੱਚਾ ਧਰਮ ਨੈਤਿਕ ਆਚਰਨ ਉੱਤੇ ਹੀ ਆਧਾਰਿਤ ਹੈ। ਇਹੀ ਕਾਰਨ ਹੈ ਕਿ ਕਬੀਰ ਜੀ ਕਿਤੇ ਵੀ ਸਦਾਚਾਰਕ ਮੁੱਲ ਤੋਂ ਬੇਮੁੱਖ ਨਹੀਂ ਹੁੰਦੇ ਅਤੇ ਖੋਖਲੇ ਕਰਮ-ਕਾਂਡਾਂ, ਖੋਖਲੇ ਆਚਾਰਾਂ ਨੂੰ ਬਿਲਕੁਲ ਪ੍ਰਵਾਨ ਨਹੀਂ ਕਰਦੇ। ਉਸ ਸਮੇਂ ਇਹਨਾਂ ਦੇ ਵਿਚਾਰਾਂ ਦਾ ਕਠੋਰ ਵਿਰੋਧ ਹੋਣ 'ਤੇ ਵੀ ਇਹ ਆਪਣੀ ਨੈਤਿਕਤਾ 'ਤੇ ਅਟਲ ਖੜੋਤੇ ਰਹੇ।

ਸੰਖੇਪ ਵਿਚ ਕਬੀਰ ਜੀ ਨੇ ਉਸ ਵਕਤ ਦੀ ਜਨਤਾ ਦੀ ਪੀੜਾ ਨੂੰ ਵੇਖਿਆ ਅਤੇ ਇਹ ਵੀ

ਵੇਖਿਆ ਕਿ ਧਰਮਾਚਾਰ ਅਤੇ ਕਰਮਕਾਂਡ ਸਧਾਰਨ ਜਨਤਾ ਨੂੰ ਕਿੰਨੇ ਧੋਖੇ ਦੇ ਕੇ ਅਸਲੀ ਮਾਰਗ ਤੋਂ ਹਟਾ ਕੇ ਆਪਣੀ ਲੁੱਟ ਦੇ ਚੱਕਰ ਵਿਚ ਲੱਗੇ ਹੋਏ ਹਨ। ਕਬੀਰ ਜੀ ਨੇ ਜਨਤਾ ਨੂੰ ਇਸ ਸੰਕਟ ਤੋਂ ਮੁਕਤ ਕਰਨ ਲਈ ਦੋ ਰਾਹ ਦੱਸੇ। ਪਹਿਲਾਂ, ਪਾਖੰਡੀਆਂ ਅਤੇ ਕੁਰਾਹੇ ਪਏ ਧਰਮ ਆਗੂਆਂ ਦਾ ਕਠੋਰ ਵਿਰੋਧ ਕੀਤਾ ਅਤੇ ਤਰਕ ਨਾਲ ਉਹਨਾਂ ਦੀਆਂ ਪਾਖੰਡੀ ਅਤੇ ਕਰਮਕਾਂਡੀ ਵਿਧੀਆਂ ਦਾ ਖੰਡਨ ਕੀਤਾ। ਦੂਜਾ ਇਹਨਾਂ ਨੇ ਜਨਤਾ ਨੂੰ ਪਰਮਾਤਮਾ ਦੀ ਭਗਤੀ ਵਿਚ ਲੀਨ ਹੋ ਕੇ ਪਰਮ ਸੱਤ ਨੂੰ ਪ੍ਰਾਪਤ ਕਰਨ ਦਾ ਮਾਰਗ ਦਰਸਾਇਆ।

ਅੰਤ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਭਗਤ ਕਬੀਰ ਤਤਕਾਲੀਨ ਧਾਰਮਿਕ ਅਤੇ ਸਮਾਜਿਕ ਸਥਿਤੀ ਤੋਂ ਸੰਤੁਸ਼ਟ ਨਹੀਂ ਸਨ ਕਿਉਂਕਿ ਵਿਅਰਥ ਦੇ ਆਡੰਬਰਾਂ ਕਾਰਨ ਸਮਾਜ ਦੀ ਖੁਸ਼ਹਾਲੀ ਦਾ ਮਾਰਗ ਰੁਕਿਆ ਹੋਇਆ ਸੀ। ਕਬੀਰ ਜੀ ਨੇ ਆਪਣੀਆਂ ਸਿੱਖਿਆਵਾਂ ਰਾਹੀਂ ਲੋਕਾਂ ਅੰਦਰ ਨਵੀਂ ਚੇਤਨਾ ਪੈਦਾ ਕੀਤੀ ਅਤੇ ਉਹਨਾਂ ਨੂੰ ਖੋਖਲੇ ਬਾਹਰੀ ਧਾਰਮਿਕ ਆਡੰਬਰਾਂ ਅਤੇ ਰੀਤੀ ਰਿਵਾਜਾਂ ਨੂੰ ਛੱਡਣ ਲਈ ਪ੍ਰੇਰਿਤ ਕੀਤਾ। ਕਬੀਰ ਜੀ ਨੇ ਜਾਤ-ਪਾਤ ਦਾ ਖੰਡਨ ਕੀਤਾ ਅਤੇ ਗ੍ਰਹਿਸਤ ਜੀਵਨ ਅਪਨਾਉਣ ਲਈ ਪ੍ਰੇਰਨਾ ਦਿੱਤੀ। ਇਸ ਪ੍ਰਕਾਰ ਕਬੀਰ ਜੀ ਨੇ ਧਾਰਮਿਕ ਉਥਾਨ ਰਾਹੀਂ ਸਮਾਜਿਕ ਕੀਮਤਾਂ ਨੂੰ ਨਵੇਂ ਢੰਗ ਨਾਲ ਪ੍ਰਚਲਿਤ ਕਰਨ ਲਈ ਲੋਕਾਂ ਦੇ ਮਨ ਵਿਚ ਉਤਸ਼ਾਹ ਭਰਿਆ।

## ਹਵਾਲੇ ਅਤੇ ਟਿੱਪਣੀਆਂ


1. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1162.
2. G.W. Westcott, *Kabir and the Kabir Panth*, 2nd Edition, Kanpur, 195, p. 3-4, ਸਾਹਿਬ ਸਿੰਘ, *ਭਗਤ-ਬਾਣੀ ਸਟੀਕ*, ਹਿੱਸਾ ਚੌਥਾ, ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ, 1960, ਪੰਨਾ 10.
3. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 67.
4. ਉਹੀ, ਪੰਨਾ 487.
5. Harbans Singh (ed.), *The Encyclopaedia of Sikhism*, Vol. II, Punjabi University, Patiala, 1996, p. 403.
6. Charlotte Vaudeville, *Kabir*, Vol. I, Clarendon Press, London, 1974, p. 39.
7. Harbans Singh (ed.), *The Encyclopaedia of Sikhism*, Vol. II, Punjabi University, Patiala, 1996, p. 403.
8. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ 1349-50.
9. ਉਹੀ, ਪੰਨਾ 476.
10. ਉਹੀ, ਪੰਨਾ 324.
11. ਉਹੀ, ਪੰਨਾ 1377.
12. ਉਹੀ, ਪੰਨਾ 1368.
13. ਉਹੀ, ਪੰਨਾ 324.
14. ਉਹੀ, ਪੰਨਾ 480.
15. ਉਹੀ, ਪੰਨਾ 654.
16. ਉਹੀ, ਪੰਨਾ 1374.
17. ਉਹੀ, ਪੰਨਾ 1159-60.
18. ਉਹੀ, ਪੰਨਾ 1371.
19. ਉਹੀ, ਪੰਨਾ 1160.
20. ਉਹੀ, ਪੰਨਾ 332.
21. ਉਹੀ, ਪੰਨਾ 331.
22. ਉਹੀ, ਪੰਨਾ 332.

# ਭਗਤ ਕਬੀਰ ਜੀ ਦੀ ਪਰਿਵਾਰਕ ਜੀਵਨ ਨੂੰ ਸੇਧ

ਅਸਪ੍ਰੀਤ ਕੌਰ*

ਪਰਿਵਾਰ ਮਨੁੱਖੀ ਜੀਵਨ ਦੀ ਸਭ ਤੋਂ ਪ੍ਰਾਚੀਨ ਸਮਾਜਿਕ ਸੰਸਥਾ ਹੈ। ਇਹ ਮਨੁੱਖ ਅਤੇ ਸਮਾਜ ਦੇ ਵਿਕਾਸ ਵਿਚ ਕੇਂਦਰੀ ਭੂਮਿਕਾ ਨਿਭਾਉਂਦੀ ਹੈ। ਪਰਿਵਾਰ ਸੰਸਥਾ ਦੁਆਰਾ ਮਨੁੱਖ ਅਤੇ ਸਮਾਜ ਵਿਚ ਆਪਸੀ ਰਿਸ਼ਤਿਆਂ ਦੀ ਨੀਂਹ ਉਸਰਦੀ ਹੈ। ਇਥੇ ਹੀ ਮਨੁੱਖਾਂ ਦਾ ਆਪਸੀ ਸੰਵਾਦ ਚਲਦਾ ਹੈ ਅਤੇ ਸਮਾਜਿਕ ਢਾਂਚਾ ਹੋਂਦ ਵਿਚ ਆਉਂਦਾ ਹੈ। ਇਹ ਮਨੁੱਖੀ ਅਤੇ ਸਮਾਜਿਕ ਜੀਵਨ ਵਿਚ ਕੇਂਦਰੀ ਹੋਣ ਦੇ ਨਾਲ-ਨਾਲ ਵਿਆਪਕ ਸੰਸਥਾ ਵੀ ਹੈ। Raymond T. Smith ਦੇ ਅਨੁਸਾਰ, "One of the few widely accepted generalizations of social sciences asserts that the family is an institution found in all human society."[1] ਪਰਿਵਾਰ ਸੰਸਥਾ ਦੀ ਮਨੁੱਖੀ ਪਾਲਣਾ ਅਤੇ ਵਿਕਾਸ ਵਿਚ ਨਿਰਣੈਕਾਰੀ ਭੂਮਿਕਾ ਹੁੰਦੀ ਹੈ। ਇਥੇ ਉਸਦੇ ਸਮਾਜੀਕਰਣ ਦਾ ਅਮਲ ਸ਼ੁਰੂ ਹੁੰਦਾ ਹੈ ਅਤੇ ਉਸਨੂੰ ਨਰੋਏ ਸਮਾਜ ਦਾ ਅੰਗ ਬਣਨ ਲਈ ਪ੍ਰੇਰਿਆ ਜਾਂਦਾ ਹੈ। ਪਰਿਵਾਰਕ ਕਦਰਾਂ-ਕੀਮਤਾਂ, ਰਿਸ਼ਤਿਆਂ ਦਾ ਆਪਸੀ ਨਿੱਘ, ਪਿਆਰ, ਯੋਗ ਵਿਹਾਰ, ਆਦਤਾਂ, ਜਿਉਣ ਦਾ ਢੰਗ ਅਤੇ ਆਦਰਸ਼ ਆਦਿ ਸਭ ਪਰਿਵਾਰ ਤੋਂ ਹੀ ਗ੍ਰਹਿਣ ਕੀਤਾ ਜਾਂਦਾ ਹੈ। ਅਜੋਕੇ ਮਸ਼ੀਨੀ, ਧਰਮ ਨਿਰਪੱਖ ਅਤੇ ਐਸ਼ੋ-ਇਸ਼ਰਤ ਦੇ ਮਾਰੂ ਰੁਝਾਨਾਂ ਵਿਚ ਪਰਿਵਾਰ ਨੂੰ ਬੰਨ੍ਹ ਕੇ ਰੱਖਣ ਵਾਲੀ ਆਪਸੀ ਪਿਆਰ ਦੀ ਗੰਢ ਢਿਲੀ ਪੈ ਰਹੀ ਹੈ, ਜਿਸਦੇ ਸਿੱਟੇ ਵਜੋਂ ਪਰਿਵਾਰਾਂ ਵਿਚ ਵੰਡੀਆਂ ਅਤੇ ਬੇਤਰਤੀਬੀ ਦੇ ਵਾਧੇ ਨੇ ਪਰਿਵਾਰ ਸੰਸਥਾ ਦੇ ਭਵਿੱਖ ਬਾਰੇ ਸ਼ੰਕੇ ਖੜ੍ਹੇ ਕਰ ਦਿੱਤੇ ਹਨ। ਪਰ ਇਹ ਸੂਰਜ ਦੇ ਬਦਲਾਂ ਓਹਲੇ ਹੋਣ ਵਾਂਗ ਥੋੜਚਿਰਾ ਵਰਤਾਰਾ ਹੀ ਹੈ। ਉਘੇ ਸਮਾਜ ਸ਼ਾਸਤਰੀ ਅਤੇ ਪਰਿਵਾਰ ਸੰਸਥਾ ਦੇ ਮਾਹਿਰ 'Helen Bosanquet' ਪਰਿਵਾਰ ਸੰਸਥਾ ਦੀ ਵਕਾਲਤ ਕਰਦਿਆਂ ਲਿਖਦੇ ਹਨ, "Even if the world could carry on without the family, it could not afford to lose the qualities which would go with it. It is a sombre world as it is, and no shade or tone of feeling that makes for depth and variety and richness can be spared from it. To reject the source of so much warmth and beauty because it some times fails, would be like banishing the sun from the sky became it is sometimes covered with clouds."[2]

ਧਰਮ ਅਤੇ ਪਰਿਵਾਰ ਦਾ ਆਪਸੀ ਗਹਿਰਾ ਸੰਬੰਧ ਹੈ। ਇਹ ਮਨੁੱਖ ਨੂੰ ਦਰਪੇਸ਼ ਹਾਲਤਾਂ ਬਾਰੇ ਸੇਧ ਦਿੰਦਿਆਂ ਜੀਵਨ ਦੇ ਹਰੇਕ ਖੇਤਰ ਵਿਚ ਉਸਦੀ ਰਹਿਨੁਮਾਈ ਕਰਦਾ ਹੈ। ਹਰੇਕ ਵਿਅਕਤੀ ਕਿਸੇ ਧਾਰਮਿਕ ਨਿਯਮ ਵਿਚ ਬੱਝਾ ਜੀਵਨ ਜੀਉਂਦਾ ਹੈ। ਪਰਿਵਾਰ ਵਿਚੋਂ ਹੀ ਮਨੁੱਖ ਧਰਮ ਦੀ ਰਹੁ-ਰੀਤ, ਇਸਦੇ ਅਰਥ ਅਤੇ ਮਹੱਤਵ ਨੂੰ ਸਿਖਦਾ ਹੈ। ਪਰਿਵਾਰਕ ਜੀਵਨ ਵਿਅਕਤੀ ਦੇ ਦੁਨਿਆਵੀ ਕਾਰਜਾਂ ਦੇ ਨਾਲ-ਨਾਲ ਪਰਮਾਰਥਕ ਕਰਮਾਂ ਨੂੰ ਵੀ ਅਮਲ ਵਿਚ ਲਿਆਉਣ ਦੇ ਆਦਰਸ਼ ਮੌਕੇ ਸਿਰਜਦਾ ਹੈ। 'The Encyclopedia of Religion' ਵਿਚ ਧਰਮ ਦੇ ਖੇਤਰ ਅੰਦਰ ਪਰਿਵਾਰ ਸੰਸਥਾ ਦੇ ਮਹੱਤਵ ਸੰਬੰਧੀ Kathryn Allen Rabuzzi ਲਿਖਦੇ ਹਨ ਕਿ, "Family is vitally important

* ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

to most religious traditions in two closely interconnected ways : Various ritual Process enacted by, to and for the family help to create and sustain it as well as give it meaning and it functions as an important symbol of deity. Historically and cross-culturally, family in various forms has been so basic to human existence as to be a universal symbol of ultimacy."[3]

ਲਗਪਗ ਹਰੇਕ ਧਰਮ ਦੇ ਧਾਰਮਿਕ ਗ੍ਰੰਥ ਨੈਤਿਕ ਅਤੇ ਸਦਾਚਾਰਕ ਮਹੱਤਵ ਦਾ ਖਜ਼ਾਨਾ ਹੁੰਦੇ ਹਨ। ਇਹ ਮਨੁੱਖੀ ਜੀਵਨ ਦਾ ਮਹੱਤਵ, ਪਵਿੱਤਰ ਸ਼ਖਸੀ-ਰਹਿਣੀ, ਵਿਆਹੁਤਾ ਜੀਵਨ ਪ੍ਰਤੀ ਜ਼ਿੰਮੇਵਾਰੀ ਅਤੇ ਸਰਬੱਤ ਦਾ ਭਲਾ ਆਦਿ ਸਿਖਿਆਵਾਂ ਦਿੰਦੇ ਹਨ। ਧਰਮ ਗ੍ਰੰਥਾਂ ਦੇ ਨਾਲ-ਨਾਲ ਸੰਤਾਂ, ਭਗਤਾਂ ਅਤੇ ਧਾਰਮਿਕ ਰਹਿਬਰਾਂ ਦੀਆਂ ਜੀਵਨੀਆਂ ਵੀ ਮਨੁੱਖ ਨੂੰ ਪਰਿਵਾਰਕ ਸੇਧ ਪ੍ਰਦਾਨ ਕਰਦੀਆਂ ਹਨ। ਗੁਰਬਾਣੀ ਦਾ ਫੁਰਮਾਣ ਹੈ :

ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥[4]

ਇਸ ਹਥਲੇ ਖੋਜ ਪੇਪਰ ਦਾ ਵਿਸ਼ਾ ਇਸੇ ਦਿਸ਼ਾ ਵਿਚ ਭਗਤ ਕਬੀਰ ਜੀ ਦੀ ਬਾਣੀ ਅਤੇ ਉਹਨਾਂ ਦੇ ਪਰਿਵਾਰਕ ਜੀਵਨ ਤੋਂ ਅਜੋਕੇ ਸਮੇਂ ਵਿਚ ਸੇਧ ਲੈਣ ਸੰਬੰਧੀ ਹੈ। ਭਗਤ ਕਬੀਰ ਜੀ 15ਵੀਂ ਸਦੀ ਦੇ ਉਹਨਾਂ ਉਘੇ ਸੂਫੀ ਸੰਤਾਂ ਅਤੇ ਭਗਤਾਂ ਵਿਚੋਂ ਹੋਏ ਹਨ ਜਿਹਨਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਹੈ। ਉਹਨਾਂ ਦਾ ਜਨਮ 1358 ਈਸਵੀ ਵਿਚ ਹੋਇਆ।[5] ਕਬੀਰ ਜੀ ਦੇ ਜਨਮ ਸੰਬੰਧੀ ਕਈ ਸਾਖੀਆਂ ਪ੍ਰਚਲਿਤ ਹਨ। ਰਵਾਇਤ ਅਨੁਸਾਰ ਉਹਨਾਂ ਦਾ ਜਨਮ ਕਿਸੇ ਵਿਧਵਾ ਬ੍ਰਾਹਮਣੀ ਦੀ ਕੁਖੋਂ ਹੋਇਆ। ਜਿਸਨੇ ਲੋਕ-ਲਾਜ ਤੋਂ ਡਰਦਿਆਂ ਬੱਚੇ ਨੂੰ ਲਹਿਰ ਤਲਾਅ ਦੇ ਕੰਢੇ ਛੱਡ ਦਿੱਤਾ ਜਿਥੋਂ ਨੀਰੂ (ਅਲੀ) ਨਾਂ ਦੇ ਨਿਰਸੰਤਾਨ ਜੁਲਾਹੇ ਨੇ ਨਵ-ਜਨਮੇ ਬੱਚੇ ਨੂੰ ਘਰ ਲੈ ਆਂਦਾ ਅਤੇ ਉਸਦੀ ਪਤਨੀ ਨੀਮਾ ਨੇ ਪੁੱਤਰ ਵਾਂਗ ਪਾਲਿਆ। ਮੁਸਲਮਾਨੀ ਰਵਾਇਤ ਅਨੁਸਾਰ ਕੁਰਾਨ ਵਿਚੋਂ ਬੱਚੇ ਦਾ ਨਾਂ 'ਕਬੀਰ' ਰੱਖਿਆ ਗਿਆ। ਕਬੀਰ ਅੱਲਾਹ ਦਾ ਇਕ ਨਾਂ ਹੈ ਜਿਸਦਾ ਭਾਵ ਹੈ ਵੱਡਾ, ਬਜ਼ੁਰਗ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਜੀ ਦੀ ਬਾਣੀ 17 ਰਾਗਾਂ ਵਿਚ 227 ਪਦੇ, 237 ਸਲੋਕ, ਬਾਵਨ ਅੱਖਰੀ, ਥਿਤੀ ਅਤੇ ਵਾਰ ਸਤ ਦਰਜ ਹੈ।[6] 'ਗੁਰੂ ਗ੍ਰੰਥ ਵਿਸ਼ਵਕੋਸ਼' ਦੇ ਕਰਤਾ ਰਤਨ ਸਿੰਘ ਜੱਗੀ ਨੇ ਪਦਿਆਂ ਦੀ ਸੰਖਿਆ 225 ਅਤੇ ਸਲੋਕਾਂ ਦੀ 238 ਦੱਸੀ ਹੈ।[7] ਇਸ ਤੋਂ ਇਲਾਵਾ ਭਗਤ ਕਬੀਰ ਜੀ ਦੀ ਰਚਨਾ ਦੇ ਦੋ ਸੰਕਲਨ 'ਬੀਜਕ' ਅਤੇ 'ਕਬੀਰ ਗ੍ਰੰਥਾਵਲੀ' ਮੌਜੂਦ ਹਨ, ਪਰ ਇਹ ਅਪ੍ਰਮਾਣਿਕ ਹਨ। ਭਗਤ ਕਬੀਰ ਜੀ ਦੀ ਬਾਣੀ ਦੇ ਗੁਰੂ ਗ੍ਰੰਥ ਸਾਹਿਬ ਵਿਚਲੇ ਸੰਕਲਨ ਹੀ ਪ੍ਰਮਾਣਿਕ ਹੈ। ਇਸ ਖੋਜ ਪੇਪਰ ਵਿਚ ਕਬੀਰ ਜੀ ਦੇ ਪਰਿਵਾਰਕ ਜੀਵਨ ਅਤੇ ਉਹਨਾਂ ਦੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਬਾਣੀ ਦੇ ਆਧਾਰ ਤੇ ਹੀ ਪਰਿਵਾਰ ਸੰਸਥਾ ਬਾਰੇ ਸੇਧਾਂ ਨੂੰ ਉਜਾਗਰ ਕੀਤਾ ਜਾਵੇਗਾ।

ਭਗਤ ਕਬੀਰ ਜੀ ਗ੍ਰਿਹਸਥੀ ਸਨ। ਉਹਨਾਂ ਦਾ ਵਿਆਹ ਲੋਈ ਨਾਲ ਹੋਇਆ ਜੋ ਕਿ ਰਵਾਇਤ ਅਨੁਸਾਰ ਬਨਖੰਡੀ ਬੈਰਾਗੀ ਨੇ ਪਾਲੀ ਸੀ ਅਤੇ ਉਸਦੀ ਕੁੱਖੋਂ ਇਕ ਲੜਕਾ ਕਮਾਲ ਅਤੇ ਲੜਕੀ ਕਮਾਲੀ ਪੈਦਾ ਹੋਏ।[8] ਕਬੀਰ ਜੀ ਦੀ ਪਾਲਣਾ ਜੁਲਾਹੇ ਪਰਿਵਾਰ ਵਿਚ ਹੋਣ ਕਰਕੇ ਉਹ ਅਤੇ ਉਹਨਾਂ ਦਾ ਸਾਰਾ ਪਰਿਵਾਰ ਮਿਲ ਕੇ ਪੁਸ਼ਤੈਨੀ ਕੱਪੜਾ ਬੁਣਨ ਦਾ ਕੰਮ ਕਰਦੇ ਸਨ। ਭਗਤ ਕਬੀਰ ਜੀ ਦੀ ਬਿਰਤੀ ਧਾਰਮਿਕ ਹੋਣ ਕਰਕੇ ਉਹਨਾਂ ਦੇ ਘਰ ਸਾਧਾਂ ਸੰਤਾਂ ਮਹਾਂਪੁਰਸ਼ਾਂ ਦਾ ਆਉਣਾ ਜਾਣਾ ਲੱਗਿਆ ਰਹਿੰਦਾ ਸੀ, ਜਿਹਨਾਂ ਨਾਲ ਉਹ ਅਧਿਆਤਮਕ ਸੰਵਾਦ ਕਰਨ ਵਿਚ ਬਹੁਤ ਰੁਚੀ ਰੱਖਦੇ ਸਨ। ਘਰ ਵਿਚ ਸਾਧਾਂ ਸੰਤਾਂ ਦੇ ਨਿੱਤ ਆਉਣ ਜਾਣ ਨਾਲ ਪਰਿਵਾਰਕ ਕਿਰਤ ਨੂੰ ਹਾਨੀ ਪਹੁੰਚਦੀ ਸੀ ਅਤੇ ਘਰ ਵਿਚ ਆਰਥਿਕ ਤੰਗੀ-ਤੁਰਸ਼ੀ ਵਾਲਾ ਮਾਹੌਲ ਰਹਿੰਦਾ ਸੀ, ਜਿਸ ਕਰਕੇ ਅਕਸਰ ਕਬੀਰ ਜੀ

ਦੀ ਮਾਤਾ ਅਤੇ ਪਤਨੀ ਇਸਦੀ ਸ਼ਿਕਾਇਤ ਕਬੀਰ ਜੀ ਨੂੰ ਕਰਦੀਆਂ ਸਨ। ਲੋਈ ਜਦੋਂ ਬਨਖੰਡੀ ਦੀ ਕੁਟੀਆ ਵਿਚੋਂ ਆਈ ਸੀ ਤਾਂ ਉਸਨੇ ਇਕਰਾਰ ਕੀਤਾ ਸੀ ਕਿ ਸਾਧਾਂ ਸੰਤਾਂ ਦੀ ਸੇਵਾ ਕਰੇਗੀ। ਪਰੰਤੂ ਜਦੋਂ ਬੱਚੇ ਘਰ ਵਿਚ ਭੁੱਖੇ ਰਹਿਣ ਲੱਗ ਪਏ ਅਤੇ ਜੋ ਕੁਝ ਵੀ ਘਰ ਵਿਚ ਹੋਵੇ ਕਬੀਰ ਜੀ ਸੰਤਾਂ ਦੀ ਭੇਟ ਕਰ ਦੇਣ ਤਾਂ ਉਹ ਮਮਤਾ ਹੱਥੋਂ ਬੇਵਸ ਪੁਕਾਰ ਉਠੀ ਜਿਸਨੂੰ ਕਬੀਰ ਜੀ ਨੇ ਗੋਂਡ ਰਾਗ ਦੇ ਇਕ ਸ਼ਬਦ ਵਿਚ ਇਸ ਪ੍ਰਕਾਰ ਪ੍ਰਗਟ ਕੀਤਾ ਹੈ :

ਤੂਟੇ ਤਾਗੇ ਨਿਖੁਟੀ ਪਾਨਿ ॥ ਦੁਆਰ ਊਪਰਿ ਝਿਲਕਾਵਹਿ ਕਾਨ ॥
ਕੂਚ ਬਿਚਾਰੇ ਫੂਏ ਫਾਲ ॥ ਇਆ ਮੁੰਡੀਆ ਸਿਰਿ ਚਢਿਬੋ ਕਾਲ ॥੧॥
ਇਹੁ ਮੁੰਡੀਆ ਸਗਲੋ ਦ੍ਰਬੁ ਖੋਈ ॥ ਆਵਤ ਜਾਤ ਨਾਕ ਸਰ ਹੋਈ ॥੧॥ ਰਹਾਉ ॥
ਤੁਰੀ ਨਾਰਿ ਕੀ ਛੋਡੀ ਬਾਤਾ ॥ ਰਾਮ ਨਾਮ ਵਾ ਕਾ ਮਨੁ ਰਾਤਾ ॥
ਲਰਿਕੀ ਲਰਿਕਨ ਖੈਬੋ ਨਾਹਿ ॥ ਮੁੰਡੀਆ ਅਨਦਿਨੁ ਧਾਪੇ ਜਾਹਿ ॥੨॥
ਇਕ ਦੁਇ ਮੰਦਰਿ ਇਕ ਦੁਇ ਬਾਟ ॥ ਹਮ ਕਉ ਸਾਥਰੁ ਉਨ ਕਉ ਖਾਟ ॥
ਮੂਡ ਪਲੋਸਿ ਕਮਰ ਬਧਿ ਪੋਥੀ ॥ ਹਮ ਕਉ ਚਾਬਨੁ ਉਨ ਕਉ ਰੋਟੀ ॥੩॥
ਮੁੰਡੀਆ ਮੁੰਡੀਆ ਹੂਏ ਏਕ ॥ ਏ ਮੁੰਡੀਆ ਬੂਡਤ ਕੀ ਟੇਕ ॥
ਸੁਨਿ ਅੰਧਲੀ ਲੋਈ ਬੇਪੀਰਿ ॥ ਇਨ੍ ਮੁੰਡੀਅਨ ਭਜਿ ਸਰਨਿ ਕਬੀਰ ॥੪॥[9]

ਤਣੀ ਦੇ ਧਾਗੇ ਟੁਟੇ ਹੋਏ ਹਨ। ਪਾਣ ਮੁੱਕੀ ਪਈ ਹੈ। ਬੂਹੇ ਤੇ ਕਾਨੇ ਲਿਸ਼ਕਦੇ ਪਏ ਹਨ। ਕੂਚਾਂ ਖਿੰਡ-ਪੁੰਡ ਗਈਆਂ ਹਨ। ਇਹਨਾਂ ਸਿਰ ਮੁੰਨਿਆਂ ਨੂੰ ਮੌਤ ਪਈ ਹੈ ਭਾਵ ਇਹ ਉਨ੍ਹਾਂ ਦੇ ਕਾਰਨ ਸਾਰਾ ਸਾਮਾਨ ਵੀਰਾਨ ਹੋ ਰਹਿਆ ਹੈ। ਸਾਰਾ ਧਨ ਇਹਨਾਂ ਸਿਰ ਮੁੰਨਿਆ ਗੰਵਾ ਦਿੱਤਾ ਹੈ। ਇਹਨਾਂ ਦੀ ਆਵਾਜਾਈ ਤੋਂ ਨਕ ਜਿੰਦ ਆ ਗਈ ਹੈ। ਤੁਰ ਅਤੇ ਨਾਲ ਦਾ ਕਿੱਸਾ ਹੀ ਛੱਡ ਦਿੱਤਾ ਹੈ। ਉਸ (ਕਬੀਰ) ਦਾ ਮਨ ਰਾਮ ਨਾਮ ਵਿਚ ਲਗ ਗਇਆ ਹੈ। ਕੁੜੀ ਮੁੰਡਿਆਂ ਲਈ ਖਾਣ ਜੋਗਾ ਨਹੀਂ ਅਤੇ ਸਿਰ ਮੁੰਨਿਆਂ ਨੂੰ ਰੋਜ ਨੇਊਂਦਾ ਦਿੱਤਾ ਜਾਂਦਾ ਹੈ। ਇਕ ਦੋ ਘਰ ਵਿਚ ਹਨ ਇਕ ਦੋ ਰਾਹ ਵਿਚ। ਸਾਨੂੰ ਭੁੰਜੇ ਸੌਣਾ ਪੈਂਦਾ ਹੈ, ਮੰਜੇ ਉਹਨਾਂ ਨੂੰ ਮਿਲਦੇ ਹਨ। ਲੱਕ ਵਿਚ ਪੋਥੀ ਬੰਨ੍ਹੀ ਸਿਰ ਤੇ ਹਥ ਫੇਰਦੇ ਹਨ। ਉਹਨਾਂ ਨੂੰ ਰੋਟੀ ਮਿਲਦੀ ਹੈ ਅਤੇ ਸਾਨੂੰ ਚਬੀਨਾ। ਇਹ ਸਿਰਮੁੰਨੇ ਸਭ ਰਲ ਗਏ ਹਨ। ਕਬੀਰ ਜੀ ਲੋਈ ਦੀ ਸ਼ਿਕਾਇਤ ਅਤੇ ਸਾਧਾਂ ਲਈ ਸਖਤ ਲਫ਼ਜ਼ ਵਰਤਣ ਦਾ ਜਵਾਬ ਚੰਗੇ ਕਰਕੇ ਸ਼ਬਦਾਂ ਵਿਚ ਦਿੰਦੇ ਹਨ। ਇਹ ਸਾਧ ਡੁੱਬਦਿਆਂ ਦਾ ਸਹਾਰਾ ਹਨ। ਹੇ ਗਿਆਨ ਹੀਨ ਅਤੇ ਨਿਗੁਰੀ ਲੋਈ, ਤੂੰ ਵੀ ਇਨ੍ਹਾਂ ਸਾਧਾਂ ਦੀ ਸਰਨੀ ਲੱਗ।

ਘਰ ਵਿਚ ਅਤਿ ਦੀ ਗਰੀਬੀ ਅਤੇ ਭੁੱਖ ਤੋਂ ਪਰੇਸ਼ਾਨ ਲੋਈ ਉਪਰ ਕਬੀਰ ਦੀ ਇਸ ਝਿੜਕ ਦਾ ਅਸਰ ਨਹੀਂ ਹੋਇਆ ਅਤੇ ਇਕ ਵਾਰ ਉਸਨੇ ਘਰ ਆਏ ਸੰਤਾਂ ਦੀ ਸੇਵਾ ਕਰਨ ਵਿਚ ਅਣਗਹਿਲੀ ਕੀਤੀ, ਜਿਸ ਨਾਲ ਕਬਰ ਜੀ ਰੁੱਸ ਗਏ। ਲੋਈ ਨੇ ਆਪਣੀ ਕਰਨੀ ਦੀ ਮਾਫੀ ਕਬੀਰ ਜੀ ਪਾਸੋਂ ਮੰਗੀ ਅਤੇ ਮੰਨ ਜਾਣ ਲਈ ਬੇਨਤੀ ਕੀਤੀ :

ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ ਬਿਨਤੀ ਮੇਰੀ ॥੧॥
ਹਉ ਵਾਰੀ ਮੁਖੁ ਫੇਰਿ ਪਿਆਰੇ ॥ ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ ॥੧॥ ਰਹਾਉ ॥
ਜਉ ਤਨੁ ਚੀਰਹਿ ਅੰਗੁ ਨ ਮੋਰਉ ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥੨॥
ਹਮ ਤੁਮ ਬੀਚੁ ਭਇਓ ਨਹੀ ਕੋਈ ॥ ਤੁਮਹਿ ਸੁ ਕੰਤ ਨਾਰਿ ਹਮ ਸੋਈ ॥੩॥
ਕਹਤੁ ਕਬੀਰੁ ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤਿ ਨ ਹੋਈ ॥੪॥[10]

ਘਰ ਦੀ ਹਾਲਤ ਵੇਖ ਕੇ ਲੋਈ ਦਾ ਮਨ ਠਹਿਰਦਾ ਨਹੀਂ ਸੀ। ਇਸ ਲਈ ਉਹ ਕਬੀਰ ਜੀ ਪਾਸ ਬੇਨਤੀ ਕਰਦੀ ਹੈ ਕਿ ਤੁਸੀਂ ਆਪਣੇ ਰਾਮ ਪਾਸੋਂ ਕੁਝ ਧਨ ਦੀ ਵੀ ਮੰਗ ਕਰੋ ਜਿਸ ਨਾਲ ਸਾਡਾ

ਗ੍ਰਿਹਸਥ ਸੌਖ ਨਾਲ ਨਿਭ ਸਕੇ। ਕਬੀਰ ਜੀ ਲੋਈ ਨੂੰ ਸਮਝਾਂਦੇ ਹਨ ਕਿ ਇਹ ਸਾਰਾ ਜਗਤ ਨਾਸ਼ਵਾਨ ਹੈ, ਇਸ ਵਿਚ ਕੁਝ ਵੀ ਸਥਾਈ ਨਹੀਂ। ਕੇਵਲ ਰਾਮ ਦਾ ਨਾਮ ਹੀ ਨਾਲ ਨਿਭਣ ਵਾਲਾ ਅਤੇ ਸਥਿਰ ਹੈ। ਰਾਮ ਦੇ ਨਾਮ ਤੋਂ ਬਿਨਾਂ ਮੁਕਤੀ ਨਹੀਂ ਹੋਣੀ। *ਇਸ ਲਈ ਕੇਵਲ ਉਹੀ ਮੰਗਾਂਗੇ। ਆਸਾ ਰਾਗ ਵਿਚ ਕਬੀਰ ਜੀ ਦੇ ਇਸ ਸ਼ਬਦ ਵਿਚ ਉਹ ਲੋਈ ਨੂੰ ਸੰਸਾਰ ਦੀ ਨਾਸ਼ਵਾਨਤਾ ਬਾਰੇ ਰਾਵਣ ਦੀ ਉਦਾਹਰਨ* ਦਿੰਦਿਆਂ ਸਮਝਾਉਂਦੇ ਹਨ।[11]

ਕਬੀਰ ਜੀ ਦੀ ਮਾਤਾ ਵੀ ਘਰ ਆਏ ਪ੍ਰਾਹੁਣਿਆਂ ਤੋਂ ਦੁਖੀ ਹੁੰਦੀ ਹੈ ਅਤੇ ਉਹਨਾਂ ਲਈ ਬੜੇ ਹੀ ਸਖਤ ਸ਼ਬਦਾਂ ਦੀ ਵਰਤੋਂ ਕਰਦੀ ਹੈ :

ਇਨ੍ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥
*ਬਿਟਵਹਿ ਰਾਮ ਰਮਊਆ ਲਾਵਾ ॥*[12]

ਉਹ ਕਬੀਰ ਜੀ ਲਈ ਵੀ ਕਰੜੇ ਸ਼ਬਦਾਂ ਦੀ ਵਰਤੋਂ ਕਰਦੀ ਹੈ ਕਿ ਜਦੋਂ ਤੋਂ ਇਸ ਨਿਪੂਤੇ ਨੇ ਰਾਮ ਨਾਮ ਦਾ ਜਾਪ ਸ਼ੁਰੂ ਕੀਤਾ ਹੈ ਘਰ ਵਿਚੋਂ ਸਾਰੇ ਸੁੱਖ ਭੱਜ ਗਏ ਹਨ :

ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ ॥
ਹਮਾਰੇ ਕੁਲ ਕਉਨੇ ਰਾਮ ਕਹਿਓ ॥
ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ ॥[13]

ਕਬੀਰ ਜੀ ਮਾਤਾ ਦੇ ਇਹਨਾਂ ਕਰੜੇ ਸ਼ਬਦਾਂ ਦਾ ਜੁਆਬ ਬਹੁਤ ਹੀ ਸਤਿਕਾਰ ਤੇ ਹਲੀਮੀ ਨਾਲ ਦਿੰਦੇ ਹਨ ਕਿ ਹੇ ਮਾਤਾ ਜੀ ਸੁਣੋ ਇਹਨਾਂ ਸਾਧਾਂ ਸੰਤਾਂ ਨੇ ਮੇਰੀ ਜਾਤ ਨਾਸ਼ ਕਰ ਦਿੱਤੀ ਹੈ। ਭਾਵ ਮੈਨੂੰ ਜੁਲਾਹੇ ਤੋਂ ਭਗਤ ਬਣਾ ਦਿੱਤਾ ਹੈ ਅਤੇ ਮੈਂ ਇਹਨਾਂ ਤੋਂ ਹਰੀ ਦਾ ਨਾਮ ਲੈ ਕੇ ਤਰ ਗਿਆ ਹਾਂ।[14]

ਇਸ ਤਰ੍ਹਾਂ ਕਬੀਰ ਜੀ ਆਪਣੀ ਮਾਤਾ ਤੇ ਪਤਨੀ ਨੂੰ ਦਿਲਾਸਾ ਦਿੰਦਿਆਂ ਰੱਬ ਤੇ ਯਕੀਨ ਰੱਖਣ ਅਤੇ ਹਰੀ ਦਾ ਨਾਮ ਜਪਣ ਦੀ ਪ੍ਰੇਰਣਾ ਦਿੰਦੇ ਹਨ। ਪਰੰਤੂ ਉਹ ਆਪ ਵੀ ਘਰ ਦੀ ਆਰਥਿਕ ਹਾਲਤ ਦਾ ਗਿਲਾ ਸਿੱਧਾ ਰੱਬ ਨੂੰ ਕਰਦੇ ਹਨ। ਉਹ ਰੱਬ ਅੱਗੇ ਰੋਸ ਪ੍ਰਗਟ ਕਰਦੇ ਹਨ ਅਤੇ ਰੱਬ ਤੋਂ ਸੰਤਾਂ ਦੀ ਚਰਨ ਧੂੜੀ ਦੇ ਨਾਲ-ਨਾਲ ਘਰੇਲੂ ਵਸਤਾਂ ਦੀ ਮੰਗ ਕਰਦੇ ਹਨ ਜਿਸ ਨਾਲ ਮਨ ਦੀ ਸੰਤੁਸ਼ਟੀ ਅਤੇ ਹਰੀ ਦਾ ਗਿਆਨ ਪ੍ਰਾਪਤ ਹੋਵੇ :

ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥
ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥੧॥
ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥ ਰਹਾਉ ॥
ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥
ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥੨॥
ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥
ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥੩॥
ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥
ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥੪॥[15]

ਭਗਤ ਕਬੀਰ ਜੀ ਆਪਣੇ ਸਮਕਾਲੀ ਅਤੇ ਵਰਤਮਾਨ ਪਰਿਵਾਰਕ ਜਨਾਂ ਲਈ ਬਹੁਤ ਹੀ ਵੱਡੇ ਪ੍ਰੇਰਣਾ ਸਰੋਤ ਹਨ। ਉਹ ਆਪਣੀ ਘਰੇਲੂ ਆਰਥਿਕ ਮੰਦਹਾਲੀ ਤੋਂ ਘਬਰਾਏ ਨਹੀਂ (ਸਿਰਫ ਰੱਬ ਅੱਗੇ ਗਿਲਾ ਕਰਦਿਆਂ ਅਰਦਾਸ ਕੀਤੀ), ਭਾਂਜਵਾਦੀ ਰੁਚੀ ਨਹੀਂ ਅਪਨਾਈ, ਸਗੋਂ ਪਰਿਵਾਰਕ ਜੀਵਨ ਜਿਉਂਦਿਆਂ ਸਾਰੇ ਪਰਿਵਾਰ ਨੂੰ ਚੜ੍ਹਦੀਕਲਾ ਵਿਚ ਰੱਖਣ ਦੀ ਅਰਦਾਸ ਕੀਤੀ :

ਦੀਨ ਦਇਆਲ ਭਰੋਸੇ ਤੇਰੇ ॥ ਸਭੁ ਪਰਵਾਰੁ ਚੜਾਇਆ ਬੇੜੇ ॥੧॥ ਰਹਾਉ ॥
ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥ ਇਸ ਬੇੜੇ ਕਉ ਪਾਰਿ ਲਘਾਵੈ ॥[16]

ਪ੍ਰੋ: ਪੂਰਨ ਸਿੰਘ ਭਗਤ ਕਬੀਰ ਜੀ ਅਤੇ ਉਹਨਾਂ ਦੇ ਪਰਿਵਾਰ ਬਾਰੇ ਲਿਖਦੇ ਹਨ ਕਿ, "ਕਬੀਰ, ਹੁਣ ਇਸ ਸੰਸਾਰ ਦਾ ਮਹਾਨ ਕਬੀਰ ਜੋ ਕਦੇ ਇਥੇ ਰਹਿੰਦਾ ਸੀ, ਬ੍ਰਾਹਮਣਾਂ ਹੱਥੋਂ ਦੁਖੀ, ਕੱਪੜਾ ਬੁਣ ਕੇ ਰੋਜ਼ੀ ਕਮਾਉਂਦਾ ਅਤੇ ਆਪਣੇ ਬੀਵੀ ਬੱਚਿਆਂ ਦਾ ਪੇਟ ਪਾਲਦਾ ਸੀ। ਉਸ ਦੀ ਪਤਨੀ ਅਤੇ ਬੱਚੀ ਉਸ ਲਈ ਤੁੰਬਦੀਆਂ ਸਨ, ਉਸਦਾ ਪੁੱਤਰ ਤਾਣੀ ਤਣਦਾ ਸੀ ਅਤੇ ਉਹ ਬੁਣਦਾ ਸੀ ਅਤੇ ਸਾਰੇ ਉਸ ਨੂੰ ਮਿਲਣ ਦੀ ਖੁਸ਼ੀ ਵਿਚ ਗਾ ਉਠਦੇ ਸਨ। ਉਹ ਸਵਰਗੀ ਜੀਵਨ ਜੀਉਂਦੇ ਸਨ।"[17]

ਭਗਤ ਕਬੀਰ ਜੀ ਦੀ ਦਿਆਲਤਾ ਬਾਰੇ ਪੋਠੋਹਾਰ ਵਿਚ ਇਕ ਲੋਕ ਗੀਤ ਮਸ਼ਹੂਰ ਹੈ, ਜੋ ਉਥੋਂ ਦੀਆਂ ਇਸਤਰੀਆਂ ਗਾਉਂਦੀਆਂ ਹਨ। ਗੀਤ ਦੀ ਕਥਾ ਇਸ ਪ੍ਰਕਾਰ ਚਲਦੀ ਹੈ ਕਿ ਇਕ ਦਿਨ ਕਬੀਰ ਜੀ ਦੇ ਘਰ ਪ੍ਰਾਹੁਣਾ ਆਉਂਦਾ ਹੈ ਅਤੇ ਕਬੀਰ ਜੀ ਨੂੰ ਉਸ ਵਿਚੋਂ ਰੱਬ ਦੇ ਦਰਸ਼ਨ ਹੁੰਦੇ ਹਨ। ਘਰ ਵਿਚ ਉਸ ਪ੍ਰਾਹੁਣੇ ਨੂੰ ਭੋਜਨ ਕਰਵਾਉਣ ਲਈ ਕੁਝ ਵੀ ਨਹੀਂ ਸੀ। ਘਰ ਦਾ ਸਾਰਾ ਸਾਮਾਨ ਪਹਿਲਾਂ ਹੀ ਵਿਕ ਚੁੱਕਾ ਸੀ ਜਾਂ ਗਿਰਵੀ ਪਿਆ ਹੋਇਆ ਸੀ। ਇਕ ਦਿਨ ਪਹਿਲਾਂ ਹੀ ਕਬੀਰ ਜੀ ਨੇ ਆਪਣਾ ਪਵਿੱਤਰ ਗ੍ਰੰਥ ਗਿਰਵੀ ਰੱਖਿਆ ਸੀ। ਕਬੀਰ ਜੀ ਲੋਈ ਨੂੰ ਕਹਿੰਦੇ ਹਨ :

ਲੋਈਏ, ਲੋਈਏ, ਲੋਈਏ, ਨੀ ਲੋਈਏ,
ਗ੍ਰੰਥ ਤਾਂ ਅਸਾਂ ਕਲ ਗਿਰਵੀ ਰਖਿਆ,
ਹੁਣ ਤੇਰੀ ਆ ਗਈ ਵਾਰੀ ਨੀ ਲੋਈਏ।

ਲੋਈ ਕਬੀਰ ਜੀ ਨੂੰ ਕਹਿੰਦੀ ਹੈ ਕਿ ਕਬੀਰ ਜਦੋਂ ਮੈਂ ਕੱਲ੍ਹ ਬਾਜ਼ਾਰ ਵਿਚੋਂ ਲੰਘ ਰਹੀ ਸੀ ਤਾਂ ਇਕ ਬਾਣੀਏ ਨੇ ਮੇਰੇ ਵੱਲ ਤੱਕਿਆ ਸੀ। ਜੇ ਮੈਂ ਅੱਜ ਰਾਤ ਵਾਅਦਾ ਕਰ ਲਵਾਂ ਤਾਂ ਤੇਰੇ ਪਰਉਪਕਾਰ ਦੀ ਕਥਾ ਸੁਰਜੀਤ ਰਹੇਗੀ। ਰਾਤ ਪੈਣ 'ਤੇ ਲੋਈ ਆਪਣਾ ਵਾਅਦਾ ਪੂਰਾ ਕਰਨ ਲਈ ਤਿਆਰ ਹੋਈ ਤਾ ਬਾਹਰ ਮੀਂਹ ਵਰਨ ਲੱਗ ਪਿਆ। ਕਬੀਰ ਨੇ ਲੋਈ ਨੂੰ ਆਪਣੇ ਮੋਢਿਆਂ ਤੇ ਚੁੱਕਿਆ ਅਤੇ ਉਸ ਉੱਤੇ ਆਪਣੀ ਕੰਬਲੀ ਪਾ ਕੇ ਬਾਣੀਏ ਦੇ ਬੂਹੇ 'ਤੇ ਲੈ ਗਿਆ। ਤਾਂ ਮੀਂਹ ਵਰਨਾ ਬੰਦ ਹੋ ਗਿਆ। ਕਬੀਰ ਲੋਈ ਨੂੰ ਬਾਣੀਏ ਦੇ ਬੂਹੇ 'ਤੇ ਛੱਡ ਕੇ ਆਪ ਘਰ ਆ ਗਿਆ। ਗਲੀਆਂ ਵਿਚ ਚਿੱਕੜ ਸੀ ਤੇ ਬਾਣੀਆ ਲੋਈ ਨੂੰ ਵੇਖ ਕੇ ਬਹੁਤ ਹੈਰਾਨ ਹੋਇਆ ਕਿ ਉਹ ਅਣਭਿੱਜੀ ਕਿਵੇਂ ਆ ਗਈ। ਬਾਣੀਏ ਦੇ ਪੁੱਛਣ 'ਤੇ ਲੋਈ ਨੇ ਦੱਸਿਆ ਕਿ ਉਹ ਤਾਂ ਆਪਣੇ ਭਰਤੇ ਦੇ ਮੋਢੇ 'ਤੇ ਰੱਬ ਦੀ ਛੱਤਰੀ ਲੈ ਕੇ ਆਈ ਹੈ। ਬਾਣੀਆ ਲੋਈ ਦੇ ਚਰਨਾਂ 'ਤੇ ਢਹਿ ਪਿਆ ਤੇ ਕੁਰਲਾ ਉਠਿਆ :

ਜਿਵੇਂ ਕਮਾਲਾ ਤੇਰਾ ਪੁੱਤਰ ਨੀ ਮਾਤਾ,
ਮੈਂ ਤੇਰਾ ਵਿਲਕਦਾ ਪੁੱਤਰ ਨੀ ਮਾਏ।
ਮਾਂ ਤੇਰੇ ਇਹ ਕੱਪੜੇ ਰੱਬੀ ਚਮਕ ਵਾਲੇ,
ਤਰਸ ਕਰੀਂ, ਕਰੀਂ ਤਰਸ ਨੀ ਮਾਏ।[18]

ਇਹ ਰੱਬੀ ਪਿਆਰ ਵਿਚ ਭਿੱਜੀ ਰੂਹ ਦੀ ਵੱਡੀ ਕਰਨੀ ਹੈ, ਜੋ ਕਿਸੇ ਆਮ ਆਦਮੀ ਦੇ ਵੱਸ ਦੀ ਗੱਲ ਨਹੀਂ। ਉਸ (ਆਮ ਆਦਮੀ) ਲਈ ਤਾਂ ਸਿਰਫ ਅਜਿਹੀ ਉੱਚੀ ਕਰਨੀ ਅੱਗੇ ਸਿਰ ਝੁਕਾਉਣਾ ਹੀ ਬਣਦਾ ਹੈ। ਭਗਤ ਕਬੀਰ ਜੀ ਦਾ ਆਦਰਸ਼ ਬਹੁਤ ਉੱਚਾ ਸੀ ਜਿਸ ਵਿਚ ਉਹਨਾਂ ਦਾ ਪਰਿਵਾਰ ਕਬੀਰ ਜੀ ਦੇ ਨਾਲ ਸਹਾਈ ਹੋਇਆ। ਜਿਥੇ ਕਬੀਰ ਜੀ ਦੇ ਪਰਿਵਾਰਕ ਜੀਵਨ ਦੀ ਝਾਕੀ ਪਰਿਵਾਰਕ ਜੀਵਨ ਜੀਉਣ ਲਈ ਪ੍ਰੇਰਿਤ ਕਰਦੀ ਹੈ, ਉਥੇ ਉਹਨਾਂ ਦੀ ਬਾਣੀ ਵੀ ਇਸਨੂੰ ਪ੍ਰਮੁੱਖਤਾ ਵਿਚ ਪ੍ਰਵਾਨ ਕਰਦੀ ਹੈ। ਭਗਤ ਕਬੀਰ ਜੀ ਨੇ ਸਮਾਜਿਕ ਸੰਘਰਸ਼ ਅਤੇ ਪਰਿਵਾਰਕ ਜੀਵਨ ਤਿਆਗ ਕੇ ਵਿਅਕਤੀਗਤ ਮੋਹ ਵਿਚ ਜਿਉਣ ਵਾਲੇ ਜੋਗੀਆਂ ਅਤੇ ਸੰਨਿਆਸੀਆਂ ਦੀ ਭਰਪੂਰ ਨਿਖੇਧੀ ਕੀਤੀ ਹੈ। ਜਿਹਨਾਂ ਵਿਕਾਰਾਂ ਤੋਂ ਡਰਦਾ ਮਨੁੱਖ ਪਰਿਵਾਰ ਤੋਂ ਦੂਰ ਭਜਦਾ ਹੈ, ਉਹ ਉਥੇ ਵੀ ਉਸਦਾ ਖਹਿੜਾ

ਨਹੀਂ ਛਡਦੇ ਜਦਕਿ ਪਰਮਾਤਮਾ ਤਾਂ ਘਟ-ਘਟ ਵਿਚ ਵਸ ਰਿਹਾ ਹੈ :

ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥[19]

ਉਹ ਜੋਗੀਆਂ ਨੂੰ ਸਮਝਾਉਂਦੇ ਹਨ ਕਿ ਜਿਸ ਪਰਮਾਤਮਾ ਨੂੰ ਪਾਉਣ ਲਈ ਉਹ ਗ੍ਰਹਿਸਥ ਛੱਡ ਕੇ ਜੰਗਲਾਂ ਵਿਚ ਕਰੜੀ ਸਾਧਨਾ ਕਰਦਾ ਹੈ, ਤਰ੍ਹਾਂ-ਤਰ੍ਹਾਂ ਦੇ ਭੇਖ ਧਾਰਦਾ ਹੈ, ਆਸਨਾਂ ਦੁਆਰਾ ਸਰੀਰ ਨੂੰ ਕਸ਼ਟ ਦਿੰਦਾ ਹੈ, ਉਹ ਪਰਮਾਤਮਾ ਆਪ ਸਾਰੇ ਸੁੱਖਾਂ ਨੂੰ ਭੋਗਣ ਵਾਲਾ, ਆਨੰਦ ਤੇ ਖੇੜੇ ਵਿਚ ਰਹਿਣ ਵਾਲਾ ਅਤੇ ਸੁੰਦਰਤਾ ਦਾ ਮੁਜੱਸਮਾ ਹੈ।[20] ਉਹ ਜੋਗੀ ਨੂੰ ਸਚੇ ਗੁਣਾਂ ਦੇ ਜੋਗ ਦਾ ਉਪਦੇਸ਼ ਕਰਦੇ ਹਨ :

ਐਸਾ ਜੋਗੁ ਕਮਾਵਹੁ ਜੋਗੀ ॥ ਜਪ ਤਪ ਸੰਜਮੁ ਗੁਰਮੁਖਿ ਭੋਗੀ ॥[21]

ਅਸਲ ਗੱਲ ਵਿਕਾਰਾਂ ਨੂੰ ਛੱਡ ਕੇ ਮਨ ਨੂੰ ਜਿਤਣ ਦੀ ਹੈ। ਜਿਸਨੇ ਮਨ ਨੂੰ ਜਿਤ ਲਿਆ ਉਸ ਲਈ ਘਰ ਅਤੇ ਜੰਗਲ ਦੋਵੇਂ ਸਮਾਨ ਹਨ ਅਤੇ ਕਬੀਰ ਜੀ ਬਿਖਿਆ ਵਿਚ ਉਦਾਸ ਅਜਿਹੇ ਮਨੁੱਖ ਨੂੰ ਹੀ ਸੰਸਾਰ ਅੰਦਰ ਪੂਰਾ ਮੰਨਦੇ ਹਨ।[22] ਨਿਰਾ ਜਤੀ ਹੋਣ ਨੂੰ ਵੀ ਉਹ ਪ੍ਰਵਾਨ ਨਹੀਂ ਕਰਦੇ :

ਬਿੰਦੁ ਰਾਖਿ ਜੌ ਤਰੀਐ ਭਾਈ ॥ ਖੁਸਰੈ ਕਿਉ ਨ ਪਰਮ ਗਤਿ ਪਾਈ ॥[23]

ਦੂਜੇ ਪਾਸੇ ਭਗਤ ਜੀ ਨੇ ਉਹਨਾਂ ਪਰਿਵਾਰਕ ਜਨਾਂ ਦੀ ਵੀ ਨਿਖੇਧੀ ਕੀਤੀ ਜੋ ਸੰਸਾਰ ਦੀ ਨਾਸ਼ਮਾਨਤਾ ਨੂੰ ਮਨੋਂ ਭੁਲਾ ਕੇ ਕੇਵਲ ਪਰਿਵਾਰ ਨੂੰ ਹੀ ਆਪਣਾ ਅੰਤਿਮ ਨਿਸ਼ਾਨਾ ਬਣਾ ਲੈਂਦੇ ਹਨ :

ਰੇ ਮਨ ਤੇਰੋ ਕੋਇ ਨਹੀ ਖਿੰਚਿ ਲੇਇ ਜਿਨਿ ਭਾਰੁ ॥
ਬਿਰਖ ਬਸੇਰੋ ਪੰਖਿ ਕੋ ਤੈਸੋ ਇਹੁ ਸੰਸਾਰੁ ॥[24]

ਇਹ ਸਾਰੇ ਸੰਗੀ ਸਾਥੀ, ਧਨ ਦੌਲਤ ਅਤੇ ਪੁੱਤਰ ਧੀਆਂ ਪਰਮਾਤਮਾ ਦੇ ਦਿੱਤੇ ਹੋਏ ਹਨ। ਇਹ ਅੰਤ ਤੱਕ ਨਾਲ ਨਿਭਣ ਵਾਲੇ ਨਹੀਂ ਹਨ। ਜਿਹੜਾ ਮਨੁੱਖ ਇਹਨਾਂ ਰਿਸ਼ਤਿਆਂ ਅਤੇ ਮਾਇਆ ਵਿਚ ਹੀ ਉਲਝ ਜਾਂਦਾ ਹੈ ਉਸਨੂੰ ਇੰਦਰੇ ਉਕਸਾ ਕੇ ਕੁਰਾਹੇ ਪਾ ਦਿੰਦੇ ਹਨ ਪਰ ਅੰਤ ਵਿਚ ਕੀਤੇ ਕਰਮਾਂ ਦਾ ਹਿਸਾਬ ਉਸਨੂੰ ਆਪ ਹੀ ਦੇਣਾ ਪੈਂਦਾ ਹੈ :

ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥
ਮਨ ਮੇਰੇ ਭੂਲੇ ਕਪਟੁ ਨ ਕੀਜੈ ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥[25]

ਇਸ ਪ੍ਰਕਾਰ ਜਿਥੇ ਭਗਤ ਕਬੀਰ ਜੀ ਨੇ ਸੰਸਾਰਿਕ ਤਿਆਗ ਕਰਨ ਵਾਲੇ ਜੋਗੀਆਂ ਨੂੰ ਭੰਡਿਆ ਹੈ, ਉਥੇ ਉਹਨਾਂ ਗ੍ਰਹਿਸਥੀਆਂ ਨੂੰ ਵੀ ਤਾੜਨਾ ਕੀਤੀ ਹੈ ਜੋ ਪਰਮਾਤਮਾ ਦੀ ਭਗਤੀ ਨੂੰ ਭੁਲ ਕੇ ਨਾਸ਼ਮਾਨ ਸੰਸਾਰ ਨੂੰ ਹੀ ਸੱਚ ਮੰਨੀ ਬੈਠੇ ਹਨ। ਉਹਨਾਂ ਅਨੁਸਾਰ ਪ੍ਰਵਿਰਤੀ ਵਿਚ ਨਿਰਵਿਰਤੀ ਅਤੇ ਖਿਖਿਆ ਵਿਚ ਉਦਾਸੀ ਦੀ ਜੁਗਤ ਰਾਹੀਂ ਸੰਤੁਲਿਤ ਜੀਵਨ ਦ੍ਰਿਸ਼ਟੀ ਅਪਨਾਉਣ ਦੀ ਲੋੜ ਹੈ। ਫਿਰ ਮਨੁੱਖ ਪਰਮਾਤਮਾ ਦਾ ਨਾਮ ਜਪਦਾ ਹੋਇਆ ਆਪਣੇ ਸੰਗੀ ਸਾਥੀ ਅਤੇ ਪਰਿਵਾਰ ਸਮੇਤ ਭਵਜਲ ਸੰਸਾਰ ਤੋਂ ਤਰ ਜਾਂਦਾ ਹੈ।

## ਹਵਾਲੇ ਅਤੇ ਟਿੱਪਣੀਆਂ


1. Raymond T. Smith, 'Family', *The International Encyclopedia of Social Sciences*, Vol. 5, David L. Sills (Ed.), The Macmillan Company and Free Press, 1968, p. 301.
2. Helen Bosanquet, *The Family*, Macmillan and free Press, London, 1915, p. 245.
3. Kathryn Allen Rabuzzi, 'Family', *The Encyclopedia of Religion*, Vol. 5, Mircea Eliade (Ed.), Macmillan and Free Press London, 1987, p. 276.

4. ਰਾਮਕਲੀ ਵਾਰ ਮਹਲਾ ੩, ਪੰਨਾ 951.
5. ਹਜ਼ਾਰੀ ਪ੍ਰਸਾਦ ਦਿਵੇਦੀ, 'ਕਬੀਰ', ਕਬੀਰ ਰਚਨਾਵਲੀ, ਅਯੋਧਿਆ ਸਿੰਘ ਉਪਾਧਿਆਇ (ਸੰਗ੍ਰਹਿ ਕਰਤਾ), ਸਾਹਿਤ ਅਕਾਦਮੀ ਦਿੱਲੀ, 2001, ਪੰਨਾ 17.
6. D.C.S., 'KABIR', *The Encyclopedia of Sikhism*, Vol. II, Harbans Singh (Ed.), Punjabi University, Patiala, 1996, p. 403.
7. ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਵਿਸ਼ਵਕੋਸ਼*, ਭਾਗ ਪਹਿਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002, ਪੰਨਾ 308.
8. ਜੋਧ ਸਿੰਘ (ਭਾਈ), *ਕਬੀਰ ਜੀਵਨੀ ਤੇ ਸਿੱਖਿਆ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1971, ਪੰਨਾ 28.
9. ਗੌਂਡ ਕਬੀਰ ਜੀ, ਪੰਨਾ 871.
10. ਆਸਾ ਕਬੀਰ ਜੀ, ਪੰਨਾ 484.
11. ਆਸਾ ਕਬੀਰ ਜੀ, ਪੰਨਾ 481.
12. ਉਹੀ, ਪੰਨਾ 484.
13. ਬਿਲਾਵਲ, ਪੰਨਾ 856.
14. ਉਹੀ
15. ਸੋਰਠਿ, ਪੰਨਾ 656.
16. ਗਉੜੀ, ਪੰਨਾ 337.
17. ਪੂਰਨ ਸਿੰਘ, *ਜਿਨ ਕੇ ਚੋਲੇ ਰਤੜੇ*, ਕਰਮ ਸਿੰਘ ਕਪੂਰ (ਅਨੁਵਾਦਕ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2006, ਪੰਨਾ 20.
18. ਉਹੀ, ਪੰਨਾ 21-22.
19. ਰਾਗ ਬਿਲਾਵਲ, ਪੰਨਾ 855.
20. ਜਿਹ ਤੂ ਜਾਚਹਿ ਸੋ ਤ੍ਰਿਭਵਣ ਭੋਗੀ ॥ ਕਹਿ ਕਬੀਰ ਕੈਸੋ ਜਗਿ ਜੋਗੀ ॥
(ਰਾਗ ਬਿਲਾਵਲ, ਪੰਨਾ 857)
21. ਰਾਗ ਰਾਮਕਲੀ, ਪੰਨਾ 970.
22. ਰਾਗ ਮਾਰੂ, ਪੰਨਾ 1103.
23. ਗਉੜੀ ਕਬੀਰ ਜੀ, ਪੰਨਾ 324.
24. ਰਾਗ ਗਉੜੀ, ਪੰਨਾ 337.
25. ਰਾਗ ਸੋਰਠਿ, ਪੰਨਾ 656.

# ਕਬੀਰ ਬਾਣੀ : ਅੰਤਰ ਧਰਮੀ ਵਾਰਤਾਲਾਪ

**ਸੋਹਣ ਸਿੰਘ***

ਭਗਤ ਕਬੀਰ ਜੀ ਦਾ ਭਗਤੀ ਲਹਿਰ ਵਿਚ ਵਿਸ਼ੇਸ਼ ਯੋਗਦਾਨ ਤੇ ਸ਼੍ਰੋਮਣੀ ਸਥਾਨ ਹੈ। ਭਗਤੀ ਲਹਿਰ ਪੂਰਵਕਾਲੀ ਤੇ ਸਮਕਾਲੀ ਧਾਰਮਿਕ ਵਿਗਾੜਾਂ ਕਾਰਨ ਜਨ-ਸਧਾਰਨ ਦੀ ਹੋ ਰਹੀ ਦੁਰਗਤ ਦੇ ਵਿਰੋਧ ਵਿਚ ਧਰਮ ਦਾ ਯਥਾਰਥਕ ਸਰੂਪ ਤੇ ਮਾਨਵ ਕਲਿਆਣ ਦਾ ਸੁਨੇਹਾ ਲੈ ਕੇ ਪ੍ਰਚੰਡ ਰੂਪ ਵਿਚ ਉਭਰਦੀ ਹੈ। ਇਸ ਲਹਿਰ ਨਾਲ ਜੁੜੇ ਹੋਏ ਸਮੂਹ ਭਗਤ ਧਰਮ ਨੂੰ ਸਮਾਜਿਕ ਕਲਿਆਣ (Social Welfare) ਨਾਲ ਜੋੜ ਕੇ ਸਮਕਾਲੀਨ ਪ੍ਰਸਥਿਤੀਆਂ ਨਾਲ ਵਾਰਤਾਲਾਪ ਰਚਾਉਂਦੇ ਹਨ। ਇਸ ਵਾਰਤਾਲਾਪ ਵਿਚੋਂ ਹੀ ਅੰਤਰ-ਧਰਮੀ ਵਾਰਤਾਲਾਪ (Inter-faith Dialogue) ਹੋਂਦ ਗ੍ਰਹਿਣ ਕਰਦਾ ਹੈ।

ਅੰਤਰ ਧਰਮੀ ਵਾਰਤਾਲਾਪ ਧਾਰਮਿਕ ਮਸਲੇ ਨੂੰ ਲੈ ਕੇ ਕੀਤਾ ਗਿਆ ਵਿਚਾਰਾਤਮਕ ਆਦਾਨ-ਪ੍ਰਦਾਨ ਹੁੰਦਾ ਹੈ, ਜਿਸ ਵਿਚੋਂ ਸਰਬ ਹਿਤਕਾਰੀ ਤੇ ਸਰਬ ਪ੍ਰਵਾਨਿਤ ਵਿਚਾਰਧਾਰਾ ਦਾ ਜਨਮ ਹੁੰਦਾ ਹੈ। ਧਿਆਨਯੋਗ ਹੈ ਕਿ ਅੰਤਰ-ਧਰਮੀ ਵਾਰਤਾਲਾਪ, ਵਾਦ-ਵਿਵਾਦ (Debate) ਤੇ ਸਧਾਰਨ ਗੱਲਬਾਤ (Conversation) ਨਾਲੋਂ ਵੱਖਰੀ ਪ੍ਰਕਿਰਤੀ ਦਾ ਧਾਰਨੀ ਹੁੰਦਾ ਹੈ। ਇਸ ਵਿਚ ਕਿਸੇ ਅਹਿਮ ਧਾਰਮਿਕ ਮੁੱਦੇ 'ਤੇ ਗੰਭੀਰ ਚਰਚਾ ਦੇ ਨਾਲ ਦੂਜੀਆਂ ਧਾਰਮਿਕ ਵਿਚਾਰਧਾਰਾਵਾਂ ਪ੍ਰਤੀ ਸਤਿਕਾਰਤ ਦ੍ਰਿਸ਼ਟੀ ਸਹਿਤ ਉਨ੍ਹਾਂ ਦੇ ਮਾਨਵ ਕਲਿਆਣਕਾਰੀ ਵਿਚਾਰਾਂ ਨੂੰ ਸਵੀਕਾਰ ਕੇ, ਧਾਰਮਿਕ ਖੇਤਰ ਵਿਚ ਧਾਰਮਿਕ ਅਨੇਕਵਾਦ (Religious Pluralism) ਕਾਰਨ ਪੈਦਾ ਹੋਏ ਸੰਕਟ ਦਾ ਹੱਲ ਵੀ ਤਲਾਸ਼ਿਆ ਹੁੰਦਾ ਹੈ। ਇਸ ਪ੍ਰਕਾਰ ਅੰਤਰ-ਧਰਮੀ ਵਾਰਤਾਲਾਪ ਧਾਰਮਿਕ ਵਿਗਾੜਾਂ ਦਾ ਕੇਵਲ ਨਿਖੇਧ ਹੀ ਨਹੀਂ ਕਰਦਾ ਬਲਕਿ ਇਸਦੇ ਬਦਲ ਵਜੋਂ ਮਾਨਵ ਕਲਿਆਣ ਹਿੱਤ ਯਥਾਰਥਕ ਹੱਲ ਵੀ ਸੁਝਾਉਂਦਾ ਹੈ।

ਧਾਰਮਿਕ ਖੇਤਰ ਵਿਚ ਧਾਰਮਿਕ ਅਨੇਕਵਾਦ ਦੀ ਸਥਿਤੀ ਪੈਦਾ ਹੋਣ ਕਾਰਨ ਸਵੈ-ਉੱਚਤਾ (Self-supreme) ਦੇ ਅਹਿਸਾਸ ਅਧੀਨ ਅਨੇਕ ਸਮੱਸਿਆਵਾਂ ਪੈਦਾ ਹੋ ਜਾਂਦੀਆਂ ਹਨ, ਜਿਸਦੇ ਨਤੀਜੇ ਵਜੋਂ ਜਿੱਥੇ ਧਾਰਮਿਕ ਕਟੜਵਾਦ ਦਾ ਪ੍ਰਚੰਡ ਰੂਪ ਸਾਹਮਣੇ ਆਉਂਦਾ ਹੈ, ਉੱਥੇ ਪੁਜਾਰੀ ਸ਼੍ਰੇਣੀ ਵੱਲੋਂ ਸਵੈ-ਹਿੱਤਾਂ ਅਧੀਨ ਧਰਮ ਦੀ ਗ਼ਲਤ ਵਿਆਖਿਆ ਕਰਕੇ ਲੋਕਾਂ ਦੀ ਲੁੱਟ-ਖਸੁੱਟ ਦਾ ਰਸਤਾ ਵੀ ਖੋਲ੍ਹਿਆ ਜਾਂਦਾ ਹੈ। ਫਲਸਰੂਪ ਮਨੁੱਖਾ ਸ਼ੋਸ਼ਣ ਹੋਣ ਦੇ ਨਾਲ-ਨਾਲ ਸਮਾਜਿਕ ਸ਼ਾਂਤੀ ਭੰਗ ਹੋ ਕੇ ਸਮਾਜਿਕ ਵਿਕਾਸ ਵਿਚ ਰੁਕਾਵਟਾਂ ਦੀਆਂ ਸੰਭਾਵਨਾਵਾਂ ਪੈਦਾ ਹੋ ਜਾਂਦੀਆਂ ਹਨ। ਧਾਰਮਿਕ ਪ੍ਰਬੰਧ ਸਮੂਹ ਪ੍ਰਬੰਧਾਂ (ਸਮਾਜਿਕ, ਰਾਜਨੀਤਿਕ, ਆਰਥਿਕ, ਸਭਿਆਚਾਰਕ ਆਦਿ) 'ਤੇ ਪ੍ਰਭਾਵਕਾਰੀ ਹੋਣ ਕਾਰਨ ਆਪਣੇ ਵਿਚ ਪੈਦਾ ਹੋਏ ਵਿਗਾੜਾਂ ਕਾਰਨ ਬਾਕੀ ਪ੍ਰਬੰਧਾਂ ਵਿਚ ਵੀ ਵਿਗਾੜ ਪੈਦਾ ਹੋਣ ਦਾ ਕਾਰਨ ਬਣਦਾ ਹੈ।

ਅੰਤਰ-ਧਰਮੀ ਵਾਰਤਾਲਾਪ ਧਾਰਮਿਕਤਾ ਦਾ ਨਕਾਬ ਪਹਿਨੀ ਅਧਾਰਮਿਕਤਾ ਦਾ ਅਸਲੀ ਚਿਹਰਾ ਜਨ-ਸਧਾਰਨ ਸਾਹਮਣੇ ਪੇਸ਼ ਕਰਕੇ ਇਸ ਦੀਆਂ ਕੋਝੀਆਂ ਚਾਲਾਂ ਤੋਂ ਉਸਨੂੰ ਸੁਚੇਤ ਕਰਦਾ ਹੈ। ਅਸਲ ਵਿਚ ਅੰਤਰ-ਧਰਮੀ ਵਾਰਤਾਲਾਪ ਧਰਮ ਦੇ ਰੂਪ ਵਿਚਲੇ ਅਧਰਮ ਦਾ ਵਿਰੋਧੀ ਹੁੰਦਾ ਹੈ। ਇਹ ਸਮੂਹ ਧਰਮਾਂ ਦਾ ਵਿਚਾਰਾਤਮਕ ਮੰਥਨ ਕਰਕੇ ਮਾਨਵ ਕਲਿਆਣ ਹਿੱਤ ਸਰਬ ਸ੍ਰੇਸ਼ਠ ਵਿਚਾਰਧਾਰਾ

* ਸ੍ਰੀ ਗੁਰੂ ਗੋਬਿੰਦ ਸਿੰਘ ਖਾਲਸਾ ਕਾਲਜ, ਮਾਹਿਲਪੁਰ

ਦੀ ਪੇਸ਼ਕਾਰੀ ਕਰਦਾ ਹੈ। ਨਿਰਸੰਦੇਹ ਰਸਾਤਲ ਦੀ ਪੱਧਰ 'ਤੇ ਅੰਤਰ ਧਰਮੀ ਵਾਰਤਾਲਾਪ ਸਮੂਹ ਪ੍ਰਬੰਧਾਂ ਵਿਚਲੀਆਂ ਬੁਰਾਈਆਂ ਨੂੰ ਦੂਰ ਕਰਦਾ ਹੈ ਪਰ ਸਤਹੀ ਪੱਧਰ 'ਤੇ ਇਹ ਕੇਵਲ ਧਾਰਮਿਕ ਵਿਗਾੜਾਂ ਨਾਲ ਹੀ ਦਸਤਪੰਜਾ ਲੈਂਦਾ ਦਿਖਾਈ ਦਿੰਦਾ ਹੈ, ਕਿਉਂਕਿ ਧਰਮ ਅਤੇ ਧਾਰਮਿਕ ਜੀਵਨ ਪ੍ਰਤੀ ਨਜ਼ਰੀਆ ਹੀ ਅੰਤਰ ਧਰਮੀ ਵਾਰਤਾਲਾਪ ਦਾ ਆਧਾਰ ਬਣਦਾ ਹੈ।

ਪ੍ਰਾਚੀਨ ਕਾਲ ਵਿਚ ਧਰਮ ਬਹੁਤ ਸ਼ਕਤੀਸ਼ਾਲੀ ਰੂਪ ਵਿਚ ਵਿਚਰ ਰਿਹਾ ਸੀ। ਮਨੁੱਖ ਦੇ ਜਨਮ ਤੋਂ ਪਹਿਲਾਂ ਤੋਂ ਲੈ ਕੇ ਮਰਨ ਤੋਂ ਮਗਰੋਂ ਸਦੀਆਂ ਤੱਕ ਧਾਰਮਿਕ ਕਰਮਕਾਂਡ ਕੀਤੇ ਜਾਂਦੇ ਸਨ। ਨਿਰਸੰਦੇਹ ਹਰ ਧਰਮ ਦਾ ਜਨਮ ਕੁੱਝ ਨਿੱਗਰ ਵਿਚਾਰਾਂ ਨੂੰ ਲੈ ਕੇ ਹੀ ਹੁੰਦਾ ਹੈ, ਪਰ ਜਦੋਂ ਇਸਦੀ ਵਾਗਡੋਰ ਸਮਾਜ ਦੇ ਅੱਤ ਸ਼ਾਤਿਰ ਵਰਗ ਦੇ ਹੱਥਾਂ ਵਿਚ ਚਲੀ ਜਾਂਦੀ ਹੈ ਤਾਂ ਮਾਨਵ ਕਲਿਆਣ ਦੀ ਭਾਵਨਾ ਮਾਨਵ ਸ਼ੋਸ਼ਣ ਵਿਚ ਤਬਦੀਲ ਹੋ ਜਾਂਦੀ ਹੈ। ਪ੍ਰਾਚੀਨ ਕਾਲ ਵਿਚ ਇਹ ਸ਼ੋਸ਼ਣ ਸਿਖਰ 'ਤੇ ਸੀ। ਇਸ ਸਮੇਂ ਜਿੱਥੇ ਭਾਰਤ ਦੀ ਭੂਮੀ 'ਤੇ ਪੈਦਾ ਹੋਏ ਧਰਮ, ਹਿੰਦੂ ਮਤ, ਜੈਨ ਮਤ ਤੇ ਬੁੱਧ ਮਤ ਅਤੇ ਇਨ੍ਹਾਂ ਦੇ ਅੱਗੋਂ ਬਣੇ ਫਿਰਕੇ ਲੋਕਾਂ ਦੀ ਲੁੱਟ-ਖਸੁੱਟ ਕਰ ਰਹੇ ਸਨ, ਉੱਥੇ ਸੱਤ ਸੌ ਗਿਆਰਾਂ ਵਿਚ ਮੁਹੰਮਦ ਬਿਨ ਕਾਸਿਮ ਦੁਆਰਾ ਹਿੰਦੁਸਤਾਨ 'ਤੇ ਹਮਲਾ ਕਰਕੇ ਸਿੰਧ ਨੂੰ ਜਿੱਤਣ ਨਾਲ ਹੀ ਹਿੰਦੁਸਤਾਨ ਵਿਚ ਇਸਲਾਮ ਦਾ ਪ੍ਰਵੇਸ਼ ਹੋ ਜਾਂਦਾ ਹੈ।

ਭਾਰਤ ਵਿਚ ਇਸਲਾਮ ਧਰਮ ਦੇ ਪ੍ਰਵੇਸ਼ ਨਾਲ ਇਕ ਧਾਰਮਿਕ ਅਨੇਕਵਾਦ ਵਿਚ ਵਾਧਾ ਹੁੰਦਾ ਹੈ। ਦੂਜਾ ਸਥਿਤੀ ਪਹਿਲਾਂ ਨਾਲੋਂ ਵੀ ਜ਼ਿਆਦਾ ਗੁੰਝਲਦਾਰ ਬਣ ਜਾਂਦੀ ਹੈ, ਕਿਉਂਕਿ ਇਸਲਾਮ ਪ੍ਰਵੇਸ਼ ਤੋਂ ਪੂਰਵ ਜਿੰਨੇ ਵੀ ਧਰਮ ਹਿੰਦੁਸਤਾਨ ਵਿਚ ਪ੍ਰਚੱਲਿਤ ਸਨ, ਉਹ ਸਾਰੇ ਹਿੰਦੁਸਤਾਨੀ ਸਭਿਆਚਾਰ ਦੀ ਹੀ ਦੇਣ ਸਨ ਪਰ ਇਸਲਾਮ ਪ੍ਰਵੇਸ਼ ਨਾਲ ਇਨ੍ਹਾਂ ਧਰਮਾਂ ਦਾ ਵਾਹ ਵੱਖਰੇ ਸਭਿਆਚਾਰ ਦੀ ਦੇਣ ਅਤੇ ਬਿਗਾਨੀ ਧਰਤੀ 'ਤੇ ਪੈਦਾ ਹੋਏ ਧਰਮ ਨਾਲ ਪੈਂਦਾ ਹੈ। ਤੀਜਾ, ਹਿੰਦੁਸਤਾਨੀ ਜਨਤਾ ਨੂੰ ਮੁਸਲਮਾਨੀ ਵਿਵਸਥਾ ਦੇ ਕੌੜੇ ਤਜਰਬਿਆਂ ਦਾ ਅਹਿਸਾਸ ਹੁੰਦਾ ਹੈ ਤੇ ਚੌਥਾ ਬ੍ਰਾਹਮਣੀ ਵਿਵਸਥਾ ਦੀ ਪੋਲ ਵੀ ਖੁੱਲ੍ਹ ਜਾਂਦੀ ਹੈ, ਜਿਸਦੇ ਨਤੀਜੇ ਵਜੋਂ ਲੋਕ ਇਸ ਤੋਂ ਮੂੰਹ ਮੋੜਨ ਲੱਗਦੇ ਹਨ ਅਤੇ ਭਗਤੀ ਲਹਿਰ ਦੇ ਵਿਕਾਸ ਲਈ ਜ਼ਮੀਨ ਤਿਆਰ ਹੋ ਜਾਂਦੀ ਹੈ।

ਮੱਧਕਾਲ ਤੱਕ ਪਹੁੰਚਦਿਆਂ ਇਕ ਪਾਸੇ ਇਸਲਾਮ ਰਾਜਾਸ਼ਾਹੀ ਦਾ ਧਰਮ ਹੋਣ ਕਰਕੇ ਲੋਕਾਂ ਦਾ ਘਾਣ ਕਰ ਰਿਹਾ ਸੀ, ਦੂਜੇ ਲੰਮਾ ਸਮਾਂ ਪ੍ਰਚੱਲਿਤ ਹੋਣ ਕਰਨ ਹਿੰਦੂ ਮੱਤ ਮਨੁੱਖਾ ਅਵਚੇਤਨ ਦਾ ਅੰਗ ਬਣ ਕੇ ਆਪਣਾ ਪ੍ਰਭੂਤਵ ਕਾਇਮ ਕਰੀ ਬੈਠਾ ਸੀ, ਜਿਸਦੀ ਆੜ ਹੇਠ ਇਸ ਨਾਲ ਜੁੜੀ ਹੋਈ ਪੁਜਾਰੀ ਸ਼੍ਰੇਣੀ ਹਰ ਜਾਇਜ਼ ਤੇ ਨਜਾਇਜ਼ ਢੰਗ ਨਾਲ ਲੋਕਾਂ ਦਾ ਸ਼ੋਸ਼ਣ ਕਰ ਰਹੀ ਸੀ। ਬੁੱਧਮਤ ਵਿਚੋਂ ਬਣੇ ਜੋਗ ਮੱਤ ਨੇ ਕਰਾਮਾਤਾਂ ਦੇ ਬਲ 'ਤੇ ਲੋਕਾਂ ਦੇ ਮਨਾਂ ਵਿਚ ਡਰ ਪੈਦਾ ਕੀਤਾ ਹੋਇਆ ਸੀ। ਬੇਸ਼ਕ ਇਹ ਤਿੰਨ ਮੱਤ (ਹਿੰਦੂ ਮਤ, ਇਸਲਾਮ ਮਤ ਤੇ ਜੋਗ ਮੱਤ) ਹੀ ਵਧੇਰੇ ਪ੍ਰਭਾਵਸ਼ਾਲੀ ਰੂਪ ਵਿਚ ਵਿਚਰ ਰਹੇ ਸਨ ਪਰ ਇਨ੍ਹਾਂ ਦੇ ਅੱਗੋਂ ਬਣੇ ਵੱਖ-ਵੱਖ ਫਿਰਕੇ ਵੀ ਲੋਕਾਂ ਦੀ ਲੁੱਟ-ਖਸੁੱਟ ਕਰ ਰਹੇ ਸਨ। ਇਸ ਧਾਰਮਿਕ ਅਨੇਕਵਾਦ (Religious Pluralism) ਦੀ ਸਥਿਤੀ ਵਿਚ ਸਾਰੇ ਧਰਮ ਸਵੈ ਉੱਚਤਾ ਦੇ ਅਹਿਸਾਸ ਅਧੀਨ ਆਪਣੀ ਹੋਂਦ ਦਰਸਾ ਰਹੇ ਸਨ। ਇਨ੍ਹਾਂ ਵਿਚ ਪਾਖੰਡਵਾਦ ਦਾ ਬੋਲਬਾਲਾ ਜ਼ੋਰਾਂ 'ਤੇ ਸੀ। ਧਰਮ ਦੇ ਸੂਖਮ ਪੱਖ ਨੂੰ ਫੜਨ ਦੀ ਬਜਾਏ ਇਨ੍ਹਾਂ ਦੇ ਪੈਰੋਕਾਰ ਕੇਵਲ ਇਨ੍ਹਾਂ ਧਰਮਾਂ ਦੇ ਸਥੂਲ ਪੱਖ ਦੀ ਹੀ ਪੇਸ਼ਕਾਰੀ ਕਰ ਰਹੇ ਸਨ। ਅਸਲ ਵਿਚ ਧਰਮ ਦੇ ਸੂਖਮ ਪੱਖ ਦੇ ਮੁਕਾਬਲੇ ਸਥੂਲ ਪੱਖ ਨਾਲ ਜਨ-ਸਧਾਰਨ ਜਲਦੀ ਜੁੜਦਾ ਹੈ। ਧਰਮ ਦੇ ਇਸ ਪੱਖ ਵਿਚ ਕਰਮ-ਕਾਂਡਾਂ ਦੀ ਪ੍ਰਧਾਨਤਾ ਹੋਣ ਕਾਰਨ ਜਨ-ਸਧਾਰਨ ਦੀ ਲੁੱਟ-ਖਸੁੱਟ ਦੀ ਸੰਭਾਵਨਾ ਵੀ ਵਧੇਰੇ ਬਣ ਜਾਂਦੀ ਹੈ। ਇਹੀ ਇਸ ਸਮੇਂ ਦੇ ਅਖੌਤੀ ਧਾਰਮਿਕ ਵਿਅਕਤੀਆਂ ਦਾ ਮੂਲ ਪ੍ਰਯੋਜਨ ਸੀ, ਜਿਸ ਵਿਚ ਉਹ ਜ਼ਿਆਦਾਤਰ ਕਾਮਯਾਬ ਵੀ ਸਨ। ਨਤੀਜੇ ਵਜੋਂ ਇਕ ਪਾਸੇ ਜਨ ਸਧਾਰਨ ਹੱਡਭੰਨਵੀਂ ਮਿਹਨਤ ਕਰਨ ਦੇ ਬਾਵਜੂਦ ਵੀ ਅੱਤ ਦਰਜੇ ਦੀ ਤ੍ਰਾਸਦਿਕ ਸਥਿਤੀ ਵਿਚ 'ਦਿਨ ਕਟੀ' ਕਰਨ ਲਈ ਮਜਬੂਰ ਸੀ ਅਤੇ ਦੂਜੇ ਪਾਸੇ ਪੁਜਾਰੀ

ਸ੍ਰੇਣੀ ਬਿਨਾਂ ਹੱਥ ਹਿਲਾਇਆ ਐਸ਼-ਪ੍ਰਸਤੀ ਦਾ ਜੀਵਨ ਬਸਰ ਕਰ ਰਹੀ ਸੀ।

ਉਪਰੋਕਤ ਸਥਿਤੀ ਤੋਂ ਲੋਕਾਈ ਨੂੰ ਨਿਜਾਤ ਦਿਵਾਉਣ ਦੇ ਉਦੇਸ਼ ਤਹਿਤ ਹੀ ਭਗਤੀ ਲਹਿਰ ਦਾ ਉਦੈ ਹੁੰਦਾ ਹੈ। ਭਗਤੀ ਲਹਿਰ ਵਿਚ ਰਾਮਾਨੁਜ ਪਰੰਪਰਾ ਵਿਚੋਂ ਸੰਤ ਰਾਮਾਨੰਦ ਦਾ ਨਾਂ ਭਗਤੀ ਲਹਿਰ ਵਿਚ ਪਾਏ ਯੋਗਦਾਨ ਕਰਕੇ ਵਿਸ਼ੇਸ਼ ਮਹੱਤਵ ਦਾ ਲਖਾਇਕ ਹੈ। ਸੰਤ ਰਾਮਾਨੰਦ ਨੇ ਅਜਿਹੀ ਸੰਤ ਮੰਡਲੀ ਤਿਆਰ ਕੀਤੀ, ਜਿਸਨੇ ਭਗਤੀ ਨੂੰ ਸਧਾਰਨ ਰੂਪ ਵਿਚੋਂ ਕੱਢ ਕੇ ਲਹਿਰ ਦੇ ਰੂਪ ਵਿਚ ਤਬਦੀਲ ਕਰ ਦਿੱਤਾ। ਇਸ ਪਰੰਪਰਾ ਵਿਚ ਚੈਤੰਨਯ, ਤੁਲਸੀ, ਮੀਰਾਬਾਈ, ਹਰਿਦਾਸ, ਹਰਿਵੰਸ, ਕਬੀਰ, ਦਾਦੂ, ਰਵਿਦਾਸ, ਗੁਰੂ ਨਾਨਕ ਦੇਵ ਆਦਿ ਦਾ ਨਾਂ ਆਉਂਦਾ ਹੈ ਪਰ ਇਨ੍ਹਾਂ ਵਿਚੋਂ ਭਗਤ ਕਬੀਰ ਜੀ ਸਮਕਾਲੀਨ ਧਾਰਮਿਕ ਵਿਗਾੜਾਂ ਪ੍ਰਤੀ ਕ੍ਰਾਂਤੀਕਾਰੀ ਸੁਰ ਅਲਾਪਣ ਕਾਰਨ ਵਿਸ਼ੇਸ਼ ਧਿਆਨ ਖਿੱਚਦੇ ਹਨ।

ਭਗਤ ਕਬੀਰ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ, ਕਬੀਰ ਬੀਜਕ, ਕਬੀਰ ਗ੍ਰੰਥਾਵਲੀ ਆਦਿ ਗ੍ਰੰਥਾਂ ਤੋਂ ਇਲਾਵਾ ਵੀ ਮਿਲਦੀ ਹੈ ਪਰ ਇੱਥੇ ਕੇਵਲ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਬੀਰ ਬਾਣੀ ਵਿਚ ਰਚਾਏ ਗਏ ਅੰਤਰ-ਧਰਮੀ ਵਾਰਤਾਲਾਪ ਸੰਬੰਧੀ ਚਰਚਾ ਕੀਤੀ ਜਾਵੇਗੀ। ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਜੀ ਦੀ, ਬਾਕੀ ਭਗਤ ਬਾਣੀਕਾਰਾਂ ਨਾਲੋਂ ਵੱਧ ਬਾਣੀ ਦਰਜ ਹੈ। ਭਗਤ ਕਬੀਰ ਨੇ ਸਤਾਰਾਂ ਰਾਗਾਂ ਵਿਚ 224 ਸ਼ਬਦ, ਬਾਵਨ ਅੱਖਰੀ, ਪੰਦ੍ਹ ਥਿਤੀ ਦੀ ਰਚਨਾ ਕੀਤੀ ਅਤੇ ਇਸ ਤੋਂ ਇਲਾਵਾ ਰਾਗ ਮੁਕਤ ਬਾਣੀ ਵਿਚ 243 ਸਲੋਕ ਉਚਾਰੇ (ਇਸ ਵਿਚ 'ਸਲੋਕ ਭਗਤ ਕਬੀਰ ਕੇ' ਸਿਰਲੇਖ ਵਿਚਲੇ ਗੁਰੂ ਸਾਹਿਬਾਨਾਂ ਦੇ ਸਲੋਕ ਵੀ ਸ਼ਾਮਿਲ ਹਨ)।

ਭਗਤ ਕਬੀਰ ਜੀ ਦਾ ਦਿਲ ਅਧਿਆਤਮਕ ਉੱਨਤੀ ਦੀ ਸਿਖਰ ਛੋਹਣ ਕਾਰਨ ਮਾਨਵਤਾ ਦੀ ਭਲਾਈ ਲਈ ਤਤਪਰ ਸੀ। ਉਨ੍ਹਾਂ ਦੀ ਦ੍ਰਿਸ਼ਟੀ "ਅਵਲ ਅਲਹਿ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ" ਵਾਲੀ ਸੀ। ਇਸੇ ਕਾਰਨ ਉਨ੍ਹਾਂ ਦੇ ਦਿਲ ਵਿਚ ਮਾਨਵਤਾ ਪ੍ਰਤੀ ਪਿਆਰ, ਤੜਫ਼ ਤੇ ਸੇਵਾ ਦੀ ਭਾਵਨਾ ਸੀ, ਜਿਸਨੂੰ ਉਨ੍ਹਾਂ ਵਿਹਾਰਕਤਾ ਵੀ ਪ੍ਰਦਾਨ ਕੀਤੀ। ਆਪਣੀ ਬਾਣੀ ਵਿਚ ਉਨ੍ਹਾਂ ਮਾਨਵ ਵਿਰੋਧੀ ਸ਼ਕਤੀਆਂ ਵਿਰੁੱਧ ਪ੍ਰਚੰਡ ਰੂਪ ਵਿਚ ਆਵਾਜ਼ ਬੁਲੰਦ ਕਰਕੇ ਮਾਨਵ ਭਲਾਈ ਦਾ ਨਾਅਰਾ ਲਾਇਆ। ਇਸੇ ਨਾਅਰੇ ਵਿਚੋਂ ਹੀ ਉਨ੍ਹਾਂ ਦੁਆਰਾ ਰਚਾਇਆ ਅੰਤਰ ਧਰਮੀ ਵਾਰਤਾਲਾਪ ਹੋਂਦ ਗ੍ਰਹਿਣ ਕਰਦਾ ਹੈ।

ਵਾਰਤਾਲਾਪ ਭਗਤ ਕਬੀਰ ਬਾਣੀ ਵਿਚ ਵਿਸ਼ੇਸ਼ ਮਹੱਤਵ ਦਾ ਧਾਰਨੀ ਹੈ। ਉਹ ਨਾਂ-ਮਾਤਰ ਸਮੇਂ ਵਿਚ ਕੀਤੇ ਗਏ ਵਾਰਤਾਲਾਪ ਨੂੰ ਵੀ ਮਹੱਤਵਪੂਰਨ ਮੰਨਦੇ ਹਨ :

ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥[1]

ਪਰ ਇੱਥੇ ਮਹੱਤਤਾ ਕਿਸੇ ਵੀ ਵਿਅਕਤੀਆਂ ਵੱਲੋਂ ਰਚਾਏ ਵਾਰਤਾਲਾਪ ਨੂੰ ਨਹੀਂ ਹੈ। ਕੇਵਲ ਉਨ੍ਹਾਂ ਧਿਰਾਂ ਦੁਆਰਾ ਰਚਾਇਆ ਵਾਰਤਾਲਾਪ ਹੀ ਭਗਤ ਕਬੀਰ ਜੀ ਦੀ ਦ੍ਰਿਸ਼ਟੀ ਵਿਚ ਮਹੱਤਵਪੂਰਨ ਹੈ, ਜਿਹੜੀਆਂ ਪ੍ਰਭੂ ਪ੍ਰਾਪਤੀ ਲਈ ਅਭਿਲਾਸ਼ੀ, ਸੱਚੀਆਂ-ਸੁੱਚੀਆਂ ਤੇ ਗਿਆਨਵਾਨ ਆਦਿ ਨੈਤਿਕ ਗੁਣਾਂ ਨਾਲ ਭਰਪੂਰ ਹੋਣ। ਅਜਿਹੀਆਂ ਧਿਰਾਂ ਤੋਂ ਇਲਾਵਾ ਬਾਕੀ ਧਿਰਾਂ ਨਾਲ ਕੀਤੀ ਚਰਚਾ, ਕੁਚਰਚਾ ਹੀ ਹੁੰਦੀ ਹੈ, ਜਿਸ ਨਾਲ ਝਗੜੇ ਦਾ ਹੀ ਮੁੱਢ ਬੱਝਦਾ ਹੈ। ਰਾਗ ਗੌਂਡ ਵਿਚਲਾ 'ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥' ਵਾਲਾ ਸ਼ਬਦ ਇਸੇ ਸੰਦਰਭ ਵਿਚ ਹੀ ਹੈ।

ਭਗਤ ਕਬੀਰ ਜੀ ਅੰਤਰ ਧਰਮੀ ਵਾਰਤਾਲਾਪ ਦੀ ਪ੍ਰਕਿਰਤੀ ਨੂੰ ਸੁਚੇਤ ਰੂਪ ਵਿਚ ਅਪਣਾਉਂਦੇ ਹੋਏ ਪੂਰਵਕਾਲੀ ਤੇ ਸਮਕਾਲੀ ਲਗਭਗ ਸਮੂਹ ਧਰਮਾਂ/ਧਾਰਮਿਕ ਫਿਰਕਿਆਂ ਨਾਲ ਵਾਰਤਾਲਾਪ ਰਚਾਉਂਦੇ ਹਨ ਪਰ ਬਾਕੀ ਬਾਣੀ ਵਾਂਗ ਪ੍ਰਮੁੱਖਤਾ ਕੇਵਲ ਹਿੰਦੂ ਮੱਤ, ਇਸਲਾਮ ਦੇ ਯੋਗ ਮੱਤ ਅਤੇ ਇਨ੍ਹਾਂ ਦੇ ਅੱਗੋਂ ਬਣੇ ਫਿਰਕਿਆਂ ਨੂੰ ਹੀ ਹੈ। ਅਸਲ ਵਿਚ ਭਗਤ ਕਬੀਰ ਜੀ ਦੇ ਸਮੇਂ ਇਹ ਤਿੰਨ

ਧਰਮ ਹੀ ਪ੍ਰਮੁੱਖ ਸਨ। ਇਸੇ ਕਾਰਨ ਹੀ ਇਹ ਲੋਕਾਂ ਦਾ ਵਧੇਰੇ ਸ਼ੋਸ਼ਣ ਕਰ ਰਹੇ ਸਨ। ਇਨ੍ਹਾਂ ਨਾਲ ਵਿਚਾਰਧਾਰਕ ਯੁੱਧ ਕਰਕੇ ਜਨ-ਸਧਾਰਨ ਦੀ ਹੋ ਰਹੀ ਲੁੱਟ-ਖਸੁੱਟ ਨੂੰ ਰੋਕਣਾ ਸਮੇਂ ਦੀ ਮੁੱਖ ਲੋੜ ਬਣ ਚੁੱਕੀ ਸੀ। ਨਿਰਸੰਦੇਹ ਇਹ ਆਸਾਨ ਕਾਰਜ ਨਹੀਂ ਸੀ, ਕਿਉਂਕਿ ਇਨ੍ਹਾਂ ਧਰਮਾਂ ਦੇ ਨਾਂ 'ਤੇ ਫੈਲਾਇਆ ਗਿਆ ਅਧਰਮ ਜਨ-ਸਧਾਰਨ ਦੇ ਅਵਚੇਤਨ ਦਾ ਅੰਗ ਬਣ ਕੇ ਵਿਚਰ ਰਿਹਾ ਸੀ। ਇਸ ਲਈ ਜ਼ਰੂਰੀ ਸੀ ਕਿ ਇਨ੍ਹਾਂ ਵਿਚਲੇ ਵਿਗਾੜਾਂ 'ਤੇ ਚੋਟ ਕਰਨ ਸਮੇਂ ਇਨ੍ਹਾਂ ਦਾ ਬਦਲ ਵੀ ਪੇਸ਼ ਕੀਤਾ ਜਾਵੇ। ਉਦਾਹਰਨ ਵਜੋਂ ਜੇਕਰ ਕਰਮਕਾਂਡਾਂ ਦੀ ਪ੍ਰਭੂ ਪ੍ਰਾਪਤੀ ਲਈ ਨਿਰਾਰਥਕਤਾ ਦਰਸਾਉਣੀ ਸੀ ਤਾਂ ਪ੍ਰਭੂ ਪ੍ਰਾਪਤੀ ਲਈ ਇਨ੍ਹਾਂ ਦਾ ਬਦਲ ਪ੍ਰਸਤੁਤ ਕਰਨਾ ਵੀ ਜ਼ਰੂਰੀ ਸੀ।

ਉਪਰੋਕਤ ਦੀ ਪੂਰਤੀ ਹਿੱਤ ਭਗਤ ਕਬੀਰ ਜੀ ਅਤਿਅੰਤ ਆਸਾਨ ਮਾਰਗ ਸੁਝਾਉਂਦੇ ਹਨ। ਨਿਰਸੰਦੇਹ ਇਹ ਸਿਧਾਂਤ ਪੂਰਵਕਾਲੀ ਤੇ ਸਮਕਾਲੀ ਧਰਮਾਂ ਨਾਲੋਂ ਵੱਖ ਖਲੋਂਦਾ ਹੈ। ਇਸ ਸਿਧਾਂਤ ਦੇ ਰੱਬੀ ਏਕਤੇ, ਸਰਵ-ਵਿਆਪਕਤਾ, ਜਾਤ-ਪਾਤ ਤੇ ਕਰਮਕਾਂਡ ਵਿਅਰਥਕਤਾ, ਸੱਚੇ ਦਿਲੋਂ ਰੱਬੀ ਬੰਦਗੀ, ਗੁਰੂ ਦੀ ਮਹੱਤਤਾ ਆਦਿ ਮੂਲ ਆਧਾਰ ਹਨ। ਇਹ ਮੂਲ ਆਧਾਰ ਪੂਰਵਕਾਲੀ ਤੇ ਸਮਕਾਲੀ ਧਾਰਮਿਕ ਸੰਕਲਪਾਂ ਨਾਲੋਂ ਨਿਵੇਕਲੀ ਹੋਂਦ ਰੱਖਦੇ ਹਨ। ਇਨ੍ਹਾਂ ਵਿਚ ਪਰਮਾਤਮਾ ਦੇ ਚਾਰ ਸਰੂਪਾਂ ਸੁੰਨ, ਨਿਰਾਕਾਰ, ਨਿਰਗੁਣ ਤੇ ਸਰਗੁਣ ਦੇ ਸੁੰਦਰ ਸੁਮੇਲ ਨੂੰ ਸਮਾਜਿਕ ਕਲਿਆਣ ਨਾਲ ਜੋੜ ਕੇ ਪੇਸ਼ ਕੀਤਾ ਗਿਆ ਹੈ। ਸਮਾਜਿਕ ਕਲਿਆਣ ਤੇ ਪ੍ਰਭੂ ਪ੍ਰਾਪਤੀ ਲਈ ਹਮੇਸ਼ਾਂ ਮਨੁੱਖ ਨੂੰ ਯਤਨਸ਼ੀਲ ਰਹਿਣ ਲਈ ਪ੍ਰੇਰਿਤ ਕੀਤਾ ਗਿਆ ਹੈ। ਅਸਲ ਵਿਚ ਭਗਤ ਕਬੀਰ ਬਾਣੀ ਮਨੁੱਖ ਨੂੰ ਸਕਰਮਕ ਬਣਾਉਂਦੀ ਹੈ। ਇਹ ਸਕਰਮਕਤਾ ਬਹੁਪਰਤੀ ਤੇ ਬਹੁਦਿਸ਼ਾਵੀ ਹੈ। ਜਿੱਥੇ ਇਸਦਾ ਰੁੱਖ ਤਿਆਗਵਾਦ ਨੂੰ ਤਿਲਾਂਜਲੀ ਦੇ ਕੇ ਗ੍ਰਹਿਸਤ ਪ੍ਰਧਾਨਤਾ ਵੱਲ ਹੈ, ਉੱਥੇ ਗ੍ਰਹਿਸਤ ਵਿਚ ਖਚਿਤ ਹੋਣ ਤੋਂ ਵੀ ਵਰਜਿਆ ਹੈ। ਇਹ ਆਪਣਾ ਰੁੱਖ ਗ੍ਰਹਿਸਤ ਦੀਆਂ ਜ਼ਿੰਮੇਵਾਰੀਆਂ ਨਿਭਾਉਂਦਿਆਂ, ਅੰਸ਼ੀ ਮਿਲਾਪ ਵੱਲ ਕਰਦੀ ਹੈ। ਇਸ ਪ੍ਰਕਾਰ ਇਹ ਸਕਰਮਕਤਾ ਲੌਕਿਕ ਤੇ ਪਾਰਲੌਕਿਕ ਜਗਤ ਵਿਚ ਸੰਤੁਲਨ ਸਥਾਪਤ ਕਰਨ ਵਾਲੀ ਬਹੁਪਰਤੀ ਵਿਧੀ ਹੈ, ਜਿਸ ਵਿਚ ਨਾ ਸਮਾਜਿਕਤਾ ਮਨਫ਼ੀ ਹੈ ਤੇ ਨਾ ਹੀ ਅਧਿਆਤਮਕਤਾ। ਇਸ ਵਿਚ ਮਾਨਵ ਕਲਿਆਣ ਦੇ ਮੱਦੇਨਜ਼ਰ ਸਮਾਜਿਕ ਕਾਰ-ਵਿਹਾਰ ਕਰਦਿਆਂ ਮਨੁੱਖ ਨੂੰ ਸੱਚੇ ਦਿਲੋਂ ਪ੍ਰਭੂ-ਬੰਦਗੀ ਦਾ ਉਪਦੇਸ਼ ਦਿੱਤਾ ਗਿਆ ਹੈ।

ਇਸ ਸਿਧਾਂਤਕ ਚੌਖਟੇ ਤਹਿਤ ਭਗਤ ਕਬੀਰ ਜੀ ਧਰਮ ਵਿਸ਼ੇਸ਼ ਨੂੰ ਉੱਚਾ ਜਾਂ ਨੀਵਾਂ ਸਿੱਧ ਕਰਨ ਦਾ ਯਤਨ ਨਹੀਂ ਕਰਦੇ, ਸਗੋਂ ਉਹ ਪ੍ਰਚੱਲਿਤ ਧਰਮਾਂ ਦੇ ਯਥਾਰਥਕ ਤੇ ਅਣਯਥਾਰਥਕ ਸੰਕਲਪਾਂ ਤੇ ਮਰਿਯਾਦਾਵਾਂ ਵਿਚਕਾਰ ਨਿਖੇੜ ਸਥਾਪਿਤ ਕਰਦੇ ਹਨ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਸਮੂਹ ਧਰਮਾਂ ਦਾ ਕਰਮਕਾਂਡੀ ਤੇ ਮਾਨਵ ਵਿਰੋਧੀ ਕਿਰਦਾਰ ਤਿਆਗਣਯੋਗ ਹੈ ਤੇ ਅਸਲੇ ਨਾਲ ਜੁੜਿਆ ਹੋਇਆ ਮਾਨਵ ਹਿਤੈਸ਼ੀ ਪੱਖ ਸਵੀਕਾਰਨ ਯੋਗ ਹੈ। ਤਿਆਗਣਯੋਗ ਤੇ ਸਵੀਕਾਰਨਯੋਗ ਵਾਲੀ ਯਥਾਰਥਕ ਕਸਵੱਟੀ ਹੀ ਭਗਤ ਕਬੀਰ ਜੀ ਦੇ ਅੰਤਰ ਧਰਮੀ ਵਾਰਤਾਲਾਪ ਦਾ ਆਧਾਰ ਬਣਦੀ ਹੈ। ਉਦਾਹਰਨ ਵਜੋਂ ਇਸਲਾਮ ਦੇ ਕਰਮ-ਕਾਂਡੀ ਪੱਖ ਅਤੇ ਇਸ ਨਾਲ ਜੁੜੇ ਹੋਏ ਅਖੌਤੀ ਧਾਰਮਿਕ ਵਿਅਕਤੀਆਂ 'ਤੇ ਜਿੱਥੇ ਤਿੱਖੀਆਂ ਚੋਟਾਂ ਕਰਦੇ ਹਨ, ਉੱਥੇ ਅਸਲੇ ਨਾਲ ਜੁੜੇ ਹੋਏ 'ਮੁੱਲਾਂ' ਨੂੰ ਨਮਸਕਾਰ ਵੀ ਕਰਦੇ ਹਨ :

> ਸੋ ਮੁਲਾਂ ਜੋ ਮਨ ਸਿਉ ਲਰੈ ॥
> ਗੁਰ ਉਪਦੇਸਿ ਕਾਲ ਸਿਉ ਜੁਰੈ ॥
> ਕਾਲ ਪੁਰਖ ਕਾ ਮਰਦੈ ਮਾਨੁ ॥
> ਤਿਸੁ ਮੁਲਾ ਕਉ ਸਦਾ ਸਲਾਮੁ ॥[2]

ਸਮੂਹ ਧਰਮਾਂ ਦੇ ਤਿਆਗਣਯੋਗ ਤੇ ਸਵੀਕਾਰਨਯੋਗ ਦੀ ਦੋ ਪੱਖੀ ਵੰਡ ਕਾਰਨ ਭਗਤ ਕਬੀਰ ਜੀ ਦਾ ਅੰਤਰ ਧਰਮੀ ਵਾਰਤਾਲਾਪੀ ਸਿਧਾਂਤ ਸਮਕਾਲੀਨ ਸਮੂਹ ਧਰਮਾਂ ਨਾਲੋਂ ਨਿਵੇਕਲੀ ਹੋਂਦ ਰੱਖਦਾ ਹੈ। ਇਹ ਸਿਧਾਂਤ ਕਿਤੇ ਵੀ ਥਿੜਕਦਾ ਨਹੀਂ, ਇਸ ਵਿਚ ਪਰਿਪੱਕਤਾ ਹੈ। ਭਗਤ ਕਬੀਰ ਜੀ ਡੰਕੇ ਦੀ

ਚੋਟ 'ਤੇ ਆਪਣੇ ਸਿਧਾਂਤ ਦੀ ਪੇਸ਼ਕਾਰੀ ਕਰਦੇ ਹਨ। ਉਹ ਬੋਦੀਆਂ ਹੋ ਚੁੱਕੀਆਂ ਵਿਚਾਰਧਾਰਾਵਾਂ ਨੂੰ ਮੰਨਣ ਤੋਂ ਇਨਕਾਰੀ ਹਨ। ਉਹ ਲਕੀਰ ਦੇ ਫਕੀਰ ਬਣ ਕੇ ਪਰੰਪਰਾ ਪੂਜਕ ਨਹੀਂ ਬਣਦੇ ਸਗੋਂ ਆਪਣੇ ਵਿਚਾਰਾਂ 'ਤੇ ਅਡੋਲਤਾ ਸਹਿਤ ਪਹਿਰਾ ਦਿੰਦੇ ਹਨ। ਵਿਹਾਰਕਤਾ ਵਿਚ ਵੀ ਉਹ ਆਪਣੇ ਅੰਤਿਮ ਸਮੇਂ ਲਈ ਕਾਂਸੀ ਦੀ ਥਾਂ ਮਗਹਰ ਨੂੰ ਚੁਣਦੇ ਹਨ। ਆਪਣੀ ਬਾਣੀ ਵਿਚ ਵੀ ਉਹ ਪ੍ਰਚੱਲਿਤ ਦੋਵੇਂ ਮੁੱਖ ਵਿਚਾਰਧਾਰਾਵਾਂ ਨੂੰ ਤਿਲਾਂਜਲੀ ਦਿੰਦੇ ਹਨ :

ਪੰਡਿਤ ਮੁਲਾਂ ਜੋ ਲਿਖਿ ਦੀਆ ॥
ਛਾਡਿ ਚਲੇ ਹਮ ਕਛੂ ਨ ਲੀਆ ॥[3]

ਅਸਲ ਵਿਚ ਭਗਤ ਕਬੀਰ ਜੀ ਦਾ ਧਾਰਮਿਕ ਸਿਧਾਂਤ ਸਮੂਹ ਧਰਮਾਂ ਦੇ ਮਾਨਵ ਹਿਤਕਾਰੀ ਪੱਖਾਂ ਨੂੰ ਆਪਣੇ ਕਲੇਵਰ ਵਿਚ ਲੈਂਦਾ ਹੈ। ਅੰਤਰ ਧਰਮੀ ਵਾਰਤਾਲਾਪ ਦਾ ਮੂਲ ਉਦੇਸ਼ ਵੀ ਇਹੀ ਹੁੰਦਾ ਹੈ ਕਿ ਸੰਕੀਰਣ ਸੋਚ ਨੂੰ ਤਿਲਾਂਜਲੀ ਦੇ ਕੇ ਵਿਸ਼ਵ-ਵਿਆਪੀ ਦ੍ਰਿਸ਼ਟੀ ਸਹਿਤ ਸਮੂਹ ਧਰਮਾਂ ਦੇ ਉੱਤਮ ਤੇ ਸਮਾਜਿਕ ਕਲਿਆਣ ਨਾਲ ਜੁੜੇ ਹੋਏ ਵਿਚਾਰਾਂ ਨੂੰ ਇਕ ਥਾਂ ਇਕੱਠਿਆਂ ਕਰਕੇ ਸਮਾਜਿਕ ਸ਼ਾਂਤੀ ਤੇ ਭਾਈਚਾਰਾ ਸਥਾਪਿਤ ਕਰਕੇ ਸਮਾਜਿਕ ਵਿਕਾਸ ਹਿੱਤ ਵਰਤਿਆ ਜਾ ਸਕੇ। ਡਾ. ਅਤਰ ਸਿੰਘ ਅਨੁਸਾਰ :

> An inter-religion dialogue to be purposeful has to proceed from the intra-religion dialogue in each tradition between its universal vision and unique form, its inner space and outer territorry.[4]

ਭਗਤ ਕਬੀਰ ਜੀ ਦੀ ਅੰਤਰ-ਧਰਮੀ ਵਾਰਤਾਲਾਪੀ ਵਿਚਾਰਾਤਮਕ ਪੇਸ਼ਕਾਰੀ ਵਿਚ ਸਰਲਤਾ ਤੇ ਸਪੱਸ਼ਟਤਾ ਦੇ ਨਾਲ ਤਰਕਸ਼ੀਲਤਾ ਦਾ ਗੁਣ ਵਿਸ਼ੇਸ਼ ਧਿਆਨ ਖਿੱਚਦਾ ਹੈ। ਤਰਕਸ਼ੀਲਤਾ ਦੀ ਪ੍ਰਚੰਡ ਰੂਪ ਵਿਚ ਪੇਸ਼ਕਾਰੀ ਕਈ ਥਾਈਂ ਤਿੱਖੇਪਨ ਤੇ ਤੱਤੇਪਨ ਦਾ ਆਭਾਸ ਸਿਰਜਦੀ ਹੈ ਪਰ ਇਹ ਵਾਰਤਾਲਾਪ ਕੋਈ ਮੂੰਹ ਫੱਟ ਕਥਨ ਨਹੀਂ, ਸਗੋਂ ਦਲੀਲ ਆਧਾਰਿਤ ਹੈ। ਦਲੀਲ ਆਧਾਰਿਤ ਹੋਣ ਕਾਰਨ ਇਸ ਵਿਚਲਾ ਤਿੱਖਾਪਨ ਤੇ ਤੱਤਾਪਨ ਜਾਇਜ਼ ਜਾਪਦਾ ਹੈ। ਉਦਾਹਰਨ ਵਜੋਂ ਹਿੰਦੂ ਧਰਮ ਦੀ ਪੁਜਾਰੀ ਸ਼੍ਰੇਣੀ ਨਾਲ ਰਚਾਇਆ ਵਾਰਤਾਲਾਪ ਦੇਖਦੇ ਹਾਂ :

ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥[5]

ਉਪਰੋਕਤ ਵਾਰਤਾਲਾਪ ਬ੍ਰਾਹਮਣੀ ਵਿਵਸਥਾ ਦੇ ਦੂਸ਼ਿਤ ਪ੍ਰਭਾਵਾਂ ਦੇ ਵਿਰੋਧ ਵਿਚ ਹੋਂਦ ਗ੍ਰਹਿਣ ਕਰਦਾ ਹੈ। ਬ੍ਰਾਹਮਣੀ ਵਿਵਸਥਾ ਦੁਆਰਾ ਕੀਤੀ ਸਮਾਜਿਕ ਵਰਗ-ਵੰਡ ਵਿਚ ਬ੍ਰਾਹਮਣ ਸ਼੍ਰੇਣੀ ਦੁਆਰਾ ਸਵੈ-ਹਿੱਤਾਂ ਲਈ ਸਿਰਜੇ ਸਵੈ-ਉੱਚਤਾ ਦੇ ਅਹਿਸਾਸ ਨੂੰ ਤਰਕ ਤੇ ਦਲੀਲ ਦੀ ਕਸਵੱਟੀ 'ਤੇ ਪਰਖਦੇ ਹੋਏ ਭਗਤ ਕਬੀਰ ਜੀ ਉਪਰੋਕਤ ਸ਼੍ਰੇਣੀ ਨੂੰ ਸੰਬੋਧਿਤ ਹਨ। ਇੱਥੇ ਸੰਬੋਧਨ ਕਰਤਾ ਸੰਬੋਧਿਤ ਧਿਰ ਅੱਗੇ ਜਨਮ ਲੈਣ ਦੀ ਪ੍ਰਕ੍ਰਿਤਿਕ ਪ੍ਰਕਿਰਿਆ ਨੂੰ ਪੇਸ਼ ਕਰਦੇ ਹਨ। ਜੇਕਰ ਜਨਮ ਲੈਣ ਦੀ ਪ੍ਰਕ੍ਰਿਆ ਸਮਾਨ ਹੈ ਅਤੇ ਮਾਤਾ ਦੇ ਗਰਭ ਵਿਚ ਵੀ ਬੱਚੇ ਦੀ ਕੋਈ ਜਾਤ ਨਹੀਂ ਹੁੰਦੀ ਤਾਂ ਜਨਮ ਤੋਂ ਮਗਰੋਂ ਉਚ-ਨੀਚ ਦਾ ਵਿਤਕਰਾ ਕਿਉਂ ਕੀਤਾ ਜਾਂਦਾ ਹੈ ? ਇੱਥੇ ਬੇਸ਼ਕ ਭਗਤ ਕਬੀਰ ਜੀ ਦੀ ਵਾਰਤਾਲਾਪੀ ਸੁਰ ਕਠੋਰ ਜਾਪਦੀ ਹੈ ਪਰ ਇਸ ਕਠੋਰ ਸੁਰ ਦੁਆਰਾ ਸਿਰਜੀ ਦਲੀਲ ਵੀ ਉੱਨੀ ਹੀ ਮਜ਼ਬੂਤ ਹੈ। ਦਲੀਲ ਦੀ ਮਜ਼ਬੂਤਤਾ ਕਾਰਨ ਵਾਰਤਾਲਾਪੀ ਸੁਰ ਅਤੇ ਸ਼ਬਦਾਵਲੀ ਦਾ ਕਠੋਰਪਨ ਖੋਖਲਾ ਨਹੀਂ ਜਾਪਦਾ ਸਗੋਂ ਅਜਿਹੀ ਸ਼ਬਦਾਵਲੀ ਢੁੱਕਵੀਂ ਜਾਪਦੀ ਹੈ ਤੇ ਪ੍ਰਸਤੁਤ ਵਿਚਾਰਾਂ ਦੀ ਸੰਚਾਰਯੋਗਤਾ ਵਿਚ ਵੀ ਵਾਧਾ ਕਰਦੀ ਹੈ। ਇਸ ਸੰਦਰਭ ਵਿਚ ਡਾ. ਦੀਵਾਨ ਸਿੰਘ, ਭਗਤ ਕਬੀਰ ਜੀ ਦੀਆਂ ਵਿਸ਼ੇਸ਼ਤਾਵਾਂ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ :

> ਗਿਆਨ ਬਿਬੇਕ ਤੇ ਤਰਕ ਵਿਚ ਕਬੀਰ ਜੀ ਸਭ ਭਗਤਾਂ ਵਿਚੋਂ ਅਦੁੱਤੀ ਤੇ ਵਿਸ਼ੇਸ਼ ਹਨ। ਵਿਅੰਗ ਦਾ ਹਥਿਆਰ ਵੀ ਬੜੇ ਜੋਸ਼ ਨਾਲ ਵਰਤਦੇ ਹਨ। ਭਗਤੀ ਮਾਰਗ ਦੀਆਂ ਡੂੰਘੀਆਂ ਰਮਜ਼ਾਂ ਤੇ ਰਹੱਸਵਾਦੀ ਨੁਕਤੇ ਬਿਆਨ ਕਰਨ ਵਿਚ ਵੀ ਉਹ ਸਭ ਤੋਂ ਪ੍ਰਬੀਨ ਹਨ।[6]

ਅਸਲ ਵਿਚ ਭਗਤ ਕਬੀਰ ਜੀ ਦੀ ਸ਼ਬਦਾਵਲੀ ਉੱਥੇ ਹੀ ਵਧੇਰੇ ਤਿੱਖੀ-ਤੱਤੀ ਹੁੰਦੀ ਹੈ, ਜਿੱਥੇ ਉਹ ਅਖੌਤੀ ਮਾਪਦੰਡਾਂ ਅਧੀਨ ਕੀਤੇ ਜਾਂਦੇ ਵਿਤਕਰਿਆਂ ਨੂੰ ਮਹਿਸੂਸ ਕਰਦੇ ਹਨ। ਭਗਤ ਕਬੀਰ ਜੀ ਸਮਾਜਿਕ ਵਰਗਵੰਡ ਵਿਚ ਹੇਠਲੀ ਸ਼੍ਰੇਣੀ ਨਾਲ ਸੰਬੰਧਿਤ ਸਨ। ਜਿਸ ਕਾਰਨ ਉਨ੍ਹਾਂ ਨੂੰ ਅਖੌਤੀ ਉੱਚ ਵਰਗ ਦੇ ਵਿਤਕਰਿਆਂ ਦਾ ਨਿੱਜੀ ਤੇ ਕੌੜਾ ਤਜਰਬਾ ਸੀ। ਇਹੀ ਕਾਰਨ ਹੈ ਕਿ ਭਗਤ ਕਬੀਰ ਜੀ ਦੁਆਰਾ ਰਚਾਏ ਅੰਤਰ ਧਰਮੀ ਵਾਰਤਾਲਾਪ ਦਾ ਵਧੇਰੇ ਝੁਕਾਅ ਸਮਾਜਿਕ ਵਰਗਵੰਡ ਵਿਰੁੱਧ ਹੈ ਅਤੇ ਇਸਦੀ ਸ਼ਬਦਾਵਲੀ ਵਧੇਰੇ ਤਿੱਖੀ ਤੱਤੀ ਜਾਪਦੀ ਹੈ ਪਰ ਸਮਕਾਲੀਨ ਪਰਿਸਥਿਤੀਆਂ ਵਿਚ ਅਜਿਹੀ ਸੁਰ ਅਲਾਪਣੀ ਉਚਿਤ ਜਾਪਦੀ ਹੈ।

ਮੱਧਕਾਲ ਵਿਚ ਸਮਾਜਿਕ ਉੱਚਤਾ ਦਾ ਮਾਪਦੰਡ ਵਿਅਕਤੀ ਦੁਆਰਾ ਕੀਤਾ ਕਾਰਜ ਨਾ ਬਣ ਕੇ ਜਨਮ ਜਾਤ ਨੂੰ ਹੀ ਬਣਾਇਆ ਜਾਂਦਾ ਸੀ। ਉੱਚ ਵਰਗ ਵਿਚ ਪੈਦਾ ਹੋਣ ਵਾਲੇ ਬੱਚਿਆਂ ਵਿਚ ਸਮਾਜਿਕ ਉੱਚਤਾ ਦਾ ਗੁਣ ਜਮਾਂਦਰੂ ਹੀ ਸਵੀਕਾਰਿਆ ਜਾਂਦਾ ਸੀ। ਭਗਤੀ ਲਹਿਰ ਨਾਲ ਸੰਬੰਧਿਤ ਭਗਤਾਂ ਨੇ ਪ੍ਰਭੂ ਨੂੰ ਸਰਵਉੱਚ ਹਸਤੀ ਥਾਪ ਕੇ ਉਸਦੇ ਦਰ 'ਤੇ ਕੇਵਲ ਸਦਾਚਾਰਕ ਤੌਰ 'ਤੇ ਉੱਚੇ ਵਿਅਕਤੀਆਂ ਨੂੰ ਹੀ ਪ੍ਰਵਾਨ ਹੁੰਦੇ ਦਰਸਾ ਕੇ ਬ੍ਰਾਹਮਣੀ ਵਿਵਸਥਾ ਦੀ ਉਸ ਏਕਾਧਿਕਾਰੀ (Monopolistic) ਵਿਵਸਥਾ 'ਤੇ ਕਰੜੀ ਸੱਟ ਮਾਰੀ, ਜਿਸ ਅਨੁਸਾਰ ਪ੍ਰਭੂ ਬੰਦਗੀ ਤੇ ਪ੍ਰਭੂ ਪ੍ਰਾਪਤੀ ਦਾ ਅਧਿਕਾਰਤ ਪੱਤਰ ਕੇਵਲ ਬ੍ਰਾਹਮਣ ਸ਼ਰੇਣੀ ਕੋਲ ਹੀ ਸੀ, ਕਿਉਂਕਿ ਉਹ ਜਨਮ ਜਾਤ ਸਰਵ-ਉੱਚ ਸੀ।

ਸਮਾਜਿਕ ਵਿਤਕਰੇ ਦੇ ਨਾਲ ਜਨ-ਸਧਾਰਨ ਸਾਹਮਣੇ ਮੁੱਖ ਸਮੱਸਿਆ ਧਾਰਮਿਕ ਅਨੇਕਵਾਦ (Religious Pluralism) ਦੀ ਸੀ। ਇਸ ਸਥਿਤੀ ਨੇ ਜਿੱਥੇ ਆਮ ਲੋਕਾਂ ਨੂੰ ਉਲਝਾ ਕੇ ਰੱਖਿਆ ਹੋਇਆ ਸੀ, ਉੱਥੇ ਇਨ੍ਹਾਂ ਨਾਲ ਸੰਬੰਧਿਤ ਪੁਜਾਰੀ ਸ਼ਰੇਣੀ ਅਨੇਕ ਪ੍ਰਕਾਰ ਦੀਆਂ ਮਿੱਥਾਂ ਸਿਰਜ ਕੇ ਕਰਮ-ਕਾਂਡ ਕਰਵਾ ਰਹੀ ਸੀ। ਇਸ ਮਿੱਥ ਸਿਰਜਣਾ ਰਾਹੀਂ ਲੋਕਾਂ ਵਿਚ ਭੈਅ ਪੈਦਾ ਕੀਤਾ ਜਾ ਰਿਹਾ ਸੀ। ਦੇਵਤਿਆਂ ਦੀ ਕਰੋਪੀ ਤੋਂ ਬਚਣ ਲਈ ਲੋਕ ਸਰਦੇ-ਅਣਸਰਦੇ ਇਨ੍ਹਾਂ ਨਾਲ ਸੰਬੰਧਿਤ ਕਰਮ-ਕਾਂਡ ਕਰਨ ਲਈ ਮਜਬੂਰ ਸਨ। ਭਗਤ ਕਬੀਰ ਜੀ ਬਾਕੀ ਬਾਣੀਕਾਰਾਂ ਵਾਂਗ ਇਸ ਸਮੱਸਿਆ ਦੇ ਹੱਲ ਲਈ ਸਰਵ ਵਿਆਪਕ ਇਕ ਈਸ਼ਵਰਵਾਦ (Monotheism) ਦਾ ਸਿਧਾਂਤ ਪੇਸ਼ ਕਰਦੇ ਹਨ। ਇਸ ਨਾਲ ਜਿੱਥੇ ਧਾਰਮਿਕ ਅਨੇਕਵਾਦ ਕਾਰਨ ਪੈਦਾ ਹੋਈਆਂ ਸਮੱਸਿਆਵਾਂ ਦਾ ਹੱਲ ਨਿਕਲਦਾ ਹੈ, ਉਥੇ ਸਰਵ-ਵਿਆਪਕਤਾ ਦੇ ਸਿਧਾਂਤ ਨਾਲ ਸਦਾਚਾਰਕ ਗੁਣਾਂ ਨੂੰ ਵੀ ਵਿਸ਼ੇਸ਼ ਬਲ ਮਿਲਦਾ ਹੈ। ਜਿਸ ਨਾਲ ਸਮਾਜਿਕ ਸ਼ਾਂਤੀ ਦੀ ਸਥਾਪਨਾ ਦੇ ਨਾਲ ਸਮਾਜਿਕ ਵਿਕਾਸ ਵੀ ਹੁੰਦਾ ਹੈ।

ਅਸਲ ਵਿਚ ਭਗਤ ਕਬੀਰ ਜੀ ਦਾ ਅੰਤਰ-ਧਰਮੀ ਵਾਰਤਾਲਾਪ ਦਿਖਾਵੇ ਦੇ ਧਰਮ ਨੂੰ ਛੱਡ ਕੇ ਧਾਰਮਿਕਤਾ ਨੂੰ ਵਿਹਾਰਕਤਾ ਵਿਚ ਅਪਨਾਉਣ 'ਤੇ ਜ਼ੋਰ ਦਿੱਤਾ ਹੈ। ਉਨ੍ਹਾਂ ਅਨੁਸਾਰ ਮ੍ਰਿਤਕ ਮਨੁੱਖ ਨਾਲੋਂ ਜ਼ਿਆਦਾ ਅਹਿਮੀਅਤ ਜਿਉਂਦੇ ਮਨੁੱਖ ਦੀ ਹੋਣੀ ਚਾਹੀਦੀ ਹੈ। ਸਥਿਤੀ ਦੀ ਵਿਡੰਬਨਾ ਇਹ ਸੀ ਕਿ ਲੋਕ ਪੁਜਾਰੀ ਸ਼ਰੇਣੀ ਦੁਆਰਾ ਭਟਕਾਏ ਹੋਏ ਜੀਵਤ ਮਨੁੱਖ ਨਾਲੋਂ ਮ੍ਰਿਤਕ ਮਨੁੱਖ ਨੂੰ ਜ਼ਿਆਦਾ ਅਹਿਮੀਅਤ ਦੇ ਰਹੇ ਸਨ :

> ਜੀਵਤ ਪਿਤਰ ਨ ਮਾਨੈ ਕੋਊ
> ਮੂਏਂ ਸਿਰਾਧ ਕਰਾਹੀ ॥

ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ
ਕਊਆ ਕੂਕਰ ਖਾਹੀ ॥[7]

ਭਰਮ ਗਿਆਨੀਆਂ ਦੁਆਰਾ ਸਿਰਜੇ ਇਸ ਭਰਮ ਨੂੰ ਤੋੜ ਕੇ ਲੋਕਾਂ ਨੂੰ ਯਥਾਰਥਕ ਗਿਆਨ ਦੀ ਸੋਝੀ ਕਰਾਉਣਾ ਅਤਿਅੰਤ ਜ਼ਰੂਰੀ ਸੀ ਤਾਂ ਕਿ ਆਮ ਲੋਕਾਂ ਦੇ ਹੋ ਰਹੇ ਸ਼ੋਸ਼ਣ ਨੂੰ ਠੱਲ ਪਾਈ ਜਾ ਸਕੇ। ਅਸਲ ਵਿਚ ਪੁਜਾਰੀ ਸ਼ਰੇਣੀ ਦੁਆਰਾ ਲੋਕਾਂ ਨੂੰ ਵਹਿਮਾਂ ਭਰਮਾਂ ਵਿਚ ਪਾਉਣਾ ਸਵੈ-ਉਦਰ ਪੂਰਤੀ ਦਾ ਸਾਧਨ ਮਾਤਰ ਹੀ ਸੀ ਪਰ ਲੋਕ ਇਸ ਪੱਖੋਂ ਅਨਜਾਣ ਸਨ ਜਾਂ ਡਰ ਕਾਰਨ ਇਸ ਵਿਰੁੱਧ ਆਵਾਜ਼ ਉਠਾਉਣ ਤੋਂ ਇਨਕਾਰੀ ਹੋ ਰਹੇ ਸਨ। ਭਗਤ ਕਬੀਰ ਜੀ ਇਸ ਸੰਬੰਧੀ ਲੋਕਾਈ ਨੂੰ ਯਥਾਰਥਕ ਸੋਝੀ ਕਰਾਉਣ ਦੇ ਨਾਲ-ਨਾਲ ਉਨ੍ਹਾਂ ਦੇ ਅਵਚੇਤਨੀ ਮਨ ਦਾ ਹਿੱਸਾ ਬਣ ਚੁੱਕੇ ਡਰ ਨੂੰ ਵੀ ਖਤਮ ਕਰਦੇ ਹਨ :

ਪਾਖਾਨ ਗਢਿ ਕੈ ਮੂਰਤਿ ਕੀਨ੍ਹੀ
ਦੇ ਕੈ ਛਾਤੀ ਪਾਉ ॥
ਜੇ ਏਹ ਮੂਰਤਿ ਸਾਚੀ ਹੈ
ਤਉ ਗੜ੍ਹਣਹਾਰੇ ਖਾਉ ॥[8]
... ... ...
ਭਾਤੁ ਪਹਿਤਿ ਅਰੁ ਲਾਪਸੀ
ਕਰਕਰਾ ਕਾਸਾਰੁ ॥
ਭੋਗਨਹਾਰੇ ਭੋਗਿਆ
ਇਸੁ ਮੂਰਤਿ ਕੇ ਮੁਖ ਛਾਰੁ ॥

ਮਿੱਥ ਭੰਜਕਤਾ ਦੇ ਨਾਲ ਭਗਤ ਕਬੀਰ ਜੀ ਅੰਤਰ ਧਰਮੀ ਵਾਰਤਾਲਾਪ ਦੀ ਸਿਰਜਣਾ ਸਮੇਂ ਮਿਥਿਹਾਸਕ ਪਾਤਰਾਂ ਨੂੰ ਵੀ ਇਕ ਜੁਗਤ ਵਜੋਂ ਵਰਤਦੇ ਹਨ। ਮਿਥਿਹਾਸਕ ਪਾਤਰਾਂ, ਜਿਨ੍ਹਾਂ ਦੀ ਹੋਂਦ ਮਨੁੱਖਾਂ ਨੂੰ ਭੈਅ-ਭੀਤ ਕਰ ਰਹੀ ਸੀ, ਨੂੰ ਪ੍ਰਭੂ ਦੁਆਰ ਦੇ ਮੰਗਤੇ ਅਤੇ ਕੇਵਲ ਪ੍ਰਭੂ ਨਾਮ ਦੁਆਰਾ ਹੀ ਮੁਕਤ ਹੁੰਦੇ ਦਰਸਾਇਆ ਹੈ। ਮਨੁੱਖਾ ਡਰ ਨੂੰ ਦੂਰ ਕਰਕੇ ਮਾਨਵ ਕਲਿਆਨ ਦੇ ਉਦੇਸ਼ ਤਹਿਤ ਹੀ ਭਗਤ ਕਬੀਰ ਜੀ ਦੀ ਬਾਣੀ ਵਿਚ ਪੌਰਾਣਿਕ ਤੇ ਮਿਥਿਹਾਸਕ ਪਾਤਰਾਂ ਦੀ ਵਰਤੋਂ ਕੀਤੀ ਗਈ ਹੈ। ਬ੍ਰਹਮਾ, ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ, ਗੋਮਤੀ, ਨਾਰਦ, ਵਿਸ਼ਨੂੰ, ਮਹਾਂਦੇਵ, ਰਾਵਣ, ਪ੍ਰਹਿਲਾਦ, ਬਾਬਾ ਆਦਮ, ਦੁਰਗਾ, ਸੁਕਦੇਉ, ਅਕਰੂਰ, ਹਨੂੰਮਾਨ, ਹਰਨਾਖਸ਼, ਗੋਰਖ ਆਦਿ ਪਾਤਰਾਂ ਦੀ ਵਰਤੋਂ ਉਪਰੋਕਤ ਸੰਦਰਭ ਵਿਚ ਹੀ ਹੋਈ ਹੈ।

ਅੰਤਰ ਧਰਮੀ ਵਾਰਤਾਲਾਪ ਰਚੈਤਾ ਵਾਰਤਾਲਾਪ ਰਚਾਉਣ ਲਈ ਅਨੇਕ ਪ੍ਰਕਾਰ ਦੀਆਂ ਸੰਚਾਰ ਜੁਗਤਾਂ ਦੀ ਵਰਤੋਂ ਕਰਦਾ ਹੈ। ਉਹ ਪੌਰਾਣਿਕ ਤੇ ਮਿਥਿਹਾਸਕ ਹਵਾਲਿਆਂ ਦੀ ਵਰਤੋਂ ਕਰਦਾ ਹੈ। ਕਾਵਿ ਨੂੰ ਮਾਧਿਅਮ ਬਣਾਉਣ ਕਰਕੇ ਉਹ ਕਾਵਿ ਜੁਗਤਾਂ (ਅਲੰਕਾਰ, ਬਿੰਬ, ਰਸ, ਔਚਿਤਯ, ਵਕ੍ਰੋਕਤੀ, ਧੁਨੀ, ਰੀਤਿ, ਪ੍ਰਤੀਕ ਆਦਿ) ਦੀ ਵਰਤੋਂ ਵੀ ਕਰਦਾ ਹੈ ਪਰ ਅੰਤਰ ਧਰਮੀ ਵਾਰਤਾਲਾਪ ਵਿਚ ਪ੍ਰਸ਼ਨੋਤਰੀ ਤੇ ਸੰਬੋਧਨੀ ਜੁਗਤਾਂ ਵਿਸ਼ੇਸ਼ ਮਹੱਤਵ ਰੱਖਦੀਆਂ ਹਨ। ਭਗਤ ਕਬੀਰ ਜੀ ਵੀ ਇਨ੍ਹਾਂ ਜੁਗਤਾਂ ਦੀ ਵਰਤੋਂ ਸਫਲਤਾ ਸਹਿਤ ਕਰਦੇ ਹਨ। ਦੂਜੀ ਧਿਰ/ਦੂਜੀਆਂ ਧਿਰਾਂ ਨੂੰ ਸੰਬੋਧਨ ਕਰਕੇ ਵਾਰਤਾਲਾਪੀ ਮੁੱਦਿਆਂ ਸੰਬੰਧੀ ਪ੍ਰਸ਼ਨ ਖੜ੍ਹੇ ਕਰਦੇ ਹਨ। ਇੱਥੇ ਸਮੁੱਚੇ ਅੰਤਰ-ਧਰਮੀ ਵਾਰਤਾਲਾਪ ਦੀ ਪੇਸ਼ਕਾਰੀ ਭਗਤ ਕਬੀਰ ਜੀ ਦੁਆਰਾ ਹੀ ਹੋਈ ਹੈ। ਵਾਰਤਾਲਾਪੀ ਧਿਰਾਂ ਦੀ ਇਕ ਪੱਖੀ ਸਤਹੀ ਹਾਜਰੀ ਦੂਜੀ ਧਿਰ ਦੀ ਗੈਰ-ਹਾਜਰੀ ਪ੍ਰਤੀਤ ਹੁੰਦੀ ਹੈ ਪਰ ਭਗਤ ਕਬੀਰ ਜੀ ਦੁਆਰਾ ਤਰਕ ਤੇ ਦਲੀਲ ਦੀ ਮਜ਼ਬੂਤਤਾ ਦੇ ਨਾਲ ਖੜ੍ਹੇ ਕੀਤੇ ਗਏ ਪ੍ਰਸ਼ਨ ਇੰਨੇ ਜ਼ਬਰਦਸਤ ਹਨ ਕਿ ਦੂਜੀ ਧਿਰ ਦੀ ਲਿਖਤੀ/ਸਤਹੀ ਗੈਰਹਾਜਰੀ ਵੀ ਉਸਦੇ ਨਿਰੁਤਰ ਹੋਣ ਦੀ ਸਾਖੀ ਬਣ ਜਾਂਦੀ ਹੈ :

ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥
ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥
... ... ... ... ... ...
ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥
ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥[9]

ਦੂਜੀ ਧਿਰ ਦੇ ਨਿਰੁਤਰ ਹੋਣ 'ਤੇ ਭਗਤ ਕਬੀਰ ਜੀ ਵਿਚਾਰ ਚਰਚਾ ਨੂੰ ਸਮਾਪਤ ਨਹੀਂ ਕਰਦੇ, ਸਗੋਂ ਉਹ ਪੈਦਾ ਹੋਏ ਮਸਲੇ/ਪ੍ਰਸ਼ਨ ਦਾ ਹੱਲ ਵੀ ਸੁਝਾਉਂਦੇ ਹਨ। ਅੰਤਰ ਧਰਮੀ ਵਾਰਤਾਲਾਪ ਦੀ ਸੰਪੂਰਨਤਾ ਵੀ ਇਸ ਵਿਚ ਹੀ ਹੁੰਦੀ ਹੈ ਕਿ ਇਹ ਨਿਖੇਧ ਦਾ ਬਦਲ ਵੀ ਪ੍ਰਸਤੁਤ ਕਰਦਾ ਹੈ। ਭਗਤ ਕਬੀਰ ਜੀ ਯਥਾਰਥਕ ਤੇ ਸਰਵ-ਪ੍ਰਵਾਨਿਤ ਬਦਲ ਪੇਸ਼ ਕਰਕੇ ਵਾਰਤਾਲਾਪ ਨੂੰ ਸੰਪੂਰਨ ਕਰਦੇ ਹਨ। ਉਨ੍ਹਾਂ ਦੀ ਬਾਣੀ ਵਿਚਲਾ ਵਾਰਤਾਲਾਪ ਕਿਤੇ ਵੀ ਅਧੂਰਾ ਨਹੀਂ ਰਹਿੰਦਾ। ਜ਼ਿਆਦਾਤਰ ਸ਼ਬਦ ਦੇ ਪਹਿਲੇ ਹਿੱਸੇ ਵਿਚ ਧਾਰਮਿਕ ਵਿਗਾੜਾਂ ਦਾ ਬਿਰਤਾਂਤਕ ਸ਼ੈਲੀ ਰਾਹੀਂ ਚਿਤਰਣ ਕੀਤਾ ਗਿਆ ਹੈ। ਸ਼ਬਦ ਦੇ ਵਿਚਕਾਰਲੇ ਹਿੱਸੇ ਵਿਚ ਪ੍ਰਸ਼ਨ ਖੜ੍ਹੇ ਕਰਕੇ ਚਰਚਾ ਕੀਤੀ ਗਈ ਹੈ ਤੇ ਸ਼ਬਦ ਦੀਆਂ ਅੰਤਲੀਆਂ ਪੰਕਤੀਆਂ ਵਿਚ ਪੈਦਾ ਹੋਏ ਮਸਲੇ ਦਾ ਹੱਲ ਸੁਝਾਇਆ ਗਿਆ ਹੈ। ਇਥੇ ਧਿਆਨਯੋਗ ਹੈ ਕਿ ਇਹ ਹੱਲ ਸਮੁੱਚੀ ਗੁਰਬਾਣੀ ਵਾਲਾ ਹੀ ਹੈ। ਇਸ ਵਿਚ ਯਥਾਰਥਕਤਾ, ਵਿਹਾਰਕਤਾ ਆਦਿ ਗੁਣਾਂ ਕਾਰਨ ਪਰਿਪੱਕਤਾ ਹੈ। ਦੂਜੀ ਧਿਰ ਦੀ ਨਿਰੁਤਰਤਾ ਦੀ ਸਥਿਤੀ ਵਿਚ ਇਸ ਵਿਚ ਉਪਦੇਸ਼ ਵੀ ਹੈ। ਨਿਰਸੰਦੇਹ ਧਰਮ ਤੇ ਧਰਮ ਨਾਲ ਜੁੜੇ ਹੋਏ ਮੁੱਦੇ ਗੰਭੀਰ ਹੁੰਦੇ ਹਨ ਪਰ ਭਗਤ ਕਬੀਰ ਜੀ ਨੇ ਧਾਰਮਿਕ ਮੁੱਦਿਆਂ ਨੂੰ ਵੀ ਸਰਲ, ਸਪੱਸ਼ਟ ਤੇ ਜਨ-ਸਧਾਰਨ ਦੀ ਭਾਸ਼ਾ ਵਿਚ ਪੇਸ਼ ਕੀਤਾ ਹੈ। ਜੋਧ ਸਿੰਘ ਅਨੁਸਾਰ :

> ਕਬੀਰ ਨੇ ਪਹਿਲੋਂ ਭਾਸ਼ਾ ਵਿਚ ਜੀਵਨ ਦੀਆਂ ਜਟਿਲ ਸਮੱਸਿਆਵਾਂ ਨੂੰ ਸੁਲਝਾਇਆ ਅਤੇ ਧਰਮ ਅਤੇ ਦਰਸ਼ਨ ਦੇ ਅਜਿਹੇ ਸਿਧਾਂਤ ਰੂਪਮਾਨ ਕੀਤੇ ਜੋ ਸਰਲਤਾ ਨਾਲ ਜਨਤਾ ਦੇ ਹਿਰਦੇ ਵਿਚ ਪੁਚਾਏ ਜਾ ਸਕਦੇ ਹਨ।[10]

ਭਗਤ ਕਬੀਰ ਜੀ ਨੇ ਭਾਸ਼ਾ ਨੂੰ ਵੀ ਇਕ ਜੁਗਤ ਵਜੋਂ ਵਰਤ ਕੇ ਵਾਰਤਾਲਾਪੀ ਵਿਚਾਰਾਂ ਦੀ ਸੰਚਾਰ ਯੋਗਤਾ ਵਿਚ ਮਹੱਤਵਪੂਰਨ ਵਾਧਾ ਕੀਤਾ ਹੈ। ਉਨ੍ਹਾਂ ਜਿਸ ਵੀ ਧਰਮ ਨਾਲ ਵਾਰਤਾਲਾਪ ਰਚਾਇਆ, ਉਸ ਨਾਲ ਸੰਬੰਧਿਤ ਸ਼ਬਦਾਵਲੀ ਤੇ ਸਿਧਾਂਤਕ ਸੰਕਲਪਾਂ ਦੀ ਵਰਤੋਂ ਕੀਤੀ ਹੈ। ਪ੍ਰਚਲਿਤ ਸਿਧਾਂਤਕ ਸੰਕਲਪਾਂ ਤੇ ਸ਼ਬਦਾਵਲੀ ਦੀ ਨਵੀਨ ਤੇ ਯਥਾਰਥ ਵਿਆਖਿਆ ਕਰਕੇ ਇਨ੍ਹਾਂ ਵਿਚ ਅਰਥ ਪਰਿਵਰਤਨ ਵੀ ਕੀਤਾ ਹੈ। ਉਦਾਹਰਨ ਵਜੋਂ ਭਗਤ ਕਬੀਰ ਜੀ ਇਸਲਾਮਿਕ ਧਾਰਮਿਕ ਅਨੁਯਾਈ ਨਾਲ ਵਾਰਤਾਲਾਪ ਰਚਾਉਂਦੇ ਹਨ :

ਮਨੁ ਕਰਿ ਮਕਾ ਕਿਬਲਾ ਕਰਿ ਦੇਹੀ ॥
ਬੋਲਨਹਾਰੁ ਪਰਮ ਗੁਰੁ ਏਹੀ ॥[11]

ਇਥੇ ਇਸਲਾਮ ਧਰਮ ਨਾਲ ਸੰਬੰਧਿਤ ਸ਼ਬਦਾਵਲੀ 'ਮਕਾ' ਤੇ 'ਕਿਬਲਾ' ਦੀ ਵਰਤੋਂ ਦੇ ਨਾਲ-ਨਾਲ ਇਨ੍ਹਾਂ ਵਿਚ ਨਵੀਨਤਾ ਦਾ ਸਮਾਵੇਸ਼ ਵੀ ਕੀਤਾ ਹੈ। ਇਸ ਤੋਂ ਇਲਾਵਾ ਉਨ੍ਹਾਂ ਜੋਗੀਆਂ ਨਾਲ ਵਾਰਤਾਲਾਪ ਰਚਾਉਣ ਸਮੇਂ ਮੁੰਦ੍ਰਾ, ਝੋਲੀ, ਖੱਪਰ, ਖਿੰਥਾ, ਸਿੰਗੀ, ਕਿੰਗਰੀ, ਤਾੜੀ, ਬਿਭੂਤ, ਕਫਨੀ, ਸੁਖਮਨਾ, ਇੜਾ, ਪਿੰਗਲਾ ਆਦਿ ਸ਼ਬਦਾਵਲੀ ਦੀ ਵਰਤੋਂ ਕੀਤੀ ਹੈ। ਇਥੇ ਧਿਆਨਯੋਗ ਹੈ ਕਿ ਇਹ ਵਰਤੋਂ ਪਰੰਪਰਕ ਨਾ ਹੋ ਕੇ ਨਵੀਨ ਅਰਥਾਂ ਵਾਲੀ ਹੈ। ਇਸ ਤੋਂ ਇਹ ਨਤੀਜਾ ਸਹਿਜੇ ਹੀ ਕੱਢਿਆ ਜਾ ਸਕਦਾ ਹੈ ਕਿ ਭਗਤ ਕਬੀਰ ਜੀ ਅੰਤਰ ਧਰਮੀ ਵਾਰਤਾਲਾਪ ਰਚਾਉਣ ਸਮੇਂ ਹਰ ਪੱਖ ਨੂੰ ਧਿਆਨ ਵਿਚ ਰੱਖਦੇ ਹਨ।

ਉਪਰੋਕਤ ਸਮੁੱਚੀ ਚਰਚਾ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਭਗਤ ਕਬੀਰ ਜੀ

ਧਾਰਮਿਕ ਵਿਗਾੜਾਂ ਕਾਰਨ ਜਨਸਧਾਰਨ ਦੀ ਹੋ ਰਹੀ ਦੁਰਗਤ ਦੇ ਵਿਰੋਧ ਵਿਚ ਉਪਜੀ ਭਗਤੀ ਲਹਿਰ ਦੇ ਪ੍ਰਮੁੱਖ ਭਗਤ ਬਾਣੀਕਾਰ ਸਨ ਜਿਨ੍ਹਾਂ ਧਰਮ ਨੂੰ ਸਮਾਜਿਕ ਕਲਿਆਣ ਨਾਲ ਜੋੜ ਕੇ ਪੂਰਵਕਾਲੀ ਤੇ ਸਮਕਾਲੀ ਧਾਰਮਿਕ ਵਿਚਾਰਧਾਰਾਵਾਂ ਨਾਲ ਯਥਾਰਥਕ ਪੱਧਰ 'ਤੇ ਸੁਹਜਾਤਮਕ ਰੂਪ ਵਿਚ ਅੰਤਰ-ਧਰਮੀ ਵਾਰਤਾਲਾਪ ਰਚਾਇਆ। ਇਸ ਵਾਰਤਾਲਾਪੀ ਪ੍ਰਕਿਰਿਆ ਦੌਰਾਨ ਉਨ੍ਹਾਂ ਸਮਦ੍ਰਿਸ਼ਟਤਾ ਦਾ ਪੁਖ਼ਤਾ ਸਬੂਤ ਦਿੰਦੇ ਹੋਏ ਸਮੂਹ ਧਰਮਾਂ ਦੇ ਮਾਨਵ ਹਿਤੈਸ਼ੀ ਪੱਖਾਂ ਦੀ ਖੁੱਲ੍ਹੇ ਦਿਲ ਨਾਲ ਪ੍ਰਸੰਸਾ ਕੀਤੀ ਤੇ ਮਾਨਵ ਵਿਰੋਧੀ ਵਿਚਾਰਧਾਰਾਵਾਂ ਨੂੰ ਬੇਖੌਫ਼ ਹੋ ਕੇ ਭੰਡਿਆ। ਉਨ੍ਹਾਂ ਪਰੰਪਰਾਗਤ ਧਾਰਮਿਕ ਜਕੜਬੰਦੀਆਂ ਨੂੰ ਤੋੜ ਕੇ ਜਨਸਧਾਰਨ ਦੀ ਹੋ ਰਹੀ ਲੁੱਟ-ਖਸੁੱਟ ਨੂੰ ਰੋਕਣ ਵਿਚ ਅਹਿਮ ਹਿੱਸਾ ਪਾਇਆ ਤੇ ਧਰਮ ਦੇ ਯਥਾਰਥਕ ਸਰੂਪ ਨੂੰ ਲੋਕਾਈ ਸਾਹਮਣੇ ਪੇਸ਼ ਕੀਤਾ। ਸੰਖੇਪ ਵਿਚ ਉਨ੍ਹਾਂ ਤਦਵਕਤੀ ਧਰਮਾਂ ਦਾ ਵਿਚਾਰਧਾਰਕ ਮੰਥਨ ਕਰਕੇ ਮਾਨਵ ਕਲਿਆਣਕਾਰੀ ਵਿਚਾਰਧਾਰਾ ਨੂੰ ਸੁਹਜਾਤਮਕ ਢੰਗ ਨਾਲ ਪੇਸ਼ ਕਰਕੇ ਰਚਾਏ ਗਏ ਅੰਤਰ ਧਰਮੀ ਵਾਰਤਾਲਾਪ ਵਿਚ ਵਿਸ਼ੇ ਤੇ ਰੂਪ ਦਾ ਸੁੰਦਰ ਸੁਮੇਲ ਕੀਤਾ।

## ਹਵਾਲੇ ਅਤੇ ਟਿੱਪਣੀਆਂ


1. ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਨਾ 1377.
2. ਉਹੀ, ਪੰਨਾ 1159.
3. ਉਹੀ, ਪੰਨਾ 1159.
4. Attar Singh, *Nature and Scope of Inter-Religion Dialogue* in the Journal of Religious Studies, Vol. XIII, No. 2, Publication Bureau, Punjabi University, Patiala, 1985, p. 26, Wazir Singh (Ed.).
5. ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਨਾ 324.
6. ਡਾ. ਦੀਵਾਨ ਸਿੰਘ, *ਗੁਰਮਤਿ ਗਿਆਨ*, ਵਾਰਿਸਸ਼ਾਹ ਫਾਊਂਡੇਸ਼ਨ, ਅੰਮ੍ਰਿਤਸਰ, 1994, ਪੰਨਾ 217-18.
7. ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਨਾ 332.
8. ਉਹੀ, ਪੰਨਾ 479.
9. ਉਹੀ, ਪੰਨਾ 477.
10. ਜੋਧ ਸਿੰਘ, *ਭਗਤ ਕਬੀਰ ਜੀ ਜੀਵਨੀ ਅਤੇ ਸਿੱਖਿਆ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1995, ਪੰਨੇ 38-39.
11. ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਨਾ 1158.

# ਅਜੋਕੇ ਪ੍ਰਸੰਗ ਵਿਚ ਭਗਤ ਕਬੀਰ ਦਾ ਜੀਵਨ ਅਤੇ ਵਿਚਾਰਧਾਰਾ

ਡਾ. ਅਬਨੀਸ਼ ਕੌਰ*

ਧਰਮ ਦੀ ਸਮਾਜਿਕ ਉਸਾਰੀ ਵਿਚ ਸਦਾ ਹੀ ਵੱਡੀ ਭੂਮਿਕਾ ਰਹੀ। ਜਦੋਂ ਇਹ ਭੂਮਿਕਾ ਕਿਸੇ ਵਿਅਕਤੀ-ਵਿਸ਼ੇਸ਼ ਵੱਲੋਂ ਨਿਭਾਈ ਜਾਂਦੀ ਹੈ ਤਾਂ ਉਹੀ ਵਿਅਕਤੀ ਆਪਣੇ ਸਮੇਂ ਦਾ ਰੋਲ ਮਾਡਲ ਹੋ ਜਾਂਦਾ ਹੈ। ਕਬੀਰ ਜੀ ਅਜਿਹੇ ਹੀ ਸਨ ਅਤੇ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਇਸੇ ਕਰਕੇ ਚੁਣਿਆ ਸੀ। ਕਬੀਰ ਜੀ ਦਾ ਸਮਾਂ ਮੱਧਕਾਲ ਵਜੋਂ ਜਾਣਿਆ ਜਾਂਦਾਹੈ। ਮੱਧਕਾਲ ਵਿਚ ਧਾਰਮਿਕ, ਸਮਾਜਿਕ, ਰਾਜਨੀਤਿਕ ਅਤੇ ਆਰਥਿਕ ਪ੍ਰਸਥਿਤੀਆਂ ਵਿਚ ਬਹੁਤ ਫੇਰ ਬਦਲ ਹੋਇਆ ਸੀ। ਬਹੁਤ ਸਾਰੀਆਂ ਚੱਲ ਰਹੀਆਂ ਧਾਰਮਿਕ ਅਤੇ ਸਮਾਜਿਕ ਰਿਵਾਇਤਾਂ ਦੀ ਵਿਰੋਧਤਾ ਵੀ ਹੁੰਦੀ ਰਹੀ ਸੀ। ਜਿਸ ਸਦਕਾ ਨਵੀਆਂ ਲਹਿਰਾਂ ਅਤੇ ਨਵੀਆਂ ਚੇਤਨਾਵਾਂ ਪੈਦਾ ਹੋਈਆਂ ਸਨ। ਧਰਮ-ਆਧਾਰਿਤ ਲਹਿਰਾਂ ਵਿਚੋਂ ਇਕ ਲਹਿਰ ਨੂੰ ਭਗਤੀ ਲਹਿਰ ਵਜੋਂ ਪਰਵਾਨ ਕੀਤਾ ਗਿਆ ਹੈ। ਇਸ ਨਵੀਂ ਚੇਤਨਾ ਵਿਚੋਂ ਉਪਜੇ ਸਿਧਾਂਤਕ-ਆਧਾਰਾਂ ਦੀਆਂ ਜੜ੍ਹਾਂ, ਧਰਮ ਵਿਚ ਲੱਗੀਆਂ ਹੋਈਆਂ ਸਨ, ਭਾਵੇਂ ਇਸ ਦੀਆਂ ਜੜ੍ਹਾਂ ਵੇਦ ਉਪਨਿਸ਼ਦਾਂ ਤੱਕ ਵੀ ਫੈਲੀਆਂ ਹੋਈਆਂ ਹਨ, ਪਰ ਭਗਤੀ ਲਹਿਰ ਇਸ ਕਾਲ ਵਿਚ ਹੀ ਬਿਲਕੁਲ ਮੌਲਿਕ ਰੰਗ ਵਿਚ ਉਭਰ ਕੇ ਸਾਹਮਣੇ ਆਈ ਸੀ। ਭਗਤੀ ਲਹਿਰ ਕਿਸੇ ਤਰ੍ਹਾਂ ਦੇ ਸਿੱਧੇ ਪ੍ਰਭਾਵ ਤੋਂ ਮੁਕਤ ਹੋਣ ਦੇ ਬਾਵਜੂਦ, ਇਸ ਦੇ ਹੋਂਦ ਵਿਚ ਆਉਣ ਦਾ ਮੁੱਖ ਕਾਰਨ ਬ੍ਰਾਹਮਣਵਾਦ ਵਿਰੁੱਧ ਬਗਾਵਤ ਵਾਂਗ ਲੱਗਦਾ ਸੀ।

ਭਗਤੀ ਲਹਿਰ ਦਾ ਮੁੱਖ ਮਨੋਰਥ ਆਮ ਆਦਮੀ ਨੂੰ ਨਾਲ ਲੈ ਕੇ ਪਰਮਾਤਮਾ ਦੀ ਭਗਤੀ ਦੇ ਨਾਲ-ਨਾਲ ਸਮਾਜ ਅਤੇ ਧਰਮ ਨੂੰ ਉੱਚਾ ਚੁੱਕਣਾ ਸੀ। ਇਹ ਕੰਮ ਪੂਰਬ ਭਗਤੀ ਕਾਲ ਵਿਚ ਅਜਿਹੇ ਵਰਗ ਦੇ ਕਬਜ਼ੇ ਵਿਚ ਸੀ, ਜਿਹੜਾ ਆਮ ਆਦਮੀ ਨੂੰ ਨਾਲ ਲੈ ਕੇ ਨਹੀਂ ਤੁਰਦਾ ਸੀ। ਆਮ ਆਦਮੀ ਵਾਸਤੇ ਧਰਮ ਦੇਂਦਾ ਕੁਝ ਵੀ ਨਹੀਂ ਸੀ, ਪਰ ਮੰਗਦਾ ਬਹੁਤ ਕੁਝ ਸੀ। ਇਸ ਆਧਾਰ 'ਤੇ ਸਮਾਜ ਚਾਰ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਸੀ। ਇਸ ਕਰਕੇ ਆਮ ਆਦਮੀ ਵਾਸਤੇ ਮੱਧਕਾਲ ਵਿਚ ਮੁੱਖ ਹਿੰਦੂ ਧਰਮ, ਆਪਣੀ ਪੁਰਾਤਨ ਮਹਿਮਾ ਖੋ ਚੁੱਕਿਆ ਸੀ। ਛੂਤ-ਛਾਤ, ਮੂਰਤੀ ਪੂਜਾ, ਖੋਖਲੇ ਰੀਤੀ-ਰਿਵਾਜ ਅਤੇ ਹੋਰ ਕਈ ਪ੍ਰਕਾਰ ਦੇ ਕਰਮਕਾਂਡ ਹਿੰਦੂ ਧਰਮ ਦਾ ਅਸਲ ਹਿੱਸਾ ਬਣ ਗਏ ਸਨ। ਡਾ. ਕਰਮ ਸਿੰਘ ਲਿਖਦੇ ਹਨ, "ਕੌਮਾਂ ਦੇ ਇਤਿਹਾਸ ਵਿਚ ਅਜਿਹੀਆਂ ਪਰਿਸਥਿਤੀਆਂ ਵੀ ਆਉਂਦੀਆਂ ਹਨ, ਜਦੋਂ ਸਮਾਜਿਕ ਮਨ ਜਾਂ ਸਮਾਜ ਦੀ ਬੌਧਿਕ ਸ਼ਕਤੀ ਆਪਣਾ ਸੁਤੰਤਰ ਨਿਰਣਾ ਤੇ ਵਿਵੇਕਮਈ ਸ਼ਕਤੀ ਗਵਾ ਕੇ ਵਹਿਮਾਂ-ਭਰਮਾਂ ਦੇ ਰੌੜ੍ਹ ਵਿਚ ਪੈ ਜਾਂਦੀ ਹੈ ਅਤੇ ਪ੍ਰੋਹਿਤ ਵਰਗ ਦੇ ਅਧਿਕਾਰਤ ਅਤੇ ਅਨ-ਅਧਿਕਾਰਤ ਆਦੇਸ਼ਾਂ ਨੂੰ ਅੰਨ੍ਹੇਵਾਹ ਸਵੀਕਾਰ ਕਰਨ ਲੱਗ ਜਾਂਦੀ ਹੈ।"[1] ਇਕ ਪਾਸੇ ਮੁਸਲਮਾਨ ਸ਼ਾਸਕਾਂ ਦੀ ਲੁੱਟ ਅਤੇ ਦੂਜੇ ਪਾਸੇ ਬ੍ਰਾਹਮਣ ਵਰਗ ਦੀ ਧਾਰਮਿਕ ਈਜਾਰੇਦਾਰੀ ਨੇ ਆਮ ਲੋਕਾਂ ਨੂੰ ਕਰਮ-ਕਾਂਡਾਂ ਵਿਚ ਉਲਝਾਇਆ ਹੋਇਆ ਸੀ। ਜਾਤ-ਪਾਤ, ਵਰਗ-ਵੰਡ ਆਦਿ ਹੋਰ ਸਮਾਜਿਕ ਅਤੇ ਧਾਰਮਿਕ ਕੁਰੀਤੀਆਂ ਵਿਚ ਲੋਕ ਪੂਰੀ ਤਰ੍ਹਾਂ ਗ੍ਰਸੇ ਹੋਏ ਸਨ। ਇਸ ਪੈਦਾ ਹੋ ਚੁੱਕੇ ਖਤਰੇ ਨੂੰ ਦੇਖਦੇ ਹੋਏ

---

* ਡਿਸਟੈਂਸ ਐਜੂਕੇਸ਼ਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਹਿੰਦੂ ਵਿਚਾਰਵਾਨਾਂ ਨੇ ਧਰਮ ਵਿਚ ਸੁਧਾਰ ਕਰਨ ਅਤੇ ਇਸਲਾਮਿਕ ਪ੍ਰਭਾਵ ਤੋਂ ਹਿੰਦੂ ਧਰਮ ਨੂੰ ਬਚਾਉਣ ਲਈ ਕਰਮ-ਕਾਂਡਾਂ ਨੂੰ ਨਕਾਰਿਆ ਅਤੇ ਪ੍ਰਭੂ ਭਗਤੀ 'ਤੇ ਜ਼ੋਰ ਦਿੱਤਾ। ਇਉਂ ਇਹ ਚੇਤਨਾ ਪੈਦਾ ਹੋਣ ਲੱਗ ਪਈ ਕਿ ਧਰਮ ਨੂੰ ਧੰਦਾ ਨਹੀਂ ਹੋਣਾ ਚਾਹੀਦਾ ਕਿਉਂਕਿ ਧਰਮ ਤਾਂ ਜ਼ਿੰਦਗੀ ਨੂੰ ਸੁਆਰਨ ਦਾ ਵਸੀਲਾ ਹੈ।

ਭਗਤੀ ਲਹਿਰ ਨਾਲ ਸੰਬੰਧਿਤ ਵਿਅਕਤੀ ਵਿਸ਼ੇਸ਼ਾਂ ਨੇ ਆਮ ਆਦਮੀ ਦੀ ਚੇਤਨਾ ਨੂੰ ਹਲੂਣਾ ਦਿੱਤਾ ਅਤੇ ਧਰਮ ਦੇ ਗੁਲਾਮਾਂ ਦੀ ਥਾਂ 'ਤੇ ਧਰਮ ਦੇ ਭਾਈਵਾਲਾਂ ਦੀ ਅਜਿਹੀ ਜਮਾਤ ਪੈਦਾ ਕੀਤੀ, ਜਿਹੜੀ ਵੱਡੇ ਧਰਮਾਂ ਦੀ ਥਾਂ ਤੇ 'ਪੰਥੀ' ਵਜੋਂ ਸਾਹਮਣੇ ਆਈ। "ਰਾਮਾਨੰਦ, ਕਬੀਰ, ਰਵੀਦਾਸ ਅਤੇ ਤੁਲਸੀਦਾਸ ਆਦਿ ਸੰਤਾਂ ਨੇ ਸਮਾਜ ਵਿਚ ਫੈਲੀ ਸੰਕੀਰਣਤਾ, ਜਾਤ-ਪਾਤ, ਵਹਿਮਾਂ-ਭਰਮਾਂ ਅਤੇ ਘਟੀਆ ਰਸਮਾਂ ਰਿਵਾਜਾਂ ਵਿਰੁੱਧ ਭਰਵੀਂ ਆਵਾਜ਼ ਬੁਲੰਦ ਕੀਤੀ। ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਨੇ ਹਿੰਦੂ ਅਤੇ ਮੁਸਲਮਾਨ ਦੋਹਾਂ ਸਮਾਜਾਂ ਦੀਆਂ ਜਾਤਾਂ ਵਿਚ ਫੈਲੇ ਆਪਸੀ ਵੈਰ ਵਿਰੋਧ ਅਤੇ ਨਫ਼ਰਤ ਦੀਆਂ ਭਾਵਨਾਵਾਂ ਨੂੰ ਦੂਰ ਕਰਕੇ ਸਭ ਨੂੰ ਇਕ ਸਮਰੂਪਤਾ ਦਾ ਸੰਦੇਸ਼ ਦਿੱਤਾ। ਇਨ੍ਹਾਂ ਨੇ ਜਾਤ-ਪਾਤ ਅਤੇ ਊਚ-ਨੀਚ ਦੀ ਵੰਡ ਰੇਖਾ ਨੂੰ ਝੂਠ ਤੇ ਫਜ਼ੂਲ ਕਹਿ ਕੇ, ਸਭ ਨੂੰ ਗੌਰਵਮਈ ਜੀਵਨ ਜਿਊਣ ਦਾ ਉਪਦੇਸ਼ ਦਿੱਤਾ।"[2] ਇਸ ਸਾਂਝ ਨੂੰ ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਵਿਚਕਾਰ ਸਾਂਝ ਵਜੋਂ ਲਿਆ ਜਾ ਸਕਦਾ ਹੈ।

ਉੱਤਰੀ ਭਾਰਤ ਦੇ ਪ੍ਰਮੁੱਖ ਭਗਤਾਂ ਵਿੱਚੋਂ ਮੁੱਖ ਨਾਂ ਭਗਤ ਕਬੀਰ ਜੀ ਦਾ ਹੀ ਆਉਂਦਾ ਹੈ। ਭਗਤੀ ਲਹਿਰ ਨਾਲ ਜੁੜੇ ਹੋਏ ਜਿਨ੍ਹਾਂ ਭਗਤਾਂ ਅਤੇ ਸੰਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਨ੍ਹਾਂ ਵਿਚ ਵੀ ਕਬੀਰ ਜੀ ਨੂੰ ਪਹਿਲਾ ਸਥਾਨ ਪ੍ਰਾਪਤ ਹੈ। ਉਨ੍ਹਾਂ ਦੀ ਬਾਣੀ ਆਕਾਰ ਵਿਚ ਵੀ ਵੱਧ ਅਤੇ ਪ੍ਰਭਾਵ ਵਿਚ ਵੀ ਅੱਗੇ ਹੈ। ਕਬੀਰ ਜੀ ਦੀਆਂ ਬਹੁਤ ਤੁਕਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਦੁਹਰਾਈਆਂ ਹੋਈਆਂ ਪ੍ਰਾਪਤ ਹਨ। ਇਸ ਨਾਲ ਇਹ ਪ੍ਰਭਾਵ ਪੈਦਾ ਹੋ ਗਿਆ ਸੀ ਕਿ ਕਬੀਰ ਜੀ ਹੀ ਗੁਰੂ ਨਾਨਕ ਦੇਵ ਜੀ ਦੇ ਗੁਰੂ ਸਨ। ਇਸ ਪ੍ਰਭਾਵ ਨੂੰ ਸਿੱਖ-ਸਾਹਿਤ ਵਿਚ ਵਿਸਥਾਰ ਵਿਚ ਵਿਚਾਰਦਿਆਂ ਇਹ ਨਤੀਜਾ ਕੱਢਿਆ ਜਾ ਚੁੱਕਾ ਹੈ ਕਿ ਕਬੀਰ ਜੀ ਦੀ ਬਾਣੀ, ਗੁਰੂ ਨਾਨਕ ਦੇਵ ਜੀ ਕੋਲ ਸੀ ਅਤੇ ਉਸ ਵਿੱਚੋਂ ਉਨ੍ਹਾਂ ਦੀ ਸੋਚ ਦਾ ਸਮਰਥਨ ਕਰਨ ਵਾਲੀਆਂ ਤੁਕਾਂ ਨੂੰ ਗੁਰੂ ਜੀ ਨੇ ਵਰਤ ਲਿਆ ਸੀ। ਇਸ ਦੇ ਵਿਸਥਾਰ ਦੀ ਹਵਾਲਿਆਂ ਸਹਿਤ ਲੋੜ ਇਥੇ ਇਸ ਲਈ ਨਹੀਂ ਹੈ, ਕਿਉਂਕਿ ਇਸ ਦਾ ਕਬੀਰ ਜੀ ਦੀ ਜੀਵਨੀ ਅਤੇ ਵਿਚਾਰਧਾਰਾ ਨਾਲ ਸਿੱਧਾ ਸੰਬੰਧ ਨਹੀਂ ਹੈ।

ਭਗਤ ਕਬੀਰ ਜੀ ਦਾ ਜਨਮ 1398 ਈ. ਵਿਚ ਬਨਾਰਸ ਵਿਖੇ ਹੋਇਆ। ਇਹਨਾਂ ਦੇ ਜਨਮ ਅਤੇ ਜਾਤ ਬਾਰੇ ਕਈ ਸ਼ੰਕੇ ਹਨ ਅਤੇ ਇਹਨਾਂ ਸ਼ੰਕਿਆਂ ਦੇ ਇਰਦ-ਗਿਰਦ ਪ੍ਰਚਲਿਤ ਸਾਖੀਆਂ ਵੀ ਪ੍ਰਾਪਤ ਹਨ। ਕਬੀਰ ਜੀ ਦੇ ਜਨਮ ਬਾਰੇ ਪ੍ਰਚਲਿਤ ਕਹਾਣੀ ਅਨੁਸਾਰ ਕਬੀਰ ਇਕ ਵਿਧਵਾ ਬ੍ਰਾਹਮਣੀ ਦੀ ਕੁਖੋਂ ਪੈਦਾ ਹੋਏ ਸਨ। ਉਸਨੇ ਇਸ ਬਾਲਕ ਨੂੰ ਬਨਾਰਸ ਤੋਂ ਬਾਹਰ ਇਕ ਤਲਾਬ ਦੇ ਨੇੜੇ ਛੱਡ ਦਿੱਤਾ ਸੀ। ਉਥੇ ਇਕ ਮੁਸਲਮਾਨ ਨੀਰੂ ਜੁਲਾਹੇ ਨੇ ਇਸ ਬੱਚੇ ਨੂੰ ਵੇਖਿਆ ਅਤੇ ਆਪਣੇ ਨਾਲ ਘਰ ਲੈ ਗਿਆ। ਜੁਲਾਹੇ ਦੇ ਘਰ ਔਲਾਦ ਨਾ ਹੋਣ ਕਾਰਨ ਨੀਰੂ ਤੇ ਨੀਮਾ ਨੇ ਉਸ ਬੱਚੇ ਨੂੰ ਆਪਣਾ ਪੁੱਤਰ ਬਣਾ ਕੇ ਇਸਦੀ ਪਾਲਣਾ ਕੀਤੀ। ਇਸ ਦਾ ਨਾਂ 'ਕਬੀਰ' ਰੱਖਿਆ ਸੀ। ਡਾ. ਵਿਦਿਆਵਤੀ ਲਿਖਦੇ ਹਨ, "ਮਾਤਾ ਪਿਤਾ ਨੇ ਆਪ ਦਾ ਨਾਂ, ਇਸਲਾਮੀ ਰੀਤੀ-ਰਿਵਾਜਾਂ ਅਨੁਸਾਰ, 'ਕਬੀਰ' ਵਿਸ਼ੇਸ਼ਣ ਵਰਤਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਵੀ ਈਸ਼ਵਰ ਨੂੰ, 'ਹਕਾ ਕਬੀਰ ਕਰੀਮ ਤੂੰ' ਆਖ ਕੇ ਸੰਬੋਧਨ ਕੀਤਾ ਹੈ। ਸੋ ਕਹਿਣ ਦਾ ਭਾਵ ਇਹ ਹੈ ਕਿ ਕਬੀਰ ਜੀ ਜਨਮ ਤੋਂ ਹੀ ਵੱਡੇ ਸਨ। ਘਰ ਵਿਚ ਜਨਮੇ ਪਹਿਲੇ ਜਾਂ ਜੇਠੇ ਬਾਲਕ ਨੂੰ ਆਮ ਤੌਰ 'ਤੇ ਅਕਬਰ ਤੇ ਛੋਟੇ ਨੂੰ ਅਸਗਰ ਕਿਹਾ ਜਾਂਦਾ ਹੈ। ਆਪ ਜੀ ਦੇ ਨਾਮਕਰਣ ਪਿੱਛੇ ਵੀ ਸ਼ਾਇਦ ਇਹੀ ਸੋਚ ਕਾਰਜਸ਼ੀਲ ਹੋਵੇ।"[3] ਪਰ ਪ੍ਰੋ. ਸਾਹਿਬ ਸਿੰਘ ਕਬੀਰ ਜੀ ਦੇ ਜੀਵਨ ਨਾਲ ਜੋੜੀਆਂ ਜਾਂਦੀਆਂ ਕਥਾਵਾਂ ਨਾਲ ਸਹਿਮਤ ਨਹੀਂ ਹਨ, ਕਿਉਂਕਿ ਉਨ੍ਹਾਂ

ਦਾ ਵਿਚਾਰ ਹੈ ਕਿ ਕਬੀਰ ਜੀ ਦੀ ਆਪਣੀ ਬਾਣੀ ਨੂੰ ਧਿਆਨ ਨਾਲ ਪੜ੍ਹਿਆ ਜਾਵੇ ਤਾਂ ਕਈ ਗੱਲਾਂ ਕਿਹਾ ਜਿਹੇ ਕਹਾਣੀ ਦੀ ਲੋੜ ਤੋਂ, ਪ੍ਰਤੱਖ ਹੋ ਜਾਂਦੀਆਂ ਹਨ। ਪ੍ਰੋ. ਸਾਹਿਬ ਸਿੰਘ ਲਿਖਦੇ ਹਨ, "ਕਬੀਰ ਜੀ ਨੇ ਆਪਣੀ ਬਾਣੀ ਵਿਚ ਕਈ ਵਾਰੀ ਲਿਖਿਆ ਹੈ ਕਿ ਆਪ ਜਾਤ ਦੇ ਜੁਲਾਹੇ ਸਨ। ਭਾਰਤ ਵਿਚ ਅਤੇ ਉੱਚੀ ਜਾਤ ਦਾ ਮਾਣ ਤੇ ਫਖਰ ਬੜਾ ਸੀ (ਹੁਣ ਭੀ ਕਿਹੜੇ ਘੱਟ ਹੈ) ਬ੍ਰਾਹਮਣ ਲੋਕ ਆਪਣਾ ਦਬਦਬਾ ਕਾਇਮ ਰੱਖਣ ਲਈ ਮੁੜ-ਮੁੜ ਇਹੀ ਮੇਹਣੇ ਮਾਰਦੇ ਹੋਣਗੇ ਕਿ ਆਖਰ ਹੈ ਤਾਂ ਨੀਚ ਜੁਲਾਹਾ ਹੀ। ਤਾਹੀਏਂ ਕਬੀਰ ਜੀ ਨੇ ਇਹਨਾਂ ਨੂੰ ਇਉਂ ਵੰਗਾਰ ਕੇ ਆਖਿਆ :

ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥

ਇਹ ਕਿਤਨੀ ਅਨਹੋਣੀ ਜਿਹੀ ਗੱਲ ਹੈ ਕਿ ਕਬੀਰ ਜੀ ਦੇ ਜੀਵਨ ਲਿਖਾਰੀ ਨੂੰ ਤਾਂ ਇਹ ਪਤਾ ਮਿਲ ਗਿਆ ਕਿ ਕਬੀਰ ਜੀ ਬਾਲ-ਵਿਧਵਾ ਬ੍ਰਾਹਮਣੀ ਦੇ ਪੇਟੋਂ ਪੈਦਾ ਹੋਏ ਸਨ, ਪਰ ਕਬੀਰ ਜੀ ਨੂੰ 120 ਸਾਲਾਂ ਦੀ ਉਮਰ ਤੱਕ ਭੀ ਆਪਣੇ ਉਚ-ਜਾਤੀ ਵਿਚੋਂ ਹੋਣ ਦਾ ਪਤਾ ਨਾ ਲੱਗ ਸਕਿਆ। ਉਹ ਆਪਣੇ ਆਪ ਨੂੰ ਅਖੀਰ ਤਕ ਜੁਲਾਹੇ ਦੀ ਸੰਤਾਨ ਹੀ ਸਮਝਦੇ ਰਹੇ।"[4] ਕਬੀਰ ਜੀ ਜਾਤ - ਅਧਾਰਤ ਊਚ-ਨੀਚ ਨੂੰ ਨਹੀਂ ਮੰਨਦੇ ਅਤੇ ਇਸੇ ਕਾਰਨ ਜੁਲਾਹਾ ਕਹਾਉਣ ਵਿਚ ਫ਼ਖ਼ਰ ਮਹਿਸੂਸ ਕਰਦੇ ਹਨ। ਪਰ ਕਬੀਰ ਜੀ ਦੇ ਹਿੰਦੂ ਜਾਂ ਮੁਸਲਮਾਨ ਜੁਲਾਹਾ ਹੋਣ ਤੇ ਅਜੇ ਵੀ ਸ਼ੰਕਾ ਬਰਕਰਾਰ ਹੈ। ਕਈ ਵਿਦਵਾਨ ਉਨ੍ਹਾਂ ਦੀ ਵਰਤੀ ਸ਼ਬਦਾਵਲੀ ਤੋਂ ਉਨ੍ਹਾਂ ਦੇ ਹਿੰਦੂ ਜੁਲਾਹਾ ਹੋਣ ਦਾ ਅੰਦਾਜ਼ਾ ਲਗਾਉਂਦੇ ਹਨ।

ਕਬੀਰ ਜੀ ਦੇ ਗ੍ਰਹਿਸਥ ਜੀਵਨ ਦੀ ਗੱਲ ਕਰੀਏ ਤਾਂ ਉਹਨਾਂ ਦਾ ਵਿਆਹ ਲੋਈ ਨਾਮੀ ਇਸਤਰੀ ਨਾਲ ਹੋਇਆ ਮੰਨਿਆ ਜਾਂਦਾ ਹੈ। ਕਬੀਰ ਜੀ ਦੇ ਜੀਵਨ ਦੀਆਂ ਜਿੰਨੀਆਂ ਵੀ ਸਾਖੀਆਂ ਪ੍ਰਾਪਤ ਹਨ, ਉਹਨਾਂ ਉਪਰ ਮਿੱਥ ਭਾਰੂ ਲੱਗਦੀ ਹੈ। ਡਾ. ਗੁਰਚਰਨ ਸਿੰਘ ਸੇਕ, ਦਰਬਾਰੀ ਪਾਸ ਦੇ ਹਵਾਲੇ ਨਾਲ ਕਬੀਰ ਜੀ ਦੇ ਵਿਆਹ ਅਤੇ ਸੰਤਾਨ ਬਾਰੇ ਲਿਖਦੇ ਹਨ, "ਕਬੀਰ ਪਿਛਲੇ ਜਨਮ ਵਿਚ ਪੰਡਿਤ ਸੀ ਜੋ ਤੀਰਥ ਯਾਤਰਾ ਕਰਦਾ ਪਾਣੀ ਦੀ ਭਾਲ ਵਿਚ ਇਕ ਖੂਹ ਕੋਲ ਆਇਆ। ਉਥੇ ਇਕ ਸੁੰਦਰ ਜੁਲਾਹੀ ਤੋਂ ਪਾਣੀ ਪੀ ਕੇ ਉਸ ਨੂੰ ਵਰ ਮੰਗਣ ਲਈ ਕਿਹਾ। ਉਸ ਦੇ ਵਰ ਮੰਗਣ ਤੇ ਕਿ "ਤੂੰ ਮੇਰਾ ਪਤੀ ਬਣ" ਅਗਲੇ ਜਨਮ ਕਬੀਰ ਜੁਲਾਹਾ ਬਣ ਕੇ ਉਸ ਦਾ ਪਤੀ ਬਣਿਆ। ....ਕਬੀਰ ਦਾ ਸੰਤਾਂ ਦੀ ਸੰਗਤ ਵਿਚ ਰਹਿਣ ਕਰਕੇ ਉਸ ਤੋਂ ਤਣਨ ਬੁਣਨ ਦਾ ਕੰਮ ਨਾ ਹੋ ਸਕਦਾ। ਇਸ ਕਰਕੇ ਮਾਪਿਆਂ ਨੇ ਉਸ ਦਾ ਵਿਆਹ ਕਰ ਦਿੱਤਾ। ਇਹ ਉਹੀ ਜੁਲਾਹੀ ਸੀ, ਜਿਸ ਨੂੰ ਕਬੀਰ ਨੇ ਪਿਛਲੇ ਜਨਮ ਵਿਚ ਬਚਨ ਦਿੱਤਾ ਸੀ। ਕਬੀਰ ਦੇ ਦੋ ਪੁੱਤਰ ਨਿਹਾਲ ਅਤੇ ਕਮਾਲ ਅਤੇ ਦੋ ਧੀਆਂ ਨਿਹਾਲੀ ਅਤੇ ਕਮਾਲੀ ਹੋਈਆਂ ਜਿਨ੍ਹਾਂ ਵਿਚੋਂ ਨਿਹਾਲ ਅਤੇ ਨਿਹਾਲੀ ਮਰ ਗਏ।"[5] ਇਸ ਮਿੱਥਿਕ ਪ੍ਰਭਾਵ ਵਾਲੀ ਕਹਾਣੀ ਤੋਂ ਕਬੀਰ ਜੀ ਦਾ ਉਹ ਸਰੂਪ ਸਾਹਮਣੇ ਨਹੀਂ ਆਉਂਦਾ, ਜਿਹੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਉਨ੍ਹਾਂ ਦੀ ਬਾਣੀ ਵਿਚੋਂ ਪ੍ਰਗਟ ਹੁੰਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਨ੍ਹਾਂ ਨੇ ਗ੍ਰਹਿਸਥ ਜੀਵਨ ਜੀਵਿਆ। ਪਰ ਇਹ ਉਨ੍ਹਾਂ ਦੇ ਕਿਸੇ ਪੁਰਬਲੇ ਵਰ ਜਾਂ ਸਰਾਪ ਕਰਕੇ ਨਹੀਂ ਜੀਵਿਆ ਸੀ। ਉਹ ਤਾਂ ਗ੍ਰਹਿਸਥ-ਧਰਮ ਦੇ ਹੱਕ ਵਿਚ ਸਨ ਅਤੇ ਇਸੇ ਨੂੰ ਸਿੱਖ ਧਰਮ ਨੇ 'ਸਗਲ ਧਰਮ ਮਹਿ ਗ੍ਰਿਹਸਥੁ ਪ੍ਰਧਾਨ' ਵਜੋਂ ਸਾਹਮਣੇ ਲਿਆਂਦਾ ਹੋਇਆ ਹੈ। ਇਸ ਵਿਚ ਜੰਗਲਾਂ ਵਿਚ ਜਾ ਕੇ ਤਪ ਕਰਨ ਦੀ ਪ੍ਰਚਲਿਤ ਪਰੰਪਰਾ ਦਾ ਵਿਰੋਧ ਸ਼ਾਮਲ ਹੈ। ਇਹ ਵਖਰੇਵਾਂ ਸੀ, ਜਿਹੜਾ ਭਗਤੀ ਲਹਿਰ ਨਾਲ ਸਾਹਮਣੇ ਆਇਆ ਸੀ। ਇਸੇ ਨੂੰ ਕਬੀਰ ਜੀ ਦੀ ਵਿਚਾਰਧਾਰਾ ਵਜੋਂ ਲਿਆ ਜਾ ਰਿਹਾ ਹੈ।

ਕਬੀਰ ਜੀ ਦੇ ਵਿਆਹ ਨਾਲ ਜੁੜੀ ਅਜਿਹੀ ਕਥਾ ਸ਼ਰਧਾਵਾਨ ਚੇਲਿਆਂ ਦੁਆਰਾ ਆਪਣੇ ਗੁਰੂ ਦੀ ਜੀਵਨੀ ਲਿਖਣ ਲੱਗਿਆ ਨਾਲ ਜੋੜ ਦਿੱਤੀ ਗਈ ਹੋਵੇਗੀ। ਇਸ ਵਿਚ ਕਲਪਨਾ ਦਾ ਭਾਵ

ਹੀ ਮਹਿਸੂਸ ਹੁੰਦਾ ਹੈ। ਪਰ ਕਬੀਰ ਜੀ ਦੇ ਜੀਵਨ ਦਾ ਕੋਈ ਪ੍ਰਮਾਣਿਕ-ਸ੍ਰੋਤ ਨਾ ਹੋਣ ਕਾਰਨ ਅਜਿਹੀਆਂ ਕਥਾਵਾਂ ਦਾ ਨਾਲ ਜੁੜ ਜਾਣਾ ਕੁਦਰਤੀ ਹੈ। ਪਰ ਇਹਦੇ ਨਾਲ ਕਬੀਰ ਜੀ ਦੇ ਵਿਅਕਤੀਤਵ 'ਤੇ ਕੋਈ ਪ੍ਰਭਾਵ ਨਜ਼ਰ ਨਹੀਂ ਆਉਂਦਾ ਕਿਉਂਕਿ ਇਸ ਦਾ ਸਮਰਥਨ ਉਨ੍ਹਾਂ ਦੀ ਬਾਣੀ ਵਿਚੋਂ ਨਹੀਂ ਹੁੰਦਾ।

ਕਬੀਰ ਜੀ ਦੇ ਜੀਵਨ ਦੀਆਂ ਜ਼ਿਆਦਾਤਰ ਘਟਨਾਵਾਂ ਕਾਲਪਨਿਕ ਲੱਗਦੀਆਂ ਹਨ, ਪਰ ਫਿਰ ਵੀ ਉਹਨਾਂ ਵਿੱਚੋਂ ਪ੍ਰਮਾਣਿਕਤਾ ਦਾ ਅੰਸ਼ ਲੱਭਣ ਦੀ ਕੋਸ਼ਿਸ਼ ਕੀਤੀ ਜਾਂਦੀ ਰਹੀ ਹੈ ਤਾਂਕਿ ਆਮ ਲੋਕਾਂ ਤੱਕ ਸਹੀ ਜਾਣਕਾਰੀ ਪਹੁੰਚਾਈ ਜਾ ਸਕੇ। ਕਬੀਰ ਜੀ ਨੂੰ ਰਾਮਾਨੰਦ ਦਾ ਚੇਲਾ ਮੰਨਿਆ ਜਾਂਦਾ ਹੈ। ਇਹ ਸਰਬ-ਪਰਵਾਨਤ ਮਨੌਤ ਹੈ ਕਿ ਕਬੀਰ ਜੀ ਨੇ ਰਾਮਾਨੰਦ ਜੀ ਤੋਂ ਗੁਰੂ-ਦੀਖਿਆ ਪ੍ਰਾਪਤ ਕੀਤੀ ਸੀ। ਡਾ. ਕਰਮ ਸਿੰਘ ਲਿਖਦੇ ਹਨ, "ਇਸ ਸੰਬੰਧੀ ਕਥਾ ਪ੍ਰਚਲਿਤ ਹੈ ਕਿ ਰਾਮਾਨੰਦ ਜਦੋਂ ਸਵੇਰ ਸਮੇਂ ਇਸ਼ਨਾਨ ਕਰਨ ਗੰਗਾ ਤੱਟ ਉੱਤੇ ਜਾ ਰਹੇ ਸਨ ਤਾਂ ਇਹ ਰਸਤੇ ਵਿਚ ਲੇਟ ਗਏ। ਉਨ੍ਹਾਂ ਦਾ ਪੈਰ ਇਨ੍ਹਾਂ ਨੂੰ ਛੂਹ ਗਿਆ ਪੈਰ ਸਪੱਰਸ਼ ਹੋਣ ਨਾਲ ਰਾਮਾਨੰਦ ਦੇ ਮੁਖ ਤੋਂ ਇਨ੍ਹਾਂ ਪ੍ਰਤਿ 'ਉਠ ਕੇ ਰਾਮ ਕਹੋ' ਸ਼ਬਦ ਉਚਾਰਣ ਹੋਏ। ਇਸ ਘਟਨਾ ਨੇ ਉਨ੍ਹਾਂ ਨੂੰ ਰਾਮਾਨੰਦ ਦਾ ਚੇਲਾ ਬਣਾ ਦਿੱਤਾ।"[6] ਪਰ ਕਈ ਵਿਦਵਾਨ ਇਸ ਗੱਲ ਨਾਲ ਸਹਿਮਤ ਨਹੀਂ ਹਨ। ਭਾਈ ਜੋਧ ਸਿੰਘ ਜੀ ਆਪਣੀ ਪੁਸਤਕ 'ਭਗਤ ਕਬੀਰ ਜੀਵਨ ਅਤੇ ਸਿੱਖਿਆ' ਵਿਚ ਡਾ. ਮੋਹਨ ਸਿੰਘ ਦਾ ਹਵਾਲਾ ਦਿੰਦੇ ਹੋਏ ਲਿਖਦੇ ਹਨ "ਡਾਕਟਰ ਮੋਹਨ ਸਿੰਘ ਆਪਣੀ ਪੁਸਤਕ ਦੇ ਪੰਨਾ 10 ਪੁਰ 'ਉਸ ਦਾ ਗੁਰੂ' ਸਿਰਲੇਖ ਹੇਠਾਂ ਇਹ ਲਿਖਦੇ ਹਨ, "ਮੈਂ", ਜੋ ਕੁਝ ਰਾਮਾਨੰਦ ਦਾ ਕਬੀਰ ਨਾਲ ਸੰਬੰਧ ਦੱਸਿਆ ਜਾਂਦਾ ਹੈ ਉਸ ਦੇ ਸਿਲਸਿਲੇ ਵਿਚ ਕੁਝ ਚੌਂਕਾ ਦੇਣ ਵਾਲੇ ਸੁਝਾਵ ਪੇਸ਼ ਕਰਦਾ ਹਾਂ। ਪਹਿਲਾ ਕਿ ਰਾਮਾਨੰਦ ਦੇ ਚੇਲਿਆਂ ਦਾ ਸੰਖੇਪ ਪਵਿਤਰ ਅੰਕ 12 ਦਾ ਵਰਣਨ ਮੇਰੇ ਵਿਚ ਇਸ ਕਥਨ ਦੀ ਪ੍ਰਮਾਣਿਕਤਾ ਸੰਬੰਧੀ ਬਹੁਤ ਵੱਡੇ ਸੰਦੇਹ ਉਤਪਤ ਕਰਦਾ ਹੈ। ਅੰਕ 12 ਫਿਰ 120 ਵਿਚ ਦਰਸ਼ਨ ਦਿੰਦਾ ਹੈ, ਜੀਵਨੀਕਾਰਾਂ ਨੇ ਜਿਸ ਨੂੰ ਕਬੀਰ, ਸ਼ੇਖ ਫਰੀਦ, ਰਾਮਾਨੁਜ, ਰਾਮਾਨੰਦ, ਰਵਿਦਾਸ, ਨਾਮਦੇਵ, ਦਾਦੂ ਆਦਿ ਦੀ ਆਯੂ ਨਾਲ ਜੋੜਿਆ ਹੈ। ਦੂਜਾ ਇਹ ਖਿਆਲ ਹੀ ਨਹੀਂ ਕੀਤਾ ਜਾ ਸਕਦਾ ਕਿ ਕੋਈ ਜੋ ਸੰਤ ਮੱਤ ਦਾ ਧਾਰਣੀ ਹੋਵੇ ਜੇਹਾ ਕਿ ਕਬੀਰ ਸੀ ਉਹ ਆਪਣੇ ਗੁਰੂ ਨੂੰ ਲੁਕਾ ਕੇ ਰੱਖੇ ਅਤੇ ਇਕ ਵਾਰ ਵੀ ਆਪਣੀਆਂ ਲਿਖਤਾਂ ਵਿਚ ਉਸਦਾ ਜ਼ਿਕਰ ਨਾ ਕਰੇ। ਹਾਲਾਂਕਿ ਉਨ੍ਹਾਂ ਵਿਚ ਇਸ ਗੱਲ ਪੁਰ ਵੱਧ ਤੋਂ ਵੱਧ ਜ਼ੋਰ ਦਿੱਤਾ ਹੋਵੇ ਕਿ ਗੁਰੂ ਦੀ ਪੂਰਨ ਅਤੇ ਸਰਬਪੱਖੀ ਆਗਿਆ ਪਾਲਨ ਕਰਨੀ ਚਾਹੀਦੀ ਹੈ ਅਤੇ ਪੂਰਨ ਅਧੀਨਤਾ। ਗੁਰੂ ਦੇ ਕਰਤੱਵ ਨੁਕਤਾ-ਚੀਨੀ ਤੋਂ ਉੱਚੇ ਹਨ ਅਤੇ ਉਸਨੂੰ ਪਰਮਾਤਮਾ ਨਾਲ ਇਕਮਈ ਸਮਝਣਾ ਉਚਿੱਤ ਹੈ। ਤੀਜਾ ਜੋ ਅਜੀਬ ਤਰੀਕਾ ਕਬੀਰ ਦੇ ਹਿੰਦੂ ਜੀਵਨੀਕਾਰਾਂ ਨੇ ਰਾਮਾਨੰਦ ਨਾਲ ਕਬੀਰ ਦੇ ਮੇਲ ਦਾ ਵਿਉਂਤਿਆ ਹੈ, ਉਹ ਇਕ ਮਲੀਨ ਸੋਚ ਦਾ ਪ੍ਰਗਟਾਵਾ ਹੈ ਜੋ ਮੱਚ ਨਹੀਂ ਉਸ ਨੂੰ ਸੱਚ ਕੀਤਾ ਜਾਵੇ ਅਤੇ ਇਹ ਜਾਹਰ ਕਰਦਾ ਹੈ ਕਿ ਰਾਮਾਨੰਦ ਦੇ ਵਿਅਕਤੀਗਤ ਤੌਰ ਪੁਰ ਇਸ ਮੁਸਲਮਾਨ ਜੁਲਾਹੇ ਨੂੰ ਅਨਹਦ ਸ਼ਬਦ ਦੇ ਰਹੱਸ ਦੀ ਸਿੱਖਿਆ ਨਹੀਂ ਦਿੱਤੀ। ਇਹ ਗਿਆਨ ਉਸਨੂੰ ਬੈਰਾਗੀਆਂ, ਸੂਫੀਆਂ ਅਤੇ ਜੋਗੀਆਂ ਦੀ ਸੰਗਤ ਅਤੇ ਉਹਨਾਂ ਦੇ ਚਰਨਾਂ ਵਿਚ ਬੈਠ ਕੇ ਢੂੰਢ ਅਤੇ ਖੋਜ ਤੋਂ ਪ੍ਰਾਪਤ ਹੋਇਆ ਜੇਹਾ ਕਿ ਦਬਿਸਤਾਨ ਮਜ਼ਾਹਿਬ ਦੇ ਨਾਮਾਲੂਮ ਲੇਖਕ ਨੇ ਵਰਨਣ ਕੀਤਾ ਹੈ (ਪੰਨੇ 167-169), ਚੌਥਾ ਕਬੀਰ ਉਸ ਦੇ ਮਗਰੋਂ ਆਏ (ਗੁਰੂ) ਨਾਨਕ ਵਾਂਗ, ਆਪਣੇ ਕਈ ਸ਼ਬਦਾਂ ਵਿਚ ਖ਼ੁਦ ਈਸ਼ਵਰ ਵਲ, ਸਤਿਗੁਰੂ ਜਾਂ ਆਪਣਾ ਗੁਰੂ ਆਖ ਕੇ ਸੰਕੇਤ ਕਰਦਾ ਹੈ। ਇਕ ਥਾਂ ਉਹ ਅਨਹਦ ਸ਼ਬਦ ਲਈ ਜਗਤ ਗੁਰੂ ਪਦ ਵਰਤਦਾ ਹੈ। (ਰਾਗ ਰਾਮਕਲੀ ਦੀ ਗ੍ਰੰਥਾਵਲੀ ਪੰਨਾ 137), ਉਸੀ ਦੇ ਪੰਨੇ 176 ਪੁਰ ਉਹ ਸਪੱਸ਼ਟ ਅਤੇ ਨਿਸ਼ਚਿਤ ਤੌਰ 'ਤੇ ਆਖਦਾ ਹੈ 'ਕਬੀਰ ਅੱਲਹ ਅਤੇ ਰਾਮ ਦਾ ਬਾਲਿਕ ਹੈ ਅਤੇ ਹਰੀ ਮੇਰਾ ਗੁਰੂ ਅਤੇ ਪੀਰ ਹੈ'। ਅੱਗੇ ਜਾ ਕੇ ਆਪ ਕਬੀਰ ਦੀਆਂ ਇਹ ਤੁਕਾਂ ਦੇ ਕੇ :

ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋ ॥
ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋ ॥੪॥੫॥

ਕਿ ਬਿਬੇਕ (self discrimination) ਹੀ ਕਬੀਰ ਦਾ ਗੁਰੂ ਸੀ। ਪੰਜਵਾਂ, ਮੰਤ ਮੱਤ ਵਿਚ ਗੁਰੂ-ਮੰਤ੍ਰ ਅਧਿਆਤਮਿਕ ਸਿੱਖਿਆ ਦਾ ਇਕ ਵੱਧ ਤੋਂ ਵੱਧ ਪ੍ਰਭਾਵਸ਼ਾਲੀ ਭਾਗ ਹੈ - ਜੀਵਨੀ ਲੇਖਕ ਕਥਨ ਕਰਦੇ ਹਨ ਕਿ ਰਾਮਾਨੰਦ ਆਪਣੇ ਸ਼ਿਸ਼ਾਂ ਅਰਥਾਤ ਰਾਮਾਇਤਾਂ ਜਾਂ ਰਾਮਵਤਾਂ ਨੂੰ 'ਰਾਮ ਰਾਮ' ਦਾ ਮੰਤ੍ਰ ਦਿੰਦੇ ਸਨ। ਪਰੰਤੂ ਸਾਨੂੰ ਕਬੀਰ ਜਾਂ ਕਬੀਰ ਪੰਥੀ ਇਸ ਸ਼ਬਦ ਪੁਰਬਲ ਦਿੰਦੇ ਮਲੂਮ ਨਹੀਂ ਹੁੰਦੇ। ਉਨ੍ਹਾਂ 'ਸਤਨਾਮ' ਨੂੰ ਆਪਣਾ ਮੰਤ੍ਰ ਪਰਵਾਨ ਕੀਤਾ ਹੈ... ਰਵਿਦਾਸ ਦਾ ਮੰਤ੍ਰ ਵੀ ਸਤਿਨਾਮ ਹੈ। (ਧਨਾਸਰੀ, ਰਵਿਦਾਸ ੪, ੩) ਰਵਿਦਾਸੀਆਂ ਨੂੰ ਬਾਜੀ ਵੇਰ ਸਤਿਨਾਮੀ ਵੀ ਆਖਦੇ ਹਨ (ਵੇਖੋ ਐਨਸਾਈਕਲੋਪੀਡੀਆ ਔਵ ਰੀਲਿਜਨ ਐਂਡ ਐਥਿਕਸ, ਹੇਸਟਿੰਗਜ ਪੰਨਾ 210 ਜਿਲਦ ਦੂਜੀ) ...... ਕਬੀਰ ਵਾਸਤੇ ਬ੍ਰਹਮ ਲਈ ਕੋਈ ਹੋਰ ਵੀ ਵਰਣਾਤਮਿਕ ਨਾਮ ਅਜਿਹਾ ਹੀ ਚੰਗਾ ਹੈ ਜੇਹਾ ਕਿ ਰਾਮ ਅਤੇ ਹੋਰ ਕੋਈ ਵਰਣਾਤਮਿਕ ਨਾਮ ਨਹੀਂ ਜਿਸ ਤੇ ਕਬੀਰ ਜ਼ੋਰ ਦਿੰਦਾ ਹੈ, ਉਹ ਧੁਨਾਤਮਿਕ ਨਾਮ ਜੋ ਅੱਖਰਾਂ ਦਾ ਵਿਸ਼ਾ ਨਹੀਂ ਉਸ ਦੇ ਜਪਣ ਪੁਰ ਜ਼ੋਰ ਦਿੰਦਾ ਹੈ। ਕਬੀਰ ਜੀ ਆਖਦੇ ਹਨ ;-

ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨੁ ਹਿਰਦੈ ਬਸਹਿ ਗੋਬਿੰਦਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 482)

ਇਕ ਹੋਰ ਥਾਂ ਤੇ ਉਨ੍ਹਾਂ ਕਿਹਾ ਹੈ :

ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ ॥
ਜਾਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 8)

ਛੇਵਾਂ ਰਾਮਾਨੰਦ ਪਰੰਪਰਾ ਅਨੁਸਾਰ ਵੈਸ਼ਨੋ ਜਾਂ ਬੈਰਾਗੀ ਸੀ, ਜੇ ਅਜਿਹਾ ਹੈ ਤਾਂ ਅਸੀਂ ਕਬੀਰ ਨੂੰ ਜਾਂ ਬੈਰਾਗੀ ਮੰਨੀਏ, ਜੇਹਾ ਕਿ ਦਬਿਸਤਾਨੇ-ਮਜਹਿਬ ਮੰਨਦਾ ਹੈ (ਪੰਨਾ 165)। ਇਕ ਪੱਖ ਪਾਤ ਰਹਿਤ ਬੈਰਾਗੀ ਜਾਂ ਉਸਦੇ ਬਚਨਾਂ ਨੂੰ ਠੀਕ ਮੰਨ ਕੇ ਉਸ ਨੂੰ ਇਕ ਆਜ਼ਾਦ ਖਿਆਲ ਮੰਨੀਏ।"[7] ਇਹ ਲੰਬੀ ਟੂਕ ਇਸ ਲਈ ਦਿੱਤੀ ਹੈ ਤਾਂ ਕਿ ਇਹ ਸੱਚ ਸਾਹਮਣੇ ਲਿਆਂਦਾ ਜਾ ਸਕੇ ਕਿ ਗੁਰਮਤਿ ਨਾਲ ਜੁੜਿਆ ਹੋਇਆ ਕੋਈ ਵੀ ਵਿਦਵਾਨ ਕਬੀਰ ਦੇ ਮਿਥਿਹਾਸਕ ਪ੍ਰਗਟਾਵੇ ਨੂੰ ਨਹੀਂ ਮੰਨਦਾ। ਕਬੀਰ ਜੀ ਆਪਣੇ ਸਮੇਂ ਦੀ ਉਪਜ ਸਨ ਅਤੇ ਉਹ ਆਪਣੇ ਸਮਕਾਲ ਨੂੰ ਸੁਆਰਨ ਵਾਸਤੇ ਹੀ ਕੰਮ ਕਰਦੇ ਰਹੇ ਸਨ। ਉਨ੍ਹਾਂ ਦੀ ਇਸ ਸਿੱਖਿਆ ਨੂੰ ਹੀ ਉਨ੍ਹਾਂ ਨੇ ਆਪਣੀ ਬਾਣੀ ਰਾਹੀਂ ਪ੍ਰਗਟ ਕੀਤਾ ਹੋਇਆ ਹੈ। ਉਨ੍ਹਾਂ ਦੀ ਬਾਣੀ ਹੀ ਉਨ੍ਹਾਂ ਦੀ ਵਿਚਾਰਧਾਰਾ ਹੈ। ਇਸ ਲਈ ਉਨ੍ਹਾਂ ਦੀ ਬਾਣੀ ਨੂੰ ਉਨ੍ਹਾਂ ਦੇ ਜੀਵਨ ਨਾਲ ਸੰਬੰਧਿਤ ਮਿਥਿਹਾਸਕ ਘਟਨਾਵਾਂ ਦਾ ਕੋਈ ਬੰਧਨ ਨਹੀਂ ਹੈ। ਉਹ ਸੁਤੰਤਰ ਧਰਮ-ਚਿੰਤਕ ਸਨ ਅਤੇ ਉਨ੍ਹਾਂ ਦੇ ਯੋਗਦਾਨ ਨੂੰ ਗੁਰਮਤਿ-ਚਿੰਤਨ ਦੇ ਅੰਗ ਵਜੋਂ ਗੁਰੂ ਨਾਨਕ ਦੇਵ ਜੀ ਨੇ ਪਰਵਾਨ ਕਰ ਲਿਆ ਸੀ।

ਕਬੀਰ ਜੀ ਦਾ ਜਨਮ ਬਨਾਰਸ ਵਿਚ ਹੋਇਆ ਸੀ ਪਰ ਅੰਤਿਮ ਸਮੇਂ ਉਹ ਮਗਹਰ ਚਲੇ ਗਏ ਸਨ। ਅਜਿਹਾ ਉਹ ਨਿਰਸੰਦੇਹ ਆਪਣੀ ਵਿਚਾਰਧਾਰਾ ਅਧੀਨ ਕਰ ਰਹੇ ਸਨ। ਧਰਮ ਦੇ ਵਿਸ਼ਵਾਸੀਆਂ ਵਿਚ ਉਸ ਵੇਲੇ ਇਹ ਵਹਿਮ ਪ੍ਰਚਲਿਤ ਸੀ ਕਿ ਮਗਹਰ ਵਿਖੇ ਮਰਨ ਵਾਲਾ ਨਰਕ ਵਿਚ ਜਾਂਦਾ ਹੈ। ਕਬੀਰ ਨੇ ਇਸ ਮਿੱਥ ਨੂੰ ਤੋੜਿਆ ਅਤੇ ਇਸ ਨੂੰ ਵਿਚਾਰਧਾਰਾ ਦੇ ਤੌਰ 'ਤੇ ਆਪਣੀ ਬਾਣੀ ਵਿਚ ਵੀ ਪ੍ਰਸਤੁਤ ਕੀਤਾ :

ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ॥
ਪੂਰਬ ਜਨਮ ਹਉ ਤਪ ਕਾ ਹੀਨਾ ॥੧॥
ਅਬ ਕਹੁ ਰਾਮ ਕਵਨ ਗਤਿ ਮੋਰੀ ॥
ਤਜੀ ਲੇ ਬਨਾਰਸ ਮਤਿ ਭਈ ਥੋਰੀ ॥੧॥ ਰਹਾਉ ॥
ਸਗਲ ਜਨਮੁ ਸਿਵ ਪੁਰੀ ਗਵਾਇਆ ॥

ਮਰਤੀ ਬਾਰ ਮਗਹਰਿ ਉਠਿ ਆਇਆ ॥੨॥
ਬਹੁਤ ਬਰਸ ਤਪੁ ਕੀਆ ਕਾਸੀ ॥ ਮਰਨੁ ਭਇਆ ਮਗਹਰਿ ਕੀ ਬਾਸੀ ॥੩॥
ਕਾਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥
ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥ ਮੁਆ ਕਬੀਰੁ ਰਮਤ ਸ੍ਰੀ ਰਾਮੈ ॥੫॥

(ਗੁਰੂ ਗ੍ਰੰਥ ਸਾਹਿਬ, ਪੰਨਾ 326)

ਇਸ ਧਾਰਨਾ ਦੇ ਨਾਲ ਬ੍ਰਾਹਮਣੀ ਅੰਧ-ਵਿਸ਼ਵਾਸ 'ਤੇ ਸੱਟ ਵੱਜਦੀ ਹੈ। ਬ੍ਰਾਹਮਣਾਂ ਦੇ ਅਨੁਸਾਰ ਕਾਸ਼ੀ ਵਿਚ ਮਰਨ ਵਾਲਾ ਬੰਦਾ ਸਵਰਗ ਵਿਚ ਜਾਂਦਾ ਹੈ ਤੇ ਮਗਹਰ ਵਿਚ ਮਰਨ ਵਾਲਾ ਖੋਤੇ ਦੀ ਜੂਨ ਵਿਚ ਪੈਂਦਾ ਹੈ। ਪਰੰਤੂ ਕਬੀਰ ਜੀ ਤਾਂ ਇਹ ਮੰਨਦੇ ਹਨ ਕਿ ਮੁਕਤੀ ਤਾਂ ਉਸੇ ਨੂੰ ਮਿਲਦੀ ਹੈ ਜੋ ਪਰਮਾਤਮਾ ਦਾ ਨਾਮ ਜਪਦਾ ਹੈ। ਇਹ ਬ੍ਰਾਹਮਣਵਾਦ ਦੇ ਨਜ਼ਰੀਏ 'ਤੇ ਕਬੀਰ ਦੁਆਰਾ ਕੀਤਾ ਗਿਆ ਤਿੱਖਾ ਹਮਲਾ ਸੀ। ਇਹੀ ਸੋਚ ਉਨ੍ਹਾਂ ਦੀ ਸੁਤੰਤਰ ਵਿਚਾਰਧਾਰਕ ਹੋਂਦ ਨੂੰ ਸਾਬਤ ਕਰਦੀ ਹੈ।

ਕਬੀਰ ਜੀ ਕ੍ਰਾਂਤੀਕਾਰੀ ਸੁਭਾਅ ਦੇ ਮਾਲਕ ਸਨ। ਉਹਨਾਂ ਨੇ ਬ੍ਰਾਹਮਣਾਂ ਅਤੇ ਮੁਸਲਮਾਨਾਂ ਵੱਲੋਂ ਪਰਚਾਰੇ ਜਾਂਦੇ ਕੱਟੜਵਾਦ ਦਾ ਖੰਡਨ ਕੀਤਾ। ਡਾ. ਰਤਨ ਸਿੰਘ ਜੱਗੀ ਅਨੁਸਾਰ, "ਸੰਤ ਕਬੀਰ ਅਦਭੁਤ ਅਤੇ ਵਿਲੱਖਣ ਵਿਅਕਤਿਤਵ ਦੇ ਸਵਾਮੀ ਸਨ। ਉਹ ਧਰਮ ਅਤੇ ਸਮਾਜ ਦੀਆਂ ਤੰਗ ਹੱਦ ਬੰਦੀਆਂ ਅਤੇ ਕੂੜ੍ਹ ਰੀਤਾਂ ਨਾਲ ਸਮਝੌਤਾ ਨਹੀਂ ਕਰ ਸਕੇ। ਅਸਲ ਵਿਚ ਉਹ ਸਮਝੌਤਾਵਾਦੀ ਨਹੀਂ ਸਨ। ਉਨ੍ਹਾਂ ਨੂੰ ਜੋ ਠੀਕ ਲੱਗਿਆ, ਅਪਣਾ ਲਿਆ। ਕਿਸੇ ਇਕ ਸਿਧਾਂਤ ਨਾਲ ਅਥਵਾ ਰੀਤ ਨਾਲ ਉਹ ਚਿਮਟੇ ਨਹੀਂ ਰਹੇ। ਉਨ੍ਹਾਂ ਨੂੰ ਉਹ ਸਭ ਕੁਝ ਪ੍ਰਵਾਨ ਸੀ ਜੋ ਮਨੁੱਖ ਲਈ ਕਲਿਆਣਕਾਰੀ ਸੀ ਅਤੇ ਭਗਤੀ ਸਾਧਨਾ ਵਿਚ ਉਸਨੂੰ ਅੱਗੇ ਲੈ ਜਾ ਸਕਦਾ ਸੀ। ਪਰ ਉਨ੍ਹਾਂ ਨੂੰ ਉਹ ਸਭ ਕੁਝ ਅਪ੍ਰਵਾਨ ਸੀ, ਜੋ ਆਤਮੀਅਤਾ ਤੋਂ ਸੱਖਣਾ, ਪਾਖੰਡਾਂ ਅਤੇ ਬਾਹਰਲੇ ਕਰਮਕਾਂਡਾਂ ਨਾਲ ਯੁਕਤ ਆਚਾਰ ਸੀ। ਉਨ੍ਹਾਂ ਨੇ ਬਾਣੀ ਰਚੀ, ਪਰ ਕਵਿਤਾ ਕਰਨਾ ਉਹਨਾਂ ਦਾ ਕਿੱਤਾ ਨਹੀਂ ਸੀ। ਉਨ੍ਹਾਂ ਨੂੰ ਸਮਾਜ ਅਥਵਾ ਧਰਮ ਵਿਚ ਜਿੱਥੇ ਵੀ ਮਾੜਾ ਦਿੱਸਿਆ ਜਾਂ ਕਿਸੇ ਸਮਾਜਿਕ ਅਥਵਾ ਧਾਰਮਿਕ ਮੁਖੀਏ ਨੇ ਸਵਾਰਥ ਲਈ ਲੋਕਾਂ ਨੂੰ ਸਨਮਾਰਗ ਤੇ ਜਾਣ ਲਈ ਰੋਕਿਆ, ਉਹ ਪੂਰੀ ਸ਼ਕਤੀ ਨਾਲ ਉਸ ਤੇ ਵਰ੍ਹੇ। ਇਸ ਲਈ ਉਨ੍ਹਾਂ ਦੀ ਭਾਸ਼ਾ ਸ਼ੈਲੀ ਪਾਖੰਡ-ਖੰਡਨੀ ਹੋ ਗਈ। ਇਹੀ ਕਾਰਣ ਹੈ ਕਿ ਵੱਡੇ ਤੋਂ ਵੱਡੇ ਪੰਡਿਤ ਵੀ ਉਨ੍ਹਾਂ ਸਾਹਮਣੇ ਖੜੇ ਨਹੀਂ ਸਕਦੇ ਸਨ। ਸਚਮੁੱਚ ਭਗਤੀ ਯੁੱਗ ਦੇ ਉਹ ਇਕ ਸਮਰੱਥ ਲੋਕਨਾਇਕ ਸਨ।"[8]

ਕਬੀਰ ਜੀ ਦੇ ਜਨਮ ਤੋਂ ਦੇਹਾਂਤ ਤੱਕ ਦੇ ਸਾਰੇ ਤੱਥਾਂ ਵਿਚ ਯਥਾਰਥਕਤਾ ਦੀ ਕਮੀ ਮਹਿਸੂਸ ਹੁੰਦੀ ਹੈ। ਪਰ ਇਥੇ ਉਹਨਾਂ ਦੀ ਵਿਚਾਰਧਾਰਾ ਵੱਡੀ ਹੈ। ਇਸੇ ਨੂੰ ਪਹਿਲ ਪ੍ਰਾਪਤ ਰਹਿਣੀ ਚਾਹੀਦੀ ਹੈ। ਹਰੇਕ ਵਿਅਕਤੀ ਨਾਂ, ਜਾਤ ਤੋਂ ਨਹੀਂ ਬਲਕਿ ਆਪਣੇ ਸਮਾਜ ਪ੍ਰਤਿ ਯੋਗਦਾਨ ਤੋਂ ਜਾਣਿਆ ਅਤੇ ਪਛਾਣਿਆ ਜਾਂਦਾ ਹੈ। ਕਬੀਰ ਜੀ ਦੀ ਜੋ ਵਿਚਾਰਧਾਰਾ ਸੀ ਉਹ ਪ੍ਰਤੱਖ ਹੈ, ਜਿਸ ਤੋਂ ਉਹਨਾਂ ਦੇ ਵਿਅਕਤੀਤਵ ਦੇ ਦਰਸ਼ਨ ਕੀਤੇ ਜਾ ਸਕਦੇ ਹਨ। ਇਸ ਲਈ ਸਾਨੂੰ ਕਬੀਰ ਬਾਰੇ ਜਾਨਣ ਲਈ ਕਿਸੇ ਕਥਾ ਕਹਾਣੀ ਦਾ ਮੁਹਤਾਜ ਨਹੀਂ ਹੋਣਾ ਚਾਹੀਦਾ। ਕਬੀਰ ਜੀ ਦੀ ਬਾਣੀ ਹੀ ਉਹਨਾਂ ਦੀ ਸ਼ਖ਼ਸੀਅਤ ਨੂੰ ਸਹੀ ਰੂਪ ਵਿਚ ਪ੍ਰਗਟ ਕਰਦੀ ਹੈ। ਡਾ. ਵਿਦਿਆਵਤੀ ਲਿਖਦੇ ਹਨ, "ਕਬੀਰ ਦਾ ਸਾਹਿਤਕ ਵਿਅਕਤੀਤਵ ਵੀ ਅਦਭੁਤ ਸੀ। ਉਨ੍ਹਾਂ ਨੇ ਬਿਨ੍ਹਾਂ ਕਿਸੇ ਡਰ ਅਤੇ ਲਾਲਚ ਤੋਂ ਸੱਚੀ ਗੱਲ ਨੂੰ ਬੁਲੰਦ ਆਵਾਜ਼ ਵਿਚ ਕਿਹਾ। ਪੰਡਿਤ, ਮੌਲਾ ਜਾਂ ਕੋਈ ਹੋਰ ਵੀ ਉਨ੍ਹਾਂ ਦੀ ਸੱਚਾਈ ਦਾ ਖੰਡਨ ਨਾ ਕਰ ਸਕਿਆ। ਕਬੀਰ ਨੇ ਵਿਵਹਾਰਿਕ ਰੂਪ ਵਿਚ ਧਰਮ ਅਤੇ ਜੀਵਨ ਨੂੰ ਯਥਾਰਥਵਾਦੀ ਸੇਧ ਦਿੱਤੀ। ਇਸ ਸੇਧ ਵਿਚ ਉਨ੍ਹਾਂ ਦਾ ਆਪਣਾ ਨਿੱਜੀ ਅਨੁਭਵ ਅਤੇ ਬ੍ਰਹਮ ਗਿਆਨ ਵੀ ਸ਼ਾਮਲ ਹਨ। ਅਸੀਂ ਇਹ ਵੀ ਕਹਿਣਾ ਚਾਹੁੰਦੇ ਹਾਂ ਕਿ ਕਬੀਰ ਵਰਗੇ ਵਿਅਕਤੀਤਵ ਦੇ ਕਾਰਨ ਹੀ ਭਗਤੀ ਅੰਦੋਲਨ ਦੱਖਣ ਵਿਚ ਪੈਦਾ ਹੋ ਕੇ ਉੱਤਰੀ ਭਾਰਤ ਦੇ ਪਿੰਡਾਂ ਤੱਕ ਪਹੁੰਚਿਆ।"[9]

ਇਹੀ ਉਨ੍ਹਾਂ ਦੀ ਵਿਚਾਰਧਾਰਾ ਸੀ, ਜਿਸ ਲਈ ਉਹ ਜੀਵੇ ਸਨ। ਕਬੀਰ ਜੀ ਦੀ ਬਾਣੀ, ਗੁਰਮਤਿ ਵਿਚਾਰਧਾਰਾ ਨਾਲ ਮੇਲ ਖਾਣ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੇ 243 ਸਲੋਕ, ਇਕ ਬਾਵਨ ਅੱਖਰੀ, ਥਿਤਿ, ਵਾਰ ਤੇ ਤਿੰਨ ਅਸ਼ਟਪਦੀਆਂ ਹਨ। ਕਬੀਰ ਜੀ ਦੀ ਸਮੁੱਚੀ ਬਾਣੀ 17 ਰਾਗਾਂ ਵਿਚ ਪ੍ਰਾਪਤ ਹੈ। ਕਬੀਰ ਜੀ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਹਨਾਂ ਨੇ ਆਪਣੇ ਹੱਥੀਂ ਕੋਈ ਬਾਣੀ ਨਹੀਂ ਲਿਖੀ ਬਲਕਿ ਮੌਖਿਕ ਹੀ ਉਚਾਰੀ ਸੀ। ਉਹਨਾਂ ਦੇ ਚੇਲਿਆਂ ਨੇ ਕਬੀਰ ਜੀ ਦੀ ਮੌਖਿਕ ਬਾਣੀ ਨੂੰ ਲਿਖ ਕੇ ਸੰਭਾਲ ਲਿਆ ਹੋਵੇਗਾ। ਜਿਸ ਕਾਰਨ ਵਿਭਿੰਨ ਸੰਗ੍ਰਹਿ ਉਪਲੱਬਧ ਹੋਏ। ਪਰ ਫਿਰ ਵੀ ਕਿਸੇ ਵੀ ਸੰਗ੍ਰਹਿ ਨੂੰ ਮੁਕੰਮਲ ਨਹੀਂ ਮੰਨਿਆ ਜਾ ਸਕਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਕਬੀਰ ਬਾਣੀ ਨੂੰ ਹੀ ਸਭ ਤੋਂ ਵੱਧ ਪ੍ਰਮਾਣਿਕ ਮੰਨਿਆ ਜਾਂਦਾ ਹੈ।

ਕਬੀਰ ਜੀ ਦੀ ਬਾਣੀ ਵਿਚ ਪਰਮਾਤਮਾ ਦੀ ਮਹਿਮਾ ਅਤੇ ਕਰਮਕਾਂਡਾਂ ਦੀ ਦਿਲ ਖੋਲ੍ਹ ਕੇ ਵਿਰੋਧਤਾ ਕੀਤੀ ਗਈ ਹੈ। ਕਬੀਰ ਜੀ ਨੇ ਆਮ ਮਨੁੱਖ ਨੂੰ ਪਰਮਾਤਮਾ ਦਾ ਗੁਣ-ਗਾਇਨ ਕਰਨ ਦਾ ਉਪਦੇਸ਼ ਦਿੱਤਾ ਹੋਇਆ ਹੈ। ਭਗਤੀ ਲਹਿਰ ਅਤੇ ਭਗਤਾਂ ਦਾ ਮਨੋਰਥ ਹੀ ਪਰਮਾਤਮਾ ਦੀ ਭਗਤੀ ਕਰਨਾ ਸੀ। ਸੋ ਇਸੇ ਕਰਕੇ ਭਗਤ ਕਬੀਰ ਜੀ ਵਾਰ-ਵਾਰ ਪਰਮਾਤਮਾ ਨੂੰ ਵੱਖ-ਵੱਖ ਨਾਵਾਂ ਨਾਲ ਯਾਦ ਕਰਦੇ ਹੋਏ ਵੀ ਇਕ ਪਰਮਾਤਮਾ ਦੀ ਭਗਤੀ ਉਪਰ ਬੱਲ ਦਿੰਦੇ ਹਨ। ਕਬੀਰ ਜੀ ਪਰਮਾਤਮਾ ਨੂੰ ਅਪੰਰਪਾਰ ਅਤੇ ਨਾਲ ਹਿਰਦੇ ਅੰਦਰ ਵਸ ਰਿਹਾ ਵੀ ਦੱਸਦੇ ਹਨ। ਕਬੀਰ ਦਾ ਰਾਮ ਘਟ-ਘਟ ਵਿਚ ਸਮਾਇਆ ਹੋਇਆ ਹੈ। ਇਹ ਉਹ ਦਸਰਥ ਪੁੱਤਰ ਰਾਮ ਨਹੀਂ ਤੇ ਨਾ ਹੀ ਸ਼ਾਮ ਰੰਗ ਦੀ ਮੂਰਤੀ ਵਾਲਾ ਕ੍ਰਿਸ਼ਨ ਹੈ। ਇਹ ਦੋਵੇਂ ਨਾਂ ਕਬੀਰ ਜੀ ਨੇ ਪਰਮਾਤਮਾ ਵਾਸਤੇ ਹੀ ਵਰਤੇ ਹਨ ਅਤੇ ਇਸੇ ਲਈ ਇਤਿਹਾਸਕ ਹਵਾਲੇ ਵੀ ਸਿਧਾਂਤਕ ਪ੍ਰਸੰਗ ਵਿਚ ਇਸ ਲਈ ਲੈਣੇ ਚਾਹੀਦੇ ਹਨ ਕਿਉਂਕਿ ਇਨ੍ਹਾਂ ਦੀ ਬਿੰਬ ਰੂਪ ਵਿਚ ਵਰਤੋਂ ਕੀਤੀ ਗਈ ਹੈ :

ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥
ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 727)

ਕਬੀਰ ਜੀ ਦੀ ਵਿਚਾਰਧਾਰਾ ਦੀ ਪ੍ਰਪਸ਼ਟੀ ਵਿਚ ਡਾ. ਕਰਮ ਸਿੰਘ ਦੀ ਧਾਰਨਾ ਹੈ ਕਿ "ਕਬੀਰ ਪੰਥ ਦੀ ਧਰਮ ਚੇਤਨਾ ਅਨਾਦੀ ਬ੍ਰਹਮ ਤੱਤ ਦੀ ਅਰਾਧਨਾ ਉੱਤੇ ਕੇਂਦਰਿਤ ਸੀ। ਇਨ੍ਹਾਂ ਅਨੁਸਾਰ ਅਨਾਦੀ ਬ੍ਰਹਮ ਜਨਮ ਮਰਨ ਵਿਚ ਨਹੀਂ ਆਉਂਦਾ ਕਿਉਂਕਿ ਉਹ ਅਗਮ, ਅਗੋਚਰ, ਅਨਾਦੀ, ਅਨੰਤ, ਸਰਬ ਨਿਰੰਤਰ ਹੈ, ਵੇਦ ਪੁਰਾਣ ਸਿਮਰਤੀਆਂ ਅਤੇ ਕੁਰਾਨ ਆਦਿ ਸਭ ਕਾਲ ਚੱਕਰ ਅਧੀਨ ਹੋਣ ਕਾਰਨ ਨਾਸ਼ਵਾਨ ਹਨ ਸਿਰਫ ਇਕ ਮਾਤਰ ਬ੍ਰਹਮ ਹੀ ਅਵਿਨਾਸ਼ੀ ਹੈ ਜਿਸ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਇਹ ਆਤਮਾ ਦਾ ਉਤਪਾਦਕ ਕਾਰਨ ਹੈ।"[10] ਇਨ੍ਹਾਂ ਵਿਚਾਰਾਂ ਦੀ ਪ੍ਰਪਸ਼ਟੀ ਕਬੀਰ ਬਾਣੀ ਵਿਚੋਂ ਹੋ ਜਾਂਦੀ ਹੈ। ਕਬੀਰ ਜੀ ਨੇ ਆਪਣੀ ਬਾਣੀ ਰਾਹੀਂ ਵੇਦਾਂ ਕਤੇਬਾਂ ਦੀ ਈਜਾਰੇਦਾਰੀ ਨੂੰ ਵੀ ਨਕਾਰਿਆ ਹੈ। ਪਰਮਾਤਮਾ ਆਪਣੀ ਸ੍ਰਿਸ਼ਟੀ ਵਿਚ ਵਿਆਪਕ ਹੈ, ਜਿਸ ਨੂੰ ਕਰਮ-ਕਾਂਡਾਂ ਜਾਂ ਕਿਤਾਬਾਂ ਵਿੱਚੋਂ ਲੱਭਿਆ ਜਾਣ ਤੱਕ ਸੀਮਤ ਨਹੀਂ ਕੀਤਾ ਜਾ ਸਕਦਾ :

ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥
ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 727)

ਬੇਸ਼ਕ ਅਨੁਭਵ ਨੂੰ ਸ਼ਬਦਾਂ ਦੁਆਰਾ ਬਿਆਨ ਨਹੀਂ ਕੀਤਾ ਜਾ ਸਕਦਾ। ਪਰ ਫਿਰ ਵੀ ਅਨੁਭਵ ਦੇ ਆਧਾਰ 'ਤੇ ਸਿਧਾਂਤ ਸਥਾਪਿਤ ਕੀਤੇ ਜਾ ਸਕਦੇ ਹਨ। ਇਸੇ ਨੂੰ ਧਰਮ-ਚਿੰਤਨ ਕਹਿ ਸਕਦੇ ਹਾਂ। ਇਸ ਦ੍ਰਿਸ਼ਟੀ ਤੋਂ ਕਬੀਰ ਜੀ ਦਾ ਮੱਤ ਹੈ ਕਿ ਪਰਮਾਤਮਾ ਅਤੇ ਜੀਵ ਵਿਚਕਾਰ ਵਿੱਥ ਮਾਇਆ

ਕਾਰਨ ਹੈ। ਇਸੇ ਲਈ ਜੀਵ ਮਾਇਆ ਨੂੰ ਸਮਝੇ ਬਿਨਾਂ ਉਸ ਦੀ ਅਸਲੀਅਤ ਤੱਕ ਪਹੁੰਚ ਨਹੀਂ ਸਕਦਾ। ਭਾਈ ਜੋਧ ਸਿੰਘ ਅਨੁਸਾਰ, "ਉਸ ਨੇ ਮਾਇਆ 'ਸ਼ਬਦ' ਆਪਣੇ ਪਦਾਂ ਵਿਚ ਵਰਤਿਆ ਹੈ। ਅਦਵੈਤਵਾਦੀ ਵੇਦਾਂਤੀਆਂ ਨੇ ਇਸ ਦੇ ਦੋ ਰੂਪ ਦੱਸੇ ਹਨ। ਇਕ ਦਾ ਨਾਂ ਉਨ੍ਹਾਂ ਮਾਇਆ ਰੱਖਿਆ ਹੈ। ਦੂਸਰੀ ਦਾ ਅਵਿਦਿਆ। ਜੋ ਮਾਇਆ ਚੈਤਨਸਰੂਪ ਬ੍ਰਹਮ ਨੂੰ ਈਸ਼ਵਰ ਰੂਪ ਵਿਚ ਪ੍ਰਗਟ ਕਰਦੀ ਹੈ ਉਹ ਸੱਤੋ ਗੁਣ ਪ੍ਰਧਾਨ ਹੈ। ਅਰਥਾਤ ਉਸ ਵਿਚ ਰਜੋ ਗੁਣ ਅਤੇ ਤਮੋ ਗੁਣ ਦਾ ਲਗਪਗ ਅਭਾਵ ਹੈ। ਅਵਿਦਿਆ, ਜੀਵ ਦੀ ਉਪਾਧੀ ਹੈ, ਜੋ ਇਸ ਨੂੰ ਭਰਮਾ ਕੇ ਅਨਿਸਥਿਰ ਸੰਸਾਰਿਕ ਵਿਸ਼ਿਆਂ ਵਿਚ ਖਚਿਤ ਰੱਖਦੀ ਹੈ ਅਤੇ ਈਸ਼ਵਰ ਪ੍ਰਾਪਤ ਨਹੀਂ ਹੋਣ ਦਿੰਦੀ। ਪਰ ਕਬੀਰ ਜੀ ਮਾਇਆ ਨੂੰ ਰਾਮ ਦੀ ਇਕ ਸ਼ਕਤੀ ਸਮਝਦੇ ਹਨ ਜੋ ਉਸ ਦੀ ਕ੍ਰਿਤ ਹੈ ਅਤੇ ਉਸ ਦੇ ਹੁਕਮ ਵਿਚ ਵਰਤਦੀ ਹੈ।

ਸਰਪਨੀ ਤੇ ਊਪਰਿ ਨਹੀ ਬਲੀਆ ॥
ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥੧॥
ਮਾਰੁ ਮਾਰੁ ਸ੍ਰਪਨੀ ਨਿਰਮਲ ਜਲ ਪੈਠੀ ॥
ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ ॥੧॥ ਰਹਾਉ ॥
ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ ॥
ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ ॥੨॥
ਸ੍ਰਪਨੀ ਤੇ ਆਨ ਛੂਛ ਨਹੀ ਅਵਰਾ ॥
ਸ੍ਰਪਨੀ ਜੀਤੀ ਕਹਾ ਕਰੈ ਜਮਰਾ ॥੩॥
ਇਹ ਸ੍ਰਪਨੀ ਤਾ ਕੀ ਕੀਤੀ ਹੋਈ ॥
ਬਲੁ ਅਬਲੁ ਕਿਆ ਇਸ ਤੇ ਹੋਈ ॥੪॥
ਇਹ ਬਸਤੀ ਤਾ ਬਸਤ ਸਰੀਰਾ ॥
ਗੁਰ ਪ੍ਰਸਾਦਿ ਸਹਜਿ ਤਰੇ ਕਬੀਰਾ ॥੫॥"[11]

(ਗੁਰੂ ਗ੍ਰੰਥ ਸਾਹਿਬ, ਪੰਨਾ 480)

ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਸੰਸਾਰ ਦੇ ਸਾਰੇ ਜੀਵ ਮਾਇਆ ਦੇ ਜਾਲ ਵਿਚ ਫਸੇ ਹੋਏ ਹਨ। ਇਹ ਸਾਰਾ ਵਰਤਾਰਾ ਅਵਿੱਦਿਆ ਕਾਰਨ ਹੈ। ਇਸੇ ਕਰਕੇ ਮਨੁੱਖ ਸੰਸਾਰਿਕ ਵਿਸ਼ਿਆਂ ਵਿਚ ਹੀ ਖਚਿਤ ਰਹਿੰਦਾ ਹੈ। ਇਸੇ ਲਈ ਕਬੀਰ ਜੀ ਦੀ ਵਿਚਾਰਧਾਰਾ ਹੈ ਕਿ ਮਾਇਆ ਬਿਖਿਆ ਹੈ। ਇਸ ਤੋਂ ਛੁਟਕਾਰਾ ਸਾਧਾਂ ਦੀ ਸੰਗਤ ਵਿਚ ਹੀ ਪਾਇਆ ਜਾ ਸਕਦਾ ਹੈ:

ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥
ਤਬ ਛੂਟੇ ਜਬ ਸਾਧੂ ਪਾਇਆ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1160)

ਕਬੀਰ ਜੀ ਮੂਰਤੀ ਪੂਜਾ ਦੇ ਖਿਲਾਫ ਸਨ ਕਿਉਂਕਿ ਪਰਮਾਤਮਾ ਪੱਥਰਾਂ ਵਿੱਚੋਂ ਨਹੀਂ ਲੱਭਦਾ। ਉਨ੍ਹਾਂ ਦਾ ਮੰਨਣਾ ਸੀ ਕਿ ਪੱਥਰਾਂ ਦੀ ਪੂਜਾ ਕਰਨ ਵਾਲੇ ਅਸਲੀ ਰਾਮ ਨੂੰ ਪ੍ਰਾਪਤ ਨਹੀਂ ਕਰ ਸਕਦੇ। ਇਸ ਲਈ ਇਹ ਪੱਥਰ ਰੂਪੀ ਪੂਜਾ ਬੇਕਾਰ ਹੈ:

ਜੋ ਪਾਥਰ ਕਉ ਕਹਤੇ ਦੇਵ। ਤਾ ਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥
ਠਾਕੁਰੁ ਹਮਰਾ ਸਦ ਬੋਲੰਤਾ ॥
ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1160)

ਭਾਈ ਜੋਧ ਸਿੰਘ ਲਿਖਦੇ ਹਨ "ਕਬੀਰ ਜੀ ਸ਼ਾਸਤ੍ਰ ਮਰਯਾਦਾ ਦੇ ਮੂਲੋਂ ਹੀ ਉਲਟ ਸਨ। ਨਾ ਹੀ ਉਹ ਰਾਮਾਵਤਾਰ ਦੇ ਪੁਜਾਰੀ ਸਨ। ਅਵਤਾਰਾਂ ਨੂੰ ਮੰਨਣ ਵਾਲੇ ਉਨ੍ਹਾਂ ਦੀਆਂ ਮੂਰਤੀਆਂ ਦੀ

ਪੂਜਾ ਨੂੰ ਅਵਤਾਰਾਂ ਨੂੰ ਪ੍ਰਸੰਨ ਕਰਨ ਦਾ ਵਸੀਲਾ ਸਮਝਦੇ ਸਨ।"[12] ਇਹੀ ਧਾਰਨਾ ਸੀ, ਜਿਸ ਨੇ ਆਮ ਆਦਮੀ ਨੂੰ ਵਹਿਮਾਂ ਭਰਮਾਂ ਵਿਚ ਉਲਝਾ ਦਿੱਤਾ ਸੀ। ਇਹ ਗੱਲ ਧਰਮ ਦੇ ਠੇਕੇਦਾਰਾਂ ਨੂੰ ਠੀਕ ਲੱਗਦੀ ਸੀ। ਕਬੀਰ ਜੀ ਦੀ ਸਿੱਖਿਆ ਸੀ ਕਿ ਪੱਥਰ ਪੂਜਣ ਦੀ ਬਜਾਇ ਨਿਰੰਕਾਰ ਦੀ ਪੂਜਾ ਕਰਨੀ ਚਾਹੀਦੀ ਹੈ ਕਿਉਂਕਿ ਪ੍ਰਭੂ ਕਣ-ਕਣ ਵਿਚ ਵਸਿਆ ਹੋਇਆ ਹੈ। ਇਸ ਲਈ ਕਬੀਰ ਜੀ ਦਾ ਰਾਮ ਕੋਈ ਅਵਤਾਰ ਨਹੀਂ ਬਲਕਿ ਸਾਰੀ ਸ੍ਰਿਸ਼ਟੀ ਵਿਚ ਵਸਿਆ ਪਰਮਾਤਮਾ ਹੈ, ਜੋ ਨਿਰੰਕਾਰ ਹੈ।

ਕਬੀਰ ਜੀ ਜਾਤ-ਪਾਤ, ਛੂਤ-ਛਾਤ ਅਤੇ ਵਰਣਾਸ਼੍ਰਮ ਦੇ ਖਿਲਾਫ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਜਾਤ ਉੱਚੀ ਹੋਣ ਨਾਲ ਹੀ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਨਾ ਹੀ ਕਿਸੇ ਪ੍ਰਕਾਰ ਦੇ ਕਰਮਕਾਂਡ ਨਾਲ ਹੀ ਮੁਕਤੀ ਮਿਲਦੀ ਹੈ ਬਲਕਿ ਪਰਮਾਤਮਾ ਬਾਰੇ ਵਿਚਾਰ ਕਰਕੇ, ਉਸ ਨੂੰ ਅਨੁਭਵ ਕਰਨ ਨਾਲ ਹੀ ਮੁਕਤੀ ਮਿਲ ਸਕਦੀ ਹੈ। ਇਸ ਦੀ ਪੁਸ਼ਟੀ ਬੰਦੇ ਦੇ ਨਿੰਮਣ ਤੋਂ ਜੰਮਣ ਤੱਕ ਦੇ ਸਰੋਕਾਰ ਨਾਲ ਹੋ ਜਾਂਦੀ ਹੈ ਕਿ ਜਨਮ ਤੋਂ ਪਹਿਲਾਂ ਕੋਈ ਜ਼ਾਤ ਨਹੀਂ ਹੁੰਦੀ। ਜਨਮ ਲੈਣ ਤੋਂ ਪਿਛੋਂ ਹੀ ਜਾਤ ਦੀ ਪਛਾਣ ਪੈਦਾ ਹੁੰਦੀ ਹੈ। ਇਸ ਤਰ੍ਹਾਂ ਜਾਤੀ-ਪਛਾਣ ਪ੍ਰਭੂ-ਕਿਰਤ ਨਹੀਂ ਸਗੋਂ ਮਾਨਵ-ਕਿਰਤ ਹੈ। ਜਾਤੀ, ਜਨਮ-ਅਧਾਰਤ ਨਹੀਂ ਕਰਮ ਅਧਾਰਤ ਹੋਣੀ ਚਾਹੀਦੀ ਹੈ :

ਗਰਭ ਵਾਸ ਮਹਿ ਕੁਲੁ ਨਹੀਂ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 324)

ਇਹ ਕਬੀਰ ਜੀ ਦੀ ਵਿਚਾਰਧਾਰਾ ਹੀ ਸੀ ਕਿ ਸਾਰੇ ਜੀਵ ਪਰਮਾਤਮਾ ਦਾ ਅੰਸ਼ ਹਨ। ਇਸ ਲਈ ਕੋਈ ਚੰਗਾ ਜਾਂ ਮਾੜਾ ਜਨਮ ਤੋਂ ਨਹੀਂ ਹੁੰਦਾ ਸਗੋਂ ਕਰਮ ਤੋਂ ਹੀ ਹੁੰਦਾ ਹੈ :

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1349)

ਆਧੁਨਿਕ ਸ਼ਬਦਾਵਲੀ ਵਿਚ ਕਬੀਰ ਜੀ ਅਗਾਂਹਵਧੂ ਸੋਚ ਦੇ ਮਾਲਕ ਸਨ। ਉਹਨਾਂ ਨੇ ਸਮਾਜਿਕ ਅਤੇ ਧਾਰਮਿਕ ਤੌਰ 'ਤੇ ਪ੍ਰਚਲਿਤ ਹਰ ਕਿਸਮ ਦੇ ਕਰਮ-ਕਾਂਡੀ ਅੰਧ-ਵਿਸ਼ਵਾਸ ਨੂੰ ਨਕਾਰਿਆ ਸੀ। ਕਬੀਰ ਜੀ ਇਹਨਾਂ ਰਸਮਾਂ ਜਾਂ ਕਰਮਕਾਂਡਾਂ ਨੂੰ ਨਿਰਾ ਭਰਮ ਦੱਸਦੇ ਹਨ। ਇਸ ਪ੍ਰਸੰਗ ਵਿਚ ਭਾਈ ਜੋਧ ਸਿੰਘ ਲਿਖਦੇ ਹਨ, "ਹਿੰਦੂ ਸਮਾਜ ਵਿਚ ਕਈ ਰੀਤਾਂ ਸਨ ਜੋ ਤਰਕ ਦੀ ਕਸੌਟੀ ਤੇ ਨਹੀਂ ਸਨ ਟਿਕ ਸਕਦੀਆਂ। ਉਨ੍ਹਾਂ ਦੀ ਨੀਂਹ ਨਿਰਾ ਵਹਿਮ ਤੇ ਭਰਮ ਸੀ ਅਤੇ ਬ੍ਰਾਹਮਣ ਵਰਗ ਨੂੰ ਉਨ੍ਹਾਂ ਤੋਂ ਕੁਝ ਪਦਾਰਥਕ ਲਾਹਾ ਹੁੰਦਾ ਸੀ। ਇਸ ਲਈ ਉਹ ਉਨ੍ਹਾਂ ਵਿਚ ਅੰਧ ਵਿਸ਼ਵਾਸ ਦਾ ਪ੍ਰਚਾਰ ਕਰਦੇ ਸਨ। ਸੂਤਕ, ਸਰਾਧ ਅਤੇ ਦੇਵੀ ਦੇਵਤਿਆਂ ਦੀ ਪੂਜਾ ਜਾਂ ਐਹੋ ਜੇਹੇ ਹੋਰ ਕਈ ਰਿਵਾਜ ਪ੍ਰਚਲਿਤ ਸਨ। ਕਬੀਰ ਨੇ ਉਨ੍ਹਾਂ ਦਾ ਵਿਰੋਧ ਕੀਤਾ।"[13] ਇਸ ਦੀ ਪੁਸ਼ਟੀ ਉਨ੍ਹਾਂ ਦੀ ਬਾਣੀ ਵਿਚੋਂ ਹੋ ਜਾਂਦੀ ਹੈ ਅਤੇ ਇਹੀ ਉਨ੍ਹਾਂ ਦੀ ਵਿਚਾਰਧਾਰਾ ਸੀ। ਪਵਿੱਤਰਤਾ ਬਾਰੇ ਕਬੀਰ ਜੀ ਦਾ ਸਿਧਾਂਤ ਸਪੱਸ਼ਟ ਹੈ ਕਿ ਚੇਤਨਾ ਅਤੇ ਸਾਧਨਾ ਦਾ ਸੰਜੋਗ ਹੀ ਅਮਲ ਹੈ :

ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ ॥
ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ ॥੧॥
ਕਹੁ ਰੇ ਪੰਡੀਆ ਕਉਨ ਪਵੀਤਾ ॥
ਐਸਾ ਗਿਆਨੁ ਜਪਹੁ ਮੇਰੇ ਮੀਤਾ ॥੧॥ ਰਹਾਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 331)

ਵਿਚਾਰਧਾਰਾ ਉਹੀ ਆਮ ਲੋਕਾਂ ਦੇ ਕੰਮ ਆਉਂਦੀ ਹੈ, ਜਿਹੜੀ ਸੌਖਿਆਂ ਸਮਝ ਦਾ ਹਿੱਸਾ

ਬਣ ਸਕਦੀ ਹੋਵੇ। ਅੱਜ ਵੀ ਲੋਕ ਸਰਾਧ ਕਰਾਉਂਦੇ ਹਨ ਅਤੇ ਸਰਾਧਾਂ ਨਾਲ ਬਹੁਤ ਸਾਰੀਆਂ ਮਿੱਥਾਂ ਵੀ ਜੁੜੀਆਂ ਹੋਈਆਂ ਹਨ। ਕਬੀਰ ਦਾ ਇਸ ਸੰਬੰਧੀ ਵਿਚਾਰ ਕਿੰਨਾ ਸੱਚਾ ਹੈ ਕਿ ਜਿਉਂਦਿਆਂ ਦੀ ਸੇਵਾ ਕੋਈ ਕਰਦਾ ਨਹੀਂ। ਪਰ ਮਰਿਆਂ ਹੋਇਆਂ ਨੂੰ ਸਾਲ ਵਿਚ ਇਕ ਦਿਨ ਯਾਦ ਕਰਕੇ ਫੋਕੀ-ਸੰਤੁਸ਼ਟੀ ਮਹਿਸੂਸ ਕਰਦੇ ਹਨ। ਕਬੀਰ ਜੀ ਚੋਟ ਕਰਦੇ ਕਹਿੰਦੇ ਹਨ ਕਿ ਹੇ ਭਾਈ ਜੇ ਪਿੱਤਰਾਂ ਦੀ ਸੇਵਾ ਕਰਨੀ ਸੀ ਤਾਂ ਜਿਉਂਦਿਆਂ ਦੀ ਕਰਨੀ ਸੀ। ਹੁਣ ਤਾਂ ਸਰਾਧਾਂ ਨਾਲ ਕਾਵਾਂ ਤੇ ਕੁੱਤਿਆਂ ਦੀ ਹੀ ਸੇਵਾ ਕਰ ਰਹੇ ਹੋ :

ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 332)

ਕਬੀਰ ਜੀ ਦੀ ਸਮੁੱਚੀ ਵਿਚਾਰਧਾਰਾ ਫੋਕਟ ਕਰਮਕਾਂਡਾਂ ਨੂੰ ਨਕਾਰਦੀ ਨਜ਼ਰ ਆਉਂਦੀ ਹੈ। ਉਹ ਕੇਵਲ ਪਰਮਾਤਮਾ ਦੀ ਭਗਤੀ ਉਪਰ ਜ਼ੋਰ ਦਿੰਦੇ ਹਨ। ਪਰਮਾਤਮਾ ਨੂੰ ਖੁਸ਼ ਕਰਨ ਲਈ ਬਾਹਰੀ ਤੌਰ 'ਤੇ ਕਿਸੇ ਵੀ ਵਰਤ-ਪੂਜਾ, ਰਸਮਾਂ, ਕਾਂਡਾਂ ਦੀ ਜ਼ਰੂਰਤ ਨਹੀਂ ਸਮਝਦੇ। ਕੇਵਲ ਪ੍ਰੇਮ ਭਗਤੀ ਹੀ ਪਰਮਾਤਮਾ ਨੂੰ ਖੁਸ਼ ਕਰ ਸਕਦੀ ਹੈ। ਕਬੀਰ ਜੀ ਦੀ ਵਿਚਾਰਧਾਰਾ ਦੀ ਉਭਰਵੀਂ ਸੁਰ ਇਹ ਹੈ ਕਿ ਅੰਦਰ ਦੇ ਅਨੁਭਵ ਨਾਲ ਸਾਰੇ ਸ਼ੰਕੇ ਮਿਟ ਜਾਂਦੇ ਹਨ। ਡਾ. ਵਿਦਿਆਵਤੀ ਲਿਖਦੇ ਹਨ, "ਭਗਤ ਕਬੀਰ ਦੀ ਬਾਣੀ ਦੀ ਸਭ ਤੋਂ ਵੱਡੀ ਸਮਾਜਿਕ ਮਹਾਨਤਾ ਤੇ ਦੇਣ ਇਹੀ ਹੈ ਕਿ ਉਨ੍ਹਾਂ ਨੇ ਮਨੁੱਖ ਦੀ ਉੱਚਤਾ ਅਤੇ ਮਾਨਵ ਮਾਤਰ ਦੀ ਏਕਤਾ ਅਤੇ ਬਰਾਬਰੀ ਦਾ ਸੰਦੇਸ਼ ਦਿੱਤਾ ਹੈ। ਜਾਤ-ਪਾਤ ਦਾ ਵਿਤਕਰਾ ਤਾਂ ਮਨੁੱਖ ਦੀ ਸੋਚ ਦੀ ਅਗਿਆਨਤਾ ਤੇ ਸੁਆਰਥ ਦੀ ਸਿਰਜਨਾ ਹੈ। ਮਨੁੱਖ ਆਪਣੀ ਕਰਨੀ ਕਰਕੇ, ਆਪਣੀ ਸੋਚ ਕਰਕੇ, ਆਪਣੇ ਵਿਵਹਾਰ ਕਰਕੇ ਵੱਡਾ ਛੋਟਾ ਹੁੰਦਾ ਹੈ।"[14]

ਸੋ ਕਬੀਰ ਜੀ ਨੇ ਆਪਣੀ ਬਾਣੀ ਰਾਹੀਂ ਉਹ ਸਾਰੀਆਂ ਸਚਾਈਆਂ ਸਾਹਮਣੇ ਲਿਆਂਦੀਆਂ ਹੋਈਆਂ ਹਨ, ਜਿਨ੍ਹਾਂ ਦੀ ਵਰਤੋਂ ਨਾਲ ਕਿਸੇ ਵੀ ਸਮਾਜ ਨੂੰ ਸਿਹਤਮੰਦ ਬਣਾਇਆ ਜਾ ਸਕਦਾ ਹੈ। ਇਸ ਲੇਖ ਵਿਚ ਕੀਤੀ ਗਈ ਚਰਚਾ ਨਾਲ ਇਸ ਨਤੀਜੇ 'ਤੇ ਪਹੁੰਚਿਆ ਜਾ ਸਕਦਾ ਹੈ ਕਿ ਕਿਸੇ ਵੀ ਮਹਾਂਪੁਰਖ ਜਾਂ ਚਿੰਤਕ ਦਾ ਜੀਵਨ ਤੇ ਸਿੱਖਿਆ ਇਕ ਦੂਜੇ ਨਾਲ ਜੁੜੀਆਂ ਹੋਈਆਂ ਹੀ ਹੁੰਦੀਆਂ ਹਨ। ਸਿਧਾਂਤ ਜੇ ਜ਼ਿੰਦਗੀ ਵਿਚੋਂ ਪ੍ਰਗਟ ਨਹੀਂ ਹੋਇਆ ਤਾਂ ਇਹ ਦਿਮਾਗੀ-ਕਸਰਤ ਵਰਗਾ ਹੋ ਜਾਵੇਗਾ। ਪਰ ਜ਼ਿੰਦਗੀ ਜੇ ਪ੍ਰਾਪਤ ਸਿਧਾਂਤ 'ਤੇ ਪੂਰੀ ਨਹੀਂ ਉਤਰਦੀ ਤਾਂ ਉਹ ਵਿਸ਼ਵਾਸਯੋਗ ਨਹੀਂ ਹੁੰਦੀ। ਏਸੇ ਲਈ ਭਗਤ ਕਬੀਰ ਜੀ ਦੇ ਜੀਵਨ ਦੀਆਂ ਉਹ ਸਾਖੀਆਂ ਜੋ ਕਬੀਰ ਬਾਣੀ ਦੇ ਵਿਰੋਧ ਵਿਚ ਭੁਗਤਦੀਆਂ ਹਨ, ਉਨ੍ਹਾਂ ਨੂੰ ਗੁਰਮਤਿ ਪ੍ਰਸੰਗ ਵਿਚ ਕੋਈ ਮਾਨਤਾ ਪ੍ਰਾਪਤ ਨਹੀਂ ਹੈ। ਭਗਤ ਕਬੀਰ ਜੀ ਦਾ ਉਹੀ ਜੀਵਨ ਪਰਵਾਨ ਕੀਤਾ ਜਾ ਸਕਦਾ ਹੈ, ਜੋ ਸਿੱਧ ਹੋ ਜਾਣ ਦੀ ਥਾਂ ਉੱਤੇ ਬਾਣੀ ਵਿਚ ਪ੍ਰਗਟ ਹੋ ਗਏ ਸਿਧਾਂਤ ਦਾ ਅਨੁਸਾਰੀ ਹੈ। ਸਿਧਾਂਤ ਕਿਸੇ ਇਕ ਸਮੇਂ ਵਾਸਤੇ ਨਹੀਂ ਹੁੰਦਾ ਬਲਕਿ ਸਾਰੇ ਸਮਿਆਂ ਵਾਸਤੇ ਹੁੰਦਾ ਹੈ। ਏਸੇ ਕਰਕੇ ਭਗਤ ਕਬੀਰ ਜੀ ਅੱਜ ਵੀ ਉਨੇ ਹੀ ਪ੍ਰਸੰਗਕ ਹਨ, ਜਿੰਨੇ ਉਹ ਆਪਣੇ ਸਮੇਂ ਵਿਚ ਸਨ। ਏਸੇ ਲਈ ਕਬੀਰ-ਸਿਧਾਂਤ ਨੂੰ ਜਿੰਨੀ ਵਾਰ ਵਿਚਾਰਾਂਗੇ, ਉਨੀ ਵਾਰ ਹੀ ਉਹ ਮਾਨਵ-ਮੁਕਤੀ ਲਈ ਲਾਹੇਵੰਦ ਸਾਬਤ ਹੋਵੇਗਾ। ਭਗਤ ਕਬੀਰ ਜੀ ਬਾਰੇ ਬਹੁਤ ਕੁਝ ਲਿਖਿਆ ਗਿਆ ਹੈ, ਪਰ ਉਹ ਅਜੇ ਵੀ ਹੋਰ ਲਿਖੇ ਜਾਣ ਲਈ ਉਤਸ਼ਾਹਤ ਕਰਦੇ ਹਨ। ਇਸੇ ਕਰਕੇ ਉਹ ਕਬੀਰ ਅਰਥਾਤ ਵੱਡੇ ਹਨ।

## ਹਵਾਲੇ ਅਤੇ ਟਿੱਪਣੀਆਂ

1. ਡਾ. ਕਰਮ ਸਿੰਘ, *ਮੱਧਕਾਲੀਨ ਪੰਜਾਬ ਦੀ ਧਰਮ ਚੇਤਨਾ*, ਭਾਸ਼ਾ ਵਿਭਾਗ, ਪੰਜਾਬ, 2002, ਪੰਨਾ 24.

2. ਉਹੀ, ਪੰਨਾ 29.
3. ਡਾ. ਸ੍ਰੀਮਤੀ ਵਿਦਿਆਵਤੀ, *ਭਗਤ ਕਬੀਰ ਜੀਵਨ ਤੇ ਬਾਣੀ*, ਆਰ.ਐਸ. ਪਬਲੀਕੇਸ਼ਨਜ਼, ਪਟਿਆਲਾ, 1999, ਪੰਨਾ 17.
4. ਪ੍ਰੋ. ਸਾਹਿਬ ਸਿੰਘ, *ਭਗਤ ਬਾਣੀ ਸਟੀਕ (ਹਿੱਸਾ ਦੂਜਾ)*, ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ, 1960, ਪੰਨਾ 10.
5. ਡਾ. ਗੁਰਚਰਨ ਸਿੰਘ ਸੇਕ, *ਪਰਚੀਆਂ ਭਗਤਾਂ ਦੀਆਂ - ਦਰਬਾਰੀ ਦਾਸ ਕ੍ਰਿਤ ਵਿਵੇਚਨਾਤਮਕ ਅਧਿਐਨ*, ਭਾਸ਼ਾ ਵਿਭਾਗ, ਪੰਜਾਬ, 1998, ਪੰਨਾ 215.
6. ਡਾ. ਕਰਮ ਸਿੰਘ, *ਮੱਧਕਾਲੀਨ ਪੰਜਾਬ ਦੀ ਧਰਮ ਚੇਤਨਾ*, ਭਾਸ਼ਾ ਵਿਭਾਗ, ਪੰਜਾਬ, 2002, ਪੰਨਾ 144.
7. ਭਾਈ ਜੋਧ ਸਿੰਘ, *ਭਗਤ ਕਬੀਰ ਜੀ ਜੀਵਨੀ ਅਤੇ ਸਿੱਖਿਆ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2009, ਪੰਨਾ 34.
8. ਡਾ. ਰਤਨ ਸਿੰਘ ਜੱਗੀ, *ਪੰਜਾਬੀ ਸਾਹਿਤ ਦਾ ਸਰੋਤ ਮੂਲਕ ਇਤਿਹਾਸ (ਭਾਗ ਪਹਿਲਾ)*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998, ਪੰਨਾ 151.
9. ਡਾ. ਸ੍ਰੀਮਤੀ ਵਿਦਿਆਵਤੀ, *ਭਗਤ ਕਬੀਰ ਜੀਵਨ ਤੇ ਬਾਣੀ*, ਆਰ.ਐਸ. ਪਬਲੀਕੇਸ਼ਨਜ਼, ਪਟਿਆਲਾ, 1999, ਪੰਨਾ 21.
10. ਡਾ. ਕਰਮ ਸਿੰਘ, *ਮੱਧਕਾਲੀਨ ਪੰਜਾਬ ਦੀ ਧਰਮ ਚੇਤਨਾ*, ਭਾਸ਼ਾ ਵਿਭਾਗ, ਪੰਜਾਬ, 2002, ਪੰਨਾ 145.
11. ਭਾਈ ਜੋਧ ਸਿੰਘ, *ਭਗਤ ਕਬੀਰ ਜੀ ਜੀਵਨੀ ਅਤੇ ਸਿੱਖਿਆ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2009, ਪੰਨਾ 129.
12. ਉਹੀ, ਪੰਨਾ 136.
13. ਉਹੀ, ਪੰਨਾ 144.
14. ਡਾ. ਸ੍ਰੀਮਤੀ ਵਿਦਿਆਵਤੀ, *ਭਗਤ ਕਬੀਰ ਜੀਵਨ ਤੇ ਬਾਣੀ*, ਆਰ.ਐਸ. ਪਬਲੀਕੇਸ਼ਨਜ਼, ਪਟਿਆਲਾ, 1999, ਪੰਨਾ 74.

# ਗੋਸਟਿ ਬਾਬੇ ਨਾਨਕ ਜੀ ਕੀ ਕਬੀਰ ਨਾਲ ਕੀਤੀ
# ਭੂਮਿਕਾ ਤੇ ਮੂਲ ਪਾਠ

ਡਾ. ਬਲਜਿੰਦਰ ਕੌਰ ਜੋਸ਼ੀ*

ਭਗਤੀ ਲਹਿਰ ਨੇ ਉੱਤਰੀ ਭਾਰਤ ਦੇ ਜਨ-ਜੀਵਨ ਨੂੰ ਪੂਰੀ ਤਰ੍ਹਾਂ ਪ੍ਰਭਾਵਿਤ ਕੀਤਾ ਤੇ ਨਿਰਗੁਣ ਭਗਤੀ ਨੂੰ ਪੱਕੇ ਪੈਰੀਂ ਕਰਨ ਵਿਚ ਅਹਿਮ ਰੋਲ ਅਦਾ ਕੀਤਾ। ਭਗਤ ਕਬੀਰ ਨੂੰ ਕਬੀਰ ਪੰਥੀ ਸਾਧੂ ਉੱਤਰ ਭਾਰਤ ਵਿਚ ਭਗਤ ਲਹਿਰ ਨੂੰ ਪੱਕੇ ਪੈਰੀਂ ਖੜ੍ਹਾ ਕਰਨ ਵਾਲੇ ਸਾਧੂ ਮੰਨਦੇ ਹਨ। ਆਪਣੇ ਪ੍ਰਚੱਲਿਤ ਬ੍ਰਾਹਮਣੀ ਕਰਮ-ਕਾਂਡਾਂ ਨੂੰ ਫੋਕਟ ਦੱਸ ਕੇ ਨਾਮ ਸਿਮਰਨ ਕਰਕੇ ਪਰਮ ਪਦ ਪ੍ਰਾਪਤ ਕਰਨ ਲਈ ਰਾਹ ਦਰਸਾਇਆ। ਪ੍ਰੇਮਾ-ਭਗਤੀ ਦਾ ਪ੍ਰਚਾਰ ਕੀਤਾ। ਪਾਖੰਡ, ਫੋਕਟ ਕਰਮ ਕਾਂਡ ਤੇ ਜਾਤ-ਪਾਤ ਦੇ ਅਭਿਮਾਨੀਆਂ ਉੱਪਰ ਕਰਾਰੀ ਚੋਟ ਕੀਤੀ। ਅਜਿਹਾ ਹੀ ਸਿੱਖ ਗੁਰੂ ਸਾਹਿਬਾਨ ਨੇ ਕੀਤਾ। ਕਬੀਰ ਦੀ ਵਿਚਾਰਧਾਰਾ ਗੁਰੂ ਸਾਹਿਬ ਦੀ ਵਿਚਾਰਧਾਰਾ ਨਾਲ ਮੇਲ ਖਾਂਦੀ ਹੋਣ ਕਾਰਨ ਉਹਨਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਗਈ ਹੈ।

ਪੰਜਾਬ ਦੇ ਸਾਧੂ ਸੰਤ ਖੁੱਲ੍ਹ ਦਿਲੇ ਸਨ, ਜਿਹਨਾਂ ਨੇ ਤਥਾ-ਕਥਿਤ ਨੀਵੀਂ ਜਾਤਾਂ ਦੇ ਸਾਧੂ ਸੰਤਾਂ ਬਾਰੇ ਲਿਖਿਆ। ਪੰਜਾਬੀ ਵਿਚ ਪਰਚੀਆਂ, ਗੋਸ਼ਟੀਆਂ, ਸਾਖੀਆਂ ਆਦਿ ਕਾਫ਼ੀ ਮਾਤਰਾ ਵਿਚ ਉਪਲੱਬਧ ਹਨ, ਜਿਹਨਾਂ ਵਿਚ ਇਹਨਾਂ ਸਾਧੂ ਸੰਤਾਂ ਦਾ ਜ਼ਿਕਰ ਹੈ। ਭਗਤ ਕਬੀਰ ਜੀ ਬਾਰੇ ਸਭ ਤੋਂ ਵੱਧ ਲਿਖਿਆ ਗਿਆ ਹੈ। ਇਹਨਾਂ ਲਿਖਤਾਂ ਵਿਚ ਉਹਨਾਂ ਦੀ ਜੀਵਨੀ, ਵਿਚਾਰਧਾਰਾ ਤੇ ਵਾਦ-ਵਿਵਾਦ ਬਾਰੇ ਵਿਸਤ੍ਰਿਤ ਰੂਪ ਵਿਚ ਚਰਚਾ ਕੀਤੀ ਗਈ ਹੈ।

ਅਠ੍ਹਾਰਵੀਂ ਸਦੀ ਵਿਚ ਕਈ ਗੋਸ਼ਟਾਂ ਜਾਂ ਸਾਖੀਆਂ ਮਿਲਦੀਆਂ ਹਨ, ਜਿਹਨਾਂ ਵਿਚ ਕਬੀਰ ਜੀ ਨੂੰ ਗੁਰੂ ਨਾਨਕ ਸਾਹਿਬ ਦਾ ਸਿੱਖ ਦਰਸਾਇਆ ਗਿਆ ਹੈ। ਇਸ ਦਾ ਕਾਰਨ ਜਾਪਦਾ ਹੈ ਕਿ ਉਦੋਂ ਹੋ ਸਕਦਾ ਹੈ ਕਬੀਰ ਜੀ ਦੇ ਚੇਲਿਆਂ ਨੇ ਗੁਰੂ ਨਾਨਕ ਸਾਹਿਬ ਨੂੰ ਗੁਰੂ ਨਾਨਕ ਦਾ ਗੁਰੂ ਸਿੱਧ ਕਰਨ ਦਾ ਅਸਫਲ ਯਤਨ ਕੀਤਾ ਹੈ। ਕਬੀਰ ਪੰਥੀਆਂ ਦੀਆਂ ਉਨ੍ਹੀਵੀਂ ਸਦੀ ਦੀਆਂ ਲਿਖਤਾਂ ਵਿਚ ਇਹ ਕੁਚੇਸ਼ਟਾ ਸਿਖਰਾਂ ਤੇ ਹੈ। ਸਿੱਖ ਵਿਦਵਾਨਾਂ ਨੇ ਤਰਕ-ਪੂਰਨ ਵਿਧੀ ਅਤੇ ਉਹਨਾਂ ਦਾ ਖੰਡਨ ਕੀਤਾ ਹੈ। ਅਠ੍ਹਾਰਵੀਂ ਸਦੀ ਵਿਚ ਰਚੀ 'ਨਿਮਨ ਗੋਸ਼ਟਿ ਵਿਚ ਵਿਦਵਾਨ ਲੇਖਕ ਨੇ ਭਗਤ ਕਬੀਰ ਜੀ ਨੂੰ ਗੁਰੂ ਨਾਨਕ ਸਾਹਿਬ ਪਾਸੋਂ ਜਿਗਿਆਸੂ ਵਜੋਂ ਆਪਣੇ ਸ਼ੰਕੇ ਨਵਿਰਤ ਕਰਦਿਆਂ ਦਰਸਾਇਆ ਹੈ। ਗੁਰੂ ਸਾਹਿਬ ਉਸਦੇ ਹਰ ਸ਼ੰਕੇ ਦਾ ਉੱਤਰ ਦਿੰਦੇ ਹਨ, ਜਿਸ ਤੋਂ ਸਪੱਸ਼ਟ ਹੈ ਗੁਰੂ ਨਾਨਕ ਸਾਹਿਬ ਕਬੀਰ ਦੇ ਚੇਲੇ ਨਹੀਂ ਸਨ। ਗੋਸਟਿ ਦਾ ਆਰੰਭ ਹੀ ਇਸਦਾ ਸੁੰਦਰ ਉਦਾਹਰਣ ਹੈ :

> ਕਬੀਰ ਕਹੇ ਜੀ ਚਰਨੀ ਲਾਗਿ ਰਹਉ
>
> ਇਕ ਬੇਨੰਤੀ ਕਰਹੁ ਪੁੰਨੁ ਕਰਿ ਦੇਵਾ ॥

ਕਬੀਰ ਜੀ ਦਾ ਪ੍ਰਸ਼ਨ ਹੈ ਉਸ ਅਗਮ ਆਗਾਧ ਪਰਮ ਪੁਰਖ ਦੀ ਪ੍ਰਾਪਤੀ ਕਿਵੇਂ ਹੋਵੇ ? ਮੈਨੂੰ ਅਭੈ ਪਦ ਦੀ ਪ੍ਰਾਪਤੀ ਕਿਵੇਂ ਹੋਵੇ ?

ਗੁਰੂ ਨਾਨਕ ਸਾਹਿਬ ਜੀ ਉਹਨਾਂ ਨੂੰ ਉੱਤਰ ਦਿੰਦੇ ਹਨ ਕਿ ਆਪ ਮਨ, ਜੀਉ ਤੇ ਪਵਨ ਨੂੰ

---

* ਭਾਸ਼ਾ ਵਿਭਾਗ ਪੰਜਾਬ, ਪਟਿਆਲਾ

ਸੰਕੋਚ ਕੇ ਸੁੰਨ ਸਮਾਧੀ ਵਿਚ ਟਿਕ ਜਾਓ ਤੇ ਕਰਮ-ਅਕਰਮ ਦਾ ਵਿਚਾਰ ਛੱਡ ਕੇ ਮੁਰਤਿ ਨਿਰਤ ਦਾ ਮਿਲਾਪ ਕਰੋ। ਦਿਨ ਰਾਤ ਆਪ ਸਹਿਜ ਅਵਸਥਾ ਵਿਚ ਸਥਿਤ ਹੋ ਕੇ ਉਸ ਪਰਮ ਪੁਰਖ ਦੀ ਖੋਜ ਕਰੋ। ਮਾਇਆ ਨੂੰ ਤਿਆਗ ਦਿਓ ਤੇ ਮਨ ਨੂੰ ਵਿਸ਼ੇ ਵਿਕਾਰਾਂ ਤੋਂ ਮੁਕਤ ਕਰ ਲਓ। ਜਦੋਂ ਤੁਹਾਡੇ ਮਨ ਦੀ ਸਥਿਤੀ ਅਜਿਹੀ ਹੋ ਜਾਵੇਗੀ ਤਾਂ ਤੁਹਾਨੂੰ ਪਰਮਪਦ ਦੀ ਪ੍ਰਾਪਤੀ ਹੋ ਜਾਵੇਗੀ।

ਕਬੀਰ ਜੀ ਫਿਰ ਪ੍ਰਸ਼ਨ ਕਰਦੇ ਹਨ ਕਿ ਇਹ ਮਾਇਆ ਬੜੀ ਪ੍ਰਬਲ ਹੈ ਤੇ ਤੁਹਾਡਾ ਮਨ ਇਸਦੇ ਮੁਕਾਬਲੇ ਵਿਚ ਬੜਾ ਕਮਜ਼ੋਰ ਹੈ। ਕਾਮ, ਕਰੋਧ ਮੈਨੂੰ ਸੁਰਤਿ ਟਿਕਾਉਣ ਨਹੀਂ ਦਿੰਦੇ। ਮਨ ਰੱਖਾਂ ਤਾਂ ਪਵਨ ਤੇ ਪਵਨ ਰੱਖਾਂ ਤਾਂ ਮਨ ਵਸ ਵਿਚ ਨਹੀਂ ਆਉਂਦਾ, ਇਸਨੂੰ ਸੁੰਨ ਸਮਾਧਿ ਵਿਚ ਟਿਕਾਉਣ ਦੀ ਵਿਧੀ ਦੱਸੋ ਜੀ। ਕਬੀਰ ਜੀ ਸਤਿਗੁਰੂ ਨੂੰ ਪੁੱਛਦੇ ਹਨ ਕਿ ਕੀ ਹੈ ? ਕਿੰਨਾ ਚਿਰ ਜਾਗਦਾ ਰਹਾਂ ਜਾਂ ਸੁੱਤਾ ਰਹਾਂ ? ਮੈਂ ਕਿਸ ਅਗਨੀ ਦਾ ਧੂਣਾਂ ਤਾਵਾਂ ਕਿਸ ਮੰਡਲ ਵਿਚ ਨਿਵਾਸ ਕਰਾਂ ?

ਗੁਰੂ ਨਾਨਕ ਸਾਹਿਬ ਉੱਤਰ ਦਿੰਦੇ ਹਨ ਕਿ ਹੇ ਕਬੀਰ ਤੁਸੀਂ ਕਰਮ ਲੈ ਕੇ ਸੌਵੋਂ ਅਤੇ ਸੁਰਤਿ ਲੈ ਕੇ ਜਾਗੋ। ਰਹੀ ਅਗਨੀ ਦੀ ਗੱਲ ਉਹ ਬ੍ਰਹਮ ਅਗਨੀ ਪ੍ਰਜਵਲਤ ਕਰੋ। ਦਿਨ-ਰਾਤ ਉਹ ਬ੍ਰਹਮ ਦੀ ਖੋਜ ਵਿਚ ਵਿਅਸਤ ਰਹੋ। ਇਹੀ ਅਵਸਥਾ ਉਦਾਸੀ ਧਾਰਨ ਕਰਨਾ ਹੈ। ਇਹ ਸਭ ਦੀ ਪ੍ਰਾਪਤੀ ਗੁਰੂ ਜੀ ਦੀ ਕਿਰਪਾ ਨਾਲ ਪ੍ਰਾਪਤ ਹੋ ਜਾਵੇਗੀ। ਗੁਰ ਪ੍ਰਸਾਦਿ ਦੁਆਰਾ ਇਹ ਸੁਰਤਿ ਸੁੰਨ ਮੰਡਲ ਵਿਚ ਨਿਵਾਸ ਕਰਨ ਲੱਗ ਪਵੇਗੀ।

ਕਬੀਰ ਜੀ ਸ਼ੰਕਾ ਜ਼ਾਹਿਰ ਕਰਦੇ ਹਨ ਕਿ ਉਥੇ ਸੁੰਨ ਮੰਡਲ ਵਿਚ ਕੋਈ ਜਾ ਕੇ ਸੰਦੇਸ਼ਾ ਨਹੀਂ ਪਹੁੰਚਾ ਸਕਦਾ, ਕਿਉਂਕਿ ਇਹ ਅਸਚਰਜ ਅਵਸਥਾ ਹੋ ਜਾਣ ਵਾਲੀ ਗੱਲ ਹੈ। ਡਰ ਨਾਲ ਸਾਧਨ ਚੱਕਰਾਂ ਹੋ ਜਾਂਦਾ ਹੈ। ਇਸ ਅਵਸਥਾ ਦੀ ਪ੍ਰਾਪਤੀ ਲਈ ਮਾਰਗ ਦਰਸ਼ਨ ਕਰੋ ਜੀ।

ਸਤਿਗੁਰੂ ਨਾਨਕ ਜੀ ਆਖਦੇ ਹਨ ਹੇ ਕਬੀਰ ! ਚੰਦਰਮਾ ਦੀ ਗਤੀ ਆਪ ਦੇਖਦੇ ਹੋ, ਉਸਨੂੰ ਗ੍ਰਹਿਣ ਕਰੋ ਤਾਂ ਆਪ ਨੂੰ ਭਰਮ ਨਹੀਂ ਰਹਿ ਜਾਵੇਗਾ। ਅਜਿਹੀ ਸਹਿਜ ਸਾਧਨਾ ਨਾਲ ਆਪਣੇ ਆਪ ਨੂੰ ਸਹਿਜੇ ਹੀ ਪਰਮ ਪੁਰਖ ਦੀ ਪ੍ਰਾਪਤੀ ਹੋ ਜਾਵੇਗੀ।

ਸਤਿਗੁਰੂ ਨਾਨਕ ਸਾਹਿਬ ਤੋਂ ਅਜਿਹੇ ਮਾਰਗ ਦਰਸੀ ਬਚਨ ਸੁਣ ਕੇ ਕਬੀਰ ਜੀ ਪ੍ਰਸੰਨ ਹੋ ਜਾਂਦੇ ਹਨ ਤੇ ਬਾਬਾ ਜੀ ਨੂੰ ਧੰਨ ਧੰਨ ਆਖਦੇ ਹਨ, ਜਿਹਨਾਂ ਨੇ ਪਾਰ ਉਤਾਰਾ ਕਰ ਦਿੱਤਾ ਹੈ। ਉਸ ਨਿਰਮਲ ਜਲ ਭਾਵ ਰਾਮ ਨਾਮ ਦੀ ਦੱਸ ਪਾਈ ਹੈ ਜੋ ਪ੍ਰਭੂ ਮੇਲਣਹਾਰਾ ਹੈ।

ਇਸ ਮਗਰੋਂ ਗੋਸਟਿ ਤਾਂ ਸਮਾਪਤ ਹੋ ਜਾਂਦੀ ਹੈ ਪਰ ਕਬੀਰ ਦੀ ਸਤਿਗੁਰੂ ਜੀ ਦੀ ਭੇਟ ਆਪਣੀ ਬਾਣੀ ਦਾ ਸ਼ਬਦ ਭੇਟ ਕਰਦੇ ਹਨ।

ਇਹ ਗੋਸਟਿ ਸਾਹਿਤ ਦਾ ਸੁੰਦਰ ਨਮੂਨਾ ਹੈ, ਕਿਉਂਕਿ ਇਸ ਵਿਚ ਪ੍ਰਸ਼ਨ-ਉੱਤਰ ਦੀ ਵਿਧੀ ਅਪਨਾਈ ਗਈ ਹੈ। ਪ੍ਰਸ਼ਨ ਕਰਤਾ ਦੇ ਸ਼ੰਕਿਆਂ ਦੀ ਤਰਕ ਪੂਰਨ ਢੰਗ ਨਾਲ ਤਸੱਲੀ ਕਰਵਾਈ ਗਈ ਹੈ ਤੇ ਅਖੀਰ ਵਿਚ ਜਿਗਿਆਸੂ ਭਗਤ ਕਬੀਰ ਗੁਰੂ ਨਾਨਕ ਜੀ ਦੀ ਜੈ ਜੈ ਕਾਰ ਕਰਦੇ ਹਨ।

ਇਸ ਗੋਸਟਿ ਦਾ ਮੂਲ ਪਾਠ ਪਾਠਕਾਂ ਨੂੰ ਭੇਟ ਕੀਤਾ ਜਾਂਦਾ ਹੈ :

ਕਬੀਰ ਕਹੇ ਜੀ ਚਰਨੀ ਲਾਗਿ ਕਰਉ ਇਕ ਬੇਨੰਤੀ ਕਰਹੁ ਪੁੰਨ ਕਹਿ ਦੇਵਾ ॥
ਅਗਮ ਅਗਾਧਿ ਬਿਖਮ ਪਦੁ ਸੋ ਪਾਈਐ ਕਿਤੁ ਸੇਵਾ ॥
ਮੋਹ ਸਮਝਾਇ ਕਰੋ ਗੁਰੁ ਪੂਰੇ ਭਿੰਨ ਭਿੰਨ ਅਰਥ ਦਿਖਾਵਹੁ ॥
ਜਿਸੁ ਬਿਧਿ ਪ੍ਰੇਮ ਅਭੈ-ਪਦ ਪਾਈਐ ਸੋ ਬਿਧਿ ਮੋਹਿ ਬਤਾਵਹੁ ॥
ਮਨ ਬਚਨ ਕ੍ਰਿਪਾ ਕਰਿ ਦੀਜੈ ਕਿਵ ਕਰਿ ਮਿਲੈ ਅਪਾਰੋ ॥
ਚੇਲਾ ਕਹੈ ਸੁਣੋ ਸਤਿਗੁਰ ਜੀ ਦੀਜੇ ਸਬਦੁ ਬਿਚਾਰੋ ॥੧॥
ਨਾਨਕ ਕਹੈ ਸੁਨਹੁ ਕਬੀਰਾ ਜੀ ਸਿੱਖਿਆ ਏਕ ਹਮਾਰੀ ॥
ਮਨੁ ਮਨੁ ਜੀਓ ਪਵਣ ਕਰਿ ਏਕੋ ਸੁੰਨਿ ਲਗਾਵਹੁ ਤਾੜੀ ॥

ਕਰਮੁ ਅਕਰਮ ਦੋਊ ਪਖਿ ਤਿਆਗਹੁ ਸੁਰਤਿ ਨਿਰਤਿ ਬਿਧ ਮੇਲੋ ॥
ਨਿਸੁ ਬਾਸੁਰ ਤੁਮ ਖੋਜਤ ਖੋਜੈ ਸਹਜ ਕਲਾ ਮਹਿ ਖੇਲੋ ॥
ਤਜਿ ਮਾਇਆ ਨਿਰਮਲ ਹੋਵਹੁ ਮਨ ਕੇ ਤਜਹੁ ਬਿਕਾਰਾ ॥
ਸਤਿਗੁਰੁ ਕਹੈ ਸੁਨਹੁ ਰੇ ਚੇਲਾ ਇਤੁ ਬਿਧਿ ਮਿਲੈ ਅਧਾਰਾ ॥੨॥
ਕਬੀਰ ਕਹੈ ਜੀ ਮਾਇਆ ਭਉ ਪਰਬਲੁ ਨਿਰਬੁਲ ਜਨੁ ਤੇਰਾ ਕਿਵ ਕਰਿ ਮਨੁ ਅਸਥਿਰੁ ਹੋਈ ॥
ਕਾਮੁ ਕ੍ਰੋਧ ਬਿਆਪਤੁ ਮੋਕਉ ਸੁਰਤਿ ਨਿਰਤਿ ਬਿਧਿ ਖੋਈ ॥
ਮਨੁ ਰਾਖਉ ਤਉ ਪਵਣੁ ਸਿਧਾਰੇ ਪਵਣੁ ਰਾਖਉ ਤਉ ਮਨੁ ਜਾਈ ॥
ਮਨੁ ਤਨੁ ਜੀ ਪਵਣੁ ਜੀਉ ਹੋਇ ਏਕੋ, ਸੋ ਬਿਧਿ ਦੇਹੁ ਬਤਾਈ ॥੩॥
ਨਾਨਕ ਕਹੈ ਆਸਣੁ ਦ੍ਰਿੜ ਕਰ ਬੈਸਹੁ ਪੂਤਾ ਉਨ ਮਨਿ ਧਿਆਨ ਲਗਾਵਹੁ ॥
ਅਲਪ ਆਗਰ ਖੰਡਤ ਨਿੰਦ੍ਰਾ ਕਾਮ ਕ੍ਰੋਧੁ ਜਲਾਵਹੁ ॥
ਦਹ ਦਿਸਿ ਰੋਕਿ ਏਕੁ ਦਰੁ ਰਾਖਹੁ ਸੁਰਤਿ ਨਿਰਤਿ ਰਸੁ ਉਪਜੈ ॥
ਜੋ ਅੰਤਰਿ ਸੋ ਬਾਹਰਿ ਦੀਸੈ ਇਤਿ ਬਿਧਿ ਸੁੰਨਿ ਬਸਿ ਕੀਜੈ ॥੪॥
ਕਬੀਰੁ ਕਹੈ ਜੀ ਕਿਆ ਲੈ ਸੋਵਾ ਕਿਆ ਲੈ ਜਾਗਉ ਕਿਆ ਲੈ ਰਹਉ ਉਦਾਸਾ ॥
ਕਵਨ ਅਗਨਿ ਕੀ ਧੁਣੀ ਤਾਉ ਕਵਨ ਮੰਡਲ ਮਹਿ ਵਾਸਾ ॥੫॥
ਨਾਨਕੁ ਕਹੈ ਕਰਮ ਲੈ ਸੋਵਹੁ ਸੁਰਤਿ ਲੈ ਜਾਗਹੁ ਬ੍ਰਹਮ ਅਗਨਿ ਤੁਮ ਤਾਪੋ ॥
ਨਿਸ ਬਾਸੁਰਿ ਤੁਮ ਖੋਜਤ ਖੋਜੋ ਇਤਿ ਬਿਧਿ ਰਹੋ ਉਦਾਸੋ ॥
ਸਤਿਗੁਰੁ ਕਹੈ ਸੁਨਹੁ ਰੇ ਚੇਲਾ ਇਹ ਲਛਨ ਤੁਮ ਭਾਖੋ ॥
ਗੁਰ ਪ੍ਰਸਾਦਿ ਸੁਰਤਿ ਇਹ ਰਾਖੋ ਸੁੰਨਿ ਮੰਡਲ ਤੁਮ ਥਾਪੋ ॥੬॥
ਕਬੀਰੁ ਕਹੈ ਜੀ ਉਹਾ ਜਾਇ ਨਾ ਕੋਈ ਕਰੈ ਸੰਦੇਸਾ ਕਿਆ ਅਚਰਜ ਹੋਇ ਜਾਈ ॥
ਭੈ ਚਕਤੁ ਰਹੋ ਗੁਰ ਪੂਰੇ ਸੋ ਬਿਧਿ ਦੇਹੁ ਬਤਾਈ ॥੭॥
ਨਾਨਕ ਕਹੈ ਸਸੀਅਰ ਚਲਤ ਦੇਖ ਤੁਮ ਲਾਗੋ ਜਹਾ ਕੋਤ ਭਰਮ ਨਾ ਹੋਤਾ ॥
ਸਤਿਗੁਰੁ ਕਹੈ ਸੁਨਹੁ ਰੇ ਚੇਲਾ ਇਤੁ ਬਿਧਿ ਮਿਲੈ ਪਰਮ ਤਤ ਜੋਤਾ ॥੮॥
ਕਬੀਰੁ ਕਹੈ ਜੀ ਧੰਨੁ ਗੁਰੂ ਬਾਬਾ ਨਾਨਕੁ ਮੋ ਗੁਰ ਪਾਰ ਉਦਾਰਾ ॥
ਨਿਰਮਲੁ ਜਲ ਦਿਖਾਇਆ ਮੋਕੋ ਰਾਮੁ ਮਿਲਾਵਣ ਹਾਰਾ ॥੯॥

ਗੋਸਟਿ ਸੰਪੂਰਨ ਹੋਈ ॥

ਏਕ ਸਬਦੁ ਕਬੀਰ ਜੀ ਬਾਬੇ ਨੂੰ ਭੇਟ ਚੜ੍ਹਾਇਆ

ਜਬ ਹਮ ਭਗਤਿ ਭਏ ਸੁਖ ਦੇਵਾ ॥
ਤਬ ਜਨਕ ਬਿਦੇਹੁ ਕੀਆ ਗੁਰ ਦੇਵਾ ॥
ਕਲ ਮਹਿ ਜੁਲਾਹਾ ਨਾਉ ਕਬੀਰੁ ॥
ਢੂਢਿ ਥਕੋ ਜਲ ਹੋਇ ਨਾ ਧੀਰੁ ॥
ਬਹੁਤ ਭਾਤਿ ਜਬ ਸਿਮਰਣੁ ਕੀਨਾ ॥
ਤਬ ਨਾ ਚੰਚਲੁ ਇਹ ਮਨੁ ਭੀਨਾ ॥
ਗੁਰਿ ਪਰਿਆ ਸਤਿਗੁਰ ਕੇ ਦੁਆਰੇ ॥
ਗੁਰਿ ਨਾਦਾਨੁ ਦੇ ਲੀਆ ਉਬਾਰੇ ॥
ਕਰਿ ਗਿਆਨੁ ਜਬ ਭਇਆ ਉਦਾਸੀ ॥
ਤਬ ਕਾਟੀ ਜਮ ਕਾਲ ਕੀ ਫਾਸੀ ॥
ਜਾਤਿ ਕਮੀਨਾ ਜੁਲਾਹਾ ਅਪਰਾਧੀ ॥

ਗੁਰ ਕਿਰਪਾ ਤੇ ਭਗਤਿ ਸਮਾਧੀ ॥
ਸਤਿ ਪੁਰਖ ਸਤਿਗੁਰ ਤੇ ਪਾਇਆ ॥
ਤਬ ਸਤਿ ਨਾਮੁ ਲੈ ਰਿਦੈ ਬਸਾਇਆ ॥
ਮੁਕਤਿ ਭਏ ਸਤ੍ਰਿਗੁਰ ਕੈ ਸਬਦਿ ॥
ਗਈ ਸੰਸਾ ਸਤਿ ਭੀਰਾ ॥
ਜੁਗੁ ਜੁਗੁ ਗੁਰ ਨਾਨਕ ਜਪਿਆ ॥
ਕੀਟੂ ਮੁਰੀਦ ਕੀ ਥੀਰਾ ॥
ਉਪ ਦੇਸਿ ਸਤਿਗੁਰ ਕਾ ਮਨ ਮਹਿ ਭਇਆ ਅਨੰਦੁ ॥
ਮੁਕਤਿ ਕਾ ਦਾਤਾ ਨਾਨਕ ਗੁਰ ਰੰਚਕ ਰਾਮਾ ਨੰਦ ॥
ਨਉ ਨਾਥ ਚਉਰਾਸੀ ਸਿਧਿ ਕਿਨੈ ਪਾਇਆ ਧੀਰੁ ॥
ਨਾਨਕ ਗੁਰੂ ਸ੍ਰਬ ਮਹਿ ਇਹ ਕਥਿ ਰਵੇ ਕੰਬੀਰਾ ॥੧॥੨੧॥

# ਬਾਵਨ ਅਛਰ ਲੋਕ ਤ੍ਰੈ

ਗੁਰਬਖਸ਼ ਸਿੰਘ*

'ਬਾਵਨ ਅਛਰ ਲੋਕ ਤ੍ਰੈ' ਪਹਿਲੀ ਨਜਰੇ ਕਾਵਿ-ਪੰਕਤੀ ਦਾ ਇਕ ਅੱਧ ਹਿੱਸਾ, ਇਕ ਉਪਵਾਕ ਲਗਦਾ ਹੈ ਪਰ ਇਹ ਚਾਰ ਸ਼ਬਦ ਇੱਕ ਵਡੇ ਸੰਕਲਪ ਵਲ ਸੰਕੇਤ ਕਰਦੇ ਹਨ। ਜਿਸ ਦੇ ਮੁਖ ਦੋ ਭਾਗ ਹਨ ਇਕ 'ਲੋਕ ਤ੍ਰੈ' ਜਿਸਨੂੰ ਤ੍ਰਿਭਵਨ ਵੀ ਕਿਹਾ ਗਿਆ ਹੈ ਅਤੇ ਦੂਸਰਾ 'ਬਾਵਨ ਅਛਰ' ਹੈ ਜੋ ਲਿਪੀ ਅਤੇ ਖਾਸ ਕਰ ਸੰਸਕ੍ਰਿਤ ਭਾਸ਼ਾ ਨੂੰ ਲਿਖਣ ਵਾਲੀ ਲਿਪੀ ਹੈ ਜਿਸ ਦਾ ਅਗਲਾ ਅਰਥ ਵਿਸਤਾਰ ਹੈ ਸ਼ਬਦ, ਭਾਸ਼ਾ ਅਥਵਾ ਪਰੰਪਰਕ ਅਧਿਆਤਮਕ ਸਾਹਿਤ ਜਾਂ ਇੰਜ ਕਹੀਏ ਉਹ ਸਾਰਾ ਭਾਸ਼ਕ ਪਰਵਚਨ ਜੋ ਸੰਸਕ੍ਰਿਤ ਅਥਵਾ ਪੰਡਤਾਊਪੁਣੇ ਦੇ ਵਲਗਣ ਵਿਚ ਆਉਂਦਾ ਹੈ। ਇਸ ਪਰੰਪਰਕ ਪਰਵਚਨ ਬਾਰੇ ਵੀ ਇਹ ਮਨੌਤ ਹੈ ਕਿ 'ਸਾਰਾ ਕੁਝ' ਭਾਵ ਤ੍ਰਿਭਵਨ ਦੀ ਸਾਰੀ ਸੋਝੀ ਇਹਨਾਂ ਬਾਵਨ ਅੱਖਰਾਂ (ਪਵਿਤਰ ਅੱਖਰਾਂ) ਵਿਚ ਹੀ ਹੈ ਅਤੇ ਇਸ ਤੋਂ ਅੱਗੇ-ਪਿੱਛੇ, ਘੱਟ-ਵੱਧ ਭਾਵ ਕਿਸੇ ਹੋਰ ਅੱਖਰਾਂ (ਭਾਸ਼ਾ) ਦੀ ਕੋਈ ਲੋੜ ਨਹੀਂ ਹੈ ਅਤੇ ਉਹ ਤ੍ਰਿਭਵਨ ਦੀ ਸੋਝੀ ਦੇ ਵੀ ਨਹੀਂ ਹੋ ਸਕਦੇ। ਪਰ ਕਬੀਰ ਜੀ ਇਹਨਾਂ ਕਥਿਤ ਅਛਰਾਂ/ਅੱਖਰਾਂ ਦੀ ਪੂਰਨਤਾ ਅਤੇ ਸਦੀਵਤਾ ਦਾ ਖੰਡਨ ਅਤੇ ਨਿਖੇਧ ਕਰਦੇ ਇਹ ਕਹਿੰਦੇ ਹਨ ਕਿ ਇਹ ਅੱਖਰ ।(ਬਾਵਨ ਅੱਛ) 'ਖਿਰਿ' ਭਾਵ ਖੁਰ ਜਾਣਗੇ ਕਿਉਂਕਿ 'ਓਇ ਅੱਖਰ' ਇਹਨਾਂ ਵਿਚ ਨਹੀਂ। ਇਹ 'ਓਇ ਅਖਰ' ਦਾ ਪੜਨਾਂਵ ਜੋ ਇਹਨਾਂ 'ਬਾਵਨ ਅੱਛਰਾਂ' ਵਿਚ ਨਹੀਂ, ਕੀ ਹੈ? ਦਾ ਜੁਆਬ ਹੀ ਬਾਵਨ ਅਖਰੀ ਬਾਣੀ ਦਾ ਵਿਸ਼ਾ-ਵਿਸਤਾਰ ਹੈ। ਜਿਸ ਨੂੰ ਆਪਣੀ ਤੁੱਛ ਬੁੱਧੀ ਅਨੁਸਾਰ ਪੇਸ਼ ਕਰਨਾ ਇਸ ਪੇਪਰ ਦਾ ਮਕਸਦ ਹੈ। ਬਾਵਨ ਅਖਰੀ ਬਾਣੀ ਦੀ ਪਹਿਲੀ ਪਉੜੀ ਪ੍ਰਸਤੁਤ ਹੈ :

> ਬਾਵਨ ਅਛਰ ਲੋਕ ਤ੍ਰੈ, ਸਭ ਕਛੁ ਇਨ ਹੀ ਮਾਹਿ
> ਏ ਅਖਰ ਖਿਰਿ ਜਾਹਿਗੇ, ਓਇ ਅਖਰ ਇਨ ਮਹਿ ਨਾਹਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ 340)

ਓਇ ਅੱਖਰ : 'ਓਇ ਅੱਖਰ' ਭਾਵ ਭਗਤ ਕਬੀਰ ਜੀ ਵਲੋਂ ਅਨੁਭਵ ਕੀਤੇ ਤੇ ਸੁਝਾਏ ਗਏ 'ਓਇ' ਅੱਖਰ/ਸ਼ਬਦ/ਪਰਵਚਨ 'ਉਸ' ਨਾਲ ਸਬੰਧਤ ਹਨ ਜਿਸ ਨੂੰ ਲਖਿਆ ਨਹੀਂ ਜਾ ਰਿਹਾ ਭਾਵ ਜਿਸ ਦੇ ਲੱਛਣਾਂ ਬਾਰੇ ਕੋਈ ਨਹੀਂ ਦਸ ਪਾ ਰਿਹਾ ਅਥਵਾ 'ਉਸ' ਦੇ ਗਿਆਨ ਦੀ ਗੱਲ ਨਹੀਂ ਹੋ ਰਹੀ :

> ਜਸ ਓਹੁ ਹੈ, ਤਸ ਲਖੈ ਨ ਕੋਈ ॥੨॥

ਪਰ ਜਦੋਂ 'ਉਹੁ' ਨੂੰ ਲਖ ਲਿਆ ਜਾਵੇ, ਜੇ ਕੋਈ ਉਸ ਨੂੰ ਲਖ ਲਵੇ ਤਾਂ ਫਿਰ 'ਓਹੀ ਉਹੁ' ਹੋ ਜਾਂਦਾ ਹੈ ਲਖਣ ਵਾਲੇ ਦੀ ਹਸਤੀ ਨਹੀਂ ਰਹਿੰਦੀ। ਲਖਣ ਵਾਲੇ ਨੂੰ ਹਉਮੈ ਜਾਂ ਆਪਣਾ ਆਪ ਮਹੱਤਵਪੂਰਨ ਨਹੀਂ ਲਗਦਾ। ਫਰਮਾਨ ਹੈ:

> ਹੈ ਤਉ ਸਹੀ, ਲਖੈ ਜਉ ਕੋਈ ॥
> ਤਬ ਓਹੀ ਉਹੁ, ਏਹੁ ਨ ਹੋਈ ॥੪੨॥

---

* ਭਾਸ਼ਾ ਵਿਗਿਆਨ ਅਤੇ ਪੰਜਾਬੀ ਕੋਸ਼ਕਾਰੀ ਵਿਭਾਗ

1. 'ਅੱਖਰ : ........ 2. ਵਿ - ਜੋ ਖਰਦਾ ਨਹੀਂ : ਅਵਿਨਾਸ਼ੀ।' (ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 178)

ਇਸ 'ਉਹੁ' ਨਾਲ ਸਬੰਧ ਜੁੜਨ ਨਾਲ, ਵਾਸਤਾ ਪੈ ਜਾਣ ਨਾਲ ਭਾਵ 'ਉਸ' ਦੇ ਅਨੁਭਵ ਅਤੇ ਉਸਦੀ ਮੋਝੀ ਆ ਜਾਣ ਨਾਲ 'ਉਸ' ਨਾਲ ਭਾਉ ਉਪਜਦਾ ਹੈ ਅਤੇ ਗਿਆਨ ਆਉਂਦਾ ਹੈ ਕਿ ਸਾਰੇ ਤ੍ਰਿਭਵਣ ਵਿਚ ਉਹੁ ਹੀ ਉਹ ਹੈ :

ਘਟ ਪਰਚੈ ਜਉ ਉਪਜੈ ਭਾਉ ॥
ਪੂਰਿ ਰਹਿਆ ਤਹ ਤ੍ਰਿਭਵਨ ਰਾਉ ॥੩੨॥

'ਉਸ' ਦਾ ਇਸ ਤ੍ਰਿਭਵਨ ਵਿਚ ਵਸਣਾ ਬੋਹੜ ਦੇ ਬੀਜ ਵਿਚ ਬੋਹੜ ਦੇ ਰੁਖ ਦਾ ਸਮਾਏ ਹੋਣ ਵਾਂਗ ਹੈ; ਜਿਸ ਬੀਜ ਤੋਂ ਹੀ ਸਾਰੇ ਬੋਹੜ ਦਾ ਵਿਸਥਾਰ ਹੁੰਦਾ ਹੈ, ਫੈਲਾਅ ਹੁੰਦਾ ਹੈ, ਪਾਸਾਰ ਹੁੰਦਾ ਹੈ :

ਬਟਕ ਬੀਜ ਮਹਿ ਰਵਿ ਰਹਿਓ,
ਜਾ ਕੋ ਤੀਨਿ ਲੋਕ ਬਿਸਥਾਰ ॥੩॥

ਇਸ ਤਰਾਂ ਜੋ ਬਾਹਰ ਹੈ ਉਸ ਨੂੰ ਅੰਦਰੋਂ ਮਹਿਸੂਸ ਕਰਨ ਨਾਲ, ਅਨੁਭਵ ਕਰਨ ਨਾਲ ਭੇਦ ਖੁੱਲ ਜਾਂਦਾ ਹੈ ਅਤੇ ਮਾਲਕ ਦੀ ਪਹਿਚਾਣ ਹੁੰਦੀ ਹੈ:

ਜੋ ਬਾਹਰਿ ਸੋ ਭੀਤਰਿ ਜਾਨਿਆ ॥
ਭਇਆ ਭੇਦੁ, ਭੂਪਤਿ ਪਹਿਚਾਨਿਆ ॥੩੦॥

ਇਹ ਅੰਦਰੋਂ ਅਨੁਭਵ ਕਰਨ ਦੀ ਸਾਰੀ ਸ਼ਕਤੀ ਮਨ ਦੀ ਹੈ। ਮਨ ਜੇ ਉਨਮਨ ਭਾਵ ਉਸ ਅਵਸਥਾ ਵਿਚ ਵਿਗਸ ਪੈਂਦਾ ਹੈ ਤਾਂ ਤ੍ਰਿਭਵਣ ਦਾ ਸਾਰ ਤੱਤ ਜਾਣ ਲੈਂਦਾ ਹੈ, ਸੋਝੀ ਪਾ ਲੈਂਦਾ ਹੈ :

ਇਹੁ ਮਨੁ ਸਕਤੀ, ਇਹੁ ਮਨੁ ਸੀਉ ॥
ਇਹੁ ਮਨੁ ਪੰਚ ਤਤ ਕੋ ਜੀਉ ॥
ਇਹੁ ਮਨੁ ਲੇ, ਜਉ ਉਨਮਨਿ ਰਹੈ ॥
ਤਉ ਤੀਨਿ ਲੋਕ ਕੀ ਬਾਤੈ ਕਹੈ ॥੩੩॥

ਮਨ ਦੀ ਉਨਮਨਿ ਵਾਲੀ ਸਥਿਤੀ ਪਰਾਪਤ ਕਰਨ ਲਈ, ਤ੍ਰਿਭਵਣ ਦੀ ਸੋਝੀ ਪਾਉਣ ਲਈ ਸਾਰੇ ਧਰਮਾਂ ਦੇ ਲੋਕ ਆਪਣੇ ਆਪਣੇ ਢੰਗ ਨਾਲ ਯਤਨ ਕਰਦੇ ਹਨ। ਤੁਰਕ ਭਾਵ ਇਸਲਾਮ ਦੇ ਪੈਰੋਕਾਰ ਤਰੀਕਤਿ ਦੇ ਮਾਰਗ ਉਤੇ ਚਲਦੇ ਹਨ, ਹਿੰਦੂ ਧਰਮੀ ਵੇਦ ਪੁਰਾਣਾਂ ਆਦਿ ਗ੍ਰੰਥ ਪੜ੍ਹਦੇ ਹਨ ਪਰ ਕਬੀਰ ਜੀ ਦਾ ਮਤ ਹੈ ਕਿ ਕੁਝ ਨ ਕੁਝ ਗਿਆਨ ਵੀ ਹਾਸਲ ਕਰਨਾ ਚਾਹੀਦਾ ਹੈ :

ਤੁਰਕ ਤਰੀਕਤਿ ਜਾਨੀਐ, ਹਿੰਦੂ ਬੇਦ ਪੁਰਾਨ ॥
ਮਨ ਸਮਝਾਵਨ ਕਾਰਨੇ, ਕਛੂਅਕ ਪੜੀਐ ਗਿਆਨ ॥੫॥

ਇਸ 'ਕਛੂਅਕ ਗਿਆਨ' ਦੇ ਅਨੁਭਵ ਦਾ ਪਰਗਟਾਵਾ ਭਗਤ ਕਬੀਰ ਜੀ ਓਅੰਕਾਰ ਨੂੰ ਜਾਣ ਲੈਣ ਅਥਵਾ ਉਸਦਾ ਗਿਆਨ ਹਾਸਲ ਕਰਨਾ ਕਹਿੰਦੇ ਹਨ ਜਿਸ ਨੂੰ ਲਖਣ ਨਾਲ 'ਓਇ ਅਖਰ' ਅਨੁਭਵ ਹੁੰਦੇ ਹਨ ਜੋ ਖਿਰਨਗੇ ਨਹੀਂ ਜੋ ਮਿਟਣਗੇ ਨਹੀਂ:

ਓਅੰਕਾਰ ਆਦਿ ਮੈ ਜਾਨਾ ॥
ਲਿਖਿ ਅਰੁ ਮੇਟੈ, ਤਾਹਿ ਨ ਮਾਨਾ ॥
ਓਅੰਕਾਰ ਲਖੈ ਜਉ ਕੋਈ ॥
ਸੋਈ ਲਖਿ, ਮੇਟਣਾ ਨ ਹੋਈ ॥ ॥

ਅਤੇ ਹੋਰ;

ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ ॥
ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1373)

ਓਅੰਕਾਰ ਸੰਕਲਪ ਦੀ ਬੁਨਿਆਦੀ ਤੱਤ ਵਜੋਂ ਵਿਆਖਿਆ ਲਈ ਗੁਰੂ ਨਾਨਕ ਦੇਵ ਜੀ ਦੀ ਬਾਣੀ ਸਹਾਈ ਹੁੰਦੀ ਹੈ :

ਓਅੰਕਾਰਿ ਬ੍ਰਹਮਾ ਉਤਪਤਿ ॥
ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥
ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥
ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ ॥
ਓਨਮ ਅਖਰੁ ਤ੍ਰਿਭਵਣ ਸਾਰੁ ॥
ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 929)

ਪੰਡਤਾਊਪੁਣੇ ਦੇ ਜੰਜਾਲ ਵਿਚੋਂ ਨਿਕਲਣ ਲਈ ਰਾਮ ਨਾਮ, ਗੋਪਾਲ ਦੀ ਸੋਝੀ, ਉਸਦਾ ਅਨੁਭਵ ਇਕ ਮੁਤਬਾਦਲ ਵਜੋਂ ਪੇਸ਼ ਹੁੰਦਾ ਹੈ; ਜੋ ਜੀਵ ਨੂੰ ਪਰੰਪਰਕ ਕਰਮਕਾਂਡੀ ਧਾਰਮਿਕ ਰਹੁਰੀਤਾਂ ਵਿਚੋਂ ਕੱਢ ਕੇ ਤੱਤ ਗਿਆਨ ਨਾਲ ਜੋੜਦਾ ਹੈ । ਰਚਨਾ ਵਿਚ, ਚਿੱਤਰ ਵਿਚ ਉਲਝਣ ਨਾਲੋਂ ਪੈਗਾਮ ਹੈ । ਭਗਤ ਕਬੀਰ ਜੀ ਅਗਵਾਈ ਕਰਦੇ ਹਨ:

ਚਚਾ ਰਚਿਤ ਚਿਤ੍ਰ ਹੈ ਭਾਰੀ ॥
ਤਜਿ ਚਿਤ੍ਰੈ, ਚੇਤਹੁ ਚਿਤਕਾਰੀ ॥
ਚਿਤ੍ਰ ਬਚਿਤ੍ਰ, ਇਹੈ ਅਵਝੇਰਾ ॥
ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ ॥੧੨ ॥

ਇਸ ਬੁਨਿਆਦੀ ਵਿਚਾਰ ਨੂੰ ਜਾਣਿਆਂ ਅਤਰ ਭਾਵ ਅਵਤਾਰੂ ਵੀ ਤਰ ਜਾਂਦਾ ਹੈ । ਸਮਝ ਭਾਵ ਗਿਆਨ ਵਾਲੀ ਗੱਲ ਇਹ ਹੈ ਕਿ ਤ੍ਰਿਭਵਣ ਵਿਚ ਸਮਾਏ ਭਾਵ ਖਚਤ ਹੋਏ ਰਹਿਣ ਨਾਲੋਂ ਜਦੋਂ ਆਪਣੇ ਤਨ ਮਨ ਵਿਚ ਤ੍ਰਿਭਵਣ ਸਮਾਇਆ ਜਾਂਦਾ ਹੈ ਭਾਵ ਅੰਤਰ-ਮਨ ਵਿਚ ਝਾਕਿਆ ਜਾਂਦਾ ਹੈ ਤਾਂ ਤੱਤਾਂ ਦੇ ਤੱਤ ਅਰਥਾਤ ਸੱਚ ਦੀ ਪਰਾਪਤੀ ਹੁੰਦੀ ਹੈ:

ਤਤਾ ਅਤਰ, ਤਰਿਓ ਨ ਜਾਈ ॥
ਤਨ ਤ੍ਰਿਭਵਣ ਮਹਿ ਰਹਿਓ ਸਮਾਈ ॥
ਜਉ ਤ੍ਰਿਭਵਣ ਤਨ ਮਾਹਿ ਸਮਾਵਾ ॥
ਤਉ ਤਤਹਿ ਤਤੁ ਮਿਲਿਆ, ਸਚ ਪਾਵਾ ॥੨੨॥

ਗਿਆਨਧਾਰਾ ਦਾ ਇਹ ਪਰਕਾਸ਼ ਗੁਰੂ ਅਰਜਨ ਦੇਵ ਜੀ ਰਚਿਤ ਬਾਵਨ ਅੱਖਰੀ ਵਿਚ ਇਸ ਤਰ੍ਹਾਂ ਪਰਾਪਤ ਹੁੰਦਾ ਹੈ :

ਓਅੰ ਗੁਰਮੁਖਿ ਕੀਓ ਅਕਾਰਾ ॥
ਏਕਹਿ ਸੂਤਿ ਪਰੋਵਨਹਾਰਾ ॥
ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ ॥
ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥ (ਗੁਰੂ ਗ੍ਰੰਥ ਸਾਹਿਬ, ਪੰਨਾ 250)

ਅਤੇ ਹੋਰ :

ਅਖਰ ਮਹਿ ਤ੍ਰਿਭਵਣ ਪ੍ਰਭਿ ਧਾਰੇ ॥
ਅਖਰ ਕਰਿ ਕਰਿ ਬੇਦ ਬੀਚਾਰੇ ॥
ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥
ਅਖਰ ਨਾਦ ਕਥਨ ਵਖ੍ਯ੍ਯਾਨਾ ॥
ਅਖਰ ਮੁਕਤਿ ਜੁਗਤਿ ਭੈ ਭਰਮਾ ॥
ਅਖਰ ਕਰਮ ਕਿਰਤਿ ਸੁਚ ਧਰਮਾ ॥
ਦ੍ਰਿਸਟਿਮਾਨ ਅਖਰ ਹੈ ਜੇਤਾ ॥
ਨਾਨਕ ਪਾਰਬ੍ਰਹਮ ਨਿਰਲੇਪਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 261)

**ਗੁਰ ਕੇ ਬਚਨ :** ਓਅੰਕਾਰ ਨੂੰ ਜਾਨਣ ਲਈ ਉਸ ਨਾਲ ਪਰੇਮ ਪਾਉਣ ਲਈ ਅਤੇ ਵਾਧੂ ਜੰਜਾਲਾਂ ਤੋਂ ਬਚਣ ਲਈ ਅਪਣਾਏ ਜਾਣ ਵਾਲੇ ਮਾਰਗ ਦੀ ਰਹਿਨੁਮਾਈ ਗੁਰੂ ਦੁਆਰਾ ਹੋਣੀ ਹੈ। ਇਸ ਲਈ ਜੀਵਨ ਦੀ ਕਾਰਜਸ਼ੀਲਤਾ ਵਿਚ ਵਿਵਹਾਰਕ ਤੌਰ ਤੇ ਜੋ ਗੁਣ ਧਾਰਨ ਕਰਨੇ ਹਨ ਅਤੇ ਜਿਨ੍ਹਾਂ ਔਗੁਣਾਂ ਤੋਂ ਬਚਣਾ ਹੈ, ਉਸ ਦੀ ਸਿੱਖਿਆ 'ਗੁਰ ਕੇ ਬਚਨ' ਹਨ ਜਿਨ੍ਹਾਂ ਨੂੰ ਧਾਰਨ ਕਰਦਿਆਂ ਖੋਜ ਅਤੇ ਸੂਝ-ਬੂਝ ਨਾਲ ਜੀਵਨ ਬਸਰ ਕਰਦਿਆਂ 'ਚਿਤੇਰੇ' ਦੇ ਮਿਲਾਪ ਲਈ ਤੁਰਦੇ ਰਹਿਣਾ ਹੈ। ਗੁਰੂ ਅਮਰਦਾਸ ਜੀ ਗੁਰੂ ਦੀ ਮਹੱਤਤਾ ਦੱਸਦੇ ਹੋਏ ਫਰਮਾਉਂਦੇ ਹਨ :

ਨਾਨਕ ਜਿਨ ਕਉ ਸਤਿਗੁਰ ਮਿਲਿਆ ਤਿਨ ਕਾ ਲੇਖਾ ਨਿਬੜਿਆ ॥

ਅਤੇ ਗੁਰੂ ਦੀ ਕਿਰਪਾ ਨਾਲ ਨਿਰਗੁਣ ਰਾਮ ਦੀ ਪਛਾਣ ਹੁੰਦੀ ਹੈ:

ਗੁਰ ਪਰਸਾਦੀ ਜਿਨ੍ਹੀ ਰਾਮ ਪਛਾਤਾ
ਨਿਰਗੁਣ ਰਾਮ ਤਿਨ੍ਹੀ ਬੂਝਿ ਲਹਿਆ ॥ (ਗੁਰੂ ਗ੍ਰੰਥ ਸਾਹਿਬ, ਪੰਨਾ 435)

ਭਗਤ ਕਬੀਰ ਜੀ ਅਨੁਸਾਰ 'ਗੁਰ ਕੇ ਬਚਨ' ਦੀ ਸਭ ਤੋਂ ਬੁਨਿਆਦੀ ਗੱਲ 'ਦੂਈ' ਤੋਂ ਬਚਣਾ ਹੈ :

ਗਗਾ ਗੁਰ ਕੇ ਬਚਨ ਪਛਾਨਾ ॥
ਦੂਜੀ ਬਾਤ ਨ ਧਰਈ ਕਾਨਾ ॥
ਰਹੈ ਬਿਹੰਗਮ ਕਤਹਿ ਨ ਜਾਈ ॥
ਅਗਹ ਗਹੈ, ਗਹਿ ਗਗਨ ਰਹਾਈ ॥

ਇਸ ਦੂਜੀ ਬਾਤ ਵੱਲ ਖਿੱਚਣ ਵਾਲੀਆਂ ਸ਼ਕਤੀਆਂ ਨੂੰ ਕਾਬੂ ਕਰਨਾ, ਸ਼ੱਕ ਪੈਦਾ ਕਰਨ ਵਾਲੇ ਵਿਚਾਰਾਂ ਨੂੰ ਦੂਰ ਕਰਨਾ ਚਾਹੀਦਾ ਹੈ ਅਤੇ ਸਨੇਹ ਨੂੰ ਅਪਣਾਉਣਾ ਚਾਹੀਦਾ ਹੈ। ਇਹ ਕੰਮ ਭਾਵੇਂ ਔਖਾ ਹੈ, ਜਾਂ ਨਾ ਹੋਣ ਵਾਲਾ ਲੱਗਦਾ ਹੈ, ਪਰ 'ਪਰਮ ਸਿਆਨਪ' ਇਹ ਹੈ ਕਿ ਇਸ ਕੰਮ ਤੋਂ ਭੱਜਣਾ ਨਹੀਂ ਚਾਹੀਦਾ ਸਗੋਂ ਇਹ ਦ੍ਰਿੜ ਕਰਨਾ ਚਾਹੀਦਾ ਹੈ:

ਙੰਙਾ ਨਿਗ੍ਰਹਿ ਸਨੇਹੁ ਕਰਿ, ਨਿਰਵਾਰੋ ਸੰਦੇਹ ॥
ਨਾਹੀ ਦੇਖਿ ਨ ਭਾਜੀਐ, ਪਰਮ ਸਿਆਨਪ ਏਹ ॥੧੧॥

ਸੰਦੇਹ ਭਰਮ ਪੈਦਾ ਕਰਦਾ ਹੈ ਅਤੇ ਭਰਮ ਅਗਿਆਨਤਾ ਫੈਲਾਉਂਦਾ ਹੈ। ਭਰਮ ਵਿਚ ਪਿਆ ਜੀਵ ਵਾਧੂ ਦੇ ਕਰਮ ਕਾਂਡਾਂ ਵਿਚ ਪਰਮ ਸੁੱਖ ਤੋਂ ਵਾਂਝਾ ਰਹਿ ਜਾਂਦਾ ਹੈ। ਗੁਰੂ ਦੇ ਰਸਤੇ ਚਲਦਿਆਂ ਭਰਮ-ਭੈਅ ਅਤੇ ਮਾਇਆ ਦੇ ਮੋਹ ਨੂੰ ਮਿਟਾ ਕੇ ਹੀ ਪਰਮ ਸੁਖ ਪਾਇਆ ਜਾ ਸਕਦਾ ਹੈ। ਇਸ ਪ੍ਰਥਾਇ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ :

ਭਭਾ ਭਰਮੁ ਮਿਟਾਵਹੁ ਅਪਨਾ ॥
ਇਆ ਸੰਸਾਰੁ ਸਗਲ ਹੈ ਸੁਪਨਾ ॥
ਭਰਮੇ ਸੁਰਿ ਨਰ ਦੇਵੀ ਦੇਵਾ ॥
ਭਰਮੇ ਸਿਧ ਸਾਧਿਕ ਬ੍ਰਹਮੇਵਾ ॥
ਭਰਮਿ ਭਰਮਿ ਮਾਨੁਖ ਡਹਕਾਏ ॥
ਦੁਤਰ ਮਹਾ ਬਿਖਮ ਇਹ ਮਾਏ ॥
ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ ॥
ਨਾਨਕ ਤੇਹ ਪਰਮ ਸੁਖ ਪਾਇਆ ॥ (ਗੁਰੂ ਗ੍ਰੰਥ ਸਾਹਿਬ, ਪੰਨਾ 258)

ਅਤੇ ਹੋਰ

ਤਨ ਮਨ ਧਨ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ ॥
ਨਾਨਕ ਭ੍ਰਮ ਭਉ ਕਾਟੀਐ ਚੂਕੈ ਜਮ ਕੀ ਜੋਹ ॥

(ਗੁਰੂ ਗ੍ਰੰਥ ਸਾਹਿਬ, ਪੰਨਾ 256)

'ਗੁਰ ਕੇ ਬਚਨ' ਵਿਚ ਹੀ ਇਹ ਸਿੱਖਿਆ ਵੀ ਹੈ ਕਿ ਉਲਝਣ ਨਾਲ ਕੁਝ ਵੀ ਸੁਲਝਦਾ ਨਹੀਂ, ਦੂਜਿਆਂ ਨੂੰ ਸਮਝਾਉਣ ਦੀ ਲੱਖ ਕੋਸ਼ਿਸ਼ ਝੱਖ ਸਾਬਤ ਹੁੰਦੀ ਹੈ, ਕਿਉਂਕਿ ਝਗੜੇ ਝੇੜੇ ਵਿਚੋਂ ਝਗੜਾ ਹੀ ਪੈਦਾ ਹੁੰਦਾ ਹੈ :

ਝਝਾ ਉਰਝਿ, ਸੁਰਝਿ ਨਹੀ ਜਾਨਾ ॥
ਰਹਿਓ ਝਝਕਿ, ਨਾਹੀ ਪਰਵਾਨਾ ॥
ਕਤ ਝਖਿ ਝਖਿ ਅਉਰਨ ਸਮਝਾਵਾ ॥
ਝਗਰੁ ਕੀਏ ਝਗਰਉ ਹੀ ਪਾਵਾ ॥੧੫ ॥

'ਗੁਰ ਕੇ ਬਚਨ' ਵਿਚ ਆਪਣੇ ਮਨ ਨੂੰ ਕਾਬੂ ਕਰਨ ਤੇ ਜ਼ੋਰ ਹੈ। ਇਹ ਮਨ ਮ੍ਰਿਗ ਤ੍ਰਿਸ਼ਨਾ ਦਾ ਸ਼ਿਕਾਰ ਹੈ ਅਤੇ ਠੱਗੀਆਂ ਮਾਰਦਾ ਫਿਰਦਾ ਹੈ। ਇਸ ਤਰ੍ਹਾਂ ਮਨ ਨੂੰ ਠੱਗਣ ਭਾਵ ਦਾਅ ਲਾ ਕੇ ਸਿੱਧੇ ਰਸਤੇ ਪਾਉਣ ਦੀ ਲੋੜ ਹੈ ਤਾਂ ਹੀ ਇਹ ਮਨ ਕਿਤੇ ਟਿਕਾਣੇ ਤੇ ਆਵੇਗਾ:

ਠਠਾ ਇਹੈ ਦੂਰਿ ਠਗ ਨੀਰਾ ॥
ਨੀਠਿ ਨੀਠਿ ਮਨ ਕੀਆ ਧੀਰਾ ॥
ਜਿਨ ਠਗ ਠਗਿਆ ਸਗਲ ਜਗੁ ਖਾਵਾ ॥
ਸੋ ਠਗੁ ਠਗਿਆ ਠਉਰ ਮਨੁ ਆਵਾ ॥੧੮॥

'ਗੁਰ ਕੇ ਬਚਨ' ਅਨੁਸਾਰ 'ਉਸ' ਦੇ ਡਰ ਵਿਚ ਰਹਿਣ ਨਾਲ, ਉਸ ਦੇ ਡਰ ਉਪਜਣ ਨਾਲ ਮਨ ਦਾ ਡਰ ਸਮਾਅ ਜਾਂਦਾ ਹੈ, ਖਤਮ ਹੋ ਜਾਂਦਾ ਹੈ। ਜੇ ਕੋਈ ਦੁਨਿਆਵੀ ਡਰ ਤੋਂ ਡਰਦਾ ਹੈ ਤਾਂ ਡਰ ਲੱਗਦਾ ਹੈ ਪਰ ਜੇ ਨਿਡਰ ਹੋ ਜਾਂਦਾ ਹੈ ਤਾਂ ਡਰ ਉਡ ਜਾਂਦਾ ਹੈ ਅਤੇ ਨਿਰਭਉ ਦੇ ਭਉ ਵਿਚ ਰਹਿੰਦਿਆਂ ਜੀਵ ਨਿਰਭਉ ਹੋ ਜਾਂਦਾ ਹੈ :

ਡਡਾ ਡਰ ਉਪਜੇ ਡਰੁ ਜਾਈ ॥
ਤਾਂ ਡਰ ਮਹਿ ਡਰ ਰਹਿਆ ਸਮਾਈ ॥
ਜਉ ਡਰ ਡਰੈ ਤ ਫਿਰਿ ਡਰੁ ਲਾਗੈ ॥
ਨਿਡਰੁ ਹੂਆ ਡਰੁ ਉਰ ਹੋਇ ਭਾਗੈ ॥੨੧॥

ਨਿਰਭਉ ਹੋਇਆ ਜੀਵ ਮਗਨ ਹੋ ਕੇ ਸਚ ਦੀ ਪਰਾਪਤੀ ਕਰ ਸਕਦਾ ਹੈ ਅਤੇ ਇਸ ਤਰ੍ਹਾਂ ਉਸ ਨੂੰ ਬਿਲਲਾਉਣ ਦੀ ਕੋਈ ਲੋੜ ਨਹੀਂ :

ਮਤ ਕੋਈ ਮਨ ਮਿਲਤਾ ਬਿਲਮਾਵੈ ॥
ਮਗਨ ਭਇਆ, ਤੈ ਸੋ ਸਚ ਪਾਵੈ ॥੩੧ ॥

ਇਹ ਮਗਨਤਾ ਮਨ ਨੂੰ ਸਾਧਣ ਦੀ ਹੈ। ਮਨ ਦੇ ਸਾਧਣ ਨਾਲ ਹੀ ਸਿਧੀ ਹੈ ਅਤੇ ਸਾਧਣ ਦਾ ਕਾਰਜ ਵੀ ਮਨ ਦੁਆਰਾ ਹੀ ਹੋਣਾ ਹੈ :

ਮਮਾ ਮਨ ਸਿਉ ਕਾਜੁ ਹੈ, ਮਨ ਸਾਧੇ ਸਿਧਿ ਹੋਇ ॥
ਮਨ ਹੀ ਮਨ ਸਿਉ ਕਹੈ ਕਬੀਰਾ ॥
ਮਨ ਸਾ ਮਿਲਿਆ ਨ ਕੋਇ ॥੩੨॥

ਇਹ ਮਹਾਨਤਾ, ਮਨ ਦੀ ਸਾਧਨਾ ਲਿਵ, ਪਰੇਮ ਲਿਵ ਬਣ ਕੇ ਅਲਹ ਭਾਵ ਅਪਰਾਪਤ ਨੂੰ ਪਰਾਪਤ ਕਰ ਲੈਂਦੀ ਹੈ, ਅਰਥਾਤ ਪਰਮ ਸੱਚ ਦੀ ਪਰਾਪਤੀ ਹੋ ਜਾਂਦੀ ਹੈ।

ਲਲਾ ਐਸੇ ਲਿਵ ਮਨੁ ਲਾਵੈ ॥
ਅਨਤ ਨ ਜਾਇ ਪਰਮ-ਸਚੁ ਪਾਵੈ ॥
ਅਰੁ ਜਉ ਤਹਾ ਪ੍ਰੇਮ ਲਿਵ ਲਾਵੈ ॥
ਤਉ ਅਲਹ ਲਹੈ, ਲਹਿ ਚਰਨ ਸਮਾਵੈ ॥੩੬॥

ਇਹ ਪਰਮ ਸੱਚ ਪਾਉਣ ਲਈ ਕੋਈ ਦੂਰ ਢੂੰਢਣ ਦੀ ਲੋੜ ਨਹੀਂ, ਦੁਨੀਆਂ ਦੂਰ ਦੂਰ ਭੱਜਦੀ ਫਿਰਦੀ ਹੈ ਪਰ ਇਹ ਪਰਾਪਤੀ ਤਾਂ ਨੇੜਿਉਂ ਹੀ ਹੋ ਜਾਂਦੀ ਹੈ ਭਾਵ ਮਨ ਵਿਚੋਂ ਹੋ ਜਾਂਦੀ ਹੈ :

ਵਾਵਾ ਨਿਕਟਿ ਜੁ ਘਟ ਰਹਿਓ, ਦੂਰਿ ਕਹਾ ਤਜਿ ਜਾਇ ॥
ਜਾ ਕਾਰਣਿ ਜਗੁ ਢੂਢਿਅਉ, ਨੇਰਉ ਪਾਇਅਉ ਤਾਹਿ ॥

ਪਰ ਇਹ ਸਾਰੀ ਪਰਾਪਤੀ ਉਸ ਅਬਿਨਾਸ਼ੀ ਦੀ ਮਿਹਰ ਸਦਕਾ ਹੈ ਜੋ ਦਸਵੇਂ ਦੁਆਰ ਦੇ ਰਸਤੇ ਖੋਲ੍ਹਦਾ ਹੈ ਜਿਸ ਨਾਲ ਦਇਆਲ ਦੇ ਦਰਸ਼ਨ ਹੁੰਦੇ ਹਨ :

ਦਸਵੈਂ ਦੁਆਰਿ ਕੁੰਚੀ ਜਬ ਦੀਜੈ ॥
ਤਉ ਦਇਆਲ ਕੋ ਦਰਸਨੁ ਕੀਜੈ ॥੨੪॥

'ਗੁਰ ਕੇ ਬਚਨ' ਦੀ ਇਹ ਸਾਰੀ ਸਿਖਿਆ ਇਕ ਅਖਰ ਦੀ ਓਇ ਅਖਰ' ਦੀ ਪਛਾਣ ਕਰਨ ਨਾਲ ਹੈ ਜੋ ਪਰੰਪਰਕ ਪੰਡਤਾਊਪੁਣੇ ਵਿਚੋਂ ਨਹੀਂ ਮਿਲਦੀ। ਸਗੋਂ ਉਥੇ ਤਾਂ ਅੱਖਰਾਂ ਦਾ ਵਪਾਰ ਹੈ, ਰੋਜੀ ਰੋਟੀ ਲਈ ਸਾਰਾ ਬਖੇੜਾ ਹੈ ਕਿਉਂਕਿ ਉਥੇ ਉਸ ਓਅੰਕਾਰ ਦਾ ਅਨੁਭਵ ਨਹੀਂ। ਜਿਸ ਲਈ ਕਬੀਰ ਜੀ 'ਸਤ ਦਾ ਸ਼ਬਦ' ਉਚਾਰਦੇ ਹਨ :

ਬਾਵਨ ਅਖਰ ਜੋਰੇ ਆਨਿ ॥
ਸਕਿਆ ਨ ਅਖਰੁ ਏਕੁ ਪਛਾਨਿ ॥
ਸਤ ਕਾ ਸਬਦ ਕਬੀਰਾ ਕਹੈ ॥
ਪੰਡਿਤ ਹੋਇ, ਸੁ ਅਨਭੈ ਰਹੈ ॥
ਪੰਡਿਤ ਲੋਗਹ ਕਉ ਬਿਉਹਾਰ ॥
ਗਿਆਨਵੰਤ ਕਉ ਤਤ ਬੀਚਾਰ ॥
ਜਾ ਕੈ ਜੀਅ ਜੈਸੀ ਬੁਧਿ ਹੋਈ ॥
ਕਹਿ ਕਬੀਰ ਜਾਨੈਗਾ ਸੋਈ ॥੪੫॥

### ਸਤ ਕਾ ਸਬਦ

ਬਾਵਨ ਅਖਰੀ ਬਾਣੀ ਦੀ ਅੰਤਲੀ ਪਉੜੀ ਵਿਚ ਭਗਤ ਕਬੀਰ ਜੀ ਹੁਰਾਂ ਦੇ ਬਚਨ ਕਹਿਣ ਦਾ ਵਿਸ਼ਵਾਸ਼ ਦੁਆਇਆ ਹੈ। ਉਹਨਾਂ ਦੇ ਕਥਨ ਅਨੁਸਾਰ ਭਾਵੇਂ ਪੰਡਤਾਊਪੁਣੇ ਵਿਚ ਬਵੰਜਾ ਅੱਖਰ ਜੋੜ ਲਏ ਹਨ ਪਰ 'ਏਕੁ ਅਖਰ' ਦੀ ਪਹਿਚਾਣ ਨਹੀਂ ਹੋਈ। ਪੰਡਿਤ ਭਾਵ ਵਿਦਵਾਨ ਕੋਈ ਤਾਂ ਹੀ ਅਖਵਾ ਸਕਦਾ ਹੈ ਜੇ ਰਾਮ ਨਾਮ ਦਾ ਅਨੁਭਵ ਕਰਦਾ ਹੈ, ਤੱਤ ਦਾ ਵਿਚਾਰ ਕਰਦਾ ਹੈ ਕਿਉਂਕਿ ਸਿਧ ਦੇ ਮਨ ਵਿਚ 'ਏਕੁ ਅਖਰ' ਹੈ ਉਹ ਹੀ ਉਤਮ ਹੈ। ਇਸ ਪਰਥਾਇ ਅਸੀਂ ਗੁਰੂ ਅਰਜਨ ਦੇਵ ਜੀ

ਦੀ ਬਾਣੀ ਬਾਵਨ ਅਖਰੀ ਦਾ ਸੰਦੇਸ਼ ਵੇਖ ਸਕਦੇ ਹਾਂ :

ਙੰਙਾ ਖਟੁ ਸਾਸਤ੍ਰ ਹੋਇ ਙਿਆਤਾ ॥
ਪੂਰਕੁ ਕੁੰਭਕ ਰੇਚਕ ਕਰਮਾਤਾ ॥
ਙਿਆਨ ਧਿਆਨ ਤੀਰਥ ਇਸਨਾਨੀ ॥
ਸੋਮਪਾਕ ਅਪਰਸ ਉਦਿਆਨੀ ॥
ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥
ਜੋ ਕਛੁ ਕੀਨੋ ਸੋਊ ਅਨੇਤਾ ॥
ਉਆ ਤੇ ਊਤਮੁ ਗਨਉ ਚੰਡਾਲਾ ॥
ਨਾਨਕ ਜਿਹ ਮਨਿ ਬਸਹਿ ਗੁਪਾਲਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 253)

ਇਸੇ ਤਰ੍ਹਾਂ ਭਗਤ ਰਵਿਦਾਸ ਜੀ ਦਾ ਕਥਨ ਹੈ :

ਨਾਨਾ ਧਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਹੀ ॥
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥
(ਗੁਰੂ ਗ੍ਰੰਥ ਸਾਹਿਬ, ਪੰਨਾ 658)

ਇਹ ਹੀ ਭਗਤ ਕਬੀਰ ਜੀ ਦੀ ਬਾਣੀ 'ਬਾਵਨ ਅਖਰੀ' ਦਾ ਤੱਤ ਹੈ। ਉਹਨਾਂ ਅਨੁਸਾਰ ਇਹ ਰਾਮ ਨਾਮ ਦੇ ਅਖਰ ਹੀ ਹਮੇਸ਼ਾਂ ਵਾਲੇ ਹਨ ਜਦੋਂ ਕਿ ਹੋਰ ਸਭ ਕੁਝ ਸਮੇਤ ਸਰੀਰ ਖਿਸ ਖੁਰ ਜਾਣਾ ਹੈ :

ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ ॥
ਏ ਦੁਇ ਅਖਰ ਨ ਖਿਸਹਿ ਜੋ ਗਹਿ ਰਹਿਓ ਕਬੀਰੁ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1373)

# The Sikh Model of Mental Health : A Road Beyond Addiction

**Dr. Harprit Kaur***

Health is the optimum functioning of body and mind, leading to a life of satisfaction and purposefulness. WHO (1986) drew the Ottawa Charter for health promotion and declared that "Health is a state of complete physical, mental and social well-being, and not merely the absence of disease or infirmity. It is a resource for everyday life, not the object of living." Similarly, "mental health is the emotional and spiritual resilience which allows us to enjoy life and to survive pain, disappointment and sadness. It is a positive sense of well-being and an underlying belief in our own and others dignity and worth.

What WHO concluded as recently as 1986, the 10 Guru's and their eternal ਸਵਰੂਪ Sri Guru Granth Sahib had concluded 300 years ago. It was not just defined, but was explained and elaborated for us to incorporate in our lives in the world's one of the most voluminous religious scriptures. We are blessed to be born Sikhs, but a lot many of us still have to go a long way to live as Sikhs, to incorporate the spirit of being Sikh. My purpose for today's discussion it to discuss one such group, namely those who have given into addictions, be it alcohol, drugs, or tobacco.

The Sikh way of life or "Gurmat" brings out a stable and resilient personality. This is a life of Sewa - Simran which combines physical, mental and spiritual health, giving meaningfulness to life; giving usefulness and satisfaction to life. The guiding spirit is not self-satisfaction and self attainment but living for the Supreme Being in His love, who manifests in the whole of life and universe as a living energy, living Grace, living Glory, and a living wonder i.e. Waheguru. This living in love of and in tune with Waheguru in every breadth and every action is Simran of Gurmat. It leads to negation of Haumain and resigning in live and willingness to His will; finding, loving and living with His 'Shabad' and Will. 'Naam Japna', 'Kirt Karni' and Vand Chhakna being the spirit of Gurmat, it leads to a life of spirit, meditation, bhakti/kirtan and a life of labour, dignity and honour. It

* Dept. of Psychology, Punjabi University, Patiala

thus leads to complete bliss in 'Sehaj and Santokh'.

In this there is no place for drugs, alcohol, tobacco or any other stimulant giving temporary illusion of health or deliverance from distress.

— ਸਹਜ ਸੁਭਾਇਓ ਗੁਰਹਿ ਬਤਾਇਓ, ਰੰਗ ਰੰਗੀ ਮੇਰੇ ਤਨ ਕੀ ਚੋਲੀ

(SGGS, 822)

— ਗੁਰਮੁਖਿ ਅੰਤਰਿ ਸਹਜੁ ਹੈ, ਮਨ ਚੜਿਆ ਦਸਵੈ ਆਕਾਸ ।
ਤਿਥੈ ਊਂਘਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ।
ਨਾਨਕ ਦੁਖ ਸੁਖ ਵਿਆਪਤ ਨਹੀਂ ਜਿਥੈ ਆਤਮ ਰਾਮ ਪ੍ਰਗਾਸੁ । (SGGS, 1414)

— ਗਏ ਕਲੇਸ ਰੋਗ ਸਭਿ ਨਾਸੇ ਪ੍ਰਭਿ ਅਪੁਨੈ ਕਿਰਪਾ ਧਾਰੀ । (SGGS, 619)

All forms of addiction are either sources of artificial sense of bliss, or maladaptive ways for managing frustrations at not having acquired such artificial sense of bliss. A life of Simran and self discipline when followed results in "Golden Health" which is free of fears and has no place for addictive venoms.

WHO (ICD-10) describes Addiction as illness or disease with harmful use of intoxicants, both physically and psychologically. Dependence happens when they create :

- Overpowering desire or craving;
- Has uncontrolled onset, termination, amount, place;
- Results in physiologcal with-drawl at reducing or stopping;
- There is evidence of tolerance,
- Neglect of alternative pleasure or interests and more time in addiction related activities.

More over persistence in addiction occurs despite evidence of harmful consequences to health, self, family and future. For a Gursikh who is following a Gurmat way of life, neither of the two states arises because he is in Sehaj and has Santokh. It connotes both restraint and willing acceptance of whatever he possesses. Enjoyment of adequate physical comforts is accepted but lust and display are not allowed. It's true for all desires and possessions. It results in self discipline, which assures balanced physical health and mental well being.

— ਧੌਲੁ ਧਰਮੁ ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥ (SGGS, 3)

— ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ॥
ਧਿਆਨ ਕੀ ਕਰਹਿ ਬਿਭੂਤਿ ॥ (SGGS, 6)

— ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ ॥

(ਸ਼ਬਦ ਹਜ਼ਾਰੇ, ਗੁਰੂ ਗੋਬਿੰਦ ਸਿੰਘ ਸਾਹਿਬ)

Similarly, psychologists propagate emotional wellness as

demonstrated by the overall comfort with and acceptance of self; meeting emotional needs constructively; having a positive attitude and high self esteem. They attribute psychological health to a life of purpose and being at peace with oneself. The significance of intrinsic religious motivation is recognized where ritualistic religion has been empirically found to have a negative correlation with mental health. Again Gurmat has repeatedly emphasized the same :

ਆਤਮ ਉਪਦੇਸੁ ਭੇਸੁ ਸੰਜਮ ਕੋ ਜਾਪ ਸੁ ਅਜਪਾ ਜਾਪੈ ॥
ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬਯਾਪੈ ॥
(ਸ਼ਬਦ ਹਜ਼ਾਰੇ, ਗੁਰੂ ਗੋਬਿੰਦ ਸਿੰਘ ਸਾਹਿਬ)

Gurmat is very explicit even about those who lack self discipline, who lead a life of worldly possessions alone, who forget Naam, and depend on intoxicants. They are certainly not healthy, mentally or physically.

ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥
(SGGS, 790)

— ਨਰਾਇਣੁ ਨਹ ਸਿਮਰਿਓ ਮੋਹਿਓ ਸੁਆਦ ਬਿਕਾਰ ॥
ਨਾਨਕ ਨਾਮਿ ਬਿਸਾਰਿਐ ਨਰਕ ਸੁਰਗ ਅਵਤਾਰ ॥ (SGGS, 298)

— ਆਨ ਰਸਾ ਜੇਤੇ ਤੈ ਚਾਖੇ ॥
ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥ (SGGS, 180)

All intoxicants are useless, poisonous, and lustful and take one away from Naam-Simran. The real drink to crave for its spiritualism that soothes one's psyche and takes one to Sehaj and Santokh.

— ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥
(SGGS, 360)

— ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ ॥ (SGGS, 969)

— ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥
ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥ (SGGS, 399)

— ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥ (SGGS, 554)

— ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥ (SGGS, 553)

— ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ (SGGS, 16)

Empirically recorded medical effects are as follows :

1. Biological : Decreasing or increasing appetite, weight change, decreased sleep, puffed eyes, hands and face, hyperactivity, increased talk, cough, vomit, heartbeat irregularity.
2. Cognitive : Amnesia, dementia, psychosis, depression, personality change, impaired judgement and problem solving, Risky behaviour, decreasing concentration, increasing distractibility.

3. Behaviors : Legal complications, accidents, financial, dependence on alcohol for assertiveness/decision making, social avoidance, lack of energy/motivation.
4. **Emotional** : Decreasing self-esteem, self concept, high need for privacy, moodiness and irritabilty, oversensitivity.
5. Social : Decreased respect, problems in marriage of children, loss of respect of kids/friends/relatives.

For psychological satisfaction Trishna and Bhukh will need to be replaced by Santokh, Sanjam and Sehaj. The single minded one-track pursuit of worldly pleasures results in pain, sickness, boredom, sense of uselessness in mind; which then makes us follow maladaptive ways for dealing with these frustrations — ways like intoxication and aggression. Pleasures do not please; and the ego becomes insatiable. This disillusionment is marked in our youth who have every basic need fulfilled but the craving for more is overpowering their sense of judgement, their sense of direction. They are purposeless as per Gurmat way of life and hence are shadowed by unhappiness. They did not heed the warning :

ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ।
ਹਰਿ ਬਿਨ ਜੀਉ ਜਲਿ ਬਲਿ ਜਾਉ ।
ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰ ਨਾਹੀ ਥਾਉ । (SGGS, 14)

When dealing with stress, a mental health professional focuses on character development (creating force of will, toughness); focuses on education (provide relevant information through illustrative elaborations); and on creating social support; and on disciplined life style change. This is nothing but Gurmat and Gursangat and the understanding of Gurbani.

We need to reflect, need to realize the depth of our preoccupations with worldly endevours of wealth, fame, success, power and human attachments. Our mental health is dependent on the realization and efforts towards striving for these riches but still keeping the focus on the ultimate goal of Sehaj and Santokh i.e. satisfaction and contentment.

— ਆਨ ਰਸਾ ਜੇਤੇ ਤੈ ਚਾਖੇ ॥
ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥ (SGGS, 180)

— ਜੇਤੇ ਮਾਇਆ ਰੰਗ ਰਸ ਬਿਨਸਿ ਜਾਹਿ ਖਿਨ ਮਾਹਿ ॥
(SGGS, 431)

— ਜਿਤਨੀ ਭੂਖ ਅਨ ਰਸ ਸਾਦ ਹੈ ॥
ਤਿਤਨੀ ਭੂਖ ਫਿਰਿ ਲਾਗੈ ॥ (SGGS, 167)

— ਨਾਮੁ ਬਿਸਾਰਿ ਕਰੇ ਰਸ ਭੋਗ ॥
ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥ (SGGS, 240)

— ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ ॥ (SGGS, 297)

— ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ ॥
ਅਨ ਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ ॥ (SGGS, 558)

Thus being a Sikh gives one religious support, the support of Gur-Shabad, the realization that self-discipline is the key to health and earthly happiness. Once one has tasted this pleasure of health and energy, he is very unlikely to prefer the pleasures of intoxicants. In fact, there is striving towards Simran-Ras where luxuries don't fascinate and their lack does not bring feelings of deprivation, misery or unhappiness. The ultimate Amrit, the Bliss, the Sehaj, the Eternal Tranquility seeps in the soul while one finds Waheguru within & His manifestation everywhere-all this in the Gurmat way of life. The ultimate goal in life is to be a Gursikh and surrender to Guru-Shabad and Waheguru while performing worldly responsibilities. Then there is no perception of stress or burden as the toils of life are carried on.

— ਜਿਤਨੇ ਰਸ ਅਨ ਰਸ ਹਮ ਦੇਖੇ ਸਭ ਤਿਤਨੇ ਫੀਕ ਫੀਕਾਨੇ ॥
ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ ਗਾਨੇ ॥
(SGGS, 169-170)

— ਜਾ ਕਉ ਰਸੁ ਹਰਿ ਰਸੁ ਹੈ ਆਇਓ ॥
ਸੋ ਅਨ ਰਸ ਨਾਹੀ ਲਪਟਾਇਓ ॥ (SGGS, 186)

— ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥
ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥ (SGGS, 473)

— ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ ॥
ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ ॥
ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ ॥ (SGGS, 19)

A common query is that how can an ordinary worldly individual talk of or aspire for such abstract goals of Gurmat which seem difficult to attain. Yet similar abstract goals of freedom, of love, of success, of power, are all frequently talked about and attained too. Then why the apprehensions towards acquiring stable happiness through Gurmat? We believe in the Ten Gurus and our eternal guiding spirit Sri Guru Granth Sahib. The Gurmat has been provided by them. Then it cannot be unattainable; it can never be unreachable; it is the only best path to a fruitful-purposeful life. More importantly, the ten Gurus could live through the ordinary human sufferings and have shown us that it is a reachable goal. They have lived through sorrows, sufferings, power and success (in the worldly sense) showing the resilience that Gurmat propagates. They have faced ultimately death, loss of near and dear ones, extreme form of deprivation of basic needs, and have also lived through respect, power

and major worldly possessions. Their Gursikhs too have exhibited this strength of Santokh and Sehaj, be it Bhai Bhikkariji losing his newly wed son, or the valiant mothers in Lahore facing the tyranny of barbaric rulers and getting their infants cut to pieces. The sewa of Bhai Kanahiya ji, or the leadership of Mata Sundri, or the motivation of Mai Bhago, as also the strength and convictions of innumerable unsung Sant-Sipahis shows the efficacy of the Sikh tenants. Because of its unique character, Sikhism has a place world over even though small in numbers. Sikhs remained the signs of strength, of virtuousness, of helpfulness, of resilience, persons of high character, spiritualism and physical strength.

Yet in the contemporary times, in the name of modernity and adaptatbility many of the basic tenants are being lost. The results too are evident in the form of absence of Sehaj, Sewa and Santokh. Just as WHO is concerned with the high perceived stress, and the subsequent personality degeneration leading to increased incidence and prevalence of mental disorders; we too need to review our mental health and wellbeing. There is a need for renewed efforts towards Gurmat. It is our responsibility towards us and towards the generations to come. We are born Sikhs, we need to lead a life of Gurmat and acquire the Sikh way of life. It is our passport to mental health leading to satisfaction and happiness.

## Bibliography

1. Sri Guru Granth Sahib (SGGS)
2. ICD-10 (WHO, 1992)
3. DSM-IV-TR (APA, 2001)
4. Health, self discipline and Addiction : Keynote address by S. Brij Pal Singh at Seminar on Mental Health and Addiction by Guru Gobind Singh Study Circle, Ludhiana (Sept., 2001)
5. Sarabjeet Singh (2001) : De-Addiction Counseling Tips; Aas Kiran, De-addiction-cum-Rehabilitation Centre, Ludhiana.

